ੴ

ਮਹਾਂ ਕਵੀ ਗਿਆਨੀ ਗਿਆਨ ਸਿੰਘ ਜੀ

ਕ੍ਰਿਤ

# ਸ੍ਰੀ ਗੁਰ ਪੰਥ ਪ੍ਰਕਾਸ਼

(ਭਾਗ ਪੰਜਵਾ)

ਪ੍ਰਯਾਵਾਂ ਤੇ ਟਿੱਪਣੀਆਂ ਸਮੇਤ

ਸੰਪਾਦਕ:-

ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ
ਹੈਡ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ

ਪ੍ਰਕਾਸ਼ਕ :-
ਮਨਮੋਹਨ ਸਿੰਘ 'ਬਰਾੜ'

੧ ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

**ਮਹਾਂ ਕਵੀ ਗਿਆਨੀ ਗਿਆਨ ਸਿੰਘ ਜੀ**

ਕ੍ਰਿਤ

# ਸ਼੍ਰੀ ਗੁਰੁ ਪੰਥ ਪ੍ਰਕਾਸ਼



**(ਭਾਗ ਪੰਜਵਾਂ)**



ਉੱਤ੍ਰਾਰਧ ਦੀ ਦੂਜੀ ਪੋਥੀ

੩੧ਵੇਂ ਬਿਸ੍ਰਾਮ ਤੋਂ ੬੦ਵੇਂ ਬਿਸ੍ਰਾਮ ਤੱਕ

**ਪ੍ਰਯਾਵਾਂ ਤੇ ਟਿੱਪਣੀਆਂ ਸਮੇਤ**

ਸੰਪਾਦਕ:--

**ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ**

ਹੈਡ ਗ੍ਰੰਥੀ, ਸ੍ਰੀ ਹਰਿਮੰਦਰ ਸਾਹਿਬ

ਅਤੇ

ਸਾਬਕਾ ਜੱਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ
ਸ੍ਰੀ ਅੰਮ੍ਰਿਤਸਰ ।



ਪ੍ਰਕਾਸ਼ਕ:–

**ਮਨਮੋਹਨ ਸਿੰਘ 'ਬਰਾੜ'**

ਗਲੀ ਸ਼ਹੀਦ ਬੁੰਗਾ (ਨੇੜੇ ਕੌਲਸਰ) ਸ੍ਰੀ ਅੰਮ੍ਰਿਤਸਰ ।

ਪਹਿਲੀ ਵਾਰ ੧੧੦੦

ਭੇਟਾ : ਸਜਿਲਦ ੨੫) ਰੁਪਏ

ਪਹਿਲੀ ਵਾਰ ੧੧੦੦

ਸੰਮਤ ਗੁਰੂ ਨਾਨਕ ਸਾਹਿਬ ੫੦੫ ਮਹੀਨਾ ਮੱਘਰ
ਸੰਮਤ ੨੦੨੯ ਬਿ:, ਨਵੰਬਰ ੧੯੭੪ ਈ:

ਭੇਟਾ ਸਜਿਲਦ ੨੫) ਰੁਪਏ

ਨੋਟ:—ਪ੍ਰਸਤਾਵਨਾਂ ਦੀ ਪੋਥੀ ਅਤੇ ਪੰਜਾਂ ਭਾਗਾਂ ਦੇ ਮੁਕੰਮਲ ਸੈੱਟ
ਦੀ ਭੇਟਾ ੧੧੦) ਰੁਪਏ । ਪੇਸ਼ਗੀ ਭੇਜਣ ਵਾਲਿਆਂ ਨੂੰ
ਖਾਸ ਰਿਆਇਤੀ ਭੇਟਾ ੧੦੦) ਰੁਪਏ ।

ਪ੍ਰਕਾਸ਼ਕ:—ਮਨਮੋਹਨ ਸਿੰਘ 'ਬਰਾੜ' ਮਕਾਨ ਨੰ: ੧੦੦੮
ਗਲੀ ਸ਼ਹੀਦ ਬੁੰਗਾ, ਨੇੜੇ ਕੌਲਸਰ
ਸ੍ਰੀ ਅੰਮ੍ਰਿਤਸਰ ।

ਸ੍ਰੀ ਗੁਰਮੁਖ ਪ੍ਰੈਸ, ਬਾਜ਼ਾਰ ਧੋਬੀਆਂ, ਅੰਮ੍ਰਿਤਸਰ ਵਿਖੇ
ਛਾਪਣ ਦਾ ਸੁਭਾਗ ਪ੍ਰਾਪਤ ਹੋਇਆ ।

ਸੋਧਕ--ਗਿਆਨੀ ਮਹਿੰਦਰ ਸਿੰਘ 'ਰਤਨ'

੧ ੴ ਸਤਿਗੁਰ ਪ੍ਰਸਾਦਿ ॥

# ਸ੍ਰੀ ਗੁਰ ਪੰਥ ਪ੍ਰਕਾਸ਼ ਦੇ ਪੰਜਵੇਂ ਭਾਗ

ਦਾ

# ਤਤਕਰਾ


| ਬਿਸ੍ਰਾਮ | ਪ੍ਰਸੰਗ | ਪੰਨਾ |
|---|---|---|
| ੩੭ | ਅਹਿਮਦ ਸ਼ਾਹ ਦੁਰਾਨੀ ਦਾ ਆਉਣਾ, ਸੁੱਖਾ ਸਿੰਘ ਦੀ ਸ਼ਹੀਦੀ ਤੇ ਸਿੰਘਾਂ ਨੇ ਜਾਲੰਧਰ ਫਤਹ ਕਰਨਾ। | ੨੩੨੧ |
| ੩੮ | ਮਰਹੱਟਿਆਂ ਦਾ ਪੰਜਾਬੋਂ ਜਾਣਾ, ਜਹਾਨ ਖਾਨ ਨਾਲ ਪੰਥ ਦਾ ਜੰਗ, ਅਹਿਮਦ ਸ਼ਾਹ ਦੁਰਾਨੀ ਦਾ ਪ੍ਰਸੰਗ। | ੨੩੪੪ |
| ੩੯ | ਜੈਨ ਖਾਂ ਦੇ ਜ਼ੁਲਮ,ਪੰਥ ਦਾ ਮਾਲਵੇ ਅੱਪੜਨਾ,ਮੀਰ ਮੋਮਨ ਖਾਂ ਦਾ ਮਰਨਾ, ਅਹਿਮਦ ਸ਼ਾਹ ਦੁਰਾਨੀ ਦਾ ਆਉਣਾ | ੨੩੬੨ |
| ੪੦ | ਵੱਡਾ ਘੱਲੂਘਾਰਾ, ਬਾਮਣੀ ਅਤੇ ਕੁਤਬੇ ਆਦਿ ਪਿੰਡਾਂ ਪਾਸ ਅਹਿਮਦ ਸ਼ਾਹ ਤੇ ਖਾਲਸੇ ਦਾ ਜੰਗ। | ੨੩੭੫ |
| ੪੧ | ਪੰਥ ਦਾ ਮਾਲਵੇ ਠਹਿਰਣਾ, ਬੈਰਾੜਾਂ ਨਾਲ ਵਿਗਾੜ, ਮਲੇਰ ਕੋਟਲਾ ਤੇ ਮੋਰੰਡਾ ਮਾਰਨਾ, ਅੰਮ੍ਰਿਤਸਰ ਆ ਕੇ ਸ੍ਰੀ ਹਰਿਮੰਦਰ ਸਾਹਿਬ ਦੋਬਾਰਾ ਬਣਾਉਣਾ। | ੨੩੯੩ |
| ੪੨ | ਬ੍ਰਾਹਮਣ ਦੀ ਪੁਕਾਰ, ਸਿੰਘਾਂ ਨੇ ਕਸੂਰ ਮਾਰਨਾ, ਬ੍ਰਾਹਮਣ ਨੂੰ ਉਸ ਦੀ ਇਸਤ੍ਰੀ ਵਾਪਸ ਦਿਵਾਉਣੀ। | ੨੪੦੯ |
| ੪੩ | ਉੜਮੁੜ ਟਾਂਡੇ ਤੇ ਗੁਜਰਾਂਵਾਲੇ ਦੇ ਜੰਗ, ਰੁਤਾਸ ਛੁਡਾਉਣੀ, ਸਰ ਬੁਲੰਦ ਖਾਂ ਦੁਰਾਨੀ ਨੂੰ ਕੈਦ ਕਰਕੇ ਫਿਰ ਛੱਡ ਦੇਣਾ, ਸਿੰਘਾਂ ਨੇ ਮੁਲਕ ਮੱਲਣਾ। | ੨੪੨੫ |
| ੪੪ | ਜੈਨ ਖਾਂ ਨੂੰ ਮਾਰ ਕੇ ਸਰਹੰਦ ਉਜਾੜਨੀ ਤੇ ਸਿੰਘਾਂ ਨੇ ਮੁਲਕ ਮੱਲਣੇ। | ੨੪੩੪ |
| ੪੫ | ਅਹਿਮਦ ਸ਼ਾਹ ਦਾ ਆਉਣਾ, ਗੁਰਬਖਸ਼ ਸਿੰਘ ਦੀ ਸ਼ਹੀਦੀ। | ੨੪੫੩ |
| ੪੬ | ਅਹਿਮਦ ਸ਼ਾਹ ਦੁਰਾਨੀ ਦਾ ਆਉਣਾ, ਮਹਾਰਾਜਾ ਪਟਿਆਲਾ ਨੂੰ ਰਾਜਸੀ ਖਤਾਬ ਮਿਲਣਾ, ਸਿੰਘਾਂ ਨੇ ਮੁਲਕ ਮੱਲਣਾ। | ੨੪੬੬ |
| ੪੭ | ਮਹਾਰਾਜਾ ਪਟਿਆਲਾ ਅਤੇ ਬਘੇਲ ਸਿੰਘ ਦਾ ਜੰਗ। | ੨੪੭੫ |
| ੪੮ | ਜਲਾਲਾਬਾਦ ਲੁਹਾਰੀ ਦੇ ਨਵਾਬ ਜਲਾਲ ਦੀਨ ਨੂੰ ਮਾਰ ਕੇ ਸ਼ਹਿਰ ਲੁੱਟਣਾ, ਬ੍ਰਾਹਮਣ ਦੀ ਲੜਕੀ ਵਾਪਸ ਦੁਵਾਉਣੀ, ਯੂ.ਪੀ. ਦੇ ਹੋਰ ਸ਼ਹਿਰ ਤੇ ਦਿੱਲੀ ਲੁੱਟ ਕੇ ਪੰਥ ਦਾ ਵਾਪਸ ਪੰਜਾਬ ਆਉਣਾ। | ੨੪੮੭ |

| ਬਿਸ੍ਰਾਮ | ਪ੍ਰਸੰਗ | ਪੰਨਾ |
|---|---|---|
| ੪੯ | ਸਰਦਾਰ ਬਘੇਲ ਸਿੰਘ ਦਾ ਦਿੱਲੀ ਜਾਣਾ, ਦਿੱਲੀ ਦਾ ਕੋਤਵਾਲ ਬਣ ਕੇ ਗੁਰਦੁਆਰੇ ਬਣਾਉਣੇ। | ੨੫੧੪ |
| ੫੦ | ਬਾਬਾ ਦੀਪ ਸਿੰਘ ਜੀ ਸ਼ਹੀਦ ਦੀ ਕਥਾ। | ੨੫੪੫ |
| ੫੧ | ਦਿਆਲ ਸਿੰਘ ਤੇ ਨੱਥਾ ਸਿੰਘ ਸ਼ਹੀਦਾਂ ਦੀ ਕਥਾ, ਗੁਰਦੁਆਰਾ ਬਾਬੇ ਦੀ ਬੇਰ ਦਾ ਪ੍ਰਸੰਗ। | ੨੫੬੧ |
| ੫੨ | ਸਾਂਹਚੀ ਨਾਲ ਪੰਥ ਦਾ ਜੰਗ, ਬਾਬੇ ਰਾਮ ਸਿੰਘ ਬੇਦੀ ਦੀ ਸ਼ਹੀਦੀ, ਸਾਂਹਚੀ ਦਾ ਮਰਨਾ, ਮਹਾਰਾਜਾ ਰਣਜੀਤ ਸਿੰਘ ਦਾ ਲਾਹੌਰ ਤੇ ਕਬਜ਼ਾ। | ੨੬੦੩ |
| ੫੩ | ਭੰਗੀਆਂ, ਘਨੱਈਆਂ, ਨਕੱਈਆਂ, ਰਾਮਗੜ੍ਹੀਆਂ, ਨਿਸ਼ਾਨਾਂ ਵਾਲਿਆਂ, ਸ਼ਹੀਦਾਂ, ਕਰੋੜੀਆਂ ਤੇ ਸ਼ੁੱਕ੍ਰ-ਚੱਕੀਆਂ ਆਦਿ ਅੱਠਾਂ ਮਿਸਲਾਂ ਦੇ ਪ੍ਰਸੰਗ। | ੨੬੫੮ |
| ੫੪ | ਡੱਲੇ ਵਾਲੀਆਂ, ਫਰਜ਼ੁੱਲਾ ਪੁਰੀਆਂ, ਆਹਲੂਵਾਲੀਆਂ ਤੇ ਫੂਲ ਕੀਆਂ ਆਦਿ ਚਾਰ ਮਿਸਲਾਂ ਦੇ ਪ੍ਰਸੰਗ। | ੨੬੯੬ |
| ੫੫ | ਨਾਭਾ, ਜੀਂਦ, ਕੈਂਥਲ ਤੇ ਫਰੀਦਕੋਟ ਆਦਿ ਰਿਆਸਤਾਂ ਦੇ ਪ੍ਰਸੰਗ। | ੨੭੧੮ |
| ੫੬ | ਭਾਈ ਰੂਪੇ, ਕਲਸੀਆਂ, ਖੁਮਾਣੇ, ਬੂੜੀਆ, ਭਦੌੜ ਆਦਿ ਦੇ ਸਰਦਾਰਾਂ ਦਾ ਪ੍ਰਸੰਗ। | ੨੭੩੦ |
| ੫੭ | ਸੰਧਾਵਾਲੀਏ, ਅਟਾਰੀ ਵਾਲੇ, ਮਜੀਠੇ ਵਾਲੇ ਅਤੇ ਮਾਨਾਂਵਾਲੇ ਸਰਦਾਰਾਂ ਦੀ ਕਥਾ। | ੨੭੪੫ |
| ੫੮ | ਨਿਰਮਲਿਆਂ, ਨਿਹੰਗਾਂ ਅਤੇ ਕੂਕਿਆਂ ਦੀ ਕਥਾ। | ੨੭੮੩ |
| ੫੯ | ਉਦਾਸੀ ਸਿੱਖਾਂ, ਅੱਡਣ-ਸ਼ਾਹੀਆਂ, ਸੱਤਿ ਕਰਤਾਰੀਆਂ, ਨਿਰੰਜਨੀਆਂ, ਗੁਲਾਬ ਦਾਸੀਆਂ, ਹੀਰਾ ਦਾਸੀਆਂ, ਗੰਗ-ਸ਼ਾਹੀਆਂ ਆਦਿ ਭੇਖਾਂ ਦੀ ਕਥਾ। | ੨੮੨੩ |
| ੬੦ | ਜ਼ਮਾਨੇ ਦੀ ਅਦਲਾ-ਬਦਲੀ, ਸਮੇਂ ਦਾ ਸੁਭਾਵ, ਪਰਜਾ, ਰਾਜਿਆਂ ਤੇ ਸਿੰਘਾਂ ਦੇ ਲੱਛਣ ਤੇ ਕਵਿ-ਪ੍ਰਸੰਗ। | ੨੮੬੯ |

### ੩੭. [ਅਹਿਮਦ ਸ਼ਾਹ ਦੁਰਾਨੀ ਦਾ ਆਉਣਾ, ਸੁੱਖਾ ਸਿੰਘ ਦੀ ਸ਼ਹੀਦੀ ਤੇ ਸਿੰਘਾਂ ਨੇ ਜਲੰਧਰ ਫ਼ਤਹ ਕਰਨਾ।]

*ਦੋਹਰਾ॥ ਰੇ ਮਨ ਤਯਾਗ ਵਿਕਾਰ ਤੂੰ, ਹਰਿ ਗੁਬਿੰਦ ਗੁਰੁ ਧਯਾਇ। ਚਾਰ ਪਦਾਰਥ ਸੁਜਸ ਸੁਖ, ਪੈਹੈਂ ਬਿਨ ਜਤਨਾਇ[1] ॥੧॥ ਸੁੱਖਾ ਸਿੰਘ ਸ਼ਹੀਦ ਹ੍ਵੈ, ਕਾਬਲੇਸ਼[2] ਜਿਮ ਆਇ। ਲੂਟੈ ਜਲੰਧਰ ਕਤਲ ਹ੍ਵੈ, ਸੁਨੋ ਪੰਥ ਸੁਖ-ਦਾਇ ॥੨॥ ਪਾਧਰੀ ਛੰਦ॥ ਜਬਿ ਪੰਥ ਖਾਲਸਾ ਬਿਰਜੋ ਆਨ। ਮੱਧ ਗੁਰੂ-ਚੱਕ ਮਨਿ ਮੋਦ ਠਾਨ। ਨਿਤ ਦੋਨੋ ਵਖਤ ਦੀਵਾਨ ਲਾਇ। ਆਕਾਲ ਬੁੰਗੇ ਕੇ ਅਗਵਾਇ[3] ॥੩॥ ਢਾਡੀ ਬਹੁ ਵਾਰਾਂ ਪਢੈਂ ਆਇ। ਜਿਨ ਕੋ ਸੁਨਿ ਕਾਇਰ ਭੀ ਲਰਾਇਂ। ਕਿਤ ਕਰੈਂ ਗੁਰਮਤਾ ਬੈਠਿ ਸਿੰਘ। ਅਬਿ ਚਢ ਕਰਿ ਦਿੱਲੀ ਲਿਹੁ ਨਿਸੰਗ ॥੪॥ ਕੋ ਕਹੈਂ ਪਸ਼ੌਰ ਲਹੌਰ ਲੇਹੁ। ਕੋ ਕਹੈਂ ਸਰ੍ਹੰਦਹਿ ਕਰੋ ਥੇਹੁ। ਕਹਿਂ ਕੇਤਿਕ ਲੂਟਹੁ ਅਬਿ ਕਸੂਰ। ਯੌਂ ਕਰਤ ਗੁਰਮਤੇ ਪੰਥ ਭੂਰ ॥੫॥ ਫਿਰ ਤਬੈ ਮੁਹੰਮਦ ਸ਼ਹਿ ਦਿਲੇਸ। ਗਿਲ ਲਯੋ ਮੌਤ ਨੈ ਆਨਿ ਵੇਸ[4]। ਸੁਤ ਤਿਸ ਕਾ ਅਹਿਮਦ ਸ਼ਾਹਿ ਔਰ। ਪਤਿਸ਼ਾਹਿ ਭਯੋ ਫਿਰ ਤਿਸੀ ਠੌਰ ॥੬॥ ਥੇ ਤਿਸ ਕੇ ਜੋਊ ਵਜੀਰ ਚਾਰ। ਤਿਨ ਵੀਚ ਬਢੀ ਤਬਿ ਅਧਿਕ ਰਾਰ[5]। ਥਾ ਸਫਦਰ-ਜੰਗ ਜੁ ਵਡ ਵਜ਼ੀਰ। ਸੁਤ ਸ਼ਾਹਦਤ-ਖਾਂ ਕਾ ਬਡੋ ਧੀਰ ॥੭॥ ਵਹਿ ਥਾ ਨੁਵਾਬ ਲਖਨਊ ਕੇਰ। ਅਸਤੀਫਾ

---

[1]ਜਤਨ ਤੋਂ ਬਿਨਾਂ। [2]ਅਹਿਮਦ-ਸ਼ਾਹ ਦੁਰਾਨੀ। [3]ਅੱਗੇ। [4]ਮੌਤ ਨੇ ਆ ਕੇ [ਵੇਸ] ਚੰਗੀ ਤਰ੍ਹਾਂ ਨਿਗਲ ਲਿਆ ਭਾਵ ਮਰ ਗਿਆ। [5]ਲੜਾਈ।

*ਏਥੋਂ ਹੁਣ ਅਸੀਂ ਅੰਮ੍ਰਿਤਸਰ ਐਡੀਸ਼ਨ ਦੇ ਪੰਨਾ ੫੩੩ ਤੋਂ ਉਸ ਦਾ ਬਿਸ੍ਰਾਮ ਨੰ: ੫੧ ਨੂੰ ਛਾਪਣਾ ਸ਼ੁਰੂ ਕਰਨ ਲੱਗੇ ਹਾਂ। ਲਾਹੌਰ ਐਡੀਸ਼ਨ ਉੱਤ੍ਰਾਰਧ ਵਿੱਚ ਛਪੀ ਬਾਕੀ ਰਚਨਾਂ ਦਿੱਲੀ ਐਡੀਸ਼ਨ ਦਾ ਹੀ ਗਲਤ-ਮਲਤ ਉਤਾਰਾ ਹੈ। ਪਰ ਅੰਮ੍ਰਿਤਸਰ ਐਡੀਸ਼ਨ ਵਿੱਚ ਕਵਿ ਜੀ ਨੇ ਹੋਰ ਮਸਾਲਾ ਵਧਾ ਕੇ ਦਿੱਤਾ ਹੈ, ਜਿਸ ਬਾਰੇ ਅੰਮ੍ਰਿਤਸਰ ਐਡੀਸ਼ਨ ਦੇ ਅੰਤ ਵਿੱਚ ਛਪੇ ਇਸ਼ਤਿਹਾਰ ਵਿੱਚ ਕਵਿ ਜੀ ਨੇ ਖੁਦ ਲਿਖਿਆ ਹੈ, ਦੇਖੋ ਪੰਨਾ ੧੫੪੬ ਤੇ * ਨਿਸ਼ਾਨ ਦੀ ਪੈਰ ਟੂਕ। ਲਾਹੌਰ ਐਡੀਸ਼ਨ 'ਚ ਬਾਕੀ ਰਹਿੰਦੀ ਰਚਨਾਂ ਦੇ ੧੯੩ ਪੰਨੇ ਦਿੱਲੀ ਐਡੀਸ਼ਨ ਦੇ ੨੦੩ ਪੰਨੇ ਹਨ, ਪਰ ਅੰਮ੍ਰਿਤਸਰ ਐਡੀਸ਼ਨ 'ਚ ਪੰਨੇ ੪੨੮ ਹਨ। ਸਭ ਤੋਂ ਵੱਧ ਮਸਾਲਾ ਹੋਣ ਤੇ ਕਵਿ ਜੀ ਦੀ ਦੇਖ ਰੇਖ ਹੇਠ ਛਪੀ ਹੋਣ ਕਰਕੇ ਹੀ ਅਗੋਂ ਅਸੀਂ ਇਸ ਨੂੰ ਛਾਪਣ ਲੱਗੇ ਹਾਂ।

ਦੈ[1] ਘਰ ਗਯੋ ਫੇਰ। ਮਨਸੂਰ ਅਲੀ ਥਾ ਜੋ ਨੁਵਾਬ। ਵਹਿ ਭੀ ਫਿਰ ਗਯੋ ਸੁ ਕਰਿ ਅਦਾਬ[2] ॥੮॥ ਵਹਿ ਥਾ ਮਖਸੂਦਾ-ਵਾਦ ਕੇਰ। ਤਹਿ ਹੀਂ ਜਾ ਬੈਠਯੋ ਬਿਨਾ ਦੇਰ। ਤੀਸਰ ਰੋਹੇਲ ਨਜੀਬ-ਖਾਨ। ਵਹਿ ਗਯੋ ਨਜੀਬਾ-ਵਾਦ ਮਾਨ ॥੯॥ ਤਿਨ ਗੜ੍ਹ-ਨਜੀਬ ਰਚਿ ਦੁਰਗ ਪੀਨ[3]। ਰੋਹੇਲ-ਖੰਡ ਦਾਬਾਇ ਲੀਨ। ਯਹਿ ਸਭਿ ਹੀ ਨਿਜ ਨਿਜ ਮੁਲਕ ਭੂਰ[4]। ਬੈਠੇ ਅਪਨਾਇ ਦਬਾਇ ਰੂਰ[5] ॥੧੦॥ ਪੁਨ ਚਤ੍ਰਥ ਗਾਜ਼ੀ-ਦੀਨ ਮੁਗਲ। ਵਹਿ ਬਾਦਸ਼ਾਹਿ ਢਿਗ ਰਹਯੋ ਦੁਗਲ[6]। ਫਿਰ ਵਹਿ ਹੀ ਆਜ਼ਮ ਭੌ ਵਜ਼ੀਰ[7]। ਉਨ ਕਰਯੋ ਸ਼ਾਹਿ ਕੋ ਪੁਨ ਤਗੀਰ[8] ॥੧੧॥ ਫਿਰ ਸ਼ਾਹਿ ਬਹਾਨਾ ਕਰਿ ਸ਼ਿਕਾਰ। ਜਬਿ ਚਲਯੋ ਓਰ ਲਖਨਊ ਧਾਰਿ[9]। ਮਗ ਮੈਂ ਯੌਂ ਗਾਜੀ-ਦੀਨ ਕੀਨ। ਫੜਿ ਸ਼ਾਹਿ ਤਈਂ ਕਰਿ ਕੈਦ ਲੀਨ ॥੧੨॥ ਨੈਨਨ ਮੈਂ ਦੀਨੇ ਮੀਲ ਫੇਰਿ[10]। ਕਰਿ ਅੰਧਾ ਦਿੱਲੀ ਲਜਾਇ ਫੇਰ। ਸੁਤ ਤਿਸ ਕਾ ਤਖਤ ਬਿਠਾਇ ਦੀਨ। ਵਹਿ ਸਾਨੀ ਆਲਮ-ਗੀਰ ਚੀਨ[11] ॥੧੩॥ ਤਬਿ ਗਾਜੀ-ਦੀਨ ਦਿਲੇਸ ਪਾਸ। ਵਡ ਮਾਲਕ ਹ੍ਵੈ ਕਰਿ ਰਹਯੋ ਖਾਸ[12]। ਫਿਰ ਚੜ੍ਹ ਕਰਿ ਤਿਸ ਨੈ ਖਾਂ-ਨਜੀਬ। ਲਿਯ ਘੇਰ ਲੜਾਈ ਕਰਿ ਅਜੀਬ ॥੧੪॥ ਬਹੁ ਤੰਗ ਹੋਇ ਨਾਜੀਬ ਖਾਨ। ਨਿਜ ਮੱਦਦ ਕੇ ਹਿਤ ਲਿਹੁ ਪਛਾਨ। ਬੁਲਵਾਯੋ ਅਹਿਮਦ ਸ਼ਾਹ ਵੇਕ[13]। ਦੈਨਾ ਕਰਿ ਟਕਾ[14] ਕਰੋੜ ਏਕ ॥੧੫॥ ਵਹਿ ਆਯੋ ਲੈ ਬਹੁ ਸੈਨ ਧਾਇ। ਜਬਿ ਪਹੁੰਚਯੋ ਪਾਸ ਲਹੌਰ ਆਇ। ਤਬਿ ਮੀਰ ਮੰਨੂ ਕੋ ਪਰਯੋ ਫਿਕਰ। ਕਰਿ ਕੌੜੇ-ਮੱਲ ਕੇ ਪਾਸ ਜ਼ਿਕਰ ॥੧੬॥ ਫਿਰ ਪੰਥ ਖਾਲਸੇ ਤਈਂ ਤਾਂਹਿ। ਨਿਜ ਮੱਦਦ ਹਿਤ ਬੁਲਵਯੋ ਚਾਹਿ[15] ਚੜ੍ਹਿ ਪੰਥ ਅਯੋ ਸਭਿ ਬਿਨਾ ਦੇਰ। ਕਿਯ ਡੇਰਾ ਬਣੀਏ ਗਾਮ ਹੇਰਿ[16] ॥ ੧੭ ॥ ਪਠ ਦੀਨੋ ਖਰਚ ਨੁਵਾਬ ਖਾਸ[12]।

---

[1]ਤਿਆਗ ਪੱਤ੍ਰ ਦੇ ਕੇ । [2]ਸਤਿਕਾਰ ਕਰਕੇ ਚਲਾ ਗਿਆ ਭਾਵ ਵਜ਼ੀਰੀ ਤੋਂ ਹਟ ਕੇ ਚਲਾ ਗਿਆ। [3]ਪੱਕਾ ਕਿਲ੍ਹਾ ਬਣਾ ਲਿਆ। [4]ਬਹੁਤੇ। [5]ਸੁੰਦਰ (ਇਲਾਕੇ)। [6]ਦੋਗਲਾ, ਹਰਾਮੀ। [7]ਵੱਡਾ ਵਜ਼ੀਰ ਹੋ ਗਿਆ । [8]ਦੁਖੀ। [9]ਮਨ 'ਚ ਧਾਰ ਕੇ। [10]ਸਲਾਈਆਂ (ਗਰਮ ਕਰਕੇ) ਅੱਖਾਂ 'ਚ ਫੇਰ ਦਿੱਤੀਆਂ। [11]ਦੂਜਾ ਆਲਮ-ਗੀਰ ਜਾਣੋ। [12]ਆਪ। [13]ਦੂਜਾ ਅਹਿਮਦ ਸ਼ਾਹ (ਜੋ ਕਾਬਲ ਦਾ ਬਾਦਸ਼ਾਹ ਸੀ।) [14]ਰੁਪਇਆ। [15]ਲੋੜ ਸਮਝਕੇ। [16]ਦੇਖ ਕੇ।

ਬਹੁ ਦਾਰੂ ਸਿੱਕਾ ਸਿੰਘਨ ਪਾਸ। ਥਾ ਪੰਥ ਖਾਲਸਾ ਬਿਨਾ-ਈਨ[1]। ਬਾਂਟਨ ਪਰ ਦੰਗਾ ਅਧਿਕ ਕੀਨ ॥੧੮॥ ਤਬਿ ਹਰੀ ਸਿੰਘ ਭੰਗੀ ਸੁਦਾਰ। ਕਿਯ ਜ਼ਖਮੀ ਸਿੰਘ ਖੁਸ਼ਹਾਲ ਭਾਰ। ਯੌਂ ਲੜਿ ਬਹੁ ਆਪਸ ਮਾਂਹਿ ਸਿੰਘ। ਹਟਿ ਗੁਰੁ-ਚਕ ਦਿਸ ਬਹੁ ਗਏ ਧਿੰਗ[2]॥੧੯॥ਤਹਿਂ ਰਹ੍ਯੋ ਹਜ਼ਾਰ ਦੁ-ਤੀਨ ਜੋਇ। ਜਾ ਉਤਰ੍ਯੋ ਸ਼ਾਲਾਮਾਰ ਸੋਇ। ਤਹਿਂ ਮੱਦਦ ਮੰਨੂ-ਮੀਰ ਕੇਰ। ਰਹਿਂ ਤਯਾਰ ਸੂਰਮੇ ਸਿੰਘ ਦਲੇਰ॥੨੦॥ ਕਬਿੱਤ ॥ ਸਿੰਘਨ ਕੀ ਪਾਇ ਕੈ ਸਹਾਇਤਾ ਮਵਾਸ ਭਏ[3], ਕੌੜਾ-ਮਲ ਮੀਰ-ਮੰਨੂ ਵੀਚ ਮੈਂ ਲਹੌਰ ਕੈ । ਆਇ ਢਿਗ ਢੁੱਕਯੋ ਲਹੌਰ ਕੇ ਦੁਰਾਨੀ ਜਬਿ, ਗਯੋ ਸੁੱਖਾ ਸਿੰਘ ਆਗੇ ਪੇਖਨ ਕੌ ਦੌਰ ਕੈ। ਸਿੰਘ ਤਾਂਹਿ ਸੰਗ ਗਏ ਸਾਠਕ ਨਿਸੰਗ ਔਰ, ਜਾਇ ਸ਼ਾਹਦਰੇ ਪਾਸ ਰਾਵੀ ਤਟ ਗੌਰ ਕੈ[4]। ਭੰਗ ਔਰ ਫੀਮ ਖਾਇ ਹੋਇ ਕੈ ਸੁਚੇਤ ਸਭਿ,ਬੈਠ ਕੇ ਦਮਾਲੇ ਸਜੇ ਮੋਦ ਭਰ ਤੌਰ ਕੈ[5] ॥੨੧॥ ਤਾਂਹੀਂ ਸਮੇਂ ਆਇ ਕੈ ਅਚਾਨਕ ਪਹੂੰਚੇ ਤਹਿਂ,ਬਹੁਤ ਦੁਰਾਨੀ ਢਿਗ ਸਿੰਘਨ ਕੇ ਵਾਹਿ ਹੈਂ[6]। ਪੇਖਿ ਤਬਿ ਸੁੱਖਾ ਸਿੰਘ ਕਹ੍ਯੋ ਸਭਿ ਸਿੰਘਨ ਕੋ, ਜਾਹੁ ਅਬਿ ਦੌਰਿ ਜੋਊ ਜੀਵਯੋ ਜਗਿ ਚਾਹਿ ਹੈ। ਹਮ ਤੋ ਟਰੈਂਗੇ ਨਾਹਿਂ ਸੰਮੁਖ ਲਰੈਂਗੇ ਅਬਿ, ਮਾਰ ਕੈ ਮਰੈਂਗੇ ਪੀਛੇ ਭਾਗਿ ਨਾਹਿਂ ਜਾਇ ਹੈਂ। ਸਿੰਘਨ ਵਿਚਾਰਿ ਕਹ੍ਯੋ ਸੁਨੋ ਸਭਿ ਖਾਲਸਾ ਜੀ, ਭਾਗ ਕੈ ਬਚੈਂਗੇ ਕਹਾਂ ਕਾਲ ਛੋਡੈ ਨਾਹਿਂ ਹੈ॥੨੨॥ ਕਾਬਜ ਛੰਦ ॥ ਯੌਂ ਕਹਿ ਆਯੁਧ ਸਿੰਘਨ ਨਿਜ ਨਿਜ, ਸਭਿਨਿ ਸੰਭਾਰੇ । ਸੁੱਖੇ ਫੀਮਾ ਛਕੇ ਹੂਏ ਥੇ, ਅਏ ਤਰਾਰੇ[7]। ਸ਼ਮਸ਼ੇਰਨ ਕੋ ਖੈਂਚਿ,ਸ਼ੇਰ ਸਮ ਸ਼ੇਰਨ ਗਰਜੇ[8]। ਤੁਰਕਨ ਕੇ ਦਲ ਮਾਂਹਿ ਧਸੇ ਤਬਿ, ਜਰਾ ਨ ਲਰਜੇ[9] ॥੨੩॥ ਭਯੋ ਅਧਿਕ ਭਟ-ਭੇਰ ਸਾਰ ਸੋਂ ਸਾਰ[10] ਬਜਾਯੋ। ਦਸ ਦਸ ਤੁਰਕਨ ਤਈਂ,ਏਕ ਇਕ ਸਿੰਘ ਨੈ ਘਾਯੋ। ਮਾਰਹਿਂ ਜਿਸ ਕੋ ਸਿੰਘ ਤੱਕਿ, ਦੁਇ ਧਰ[11] ਕਰਿ ਸੁੱਟਹਿਂ। ਭਰੇ ਬੀਰ-ਰਸ

---

[1]ਆਜ਼ਾਦ। [2]ਬਲੀ। [3]ਆਕੀ ਹੋ ਗਏ। [4]ਖਿਆਲ ਕਰਕੇ ਰਾਵੀ ਦੇ ਕਿਨਾਰੇ। [5]ਅਨੰਦ ਦੇ ਢੰਗ 'ਚ ਭਰ ਕੇ। [6]ਉਥੇ ਹੀ। [7]ਤਰਾਰਾ=ਨਸ਼ੇ ਦੀ ਅਖੰਡ ਲਹਿਰ। [8]ਤਲਵਾਰਾਂ ਨੂੰ ਖਿੱਚ ਕੇ [ਸ਼ੇਰ] ਸਿੰਘ,ਸ਼ੇਰਾਂ ਵਾਂਗ ਗੱਜੇ। [9]ਥੋੜੇ ਵੀ ਨਹੀਂ ਕੰਬੇ। [10]ਸ਼ਸਤ੍ਰ ਨਾਲ ਸ਼ਸਤ੍ਰ। [11]ਦੋ ਧੜ।

ਲਰੈਂ, ਪੈਰ ਨਹਿਂ ਪੀਛੇ ਪੁੱਟਹਿਂ॥੨੪॥ ਸੁੱਖਾ ਸਿੰਘ ਤਬਿ ਅਧਿਕ ਰੋਸ ਧਰਿ, ਰਣ ਮਹਿਂ ਗਰਜਯੋ। ਬਾਰ ਬਾਰ ਲਲਕਾਰਿ, ਸ਼ਾਹਿ-ਅਹਿਮਦ ਕੋ ਤਰਜਯੋ[1]। ਮਾਰਿ ਪਚਾਸਕ ਤਈਂ, ਸੰਮੁਖ ਹ੍ਵੈ ਜੂਝਿ[2] ਸਿਧਾਯੋ। ਸਭਿ ਸਿੰਘਨ ਕੇ ਸਹਤ, ਗੁਰੂ-ਪੁਰਿ ਬਸਿ ਜਸ ਪਾਯੋ ॥੨੫॥ ਪੇਖਿ ਬੀਰਤਾ ਸਿੰਘਨਿ, ਸ਼ਾਹਿ ਅੰਗੁਰੀ ਮੁਖਿ ਲੈ ਕੈ। ਕਹਯੋ ਆਫਰੀਂ ਸਿੰਘਨਿ ਲਾਖ ਸਦ ਰਹਮਤ ਹ੍ਵੈ ਕੈ[3]। ਸਿੰਘ ਨਾਮ ਇਨ ਸਫਲ ਆਪਨਾ, ਕਰਿ ਦਿਖਰਾਯੋ। ਮਰੇ ਪਚਾਸਕ ਸਿੰਘ, ਪਾਂਚ ਸੈ ਗਿਲਜਾ ਘਾਯੋ ॥੨੬॥ ਦੋਹਰਾ ॥ ਸੁੱਖਾ ਸਿੰਘ ਆਦਿਕ ਭਏ, ਸਿੰਘ ਜੁ ਤਹਾਂ ਸ਼ਹੀਦ। ਜਨਮ ਮਰਨ ਕੀ ਤਰਫ ਤੈ, ਸਭਿ ਨੇ ਲਈ ਰਸੀਦ[4]॥੨੭॥ ਸ਼ੰਕਰ ਛੰਦ ॥ ਇਤ ਸਿੰਘ ਪਾਛੇ ਰਹੇ ਜੋ ਤਿਨ, ਪੇਖਿ ਵਡ ਉਤਪਾਤ[5]। ਇਕ ਠੌਰ ਮੈਂ ਮਿਲਿ ਬਹੁ ਕਸਾਈਯਨ, ਕਰੀਂ ਗਊਆਂ ਘਾਤ[6] । ਪਿਖਿ ਸਿੰਘ ਨਾਹਿਂ ਸਹਾਰ ਸੱਕੇ, ਦਏ ਬੁੱਚੜ ਮਾਰ । ਤਬਿ ਤੁਰਕ ਸ਼ਹਿਰੀ ਭਏ ਬੈਰੀ ਸਿੰਘਨ ਕੇ, ਪਿਖਿ ਸਾਰ[7]॥੨੮॥ਵਹਿ ਅਏ ਮਾਰਨ ਸਿੰਘਨ ਕੋ, ਮਿਲਿ ਸਿੰਘ ਹੋਏ ਤਯਾਰ। ਤਬਿ ਰਾਰ ਬਢਤੀ ਦੇਖਿ, ਕੌੜਾ-ਮੱਲ ਦੀਨੀ ਟਾਰ। ਉਨ ਸਿੰਘ ਸਾਤਕ ਕੋਸ ਪੈ, ਉੱਤਾਰ ਦੀਨੇ ਦੂਰ । ਅਰ ਕਹਯੋ ਜਬ ਹ੍ਵੈ ਲੋੜ ਮੋਹਿ, ਬੁਲਾਇ ਲੈਹੁਂ ਜ਼ਰੂਰ ॥੨੯॥ ਉਤ ਚਢਿ ਦੁਰਾਨੀ ਅਯੋ ਜਬਿ, ਤਬਿ ਭਯੋ ਜੰਗ ਅਭੰਗ[8]। ਮਹਾਰਾਜ ਕੌੜਾ ਮੱਲ ਨੈ, ਅਰਿ ਕਰੇ ਹਰ[9] ਅੰਗ ਭੰਗ। ਦੁਹਿ ਦਿਸਾ ਤੈ ਤ੍ਰੈ ਲਾਖ ਮਾਨੁਖ, ਲੜਤ ਬੀਚ ਮਦਾਨ। ਚਲਿ ਬੇਸ਼ੁਮਾਰ ਜੰਮੂਰ[10] ਤੁੱਪਕ, ਤੋਪ ਰਹੀ ਮਹਾਨ ॥੩੦॥ ਅਤਿ ਭਯੋ ਗਾਢਾ ਜੰਗ, ਬਾਢਾ ਰੋਸ ਜੋਸ਼ ਅਪਾਰ। ਢਿਗ ਬਾਗ ਸ਼ਾਲਾ-ਮਾਰਿ, ਤੀਨਕ ਕੋਸ ਮਾਂਹਿ ਨਿਹਾਰ। ਕਟ ਮਰੇ ਜ੍ਵਾਨ ਕਿਕਾਨ ਹੋਈ, ਧਰ ਸਕੀਰਣ ਸਾਰ[11]।ਪਗ ਹੱਥ ਸੱਥਲ[12] ਮੱਥ ਸਿਰ ਧਰ[13], ਰੁਲੇ ਖੇਤ ਮਝਾਰ॥੩੧॥ ਜਨੁ ਝਰਯੋ ਬਨ ਗਨ ਕਿੰਸਕਾਂ ਕੋ[14],

[1]ਤਾੜਿਆ। [2]ਲੜ ਕੇ। (ਅ) ਸ਼ਹੀਦ ਹੋ ਕੇ। [3]ਸਿੰਘਾਂ ਨੂੰ ਲੱਖ ਵਾਰ ਸ਼ਾਬਾਸ਼ ਹੈ (ਤੇ ਉਨ੍ਹਾਂ ਉੱਪਰ ਰੱਬ ਦੀ) [ਸਦ ਰਹਮਤ] ਸਦਾ ਕ੍ਰਿਪਾ ਹੈ। [4]ਛੁੱਟੀ, ਮੁਕਤੀ। [5]ਉਪੱਦ੍ਰਵ। [6]ਕਤਲ ਕੀਤੀਆਂ। [7]ਸਾਰੇ। [8]ਲਗਾਤਾਰ। [9]ਵੈਰੀ ਮਾਰ ਕੇ। [10]ਛੋਟੀਆਂ ਤੋਪਾਂ। [11]ਸਾਰੀ ਧਰਤੀ ਢਕੀ ਗਈ। [12]ਪੱਟ। [13]ਧੜ। [14]ਬਹੁਤੇ ਕੇਸੂਆਂ ਦਾ ਜੰਗਲ ਝੜਿਆ ਹੈ।

ਧਰਾ ਹੋਈ ਲਾਲ। ਕਰਿ ਅਧਿਕ ਹਮਲੇ ਮੱਲ-ਕੌੜੇ, ਜੰਗ ਕੀਨ ਕਰਾਲ।
ਦਲ ਦਯੋ ਦਲ-ਮਲ ਦੀਹ, ਦਿਲ ਦੌਰਾਨਿ ਕਾ ਦਹਿਲਾਇ[1]। ਤਬਿ ਥੀ
ਉਮੈਦ, ਸੁ ਫਤੇ ਕੌੜਾ ਮੱਲ ਕੀ ਅਬਿ ਥਾਇ[2] ॥੩੨॥ ਜਬਿ ਕਰ੍ਯੋ ਹਮਲਾ
ਮੱਲ-ਕੌੜੇ,ਸੱਤ੍ਰ ਪੈ ਦੇ ਜੋਰ। ਪਗ ਧਸ੍ਯੋ ਗਜ ਕਾ ਗੋਰ ਮੈਂ[3], ਗਿਰ ਪਰ੍ਯੋ
ਤਿਸ ਹੀ ਠੌਰ। ਪਿਖਿ ਗਿਰ੍ਯੋ ਕੌੜੇ ਮੱਲ ਕੋ, ਤਿਹ ਫੌਜ ਜਾਨ੍ਯੋ ਐਸ।
ਮਰ ਗਯੋ ਮਾਲਕ ਜੋ ਹਮਾਰਾ, ਲਰੈਂ ਤੌ ਹਮ ਕੈਸ ॥ ੩੩ ॥ ਮਨ ਭੰਗ ਹ੍ਵੈ
ਕਰਿ ਬਿਚਲਗੀ[4],ਤਬਿ ਤਾਰ ਜੰਗਹਿਂ ਕੇਰ। ਝਟ ਹੇਰਿ ਮੌਕਾ ਕੀਨ ਹਮਲਾ,
ਹ੍ਵੈ ਦੁਰਾਨਿ ਦਲੇਰ। ਨਿਜ ਛੋੜਿ ਅੱਸ੍ਵ ਜਹਾਨ-ਖਾਨ ਪਠਾਨ ਬਖਸ਼ੀ ਸ਼ਾਹਿ[5]।
ਝਟਪਟੈ ਬਿਜਲੀ ਵਾਂਗ ਪਹੁੰਚ੍ਯੋ, ਕਟ ਕਟੈ[6] ਤਿਸ ਠਾਂਹਿ॥ ੩੪॥ ਤਹਿਂ ਥੇ
ਜੁ ਸੰਗੀ ਮੱਲ-ਕੌੜੇ ਕੇਰ ਬੀਰ ਅਪਾਰ । ਵਹਿ ਤੇਗ ਬੇਗ ਚਲਾਇ ਜੂਝੇ,
ਬਹੁ ਦੁਰਾਨੀ ਮਾਰਿ। ਸਿਰ ਕੱਟ ਕੌੜੇ-ਮੱਲ ਕਾ, ਝਟਪੱਟ ਖਾਨ-ਜਹਾਨ।
ਧਰਿ ਸੇਲ ਪੈ ਦਿਖਰਾਇਯੋ,ਪਿਖਿ ਪਰੀ ਭਾਗਿ ਨਿਦਾਨ[7]॥੩੫॥ ਕਰਿ ਭੂਰ
ਹਮਲਾ ਗਿਲਜਯੋਂ ਨੈਂ, ਫਤੇ ਲੀਨੀ ਪਾਇ। ਸਭਿ ਸ਼ਹਿਰ ਲੂਟ੍ਯੋ ਕਹਿਰ[8]
ਕੀਨੇ, ਏਕ ਪਹਰ ਸੁਭਾਇ[9]। ਗਹਿ ਮੀਰ-ਮੰਨੂ ਕਰ੍ਯੋ ਹਾਜ਼ਰ, ਪਾਸ ਅਹਿ-
ਮਦ ਸ਼ਾਹਿ। ਪਤਿਸ਼ਾਹਿ ਭਾਖ੍ਯੋ ਤਾਂਹਿ ਕੋ, ਅਬਿ ਕਹੁ ਨੁਵਾਬ ਸਚਾਹਿ[10]
॥੩੬॥ ਕਿਆ ਕਰੈਂ ਹਮ ਸਾਲੂਕ[11] ਤੁਮ ਸੋਂ, ਬਦੀ ਤੈਂ ਜੋ ਕੀਨ। ਉਨ
ਕਹ੍ਯੋ ਬਾਤੈਂ ਤੀਨ ਹੈਂ,ਇਸ ਇਵਜ਼ ਮੈਂ[12] ਲਿਹੁ ਚੀਨ[13]। ਜੇ ਆਹਿਂ ਜ਼ਾਲਮ
ਸ਼ਾਹਿ, ਤੌ ਤੂੰ ਮਾਰ ਜੈਸੇ ਚਾਹਿ। ਜੇ ਹੈਂ ਬਪਾਰੀ ਲੇਹੁ ਦੌਲਤ, ਹਿਰਸ[14] ਜੋ
ਮਨ ਮਾਂਹਿ॥੩੭॥ਅਰ ਜੇ ਰਹੀਮ[15] ਕਰੀਮ[16] ਤੂੰ, ਪਤਿਸ਼ਾਹਿ ਸਾਚੋ ਆਹਿ।
ਤੌ ਬਖਸ਼ ਇੱਜ਼ਤ ਔਰ ਭੀ,ਕਿਛੁ ਹਮ ਨ ਕੀਨ ਗੁਨਾਹਿ। ਮੈਂ ਸ਼ਰਤ ਪਾਲੀ

[1]ਭਾਰੀ ਦਲ ਦਲਮਲ ਦਿੱਤਾ, ਦੁਰਾਨੀਆਂ ਦਾ ਦਿੱਲ ਕੰਬ ਗਿਆ। [2]ਹੋਵੇਗੀ। [3]ਕਬਰ ਵਿੱਚ। [4]ਖਰਾਬ ਹੋ ਗਈ। [5]ਬਾਦਸ਼ਾਹ ਦੇ ਸੈਨਾਪਤੀ ਨੇ। [6]ਕਟਾ-ਵੱਢੀ ਕਰਦਾ। [7]ਅਖੀਰ ਨੂੰ ਭਾਂਜ ਪੈ ਗਈ। [8]ਜ਼ੁਲਮ। [9]ਆਪਣੀ ਆਦਤ ਅਨੁਸਾਰ। [10]ਸਚ ਕਹੁ। [11]ਵਰਤਾਉ। [12]ਬਦਲੇ ਵਿੱਚ। [13]ਜਾਣ ਲਉ। [14]ਲਾਲਚ। [15]ਰਹਿਮ ਕਰਨ ਵਾਲਾ, ਕਿਰਪਾਲੂ। [16]ਬਖਸ਼ਸ਼ ਕਰਨ ਵਾਲਾ।

ਨਿਮਕ ਕੀ, ਨਿਜ ਪਾਤਸ਼ਾਹੈਂ ਹੇਤ। ਇਹੁ ਸੁਨਿ ਦੁਰਾਨੀ ਸ਼ਾਹਿ ਬੋਲਯੋ, ਹੋਇ ਖੁਸ਼ਿ ਫਿਰ ਏਤ[1] ॥੩੮॥ ਜਿਮ ਤੂੰ ਅਯੋ ਮਮ ਪਾਸ ਪਕਰਯੋ, ਨਾ ਕਰੇ ਖੋਦਾਇ। ਮੈਂ ਆਵਤੋ ਤੁਹਿ ਪਾਸ ਐਸੇ, ਤੂੰਹਿੰ ਕਰਤੋ ਕਾਇ। ਤਬਿ ਕਹਯੋ ਮੰਨੂ-ਮੀਰ ਮੈਂ ਤੋ, ਕਾਟ ਕੈ ਸਿਰ ਤੋਹਿ। ਪਹੁੰਚਾਵਤੋ ਨਿਜ ਸ਼ਾਹਿ ਪੈ, ਨਹਿੰ ਲਾਵਤੋ ਛਿਨ ਕੋਹਿ ॥੩੯॥ ਤਕਰੀਰ[2] ਇਹੁ ਸੁਨ ਮੀਰ-ਮੰਨੂ ਕੇਰ, ਖੁਸ਼ਿ ਹ੍ਵੈ ਸ਼ਾਹਿ। ਦੈ ਖਿਲਤ[3] ਔਰ ਖਤਾਬ ਬਖਸ਼, ਬਹਾਦਰੀ ਕਾ ਚਾਹਿ[4]। ਕਰਿ ਦਯੋ ਸੂਬਾ ਫੇਰ ਕਾਇਮ, ਤਾਂਹਿ ਕੋ ਲਾਹੌਰ। ਨਿਜ ਖਰਚ ਕਾ ਲਖ-ਬੀਸ ਲੀਨੋ, ਟਕਾ ਤਿਸ ਤੇ ਗੌਰ[5] ॥੪੦॥ ਪਤਿਸ਼ਾਹਿ ਦਿੱਲੀ ਕੋ ਗਯੋ, ਸਹਿ ਰੋਸ ਜੋਸ਼ ਖਰੋਸ਼[6]। ਤਿਸ ਸੰਗ ਜੰਗੀ ਡੇਢ ਲਖ,ਅਸਵਾਰ ਜਿਰਹਾ-ਪੋਸ਼[7]। ਸੁਨਿ ਗਯੋ ਦਿੱਲੀ ਛੋਰਿ ਗਾਜੀ-ਦੀਨ, ਧਰਿ ਉਰਿ ਤ੍ਰਾਸ। ਸੁਤ ਹੁਤੋ ਬਾਜੀ-ਰਾਵ ਕਾ, ਰਘੁਨਾਥ-ਰਾਵ ਜੁ ਖਾਸ ॥੪੧॥ ਪਤਿ-ਗ੍ਵਾਲੀਯਰ ਅਤਿ ਥਾ ਬਲੀ, ਸੋ ਲੀਨ ਤਾਂਹਿ ਪਨਾਹਿ[8]। ਇਤ ਜਾਇ ਦਿੱਲੀ ਧਸਯੋ, ਕਾਬਲ-ਪਤੀ ਅਹਿਮਦ-ਸ਼ਾਹਿ। ਬੁਲਵਾਇ ਖਾਨ ਨਜੀਬ ਕੋ, ਬਾਜੀਰ ਕੀਨ ਤਹਾਂਇ। ਕਰਿ ਜ਼ੁਲਮ ਜ਼ੋਰ ਰੁਪਯਾ ਲੀਨੋ, ਦਿੱਲੀ ਤੇ ਮਨ-ਭਾਇ ॥੪੨॥ ਸਰ ਕੀਨ[9] ਬੱਲਮ-ਗੜ੍ਹ ਤਈਂ,ਫਿਰ ਲੁਟੀ ਮਥੁਰਾ ਨੀਕ। ਜਿੱਤਿ ਹਿੰਦ ਬਿੱਤ ਅਮਿੱਤ ਲੈ,[10] ਦਿਸ ਹਟਯੋ ਕਾਬਲ ਠੀਕ॥੪੩॥ ਚੌਪਈ ॥ਹਾਕਮ ਮੰਨੂ-ਮੀਰ ਨੁਵਾਬੈਂ। ਕਾਬਲ ਦਿਸ ਤੇ ਰਹਯੋ ਪੰਜਾਬੈਂ। ਸਾਲ ਅਠਾਰਾਂ ਸੈ ਨੌਂ ਮਾਂਹੀਂ। ਛੁਟਯੋ ਪੰਜਾਬ ਦਿੱਲੀ ਤੇ ਤਾਂਹੀਂ[11] ॥੪੪॥ ਕਾਬਲ-ਪਤਿ ਕੇ ਕਬਜੇ ਆਯੋ। ਮਨ-ਭਾਵਤ ਉਨ ਹੁਕਮ ਚਲਾਯੋ। ਕੌੜਾ-ਮੱਲ ਮਰਯੋ ਪੁਨ ਜਬ ਤੇ। ਹਾਕਮ ਮੀਰ-ਮੰਨੂ ਢਿਗ ਤਬਿ ਤੇ ॥੪੫॥ ਰਹਯੋ ਨ ਪੱਖੀ ਸਿੰਘਨ ਕੇਰਾ। ਕੋਊ, ਯੌਂ ਫਿਰ ਬਢਯੋ ਵਖੇਰਾ। ਸੁਖਨ[12] ਆਪਨਾ ਹਾਰ ਨੁਵਾਬੂ। ਲਗਯੋ ਦੈਨ ਫਿਰ

---

[1]ਇਸ ਤਰ੍ਹਾਂ। [2]ਗਲ ਕੱਥ। [3]ਸ਼ਾਹੀ ਪੁਸ਼ਾਕ। [4]ਖੁਸ਼ੀ ਨਾਲ। [5]ਬਹੁਤਾ। [6]ਗੁੱਸੇ, ਜੋਸ਼ ਤੇ [ਖਰੋਸ਼] ਡੰਡ ਰੌਲੇ ਸਹਿਤ। [7]ਸੰਜੋਆਂ ਪਹਿਨੇ ਹੋਏ। [8]ਸ਼ਰਨ। [9]ਫਤਹ ਕੀਤਾ। [10]ਬਹੁਤਾ ਧਨ ਲੈ ਕੇ। [11]ਤਿਸ ਸਮੇਂ। [12]ਬਚਨ, ਇਕਰਾਰ।

ਸਿੰਘਨ ਅਜਾਬੂ[1] ॥੪੬॥ ਸ੍ਵੈਯਾ ॥ ਸ਼ਾਹਿ-ਨਿਵਾਜ਼ ਕੇ ਮਾਰਨ ਹੇਤ, ਦਈ ਥੀ ਜਗੀਰ ਜੁ ਸਿੰਘਨ ਤਾਂਈਂ। ਸੋਊ ਨੁਵਾਬ ਲਈ ਫਿਰ ਛੀਨ,ਤੌ ਸਿੰਘਨ ਲੂਟ ਰੁ ਮਾਰ ਮਚਾਈ । ਫੌਜ ਤੁਕਾਨਿ ਦੁਰਾਨਿਨ ਕੀ ਬਹੁ, ਸਿੰਘਨ ਪੈ ਤਬਿ ਤਾਂਹਿ ਚੜ੍ਹਾਈ। ਬਾਰ ਕਈ ਬਹੁ ਜੰਗ ਭਏ, ਲੁਟ ਮਾਰਿ ਧਸੈਂ ਸਿੰਘ ਕਾਨਨਿ ਜਾਈ॥੪੭॥ ਯੌਂ ਜਬਿ ਮਾਸ ਛਿ ਸਾਤ ਬਿਤੇ, ਬਹੁ ਹਾਰਿ ਹਿਰਾਨ ਭਈ ਤੁਰਕਾਨੀ। ਰੈਨ ਦਿਨਾ ਨਹਿੰ ਚੈਨ ਮਿਲੈ ਕਿਤ, ਲੈਨ ਸਿੰਘੈਨ ਤਈਂ ਦੁਖਦਾਨੀ। ਸਿੰਘਨ ਭੀ ਤੁਰਕਾਨ ਕੀ ਸੈਨ, ਕਰੀ ਅਤਿ ਖੋਖਰੀ[2] ਮਾਰਿ ਮਹਾਨੀ। ਦੇਸ ਉਜਾਰ ਵਿਸੇਸ ਕਰਯੋ ਲੁਟਿ, ਰੋਜ਼ ਕਲੇਸ਼ ਰਖੈਂ ਮਨ ਮਾਨੀ ॥੪੮॥ ਕਬਿੱਤ ॥ ਫੇਰ ਬਹੁ ਰੋਸ ਕੋ ਬਢਾਇ ਜੋਸ਼ ਖਾਇ ਅਤਿ, ਚਢਯੋ ਮੀਰ-ਮੰਨੂ ਅਨੀ ਘਨੀ[3] ਲੈ ਸਿੰਘਾਨ ਪੈ। ਔਰ ਬਹੁ ਲੋਕ ਭਏ ਦੇਸ ਕੇ ਬਿਸ਼ੇਸ਼ ਸੰਗ, ਬੈਰੀ ਹੁਤੇ ਜੇਊ ਪੰਥ ਖਾਲਸੇ ਕੇ ਜਾਨ ਪੈ[4] । ਪਰਯੋ ਘਮਸਾਨ ਉਭੈ ਓਰ ਤੈ ਮਹਾਨਿ ਆਨਿ, ਜ੍ਵਾਨ ਔ ਕਿਕਾਨ[5] ਮਰੇ ਦੇਸ ਭੌ ਬਿਰਾਨ ਪੈ। ਬੈਰੀ ਭਯੋ ਦੇਸ ਜੋ ਬਿਸੇਸ ਸਭ ਸਿੰਘਨ ਕੋ, ਟਿਕਨੋ ਨ ਪਾਵੈ ਕਿਤ ਵਸਤੀ ਬਨਾਨ ਪੈ[6] ॥੪੯॥ ਚੌਪਈ ॥ ਜਬਿ ਤਿਸ ਕੇ ਬਸ ਸਿੰਘ ਨ ਆਏ। ਦਿਨ ਦਿਨ ਕਰੈਂ ਖਰਾਬ ਮਹਾਂਏ। ਤਬਿ ਮੰਨੂ ਮੁਖਬਰ[7] ਬੁਲਵਾਏ। ਠਟੀ ਅਨੀਤੀ ਕਰਨ ਮਹਾਂਏ[8] ॥੫੦॥ ਹੁਤੇ ਜਹਾਂ ਘਰ ਸਿੰਘਨ ਕੇਰੇ। ਦੁਸ਼ਟ ਜਾਇ ਤਹਿੰ ਤਹਿੰ ਬਿਨੁ ਦੇਰੇ। ਲੜਕੇ ਲੜਕੀ ਸਿੱਖਣੀਆਂ ਗਹਿ। ਜਬਰਨ ਤੁਰਕਨੀਆਂ ਕੀਨੋ ਚਹਿ ॥੫੧॥ ਸਾਰ ਭਈ ਯਹ ਦੇਸ ਮਾਹਿੰ ਜਬਿ। ਹਾਹਾਕਾਰ ਅਪਾਰ ਮਚਯੋ ਤਬਿ। ਸਿੱਖਨ ਕੇ ਸਬੰਧੀਓਂ ਤਾਂਈਂ ।ਸਖਤ ਵਖਤ ਆ ਪਰਯੋ ਮਹਾਂਈਂ ॥੫੨॥ ਸਿੱਖਣੀਆਂ ਨਿਜ ਬੱਚਨਿ ਲੈ ਕੈ । ਭਾਜ ਗਈਂ ਇਤ ਉਤ ਬਹੁ ਧੈ ਕੈ। ਜੋ ਜੋ ਤੁਰਕਨ ਕੇ ਕਰ[9] ਆਈਂ । ਕਰੀਂ ਕੈਦ ਦਿਯ ਦੂਖ ਮਹਾਂਈਂ ॥੫੩॥ ਚਹੈਂ ਕਰਨ ਜਬਰਨ ਤੁਰਕਾਨੀ। ਏਕ ਸਿੱਖਣੀ ਭੀ ਨਹਿੰ ਮਾਨੀ।

[1]ਦੁੱਖ। [2]ਪੋਲੀ, ਕਮਜ਼ੋਰ। [3]ਬਹੁਤੀ ਫੌਜ। [4]ਜਾਨ ਦੇ। [5]ਘੋੜੇ। [6]ਪਿੰਡ ਬਣਾ ਕੇ। [7]ਖਬਰ ਦੇਣ ਵਾਲੇ, ਚੁਗਲ। [8]ਬਹੁਤੀ ਵਧੀਕੀ ਕਰਨੀ ਧਾਰੀ। [9]ਹੱਥ।

ਕਰੇ ਜੁਰਮ[1] ਤਬਿ ਤੁਰਕਨ ਐਸੇ। ਲਿਖੇ ਜਾਤ ਨਹਿੰ ਹਮ ਸੇ ਵੈਸੇ॥ ੫੪॥ ਸਿੱਖਣੀਆਂ ਕੇ ਬੱਚੇ ਗਹਿ ਕੈ। ਉਨ ਕੈ ਸਨਮੁਖ ਉਨੈ ਦਿਖੈ ਕੈ। ਸ਼ੀਰ-ਖੋਰ[2] ਲੌ ਗਹਿ ਕਰਿ ਸਾਰੇ। ਬਹੁ ਤੜਫ਼ਾ ਤੜਫ਼ਾ ਕਰਿ ਮਾਰੇ॥੫੫॥ ਊਪਰ ਕੋ ਗਹਿ ਗਹਿ ਕਰਿ ਫੈਂਕੈਂ। ਨੀਚੇ ਆਵਤ ਸੁਟੈਂ ਕਟੈ ਕੈ। ਕਿਨ ਕੋ ਬਰਛੀ ਬੀਚ ਪਰੋਇ। ਸੰਗ ਦਿਲਨ ਸੋਂ[3] ਮਾਰੈਂ ਸੋਇ॥੫੬॥ਯੱਦਪਿ ਕਹਰ ਜ਼ਹਿਰ[4] ਇਤਯਾਦੈਂ। ਕੀਨੇ ਤੁਰਕਨ ਧਰਿ ਉਰਿ ਬਾਦੈਂ[5]। ਤੌ ਭੀ ਸਿਦਕ ਸਿੱਖਣੀਆਂ ਪਾਲਾ। ਗੁਰੁ ਭਾਣਾ ਯਹਿ ਲਖਯੋ ਕਰਾਲਾ[6] ॥੫੭॥ ਦੀਨ ਕਬੂਲ ਨ ਉਨ ਕਾ ਕੀਨਾ। ਮੰਨੂ ਮਾਰ ਰਹਯੋ ਝਖ ਪੀਨਾ[7]। ਆਖਰ ਸਿੱਖਣੀਆਂ ਕੋ ਕੈਦੈਂ। ਰਖ ਕੈ ਚੜ੍ਹਯੋ ਸ਼ਿਕਾਰ ਉਮੈਦੈਂ[8] ॥੫੮॥ ਇਤ ਸਿੱਖਣੀਆਂ ਨੈ ਕਰਿ ਸੋਚੈਂ। ਸਤਿਗੁਰੁ ਧਯਾਯੋ ਸੰਕਟ-ਮੋਚੈਂ[9]। ਸਤਿਗੁਰੁ ਉਨ ਕੋ ਸੁਪਨ ਦਿਖਾਯੋ। ਮੰਨੂ ਕੌ ਹਤਹੌਂ ਯੌਂ ਗਾਯੋ[10] ॥੫੯॥ ਉਤ ਮੰਨੂ ਜੰਗਲ ਮੈਂ ਜਾਈ। ਚਲਯੋ ਮ੍ਰਿਗ ਪਰ ਅੱਸ੍ਵ ਧਵਾਈ। ਉਡਯੋ ਗੀਧ[11] ਇਕ ਤਿਨ ਨਿਯਰਾਈ[12]। ਚਮਕ ਅੱਸ੍ਵ ਤਿਹ ਚਿਰਕੀ ਖਾਈ[13] ॥੬੦॥ ਗਿਰਯੋ ਮੀਰ-ਮੰਨੂ ਤਬਿ ਧਰ ਹੈ[14]। ਵੀਚ ਰਕਾਬ ਰਹਯੋ ਪਗ ਅਰ ਹੈ[15]। ਦੌਰਯੋ ਅੱਸ੍ਵ ਚੌਕ ਅਤਿ ਭਾਰੀ[16]। ਮੰਨੂ ਲਯੋ ਘਸੀਟ ਸੰਗਾਰੀ ॥੬੧॥ ਔਰ ਅਸਵਾਰ ਦੌਰਿ ਜਯੋਂ ਗਹਰੈਂ[17]। ਤਯੋਂ ਤਯੋਂ ਬਾਜ[18] ਡਰਤ ਨਹਿੰ ਠਹਰੈ ॥੬੨॥ ਦੋਹਰਾ ॥ ਮਾਸ ਉਡਯੋ ਸਭਿ ਬਦਨ ਤੈ, ਅੰਗ ਗਏ ਬਹੁ ਟੂਟ। ਕਰਯੋ ਭਰਯੋ ਮੰਨੂ ਦੁਸ਼ਟ, ਥਿਰਯੋ ਅੱਸ੍ਵ ਜਬਿ ਹੂਟ[19] ॥੬੩॥ ਚੌਪਈ ॥ ਸਹਕਤ ਕੋ ਉਠਾਇ ਫਿਰ ਲਯਾਏ। ਮੰਨੂ ਮਰਯੋ ਅਧਿਕ ਦੁਖ ਪਾਏ। ਯਹਿ ਜਬਿ ਸਭਿ ਸਿੰਘਨ ਸੁਨ ਪਾਈ। ਪਰੇ ਬੀਜਰੀ ਸਮ ਤਬਿ ਆਈ ॥ ੬੪॥ ਥੀ ਨੁਵਾਬ ਕੀ ਸੈਨਾ ਜੇਤੀ। ਚਲੀ ਭਾਗ ਸਿੰਘਹਿੰ

[1]ਪਾਪ, ਜ਼ੁਲਮ। [2]ਦੁੱਧ ਪੀਂਦੇ ਬੱਚੇ। [3]ਪੱਥਰ ਦਿਲਾਂ ਨਾਲ। [4]ਜ਼ਹਰ ਵਰਗਾ ਭਾਵ ਬਹੁਤਾ [ਕਹਿਰ] ਜ਼ੁਲਮ। [5]ਈਰਖਾ। [6]ਭਿਆਨਕ। [7]ਬਹੁਤੀ। [8](ਸਿਖਣੀਆਂ ਦੇ ਮੰਨ ਜਾਣ ਦੀ) ਆਸ ਰੱਖ ਕੇ। [9]ਕਸ਼ਟਾਂ ਨੂੰ ਕੱਟਣ ਵਾਲੇ। [10]ਇਉਂ ਕਿਹਾ ਕਿ ਮੰਨੂ ਨੂੰ ਮਾਰਾਂਗਾ। [11]ਗਿਲੰਝ। [12]ਨੇੜੇ। [13]ਤਿਸ ਘੋੜੇ ਨੇ ਤ੍ਰੱਬਕ ਕੇ ਚੱਕ੍ਰੀ ਖਾਧੀ। [14]ਧਰਤੀ ਤੇ। [15]ਅੜਿਆ ਰਿਹਾ। [16]ਬਹੁਤ ਜ਼ਿਆਦਾ ਤ੍ਰੱਬਕ ਕੇ। [17]ਪਕੜਦੇ ਹਨ। [18]ਘੋੜਾ। [19]ਥੱਕ ਕੇ।

ਪਿਖਿ ਤੇਤੀ। ਛੋੜਿ ਤੁਰੰਗ ਸਿੰਘ ਤਿਨ ਗੈਲੇ[1]। ਪਰੇ ਲਵਜੋਂ ਪਰ ਸਾਮ ਕੁਹੈਲੇ[2] ॥੬੫॥ ਮਾਰੇ ਬਹੁ ਜ਼ਖਮੀ ਕਰਿ ਡਾਰੇ। ਛੀਨ ਅੱਸ੍ਰ ਆਯੁਧ ਲਿਯ ਭਾਰੇ। ਸਿੱਖਣੀਆਂ ਕੋ ਲੈ ਨਿਜ ਸੰਗੇਂ। ਸਿੰਘ ਮਾਲਵੇ ਧਸੇ ਨਿਸੰਗੇਂ॥੬੬॥ ਲੋਥ ਮੀਰ-ਮੰਨੂ ਕੀ ਪਰੀ। ਰਹੀ ਜਹਾਂ ਥੀ ਤਹਿਂ ਹੀਂ ਧਰੀ। ਮੰਨੂ ਦੁਸ਼ਟ ਜ਼ੁਲਮ ਜੋ ਕੀਨੇ। ਥੇ, ਪਾਯੋ ਫਲ ਤੁਰਤਹਿ ਪੀਨੇ[3] ॥੬੭॥ ਕਰਤ ਅਨੀਤਿ ਅਤੀ[4] ਜੇ ਕੋਈ। ਮਰਤ ਦੁਖੀ ਹ੍ਵੈ ਅਤਿਸੈ ਸੋਈ। ਹੁਤੀ ਮੀਰ ਕੀ ਜਿਤਿਕ ਸਿਪਾਹੈ[5]। ਤਲਬ ਛਿਮਾਹੀਂ[6] ਸੋਊ ਚਾਹੈ ॥੬੮॥ ਲੋਥ ਮੀਰ ਕੀ ਦਬਨ ਨ ਦੇਵੈਂ। ਗੁਜ਼ਰ ਗਏ ਤ੍ਰੈ ਦਿਨ ਜਬਿ ਏਵੈਂ। ਬੇਗਮ ਮੀਰ ਮੰਨੂ ਦੁਖ ਪੈ ਕੈ। ਜ਼ੇਵਰ ਬੇਚਿ ਰੁ ਕਰਜਾ ਲੈ ਕੈ ॥੬੯॥ ਤਲਬ ਸਿਪਾਹੈਂ ਦਈ ਛਿਮਾਹੀ। ਤੀਨ ਦਿਵਸ ਪਾਛੇ ਇਮ ਚਾਹੀ[7]। ਹਾਰਿ ਮੀਰ ਮੰਨੂ ਦਫਨਾਯੋ[8]। ਪੂਤ ਤਾਂਹਿ ਲਘੁ[9] ਏਕ ਰਹਾਯੋ॥੭੦॥ ਕਾਬਲ ਅਰ ਦਿੱਲੀ ਦਿਸ ਤੈਹੈਂ[10]। ਅਏ ਖਿਲਤ ਤਿਸ ਕੋ ਜੁਗ ਤੈਹੈਂ[11]। ਸਰਬਰਾਹ[12] ਬੇਗਮ ਤਿਹ ਭਈ। ਕਾਰ-ਬਾਰ ਤਿਸ ਠੀਕ ਚਲਈ ॥੭੧॥ ਖਾਨ-ਭਿਖਾਰੀ ਨਾਯਬ[13] ਤਾਂ ਕਾ। ਨੇਕ ਪਾਕ ਥਾ ਸੁੰਦਰ ਬਾਂਕਾ। ਤਿਸ ਨੇ ਇਕ ਮਹਿਜਦ[14] ਬਨਵਾਈ। ਅਬਿ ਲਹੌਰ ਜੋ ਆਹਿ ਤਿਲਾਈ[15] ॥੭੨॥ ਬੇਗਮ ਮੋਹਿਤ ਤਿਸ ਪਰ ਭਈ। ਨਾਂਹਿ ਭਿਖਾਰੀ-ਖਾਨ ਮਨਈ। ਕੋਪ ਹੋਇ ਬੇਗਮ ਤਿਸ ਪਰ ਹੈ। ਮਾਰਯੋ ਬੋਲਿ ਦਰੋ ਸੋਂ ਘਰ ਹੈ ॥੭੩॥ ਭਯੋ ਅਜ਼ੀਜ਼-ਖਾਨ ਤਿਸ ਠੌਰੈਂ। ਰੌਰਾ ਰਹਯੋ ਤਬੈ ਭੀ ਗੌਰੈਂ[16]। ਉਸੀ ਜਮਾਨੇ ਮੈਂ ਬਖਤਾਤੈਂ। ਸੁਨੋ ਔਰ ਹੋਈ ਇਕ ਬਾਤੈਂ॥ ੭੪॥ ਮੀਰ-ਮੰਨੂ ਜਬਿ ਸਿੰਘਨ ਪਾਛੇ। ਜੀਵਤ ਫਿਰਤ ਰਹਯੋ ਥਾ ਆਛੇ। ਸ਼ੇਖੂਪੁਰੇ ਗ੍ਰਾਮ ਕੇ ਪਾਸੈਂ। ਸਿੰਘ ਪਹੂੰਚੇ ਥੇ ਜਬਿ ਖਾਸੈਂ ॥੭੫॥ ਤਹਿ ਠਾਂ ਕੇ ਜੱਟਨਿ ਮਿਲਿ

---

[1] ਪਿੱਛੇ। [2] ਬਟੇਰਿਆਂ ਤੇ, ਕੋਹੀਲਿਆਂ ਵਾਂਗ ਪਏ। [ਕੋਹੀਲਾ—ਕੁਹੀ ਦਾ ਨਰ।] [3] ਬਹੁਤਾ। [4] ਬਹੁਤਾ ਜ਼ੁਲਮ। [5] ਮੀਰ ਮੰਨੂ ਦੀ ਫੌਜ। [6] ਛੇ ਮਹੀਨਿਆਂ ਦੀ ਤਨਖਾਹ। [7] ਦੇਖੋ। [8] ਦੱਬ ਦਿੱਤਾ। [9] ਛੋਟਾ ਜਿਹਾ। [10] ਤਰਫ ਤੋਂ। [11] ਉਸ ਨੂੰ ਦੋ ਖਿਲਤ (ਸਿਰੋਪਾਉ) ਉੱਥੇ ਆਏ। [12] ਸਰ-ਪ੍ਰਸਤ, ਇੰਤਜ਼ਾਮ ਕਰਨ ਵਾਲੀ। [13] ਛੋਟਾ ਸੂਬਾ। [14] ਮਸੀਤ। [15] ਸੁਨਹਿਰੀ। [16] ਬਹੁਤਾ।

ਭਾਰੀ। ਸਿੰਘਨ ਤਈਂ ਬੰਦੂਖਾਂ ਮਾਰੀਂ । ਬਾਘ ਸਿੰਘ ਆਲੂ ਸਰਦਾਰੈਂ। ਮਰਯੋ ਤਹਾਂ ਗੋਲੀ ਕੇ ਨਾਰੈਂ[1]॥੭੬॥ਪਾਂਚ ਸਾਤ ਸਿੰਘ ਔਰ ਭਿ ਮਰੇ। ਕੋਪਿ ਸਿੰਘ ਵਸਤੀ ਮਧ ਬਰੇ[2]। ਗਾਮ ਆਮ ਕੀਨੋ ਕਤਲਾਮੈਂ[3]। ਪਰੀ ਭਾਗ ਫਿਰ ਲੁਟਯੋ ਤਮਾਮੈਂ॥੭੭॥ਭਾਗ ਗਯੋ ਜੋ ਕਿਤ ਸੋ ਬਚਯੋ। ਬਾਕੀ ਨਰ ਸਿੰਘਹਿ ਨਹਿ ਤਚਯੋ[4]। ਬਾਘ ਸਿੰਘ ਕੇ ਬੇਟਾ ਨਹਿ ਥਾ। ਜੱਸਾ ਸਿੰਘ ਭਣੇਵਾਂ ਯਹਿ ਥਾ ॥੭੮॥ ਇਸ ਕੋ ਬਾਘ ਸਿੰਘ ਕੀ ਠੌਰੈਂ । ਕਿਯ ਸਰਦਾਰ ਪੰਥ ਮਿਲਿ ਗੌਰੈਂ[5] । ਔਰ ਬਾਤ ਇਕ ਹੋਈ ਤਬੈ । ਸੋ ਸੁਨ ਲਿਹੁ ਗੁਰੁਸਿਖ ਅਬਿ ਸਭੈ ॥੭੯॥ ਹਰੀ ਸਿੰਘ ਭੰਗੀ ਸਰਦਾਰੈਂ । ਲੈ ਨਿਜ ਸੰਗ ਸੈਨ ਬਹੁ ਭਾਰੈਂ । ਕਲਾਨੌਰ ਲੂਟੀ ਤਿਨਿ ਧਾਈ। ਮਾਰਯੋ ਲਖ-ਪਤ ਕੇਰ ਜਮਾਈ[6] ॥ ੮੦॥ ਜਬਿ ਲਖਪਤ ਕਿਯ ਘੱਲੂਘਾਰਾ। ਕਲਾਨੌਰੀਅਨ ਕੀਨੋ ਕਾਰਾ[7] । ਸਿੰਘ ਘੇਰਿ ਥੇ ਬਹੁ ਮਰਵਾਏ। ਤੁਰਕੈਂ ਮੱਦਤ ਦੇਤ ਰਹਾਏ ॥ ੮੧॥ ਇਸ ਹਿਤ ਹਰੀ ਸਿੰਘ ਸੋ ਮਾਰੀ। ਪਕੜੀ ਬਹੁ ਦੁਸ਼ਮਨ ਕੀ ਨਾਰੀਂ । ਲੱਖੂ ਕੇਰ ਸਬੰਧੀ ਸਾਕੈਂ। ਜਿਤ ਕਿਤ ਤੇ ਫੜਿ ਕਿ ਹਲਾਕੈਂ[8]॥੮੨॥ ਇਕ ਪਾਪੀ ਜਿਤ ਕੁਲ ਮੈਂ ਥੈਹੈ। ਇੱਕੀ ਕੁਲ ਤਿਸ ਨਰਕੈਂ ਜੈਹੈਂ। ਲੱਖੂ ਦੁਸ਼ਟ ਜ਼ੁਲਮ ਜੋ ਕੀਨੇ। ਥੇ, ਬਦਲੇ ਸੋ ਸਿੰਘਨ ਲੀਨੇ ॥ ੮੩ ॥ ਤਿਸ ਕੇ ਘਰ ਕੀ ਬਹੁ ਖਤ੍ਰਾਣੀ । ਰਜਾਵੰਦੀ ਸੋਂ ਸਿੰਘਨਿ ਆਣੀ। ਸੁਧਾ ਛਕਾਇ ਸਿੰਘਣੀਆਂ ਕੀਨੀ। ਆਨੰਦ ਪੜ੍ਹ ਸਿੰਘਨ ਬਰ ਲੀਨੀ*॥੮੪॥ਯੌਂ ਹੀ ਇਕ ਦਿਨ ਔਰ ਨਿਹਾਰੋ। ਚੜ੍ਹਤ ਸਿੰਘ ਜੈ ਸਿੰਘ ਸਰਦਾਰੋਂ । ਪਾਂਚਕ ਸੌ ਚੁਣਮੇਂ ਸਿੰਘ ਲੈ ਕੈ । ਸਭਿ ਹੀ ਤੁਰਕੀ ਭੇਸ ਬਨੇ ਕੈ ॥ ੮੫॥ ਲਘੁ ਦਿਨ ਰਹਿਤ ਲਹੌਰ ਧਸਾਏ। ਧਨੀ

---

[1]ਨਾਲ। [2]ਪਿੰਡ ਵਿੱਚ ਵੜ ਗਏ। [3]ਪਿੰਡ ਵਿੱਚ ਬਹੁਤੀ ਕਤਲਾਮ ਕੀਤੀ। [4]ਛੱਡਿਆ। [5]ਵੱਡਾ। [6]ਜਵਾਈ। [7]ਖੋਟਾ ਕੰਮ। [8]ਮਾਰ ਦਿੱਤੇ।

*ਅੰਕ ਨੰ: ੮੪ ਦੀਆਂ ਚਾਰੇ ਤੁਕਾਂ ਦਿੱਲੀ ਐਡੀਸ਼ਨ ਚੋਂ ਲਈਆਂ ਹਨ, ਲੱਖੂ ਦੇ ਘਰ ਦੀਆਂ ਖਤ੍ਰਾਣੀਆਂ ਨੂੰ ਜ਼ਬਰਦਸਤੀ ਨਹੀਂ ਸਗੋਂ ਉਨ੍ਹਾਂ ਦੀ ਰਜ਼ਾਮੰਦੀ ਨਾਲ ਅੰਮ੍ਰਿਤ ਛਕਾ ਕੇ ਸਿੰਘਣੀਆਂ ਸਜਾਇਆ ਹੈ ਤੇ ਉਨ੍ਹਾਂ ਦੀ ਮਰਜ਼ੀ ਨਾਲ ਹੀ ਸਿੰਘਾਂ ਨਾਲ ਅਨੰਦ ਪੜ੍ਹਾਏ ਹਨ।

ਬਨਕ[1] ਤਿਨ ਅਨਿਕ ਤਕਾਏ। ਨਹਿਂ ਕਿਨਹੂੰ ਵਹਿ ਸਿੰਘ ਪਛਾਨੇ। ਸਭਿਨਿ ਸਿਪਾਹੀ ਸ਼ਾਹੀ ਜਾਨੇ॥੮੬॥ਦੂਹੂੰ ਓਰ ਤੈਂ ਰੋਕ ਬਜਾਰੈਂ। ਵਕਤ ਚਰਾਗਨ[2] ਲੂਟਯੋ ਸਾਰੈਂ। ਮਚਯੋ ਰੌਰ ਜਬਿ ਹੀ ਅਤਿ ਗੌਰੈਂ। ਨਿਕਸੇ ਦਰਵਾਜਾ ਸਿੰਘ ਦੌਰੈਂ॥੮੭॥ਧਾਇ ਪੰਥ ਮੈਂ ਪਹੁੰਚੇ ਜਾਈ। ਧਨ ਸਭਿ ਲੰਗਰ ਦੀਨੋ ਪਾਈ॥ ਇਸ ਹੀ ਤੌਰ ਸਿੰਘ ਤਬਿ ਸੂਰੇ। ਨਿਤ ਪ੍ਰਤਿ ਰਹਿਤੇ ਕਰਤ ਜਰੂਰੇ॥੮੮॥ ਨਿਜ ਦੁਸ਼ਮਨ ਬਿਨ ਔਰਨ ਤਾਂਈਂ । ਨਹਿਂ ਛੇਰਤ ਥੇ ਸਿੰਘ ਕਦਾਂਈਂ। ਸਿੰਘਨ ਦਸਤ-ਦਰਾਜੀ ਸਾਥੈਂ[3]। ਮਾਰਯੋ ਬੈਰਿਨ ਪਰ ਬਡ ਹਾਥੈਂ॥੮੯॥ ਰੌਰਾ ਗੌਰ ਲਹੌਰ ਰਹਾਯੋ। ਹਾਕਮ ਏਕ ਨ ਟਿਕਨਾ ਪਾਯੋ। ਆਖਰ ਆਠ ਮਾਸ ਕੇ ਬਾਦੈਂ[4]। ਸ਼ਾਹਿ ਦੁਰਾਨੀ ਨੈ ਕਰਿ ਯਾਦੈਂ॥੯੦॥ ਮੀਰ ਮੋਮਨ ਖਾਂ ਕੀਨੋ ਸੂਬਾ। ਵੀਚ ਲਹੌਰਹਿਂ ਕਾਯਮ ਖੂਬਾ । ਦੀਨਾ-ਬੇਗ ਤਈਂ ਤਿਹ ਮਾਰੀ[5]। ਦਯੋ ਜਲੰਧਰ ਤੈ ਸੁ ਨਿਕਾਰੀ॥੯੧॥ ਸੱਯਦ ਨਾਸਰ-ਅਲੀ ਸੁ ਨੀਚੈਂ[6]। ਹਾਕਮ ਕਰਯੋ ਜਲੰਧਰ ਵੀਚੈਂ। ਤਿਸ ਨੈ ਚਹਯੋ ਸਿੱਖਨ ਕੋ ਮਾਰਨ। ਬੈਰ ਮੀਰ-ਮੰਨੂ ਕੇ ਕਾਰਨ॥੯੨॥ ਮੀਰ-ਮੰਨੂ ਕੀ ਬੇਗਮ ਥੀ ਜੋ। ਨਾਸਰ-ਅਲੀ ਕੀ ਦੋਸਤ ਥੀ ਸੋ । ਸੋ ਸਿੱਖਨ ਕੋ ਮਾਰਯੋ ਚੈਹੈ । ਨਾਸਰ-ਅਲੀ ਅਧੀਨ ਤਿਹ ਰੈਹੈ॥੯੩॥ ਸਿੰਘ ਭੀ ਤਿਸ ਸੌਂ ਕਰੈਂ ਨ ਟਾਲਾ। ਲੂਟੈਂ ਤਿਸ ਕਾ ਦੇਸ ਬਿਸਾਲਾ। ਦੀਨਾ-ਬੇਗ ਪਹਾਰਨ ਮਾਂਹੀਂ । ਡਰਿ ਗਿਲਜਯੋਂ ਤੈ ਰਹਾ ਘੁਸਾਹੀ[7]॥੯੪॥ਰੁਸਤਮ-ਖਾਂ ਇਕ ਤਿਸ ਕਾ ਯਾਰਾ। ਹਾਕਮ ਸਯਾਲ-ਕੋਟ ਥਾ ਭਾਰਾ। ਵੋਹ ਅਰ ਦੀਨਾ-ਬੇਗ ਉਨ ਦਿਨੈ । ਮਦਤ ਦੇਤੇ ਰਹੇ ਸਿੰਘਾਨੈ[8]॥੯੫॥ ਆਖਰ ਫਿਰ ਦੁਰਾਨੀਓਂ ਮਾਰੇ[9] । ਸਿੰਘ ਦੇਸ ਤੈ ਜਬੈ ਨਿਕਾਰੇ। ਧਸੇ ਸਿੰਘ ਕੁਛ ਪਰਬਤ ਮਾਂਹੀਂ । ਬਨ ਝੱਲਨ ਮੱਧ ਕਿਤਿਕ ਬਸਾਹੀਂ॥੯੬॥ ਕਬੀ ਕਬੀ ਕੁਛ ਖੜਕਾ ਕਰਿ ਕੈ। ਧਸੈਂ ਝੱਲ ਗਿਲਜਯੋਂ ਤੈ ਡਰ ਕੈ। ਨਾਸਰ-ਅਲੀ ਦੁਸ਼ਟ ਇਕ ਔਰੈਂ। ਕੀਨੋ ਜ਼ੁਲਮ ਅਧਿਕ ਤਬਿ

---

[1]ਬਾਣੀਏ, ਸ਼ਾਹੂਕਾਰ। [2]ਦੀਵੇ ਜਗਾਉਣ ਦੇ ਵੇਲੇ। [3]ਲੰਮੇਂ ਹੱਥਾਂ ਨਾਲ। [4]ਪਿੱਛੋਂ। [5]ਤਿਸ ਮੋਮਨ ਖਾਂ ਨੇ ਮਾਰ ਕੁੱਟ ਕੇ। [6]ਨੀਚ ਨੂੰ। [7]ਲੁਕਿਆ ਰਿਹਾ। [8]ਸਿੰਘਾਂ ਨੂੰ। [9]ਮਾਰ ਕੇ।

ਗੌਰੈਂ ॥੯੭॥ ਧੀਰ-ਮੱਲ ਸੋਢੀ ਕਾ ਨਾਤੀ[੧]* । ਥਾ ਵਡਭਾਗ ਸਿੰਘ ਵਖ-ਜ਼ਾਤੀ । ਕਰਤਾਰਪੁਰੇ ਮੈਂ ਤਿਸ ਕੋ ਮਾਰੀ[੨] । ਕਰਿ ਬੇ-ਇੱਜ਼ਤ ਦਯੋ ਨਿਕਾਰੀ ॥੯੮॥ ਧਸਯੋ ਜਾਇ ਵਹਿ ਪਰਬਤ ਬੀਚੈਂ । ਨਾਸਰ-ਅਲੀ ਪਿਛਾਰੀ ਨੀਚੈਂ । ਥੰਮ ਸਾਹਬ ਕੋ ਦਯੋ ਜਰਾਇ । ਗਊ ਕਰੀ ਬਹੁ ਬਧ[੩] ਤਿਸ ਥਾਏ ॥ ੯੯॥ ਗੁਰੂਦ੍ਵਾਰ ਮਿਸਮਾਰ ਦਯੋ ਕਰਿ[੪] । ਐਸੇ ਜ਼ੁਲਮ ਕਰੇ ਤਿਹਂ ਤਜਿ ਡਰ । ਹਿੰਦੁਨ ਕੀ ਫੜਿ ਬਹੂਆਂ ਬੇਟੀ । ਕਰੀ ਤੁਰਕਨੀ ਰੂਪ-ਲਪੇਟੀ[੫] । ਲੋਕ ਦੁਰਾਨੀ ਵੀਚ ਪੰਜਾਬੈਂ । ਹਾਕਮ ਹੂਏ ਅਧਿਕ ਖਰਾਬੈਂ ॥੧੦੦॥ ਦੋਹਰਾ ॥ ਰੱਬ ਕਰਯੋ ਜੋ ਚਹਤ ਹੈ, ਲੱਖ ਸਬੱਬ ਬਨਾਇ । ਕਰਿ ਹੈ ਸੋਊ ਦੇਰ ਬਿਨ, ਸੁਨੋ ਭਈ ਜਿਸ ਭਾਇ ॥ ੧੦੧ ॥ ਕਬਿੱਤ ॥ ਦੀਨਾ-ਬੇਗ ਨਾਜ਼ਮ ਜਲੰਧਰ ਕੋ ਮਾਰ ਕਰਿ, ਦਯੋ ਥਾ ਦੁਰਾਨੀਓਂ ਨਿਕਾਰ ਪੀਛੇ ਤਾਂਹਿ ਹੈ[੬] । ਰਹਤ ਪਹਾਰ ਮੈਂ ਸੋ ਡਰਤ ਦੁਰਾਨੀਓਂ ਤੇ, ਮਿਲਯੋ ਵਡਭਾਗ ਸਿੰਘ ਤਾਂਈ ਆਇ ਚਾਹਿ ਹੈ[੭] । ਮਿਲੇ ਦੋਊ ਦੁਖੀ ਦੂਖੀ ਹੋਨ ਹੇਤ ਸੁਖੀ ਤਬਿ, ਰਾਮ ਸੁਗ੍ਰੀਵ ਸਮ ਭਏ ਮੀਤ ਵਾਹਿ ਹੈਂ । ਨਿਜ ਨਿਜ ਦੁਖ ਟੇਰਿ[੮] ਬੈਰ ਲੈਨ ਹੇਤ ਫੇਰ, ਦੀਨਾ-ਬੇਗ ਸੋਢੀ ਜੀ ਕੋ ਦੀਨੀ ਯੌਂ ਸਲਾਹਿ ਹੈ ॥੧੦੨॥ ਪੂਜ ਪੰਥ ਖਾਲਸੇ ਕੇ ਤੁਮ ਤੌ ਬਿਸਾਲਸੇ[੯] ਹੋ, ਆਪ ਜੇ ਬੁਲੈਹੈਂ ਸਿੰਘ ਐਹੈਂ ਚਢਿ ਸਭਿ ਹੀ । ਮੈਂ ਭੀ ਨਿਜ ਸੈਨ ਐਨ ਲੈ ਕੇ ਮਿਲੌਂ ਤੁਮ ਸੰਗ, ਔਰ ਜੋਊ ਚਾਹੀਏ ਸੋ ਲੈਹੁ ਮੋ ਤੇ ਅਬਿ ਹੀ । ਕਰੋ ਨਾਹਿੰ ਦੇਰ ਬੈਰ ਲੇਹੁ ਮਾਰਿ ਬੈਰਿਨ ਕੋ, ਸੁਨਿ ਵਡਭਾਗ ਸਿੰਘ ਮਾਨਿ ਮਨਿ ਜਬਿ ਹੀ । ਪੰਥ ਕੋ ਬੁਲਾਯੋ ਆਯੋ ਧਾਯੋ ਸਭਿ ਖਾਲਸਾ ਜੀ, ਮੈੜੀ ਨਾਮ ਗ੍ਰਾਮ ਢਿਗ ਭਯੋ ਕੱਠ ਤਬਿ ਹੀ ॥੧੦੩॥ ਦਾਰੂ ਸਿੱਕਾ ਖਰਚ ਮੰਗਾਇ ਦਯੋ ਦੀਨਾ-ਬੇਗ, ਫੌਜ ਬਹੁ ਸਿੰਘਨ ਸੋਂ ਆਪਨੀ ਮਿਲਾਇ

---

[੧]ਪੋਤਾ । [੨]ਮਾਰ ਕੇ । [੩]ਮਾਰੀਆਂ । [੪]ਢਾਹ ਦਿੱਤਾ । [੫]ਬਹੁਤੇ ਸੁੰਦਰ ਰੂਪ ਵਾਲੀਆਂ । [੬]ਪਿੱਛੇ (ਜ਼ਿਕਰ ਆਇਆ ਹੈ ਕਿ) ਤਿਸ ਨੂੰ ਕੱਢ ਦਿੱਤਾ ਸੀ । [੭]ਖੁਸ਼ ਹੋ ਕੇ । [੮]ਕਹਿ ਕੇ । [੯]ਬਹੁਤੇ ।

*ਵਡਭਾਗ ਸਿੰਘ, ਧੀਰ ਮੱਲ ਦਾ ਪੋਤ੍ਰਾ ਨਹੀਂ ਸੀ, ਸਗੋਂ ਪੋਤ੍ਰੇ ਦਾ ਵੀ ਪੜਪੋਤ੍ਰਾ ਸੀ । ਦੇਖੋ ਮਹਾਨ ਕੋਸ਼ ਪੰਨਾ ੩੨੩੭ ।

ਕੈ। ਸੋਧਿ ਅਰਦਾਸ ਸਭਿ ਮਿਲ ਕਰਿ ਚੜ੍ਹੇ ਖਾਸ[1], ਨਾਸਰ-ਅਲੀ ਕੋ ਨਾਸ ਕਰਨੇ ਬਨਾਇ ਕੇ। ਕਹ੍ਯੋ ਜੱਸਾ ਸਿੰਘ ਤਬਿ ਤੁਰਕ ਤੁਮ ਏਕ ਸਭਿ[2], ਕੈਸੇ ਪਹਿਚਾਨੈਂ ਸਿੰਘ ਸੈਨ ਤੁਮ ਆਇ ਕੈ। ਐਸੇ ਕਹਿ ਜੱਸਾ ਸਿੰਘ ਸਬਜ਼ ਕਣਕ ਪੁੱਟਿ, ਦਈ ਦੀਨਾ ਬੇਗ ਤਾਂਈ ਸਬਜ਼ੀ ਸੁਭਾਇ ਕੈ[3]॥੧੦੪॥ ਕਹ੍ਯੋ ਦੀਨਾ ਬੇਗ ਅਬਿ ਜੀਤ ਹ੍ਵੈ ਹੈ ਬੇਗ[4] ਹਮੈਂ, ਸਬਜ਼ੀ ਮਿਲੀ ਹੈ ਗੁਰੂ ਖਾਲਸੇ ਕੇ ਘਰ ਤੇ। ਸੋਈ ਚੀਨ[5] ਦੀਨ ਨਿਜ ਫੌਜ ਕੇ ਧਰਾਇ ਸਿਰਿ, ਪਹੁੰਚੇ ਜਾਲੰਧਰ ਕੇ ਢਿਗ ਮੋਦਿ ਭਰਤੇ[6]। ਸੁਨ ਕੈ ਜਲੰਧਰੀਏ ਪਠ੍ਯੋ ਹੈ ਬੁਲਿੰਦ-ਖਾਨ, ਸੈਨ ਦੈ ਮਹਾਨ ਤੋਪਖਾਨਾ ਸੰਗ ਤੁਰਤੇ[4]। ਗਿਲਜੇ ਲਹੌਰ ਓਰ ਹੂੰ ਤੇ ਆਏ ਔਰ ਗੌਰ, ਮੱਦਦ ਕੇ ਹੇਤ ਦੌਰਿ ਮਾਰ ਮਾਰ ਕਰਤੇ ॥੧੦੫॥ ਏਕ ਓਰ ਸਿੰਘ ਔਰ ਮੁਗਲ ਮਿਲੇ ਹੈਂ ਬੀਰ, ਏਕ ਓਰ ਗਿਲਜੇ ਦੁਰਾਨੀਏਂ ਪਠਾਨ ਹੈਂ। ਤੋਪਨ ਤੁਫੰਗਨ ਜੰਬੂਰਨ ਜੰਜੈਲਨ ਕੇ, ਫੈਲਨ ਕੀ ਦਈ ਦੱਬ ਤਿਨ ਹੂੰ ਕਿਤਾਨ ਹੈਂ[7]। ਮਾਚ੍ਯੋ ਘਮਸਾਨ ਦੂਹੂੰ ਓਰ ਤੇ ਮਹਾਨ ਆਨਿ, ਅਰੇ ਭਰੇ ਜ੍ਵਾਨ[8] ਮਨਿ ਰੋਸ ਬਲ ਠਾਨ ਹੈ। ਪੰਥ ਬੋਲਿ ਹੱਲਾ ਤਬਿ ਦੀਨਾ-ਬੇਗ ਸੰਗ ਚੱਲਾ, ਘੱਲਾ ਥਰਥੱਲਾ ਪੱਲਾ ਬਾਂਧ ਕੈ ਮਹਾਨ ਹੈਂ[9] ॥੧੦੬॥ ਪੁਹਮਾਵਤੀ ਛੰਦ॥

ਜੰਗ ਜੋਰਿ ਦੁਹਿ ਦਿਸ ਤੇ ਮਾਚ੍ਯੋ ਘੋਰ ਮਹਾਂ, ਨਹਿੰ ਛੋਰ ਸਕੈਂ। ਗਿਲਜੇ ਮੁਗਲ ਸਿੰਘ ਸਭਿ ਸੂਰੇ, ਰਣ ਮੈਂ ਮਾਰੋ ਮਾਰ ਬਕੈਂ[10]। ਕਰੈਂ ਜੰਗ ਨਹਿੰ ਪਰੈਂ ਤੰਗ, ਕਟਿ ਅੰਗ ਭੰਗ ਹ੍ਵੈ ਤਹਾਂ ਗਿਰੈਂ[11]। ਮਰੈਂ ਨ ਡਰੈਂ ਨ ਟਰੈਂ ਕਰੈਂ ਬਲ, ਧਰੈਂ ਧੀਰ ਇਤ ਉਤੈਂ ਫਿਰੈਂ ॥੧੦੭॥ ਖਾਨ-ਜਹਾਨ ਕੋਪਿ ਫਿਰ ਨਾਜ਼ਮ, ਆਜ਼ਮ ਕਾਜ਼ਮ ਫੌਜ ਪਠੀ[12]। ਖੇਰੇ-ਸ਼ਾਹਿ ਮੌਲਵੀ, ਰੁਸਤਮ-ਖਾਨ

---

[1]ਆਪ। [2]ਤੁਸੀਂ ਸਾਰੇ ਤੁਰਕ ਇਕੋ ਜਿਹੇ ਹੋ। [3]ਸੁੱਤੇ ਸਿੱਧ ਹਰਿਆਈ ਦਿੱਤੀ। [4]ਛੇਤੀ। [5]ਚਿੰਨ੍ਹ, ਨਿਸ਼ਾਨ। [6]ਅਨੰਦ ਵਿੱਚ ਭਰ ਕੇ। [7]ਤਿਨਾਂ ਨੇ ਕਿਤਨਿਆਂ ਹੀ [ਫੈਲਨ] ਵਾਰਾਂ ਦੀ ਦੱਬ ਦਿੱਤੀ ਭਾਵ ਬਹੁਤੇ ਵਾਰ ਕੀਤੇ। [8]ਭਲੀ ਪ੍ਰਕਾਰ ਜੁਆਨ ਅੜੇ। [9]ਜੱਥਾ ਬੰਨ੍ਹ ਕੇ ਬਹੁਤੀ ਹਲਚਲੀ ਪਾ ਦਿੱਤੀ। [10]ਬੋਲਦੇ ਹਨ। [11]ਔਥੇ ਨਹੀਂ ਹੁੰਦੇ, ਅੰਗ ਕੱਟੇ ਜਾਂਦੇ ਹਨ, ਅੰਗ ਭੰਗ ਹੋ ਕੇ ਉੱਥੇ ਹੀ ਡਿੱਗ ਪੈਂਦੇ ਹਨ। [12]ਵੱਡੇ ਸੂਬੇ ਨੇ [ਕਾਜ਼ਮ] ਬਲਵਾਨ ਫੌਜ ਭੇਜੀ।

ਪਠੇ ਸਰਦਾਰ ਹਠੀ। ਆਨਿ ਪਠਾਨ ਮਹਾਨ ਪਰੇ ਕੁਪਿ[1], ਸਿੰਘਨ ਤਜਿ ਮੁਗਲਾਨ ਦਿਸੈਂ। ਮਾਰ ਕਰਯੋ ਬਿਹਬਲ ਮੁਗਲੀ ਦਲ, ਹਾਰ ਅਦੀਨਾ ਬੇਗ ਖਿਸੈਂ[2] ॥੧੦੮॥ ਅੱਸ੍ਵ ਧਵਾਇ ਆਇ ਘਬਰਾਯੋ, ਜੱਸਾ ਸਿੰਘ ਢਿਗ ਐਸ ਰਰਾ[3]। ਅਬਿ ਤੋ ਹਾਰ ਹਮਾਰ ਹੋਇ ਹੈ, ਦਲ ਬਹੁ ਹਮਰਾ ਮਾਰਿ ਧਰਾ। ਕਹਯੋ ਸਿੰਘ ਗੁਰੁ ਭਲੀ ਕਰੈ-ਗੋ, ਡਰੋ ਨਾਂਹਿ ਮਨਿ ਧੀਰ ਧਰੋ। ਲੇ ਬਹੁ ਪੰਥ ਤਈਂ ਸਿੰਘ ਜੱਸਾ ਆਲੂ, ਰਿਸਿ ਮਧ ਸਮਰ ਬਰੋ[4] ॥੧੦੯॥ ਭੁਜੰਗ ਪ੍ਰਯਾਤ ਛੰਦ॥ ਧਸੇ ਧਾਇ ਸੱਤ੍ਰਨ ਕੀ ਸੈਨ ਮਾਂਹੀਂ। ਛਕੇ ਛੋਭਿ ਛੱਤ੍ਰੀ ਛਿਤੈ ਛੀਨ ਚਾਹੀ[5]। ਬਲੀ ਬੀਰ ਬਾਂਕੇ ਗੁਸੈਲੇ ਮੁਛੈਲੇ[6]। ਲਯੋ ਬੈਰ ਚਾਹੈਂ ਚੁਟੈਲੇ ਜੁਰੈਲੇ[7] ॥੧੧੦॥ ਛਕੇ ਫੀਮ ਸੁੱਖੇ ਆਏ ਥੇ ਤਰਾਰੇ[8]। ਲਗੇ ਜੰਗ ਕੀ ਜੀਤ ਮੈਂ ਚੀਤ ਭਾਰੇ। ਬਕੈਂ ਮਾਰ ਮਾਰੈਂ ਕੀਏ ਊਚ* ਹਾਥੈਂ[9]। ਤਪੈਂ ਤਪਨ ਸੇ ਤੇਜ ਸੋਂ ਦਿਪਤ ਮਾਥੈਂ[10] ॥੧੧੧॥ ਜਗੈਂ ਜਗਮਗੈਂ ਜੋਤ ਸੇ ਨੈਨ ਮਾਤੇ[11]। ਮਨੋ ਰੁੱਦ੍ਰ ਕੀ ਡੀਠ ਤੇ ਤੇਜ ਤਾਤੇ[12]। ਸਜੈਂ ਆਨਨੈ ਜ੍ਵਾਨਨੈ ਮੂਛ ਬੰਕੀ[13]। ਚੁਭੈਂ ਚਿੱਤ ਸੱਤ੍ਰਨ ਬਿੱਛੂਨ ਡੰਕੀ[14] ॥੧੧੨॥ ਭਏ ਅੱਗ੍ਰ ਸਾਮੱਗ੍ਰ ਸਰਦਾਰ ਸਿੰਘੈਂ। ਚਢੀ ਭੌਂਹ ਸੌਹੈਂ ਚਲੇ ਚੁੱਕਿ ਡਿੰਘੈਂ[15]। ਸਜੇ ਅੰਗ ਸੰਜੋਇ ਆਖੰਡ ਮੰਡੇ[16]। ਧਰੇ ਪਾਨ ਕੋਦੰਡ ਔ ਬਾਨ ਚੰਡੇ[17] ॥੧੧੩॥ ਕਿਸੀ ਕੈ

---

[1]ਕ੍ਰੋਧਵਾਨ ਹੋ ਕੇ। [2]ਦੁਖੀ ਮਨ ਵਾਲਾ ਹੋ ਕੇ। [3]ਕਿਹਾ। [4]ਗੁੱਸੇ ਹੋ ਕੇ ਜੰਗ ਵਿੱਚ ਜਾ ਵੜਿਆ। [5][ਛੱਤ੍ਰੀ] ਸਿੰਘ [ਛਕੇ ਛੋਭਿ] ਗੁੱਸੇ 'ਚ ਭਰੇ [ਛਿਤੈ] ਧਰਤੀ ਖੋਹਣਾ ਚਾਹੁੰਦੇ ਹਨ। [6]ਗੁੱਸੇ ਵਾਲੇ ਤੇ ਮੁੱਛਾਂ ਵਾਲੇ। [7][ਚੁਟੈਲੇ] ਚੋਟ ਲਾ ਕੇ ਤੇ [ਜੁਰੈਲੇ] ਲੜ ਕੇ (ਸਿੰਘ) ਵੈਰ ਲੈਣਾ ਚਾਹੁੰਦੇ ਹਨ। [8][ਤਰਾਰੇ] ਨਸ਼ੇ ਦੀ ਅਖੰਡ ਲਹਿਰ। [9]ਹੱਥਾਂ ਨੂੰ ਉਤਾਂਹ ਕਰਕੇ। [10]ਤੇਜ ਨਾਲ ਚਮਕਦੇ ਮੱਥੇ ਸੂਰਜ ਵਾਂਗ ਤਪਦੇ ਹਨ। [11]ਮਸਤ ਨੇਤ੍ਰ ਜੋਤ ਵਾਂਗ ਜਗਮਗ ਕਰਦੇ ਜਗਦੇ ਹਨ। [12]ਮਾਨੋਂ ਸ਼ਿਵ ਦੀ ਨਿਗਾਹ ਨਾਲੋਂ ਵੀ ਤੇਜ਼ ਤੇ ਗਰਮ ਹਨ। [13]ਜਵਾਨਾਂ ਦੇ ਮੁਖ ਉੱਪਰ ਟੇਢੀਆਂ ਮੁੱਛਾਂ ਸਜਦੀਆਂ ਹਨ। [14]ਬਿੱਛੂ ਦੇ ਡੰਗ ਵਾਂਗ ਵੈਰੀਆਂ ਦੇ ਚਿੱਤ ਨੂੰ ਚੁਭਦੀਆਂ ਹਨ। [15]ਸਾਹਮਣੇ ਨੂੰ ਭ੍ਰਵੱਟੇ ਚੜ੍ਹੇ ਹੋਏ ਕਦਮ ਚੁੱਕ ਕੇ ਚਲ ਪਏ। [16][ਅਖੰਡ] ਲਗਾਤਾਰ ਅੰਗਾਂ 'ਚ ਸੰਜੋਆਂ ਸਜਾਈਆਂ ਹੋਈਆਂ [ਮੰਡੇ] ਫਬ ਰਹੀਆਂ ਹਨ। [17]ਹੱਥਾਂ ਵਿੱਚ ਧਨੁਸ਼ ਤੇ ਤਿੱਖੇ ਤੀਰ ਪਕੜੇ ਹੋਏ ਹਨ। *ਤਿੰਨਾਂ ਹੀ ਐਡੀਸ਼ਨਾਂ 'ਚ ਪਾਠ 'ਊਟ' ਛਪਿਆ ਹੋਇਆ ਹੈ, ਪਰ ਅਸਾਂ 'ਊਚ' ਸ਼ੁੱਧ ਜਾਣ ਕੇ ਛਾਪਿਆ ਹੈ।

ਹਬੀ ਸੈਹਬੀ ਯੌਂ ਝਮੱਕੈ[1]। ਨਿਸਾ ਸਾਮਨੀ ਦਾਮਨੀ ਜਯੋਂ ਦਮੱਕੈ[2]। ਕਿਸੀ ਪੈ ਬਿਹਾਨੀ ਕ੍ਰਿਪਾਨੀ ਪ੍ਰਕਾਸ਼ੈ[3]। ਕਲਾ ਕਾਲਕਾ ਕੀ ਮਨੋ ਬਿੱਸ੍ਵ ਗ੍ਰਾਸੈ[4] ॥੧੧੪॥ ਬਰੱਛੀ ਤਿਰੱਛੀ ਬਿਲੱਛੀ ਲਹਾਹੈ[5]। ਪ੍ਰਲੈ ਕਾਲ ਕੀ ਜ੍ਵਾਲ ਕੀ ਜਯੋਂ ਕਲਾ ਹੈ[6]। ਕਹੂੰ ਲੈ ਕਟਾਰੀ ਕਰਾਰੀ ਉਭਾਰੀ[7]। ਮਨੋ ਆਜ ਹੀ ਜਾਢ ਕਾਲੈਂ ਉਖਾਰੀ ॥੧੧੫॥ ਕਿਨੋ ਨੇ ਧਰੇ ਲੋਹ ਦੰਡੇ ਪ੍ਰਚੰਡੇ[8]। ਘਨੇ ਮਾਰਿ ਦੂਰਾਨਿ ਕੇ ਮੂੰਡ ਛੰਡੇ[9]। ਕਿਤੈ ਚੱਕ੍ਰ ਬੱਕ੍ਰੈਂ ਤਜੈਂ ਅੱਕ੍ਰ ਅੱਕ੍ਰੈਂ[10]। ਕਰੈਂ ਚੀਰਿ ਸਾਰੀਰ ਸੋ ਡੱਕ੍ਰਡੱਕ੍ਰੈਂ[11] ॥੧੧੬॥ ਕਹੂੰ ਮਾਰ ਫਰਸੇ[12] ਕਢੈਂ ਮਾਰਿ ਧਰ ਸੈਂ[13]। ਪਰੇ ਤੁੱਥ ਮੁੱਥੰ ਕਟੇ ਅੰਗ ਦਰਸੈ[14]। ਕਢੀ ਤੇਗ ਬੇਗੰ ਕਿਤੈ ਯੌਂ ਝਮੱਕੈ[15]। ਮਨੋ ਕਾਲ ਕੀ ਜੀਹ ਭੁਖੀ ਲਪੱਕੈ[16] ॥੧੧੭॥ ਕਿਤੈ ਮਾਰ ਕੈ ਸਾਰ ਕੇ[17] ਸੋ ਗੁਲੇਲੇ। ਸੁਟੈਂ ਭੰਨ ਕੈ ਤੰਨ ਕੋ ਭੂਮ ਮੇਲੇ। ਕਹੂੰ ਮੌਤ ਲੈ ਖੰਜਰੀ ਮੰਜਰੀ ਸੀ[18]। ਹਤੈ, ਬਜ੍ਰ ਕੇ ਗਰਬ ਕੋ ਗੰਜਰੀ ਸੀ[19] ॥੧੧੮॥ ਹਿਤੈਂ ਸਮਰ ਜੋ ਕਮਰ ਮੈਂ ਤੂਨ ਕੱਸੇ[20]। ਮਨੋ ਮੌਤ ਕੀ ਪੌਧ ਕੇ ਖੇਤ ਲੱਸੇ[21]। ਤਚੈਂ ਤੀਰ ਤੀਖੇ ਮਨੋ ਨਾਗ ਪੱਛੀ[22]। ਫਿਰੈਂ ਫੂੰਕਤੇ ਕਾਲ ਕਾਰਾਲ ਲੱਛੀ[23] ॥੧੧੯॥ ਲਸੈ ਧਾਰ ਦੋਧਾਰ ਕੀ ਯੌਂ ਫੁਰੀ ਹੈ[24]। ਮਨੋ ਸ੍ਯਾਮ ਮੇਘੈਂ ਜੁਰੀ ਬੀਜਰੀ

---

[1]ਕਿਸੇ ਦੇ ਹੱਥ ਵਿੱਚ ਬਰਛੀ ਐਉਂ ਚਮਕਦੀ ਹੈ। [2]ਸਾਉਣ ਦੀ ਰਾਤ ਨੂੰ ਜਿਵੇਂ ਬਿਜਲੀ ਚਮਕਦੀ ਹੈ। [3]ਕਿਸੇ ਪਾਸ [ਬਿਹਾਨੀ] ਨੰਗੀ ਕ੍ਰਿਪਾਨ ਚਮਕਦੀ ਹੈ। [4]ਮਾਨੋਂ ਕਾਲਿਕਾ ਦੀ ਸ਼ਕਤੀ ਸੰਸਾਰ ਨੂੰ ਗ੍ਰਸਣਾ ਚਾਹੁੰਦੀ ਹੈ। [5]ਤਿੱਖੀਆਂ ਬਰਛੀਆਂ [ਬਿਲੱਛੀ]ਅਣੋਖੀਆਂ[ਲਹਾਹੈ] ਚਮਕਦੀਆਂ ਹਨ। [6]ਜਿਵੇਂ ਪਰਲੋ ਦੇ ਸਮੇਂ ਦੀਆਂ ਅੱਗ ਦੀਆਂ [ਕਲਾ] ਲਾਟਾਂ ਹੁੰਦੀਆਂ ਹਨ। [7]ਕਿਸੇ ਨੇ [ਕਰਾਰੀ] ਤਿੱਖੀ ਕਟਾਰ ਲੈ ਕੇ ਉੱਗ੍ਰੀ ਹੋਈ ਹੈ। [8]ਭਾਰੇ। [9]ਮਾਰ ਕੇ ਬਹੁਤੇ ਦੁਰਾਨੀਆਂ ਦੇ ਸਿਰ [ਛੰਡੇ] ਭੰਨ ਸੁੱਟੇ। [10]ਕਿਤੇ ਆਕੜ ਆਕੜ ਕੇ ਟੇਢੇ ਚੱਕ੍ਰ ਛੱਡਦੇ ਹਨ। [11]ਟੋਟੇ ਟੋਟੇ। [12]ਕੁਹਾੜੇ। [13]ਧਰਤੀ ਦੇ ਵਿੱਚ ਦੀ। [14]ਵੱਢੇ ਟੁੱਕੇ ਪਏ ਹਨ, ਕੱਟੇ ਹੋਏ ਅੰਗ ਦਿਸਦੇ ਹਨ। [15]ਚਮਕਦੀ ਹੈ। [16]ਖਾਣ ਨੂੰ ਝਪਟ ਮਾਰਦੀ ਹੈ। [17]ਲੋਹੇ ਦੇ। [18]ਕਿਤੇ ਮੌਤ [ਮੰਜਰੀ] ਕੋਮਲ ਸਿੱਟੇ ਵਰਗੀ [ਖੰਜਰੀ] ਛੋਟੀ ਕਟਾਰ ਲੈ ਕੇ। [19]ਮਾਰਦੀ ਹੈ ਜੋ ਬੱਜਰ ਦੇ ਹੰਕਾਰ ਨੂੰ ਨਾਸ ਕਰਦੀ ਹੈ। [20]ਜੰਗ ਵਾਸਤੇ ਲੱਕ ਵਿੱਚ ਜੋ ਭੱਥੇ ਕੱਸੇ ਹੋਏ ਹਨ। [21]ਜਾਣੋ ਮੌਤ ਦੀ [ਪੌਧ] ਪਨੀਰੀ ਦੇ ਖੇਤ ਚਮਕਦੇ ਹਨ। [22]ਤਿੱਖੇ ਤੀਰ ਛੱਡਦੇ ਹਨ, ਮਾਨੋਂ ਖੰਭਾਂ ਵਾਲੇ ਸੱਪ ਹਨ। [23]ਲੱਖਾਂ ਹੀ ਭਿਆਨਕ ਕਾਲ ਫੁੰਕਾਰੇ ਮਾਰਦੇ ਫਿਰਦੇ ਹਨ। [24][ਦੋ-ਧਾਰ] ਖੰਡਿਆਂ ਦੀਆਂ ਧਾਰਾਂ ਚਮਕਦੀਆਂ ਦੀ (ਮੈਨੂੰ) ਐਉਂ (ਉਪਮਾ) ਫੁਰੀ ਹੈ।

ਹੈ[1]। ਦਿਪੈਂ ਰੋਸ ਕੈ ਜੋਸ਼ ਆਂਖੇਂ ਰੁਖੀ ਹੈਂ[2]। ਕਢੀ ਕੋਹ ਪੈ ਪੁੰਜ ਜ੍ਵਾਲਾ
ਮੁਖੀ ਹੈਂ[3] ॥੧੨੦॥ ਦਿਪੈ ਪੀਤ ਊਚੀ ਗੁਰੂ ਕੀ ਧੁਜਾ ਹੈ[4]। ਮਨੋ ਕਾਲ ਕੀ
ਘੋਰ ਘੂਮੈ ਭੁਜਾ ਹੈ[5]। ਇਤੈ ਉੱਤ ਦੌਰੈਂ ਘਨੇ ਤੇਜ ਤਾਜੀ[6]। ਜਿਨੈ ਗੌਨ ਕੋ
ਪੌਨ ਤੀਖੀ ਬਿਲਾਜੀ[7] ॥੧੨੧॥ ਛੁਟੈ ਆਨ ਸਿੰਘਾਨ ਕੇ ਰਾਮ-ਜੰਗੇ[8]। ਸਰੰ
ਸੈਹਥੀ ਸੇਲ ਖੰਡੇ ਅਭੰਗੇ[9]। ਪਰਯੋ ਜੰਗ ਗਾਢਾ ਤਬੈ ਜੋਰਿ ਘੋਰੈ[10]। ਭਿਰੈਂ
ਬੀਰ ਬਾਂਕੇ ਉਭੈ ਓਰ ਜੋਰੈਂ ॥੧੨੨॥ ਬਕੈਂ ਮਾਰ ਮਾਰੰ ਥਕੈਂ ਨਾਹਿੰ ਝੱਕੈਂ।
ਧਕਾ ਧੱਕ ਡੋਲੈਂ[11] ਭਰੇ ਰੋਸ ਤੱਕੈਂ। ਕਰਾਚੋਲ[12] ਬਾਹੈਂ ਲਰੈਂ ਢੂਕ ਢੂਕੈਂ।
ਜਰਾ ਨਾ ਕਰੱਕੈਂ[13] ਕਰੈਂ ਟੂਕ ਟੂਕੈਂ ॥੧੨੩॥ ਘਨੇ ਰਾਮ-ਜੰਗੇ ਕੜਾ ਕਾੜ
ਛੱਡੈਂ। ਤਿਖੇ ਤੀਰ ਸਾਰੀਰ ਤੈ ਚੀਰਿ ਕੱਢੈਂ। ਦੜਾ ਦਾੜ ਡਿੱਗੈਂ ਧਰਾ
ਅੱਸ੍ਵ ਜ੍ਵਾਨੰ। ਉਭੈ ਓਰ ਜੂਝੈਂ ਤਬੈ ਭੂਰ-ਖਾਨੰ[14] ॥੧੨੪॥ ਚਢੀ ਲੁੱਥ ਪੈ
ਲੁੱਥ ਆਗੁੱਥ ਜੁੱਥੈਂ[15]। ਕਹੈ ਕੌਨ ਜੈਸੋ ਮਚਯੋ ਖੇਤ ਉਥੈਂ[16]। ਮਚਯੋ ਸ੍ਰੋਨ
ਕੇਰੋ ਧਰਾ ਵੀਚ ਕੀਚੈਂ[17]। ਛਕੈਂ ਜੋਗਨੀ ਸ੍ਰੋਨਤੈ ਸੀਂਚ ਸੀਚੈਂ[18] ॥੧੨੫॥
ਨਚੈਂ ਭੈਰਵੀ ਭੂਤ ਬੈਤਾਲ[19] ਪ੍ਰੇਤੈਂ। ਤਚੈਂ ਆਨਿ ਭੈਆਨਕੈਂ ਨਾਦ ਖੇਤੈਂ[20]।
ਫਿਰੈਂ ਸ੍ਵਾਨ ਸ੍ਰਿੰਗਾਲ ਔ ਗੀਧ ਪੱਖੀ[21]। ਚਰੈਂ ਮਾਸ ਆਨੇਕ-ਧਾ ਮਾਸ-
ਭੱਖੀ[22] ॥੧੨੬॥ ਬਜੈਂ ਬਾਦ-ਮਾਰੂ[23] ਦੁਹੂੰ ਓਰ ਭਾਰੀ। ਸੁਨੈ ਕਾਇਰੰ ਜੋ
ਲਰੈਂ ਹ੍ਵੈ ਅਗਾਰੀ। ਮਹਾਂ ਜੰਗ ਗਾਢਾ ਪਰਯੋ ਘੋਰ ਭਾਰੀ। ਲਰੈਂ ਬੀਰ ਬਾਂਕੇ

---

[1]ਮਾਨੋ ਕਾਲੇ ਬੱਦਲਾਂ ਵਿੱਚ ਬਿਜਲੀ ਇਕੱਠੀ ਹੋਈ ਹੋਈ ਹੈ। [2]ਗੁੱਸੇ ਤੇ ਜੋਸ਼ ਨਾਲ ਰੁੱਖੀਆਂ ਅੱਖਾਂ ਐਉਂ ਚਮਕਦੀਆਂ ਹਨ। [3]ਮਾਨੋ ਪਹਾੜ ਉਪਰੋਂ ਬਹੁਤੀਆਂ [ਜ੍ਵਾਲਾਮੁਖੀ] ਅੱਗ ਦੀਆਂ ਲਾਟਾਂ ਕੱਢੀਆਂ ਹਨ। [4]ਗੁਰਾਂ ਦਾ ਉੱਚਾ ਪੀਲਾ ਨਿਸ਼ਾਨ ਸਾਹਿਬ ਚਮਕਦਾ ਹੈ। [5]ਜਾਣੋ ਕਾਲ ਦੀ ਭਿਆਨਕ ਬਾਂਹ ਹਿਲ ਰਹੀ ਹੈ। [6]ਘੋੜੇ। [7]ਜਿਨ੍ਹਾਂ ਦੇ ਚੱਲਣ ਨੂੰ (ਦੇਖ ਕੇ) ਤਿੱਖੀ ਹਵਾ ਵੀ ਬਹੁਤ ਸ਼ਰਮਿੰਦਾ ਹੋ ਰਹੀ ਹੈ। [8]ਬੰਦੂਕਾਂ। [9]ਲਗਾਤਾਰ। [10]ਜ਼ੋਰ ਦਾ ਤੇ ਭਿਆਨਕ। [11]ਇਕੱਲੇ ਇਕੱਲੇ ਫਿਰਦੇ ਹਨ। [12]ਤਲਵਾਰ। [13]ਥੋੜੀ ਵੀ ਗਿਲਾਨੀ ਨਹੀਂ ਕਰਦੇ। [14]ਬਹੁਤੇ ਪਠਾਣ। [15]ਬਹੁਤੀਆਂ ਆਪਸ ਵਿੱਚ ਗੁੰਦੀਆਂ ਗਈਆਂ। [16]ਜੈਸਾ ਉੱਥੇ ਜੰਗ ਹੋਇਆ। [17]ਚਿੱਕੜ। [18]ਲਹੂ ਇਕੱਠਾ ਕਰ ਕਰਕੇ। [19]ਇਕ ਭੂਤ ਜਾਤੀ। [20]ਜੰਗ ਮੈਦਾਨ ਵਿੱਚ ਆ ਕੇ ਭਿਆਨਕ ਸ਼ਬਦ ਬੋਲਦੇ ਹਨ। [21]ਕੁੱਤੇ, ਗਿਦੜ, ਪੰਛੀ ਤੇ ਗਿਰਝ ਆਦਿ। [22]ਮਾਸ ਖਾਣੇ (ਜਾਨਵਰ) ਅਨੇਕ ਤਰ੍ਹਾਂ ਦਾ ਮਾਸ ਖਾਂਦੇ ਹਨ। [23]ਜੰਗੀ ਵਾਜੇ।

ਹਕਾਰੈਂ ਹਕਾਰੀ[1] ॥੧੨੭॥ ਧਸ੍ਯੋ ਸ਼ਾਹਿ-ਖੈਰਾ ਜਥੇਦਾਰ ਭਾਰਾ । ਜਿਸੈ ਕੱਦ ਬੇਹੱਦ ਥਾ ਜ੍ਯੋਂ ਮੁਨਾਰਾ । ਹੁਤੇ ਗਿਲਜਯੋਂ ਮੈਂ ਗਿਨਯੋਂ ਬੀਰ ਬਾਂਕਾ । ਅਸ੍ਵ ਛੇੜਿ ਆਗੇ ਬਢ੍ਯੋ ਪਾਇ ਹਾਂਕਾ[2] ॥੧੨੮॥ ਕਹਾਂ ਸਿੰਘ ਜੱਸਾ ਹਰੀ ਹੈ ਕਪੂਰੋ । ਕਹਾਂ ਸ਼ਯਾਮ ਸਿੰਘੰ ਹਰੀ ਸਿੰਘ ਸੂਰੋ । ਸੁਧਾ ਸਿੰਘ ਜੈ ਸਿੰਘ ਕੋਸ਼ਾਲ ਸ਼ੇਰੈਂ[3] । ਲਰੈਂ ਕ੍ਯੋਂ ਨ ਮੋ ਸੋਂ ਅਬੀ ਹ੍ਵੈ ਅਗੇਰੈਂ ॥੧੨੯॥ ਸੁਨ੍ਯੋ ਪੈਜ-ਗਢੀਏ ਕਰਮ ਸਿੰਘ ਨੈ ਯੌਂ । ਰਿਸੈ ਕੈ ਕਹ੍ਯੋ ਖਾਨ ਪੈ ਆਨ ਕੈ ਯੌਂ । ਅਹੋ ਮੀਰ ਸੰਭਾਰ ਸਾਰੀਰ ਚਾਹੀ[4] । ਕਰੋ ਵਾਰ ਪਹਿਲੇ ਰਹੈ ਹੌਸ[5] ਨਾਂਹੀਂ ॥੧੩੦॥ ਬਲੀ ਬੀਰ ਬਾਂਕੇ ਉਭੈ ਅੱਸਵਾਰੈਂ । ਮਢੇ ਥੇ ਸੰਜੋਐਂ ਜਿਨੈ ਅੰਗ ਸਾਰੈਂ । ਦੁਹੂੰ ਨੈਨ ਮੈ ਨੈਨ ਥੇ ਐਨ ਦੀਨੇ । ਚਿਤੈਂ ਬਾਘ ਭੂਖੇ ਮਨੋ ਮਾਰ ਚੀਨੇ[6] ॥੧੩੧॥ ਨ ਅੱਖੈਂ ਝਮੱਕੈਂ ਫਰੱਕੈਂ ਨ ਅੰਗਾ । ਚਹੈ ਏਕ ਕੋ ਦੂਸਰੋ ਕੀਨ ਭੰਗਾ । ਤਬੈ ਕੋਪ ਖੈਰੇ-ਸ਼ਹੈਂ ਬ੍ਵਾਰ ਕੀਨੋ । ਗੁਰੂ ਹਾਥ ਦੈ ਸਿੰਘ ਕੋ ਰਾਖ ਲੀਨੋ ॥੧੩੨॥ ਪੁਨਾ ਸਿੰਘ ਜੀ ਕੋਪਿ ਸੰਭਾਰ ਓਜੈਂ[7] । ਦਯੋ ਸ਼ਾਹਿ ਕੇ ਸੀਸ ਪੈ ਤੇਗ ਬੋਝੈਂ[8] । ਕਟ੍ਯੋ ਟੋਪ ਮੂੰਡੰ ਧਰੰ ਬਾਜ ਤਾਂਹੈਂ[9] । ਧਰਾ ਮੈਂ ਧਸੱਕੀ ਗਈ ਕੋਲ ਪਾਹੈਂ[10] ॥੧੩੩॥ ਗਿਰ੍ਯੋ ਭੂਮਿ ਮੈਂ ਝੂਮ ਕੈ ਜ੍ਯੋਂ ਮੁਨਾਰਾ । ਮਨੋਂ ਇੰਦ੍ਰ ਕੇ ਬੱਜ੍ਰ ਗਿਰ ਤੋਰ ਡਾਰਾ । ਗਜ੍ਯੋ ਸਿੰਘ ਫਾਲੰਗ ਦੈ[11] ਕਿੱਲ-ਕਾਰੀ । ਜਿਮੈ ਮਾਰਿ ਮਿਰਗਿੰਦ ਗਾਜਿੰਦ ਭਾਰੀ[12] ॥੧੩੪॥ ਬਰੈਂ ਬਾਰ[13] ਦੂਰਾਨੀਆਂ ਕੋ ਤਰੱਜ੍ਯੋ[14] । ਜਥੇਦਾਰ ਹਾਰਾਵਲੈ-ਖਾਂ[15] ਗਰੱਜ੍ਯੋ । ਅਯੋ ਕੋਪ ਕੈ ਕੇਹਰੀ ਪੈ[16] ਗਿਲਿੱਜਾ । ਹਨੂਮਾਨ ਪੈ ਜ੍ਯੋਂ ਘਟੰਕਾਨ ਖਿੱਜਾ[17] ॥੧੩੫॥ ਉਭੈ ਬੀਰ ਜੁੱਟੇ ਮਹਾਂ ਰੋਹ ਮੱਤੇ । ਭਿਰੇ ਖ਼ੂਬ ਸੂਰੇ ਹਿਤੈਂ ਦੀਨ ਤੱਤੇ[18] ।

[1]ਵੰਗਾਰ ਵੰਗਾਰ ਕੇ । [2]ਅਵਾਜ਼ ਮਾਰ ਕੇ । [3]ਕੁਸ਼ਾਲ ਸਿੰਘ । [4]ਹੇ ਮੀਰ ! ਜੇ ਤੂੰ ਆਪਣੇ ਸਰੀਰ ਦੀ ਸੰਭਾਲ ਚਾਹੁੰਦਾ ਹੈਂ । [5]ਪਛਤਾਵਾ । [6]ਮਾਨੋ [ਮਾਰ] ਸ਼ਿਕਾਰ ਨੂੰ ਦੇਖ ਕੇ ਭੁੱਖੇ ਸ਼ੇਰ ਦੇਖਦੇ ਹਨ । [7]ਬਲ । [8]ਭਾਰ । [9](ਤਲਵਾਰ)ਤਿਸ (ਖੈਰੇ ਸ਼ਾਹ ਦਾ) ਟੋਪ, ਸਿਰ, ਧੜ ਤੇ ਘੋੜਾ ਕੱਟ ਕੇ । [10]ਧਰਤੀ ਵਿੱਚ ਧਸ ਗਈ ਤੇ ਬਰਾਹ ਕੋਲ ਚਲੀ ਗਈ । [11]ਛਾਲ ਮਾਰ ਕੇ । [12]ਜਿਵੇਂ ਸ਼ੇਰ ਭਾਰੀ ਹਾਥੀ ਨੂੰ ਮਾਰ ਕੇ । [13]ਬਾਰ ਬਾਰ । [14]ਤਾੜਿਆ । [15]ਨਾਮ । [16](ਕਰਮ) ਸਿੰਘ ਉੱਪਰ । [17]ਕੁੰਭ-ਕਰਨ ਖਿਝਿਆ । [18](ਆਪੋ ਆਪਣੇ) ਧਰਮ ਵਾਸਤੇ ਗਰਮ ਹੋ ਕੇ ।

ਭਏ ਅੰਗ ਭੰਗੈਂ ਲਰੇ ਢੂਕ ਢੂਕੈਂ । ਗਿਰੇ ਏਕ ਹੀ ਬਾਰ ਹ੍ਵੈ ਟੂਕ ਟੂਕੈਂ ॥੧੩੬॥ ਭਏ ਮੋਖ ਭਾਗੀ ਗਏ ਤੀਰ ਈਸੈਂ[1] । ਇਸੀ ਭਾਂਤਿ ਜੂਝੇ ਕਈ ਬੀਰ ਦੀਸੈਂ। ਦੁਹੂੰ ਓਰ ਸੈਨਾ ਤਬੈ ਬੋਲਿ ਹੱਲਾ। ਬਕੈਂ ਯਾ ਅਲੀ ਯਾ ਅਲੀ ਐਲ ਅੱਲਾ[2] ॥੧੩੭॥ ਝੁਕੇ ਸਿੰਘ ਆਕਾਲ ਆਕਾਲ ਕੈ ਕੈ । ਧਸੇ ਓਰ ਦੋਨੋ ਦੁਹੂੰ ਮੱਧ ਧੈ ਕੈ[3] । ਭਏ ਹੱਥ ਵੱਥੈ[4] ਚਲੇ ਬੇਗ ਖੰਡੇ। ਜਮੰਦਾਢ[5] ਸੇਲੇ ਸਫਾ-ਜੰਗ[6] ਦੰਡੇ[7] ॥੧੩੮॥ ਗਦਾ ਗੁਰਜ[8] ਛੋਹੀ[9] ਚਲੈਂ ਚੱਕ੍ਰ ਚੰਡੇ[10]। ਘਨੇ ਅਸ੍ਵ ਜ੍ਵਾਨੰ ਉਭੇ ਓਰ ਖੰਡੇ[11] । ਚਲੀ ਤੇਗ ਸਿੰਘਾਨ ਕੀ ਬੇਗ ਐਸੇ। ਘਨੀ ਊਪ ਆਵੈਂ ਕਹੋਂ ਸੱਭਿ ਕੈਸੇ[12] ॥੧੩੯॥ ਕਬਿੱਤ ॥ ਬਾਘਨੀ ਸੀ ਨਾਗਨੀ ਸੀ ਦਾਵਾਨਲ ਆਗਨੀ ਸੀ, ਲਾਗਨੀ ਸੀ ਡੀਠਕਾਰੀ ਕਾਗਨੀ ਸੀ ਘੇਰੈਂ ਹੈ[13] । ਡਾਕਨੀ ਸੀ ਸਾਕਨੀ ਸੀ ਜਮ ਕੀ ਜਮਾਤਨੀ ਸੀ, ਘਾਤਨੀ ਸੀ ਦੁੱਜਨ ਨਿਪਾਤਨੀ ਅਰੇਰੈਂ ਹੈ[14] । ਦਾਨਵੀ ਸੀ ਜਾਨਵੀ ਸੀ ਦੁਰਗਾ* ਸੀ ਗਜਾਨ ਹਰੀ, ਮੌਤ ਮੰਜਰੀ ਸੀ ਬੀਜਰੀ ਸੀ ਚਮਕੇਰੈ ਹੈ[15]। ਕਾਲ ਕੀ ਛਰੀ

---

[1]ਮੁਕਤੀ ਦੇ ਹੱਕਦਾਰ ਹੋ ਕੇ ਈਸ਼ਰ ਪਾਸ ਚਲੇ ਗਏ। [2]ਅਲੀ ਅਲੀ ਬੋਲਦੇ ਹਨ ਤੇ ਅੱਲਾ ਅੱਲਾ ਦਾ [ਐਲ] ਸ਼ੋਰ (ਪਾਉਂਦੇ ਹਨ।) [3]ਦੋਵੇਂ ਦਲ ਦੋਹੀਂ ਪਾਸੀਂ ਦੌੜ ਕੇ ਵਿੱਚ ਜਾ ਧਸੇ। [4]ਹੱਥੋ-ਪਾਈ ਹੋ ਪਏ। [5]ਕਟਾਰਾਂ। [6]ਟਕੂਏ। [7]ਮੁਦਗਰ, ਮੂਸਲ। [8]ਗਦਾ ਵਰਗਾ ਲੋਹੇ ਦਾ ਸ਼ਸਤ੍ਰ। [9]ਛਵ੍ਹੀਆਂ। [10]ਤਿੱਖੇ। [11]ਟੁਕੜੇ ਟੁਕੜੇ ਹੋ ਗਏ। [12](ਖਾਲਸੇ ਦੀ ਤਲਵਾਰ ਦੀਆਂ) ਬਹੁਤ ਉਪਮਾਵਾਂ ਆਉਂਦੀਆਂ ਹਨ ਸਾਰੀਆਂ ਕਿਸ ਤਰ੍ਹਾਂ ਕਹਾਂ। [13](ਖਾਲਸੇ ਦੀ ਤਲਵਾਰ ਮਾਰਨ ਨੂੰ) ਸ਼ੇਰਨੀ ਵਰਗੀ, (ਡੰਗਣ ਨੂੰ) ਸਪਣੀ ਵਰਗੀ, (ਸਾੜਨ ਨੂੰ) ਜੰਗਲ ਦੀ ਅੱਗ ਵਰਗੀ, (ਤਪਾਉਣ ਨੂੰ) ਪ੍ਰਤੱਖ ਅੱਗ ਵਰਗੀ, (ਲੱਗਣ ਨੂੰ) ਨਜ਼ਰ ਵਰਗੀ, ਘੇਰਨ ਨੂੰ ਕਾਂ ਦੀ ਇਸਤ੍ਰੀ ਵਰਗੀ ਹੈ। [14](ਦੁਸ਼ਮਣਾਂ ਦਾ ਕਲੇਜਾ ਕੱਢ ਕੇ ਖਾਣ ਨੂੰ) ਡਾਇਣ ਵਰਗੀ, (ਲਹੂ ਮਿੱਝ ਦਾ ਅਹਾਰ ਕਰਨ ਨੂੰ) [ਸਾਕਣੀ] ਜੋਗਣੀ ਵਰਗੀ, ਬਹੁਤੇ ਦੁਸ਼ਟਾਂ ਨੂੰ ਮਾਰਨ ਵਾਲੀ ਜਮ ਦੀ ਹਮ ਜਮਾਤਣ ਵਰਗੀ ਹੈ, ਵੈਰੀਆਂ ਨੂੰ [ਨਿਪਾਤਨੀ] ਨਾਸ ਕਰਨ ਵਾਲੀ ਹੈ। [15]ਗਿਆਨ ਸਿੰਘ (ਕਹਿੰਦਾ ਹੈ ਖਾਲਸੇ ਦੀ ਤਲਵਾਰ ਵੈਰੀਆਂ ਦੀ ਹਿੰਸਾ ਕਰਨ ਨੂੰ) ਰਾਖਸ਼ੀ ਵਰਗੀ, (ਮੁਕਤ ਕਰਨ ਨੂੰ) [ਜਾਨਵੀ ਸੀ] ਗੰਗਾ ਵਰਗੀ, (ਸਹਾਇਤਾ ਲਈ) ਦੁਰਗਾ ਵਰਗੀ, ਦੁਸ਼ਟਾਂ ਲਈ ਮੌਤ ਦੀ [ਮੰਜਰੀ] ਕੂੰਬਲ ਵਰਗੀ ਹੈ ਤੇ ਬਿਜਲੀ ਵਾਂਗ ਚਮਕਦੀ ਹੈ।

*'ਦੁਰਗਾ' ਪਾਠ ਦਿੱਲੀ ਐਡੀਸ਼ਨ ਦਾ ਹੈ, ਅੰਮ੍ਰਿਤਸਰ ਐਡੀਸ਼ਨ 'ਚ ਪਾਠ 'ਦੇਵੀ' ਛਪਿਆ ਹੋਇਆ ਹੈ।

ਸੀ ਕਹਿਰ ਜ਼ਹਿਰ ਕੀ ਭਰੀ ਸੀ, ਮਹਾਂ-ਕਾਲ ਕੀ ਘਰੀ ਸੀ ਖਾਲਸੇ ਕੀ ਸ਼ਮਸ਼ੇਰੈ ਹੈ[1] ॥੧੪੦॥ ਆਏ ਕਾਲ ਕਿੰਕਰ ਕਰਾਲ ਕਾਲਕਾ ਸਮੇਤ, ਗੀਧ-ਮਾਲ ਬਿੱਕਰਾਲ ਭੂਤ ਪ੍ਰੇਤ ਕੰਤ ਕੋ[2] । ਭੈਰੋਂ ਭੂਤ ਜੋਗਨੀ ਜਮਾਤ ਸਜ਼ਾਰ ਸ੍ਵਾਨ ਕਾਕ, ਨਾਰਦ ਖਵੀਸ ਔ ਬੈਤਾਲ ਜਾਲ ਜੰਤ ਕੋ[3] । ਖਾਨ ਪਾਨ ਪਾਇ ਕੈ ਸੁ ਇੱਛਤ ਮਚਾਇ ਧੂਮ, ਅੱਛਰੀ ਅਕਾਸ ਆਇ ਪਾਇ ਬੀਰ ਕੰਤ ਕੋ[4] । ਬਨਚਰ ਨਭਚਰ ਥਲਚਰ ਮੋਦਿ ਭਰਿ, ਆਸਿਖਾ ਉਚਾਰਿ ਜਾਤਿ ਖਾਲਸੇ ਬਿਅੰਤ ਕੋ[5]॥੧੪੧॥ਸ੍ਵੈਯਾ॥ ਜੰਗ ਅਭੰਗ ਮਚਯੋ ਜੁਗ ਓਰ, ਸੁ ਚਾਹਵ ਜੀਤ ਕੈ ਆਹਵ ਕੇਤੀ[6]। ਸਿੰਘ ਕਪੂਰ ਕੇ ਹੂੰਕਤ ਹੀ[7], ਫਿਰ ਪੰਥ ਪਰਯੋ ਸਭਿ ਹੀ ਝੁਕਿ ਛੇਤੀ। ਮਾਰ ਧਰੀ ਨ ਸੰਭਾਰ ਕਰੀ, ਬਹੁ ਤੇਗ ਤੁਫੰਗ ਖਤੰਗਨ ਸੇਤੀ[8]। ਹਾਨਿ ਦੁਰਾਨਿਨ ਸੈਨ ਦਲੀ, ਜਨੁ ਮੱਤ ਗਜਿੰਦਨ ਪੋਸਤ ਖੇਤੀ[9] ॥੧੪੨॥ ਉੱਧਤ ਬੀਰ ਬਲੀ ਅਤਿ ਕ੍ਰੁੱਧਤ, ਜੁੱਧਤ ਹੈਂ ਰਨ ਮੈਂ ਪ੍ਰਨ ਰੋਪੀ[10] । ਆਨਨ ਨਾਹਿ ਕਜੈਂ ਨ ਭਜੈਂ, ਗਰੱਜੈਂ ਤਰਜੈਂ ਨ ਰਜੈਂ ਲਰਿ

---

[1](ਦੁਸ਼ਮਣਾਂ ਨੂੰ ਅੱਗੇ ਲਾਉਣ ਨੂੰ) ਕਾਲ ਦੀ ਛਟੀ ਵਰਗੀ, (ਦੁਸ਼ਟਾਂ ਦੇ ਫੇਫੜੇ ਪਾੜਨ ਨੂੰ) ਕਹਿਰ ਭਰੀ ਜ਼ਹਿਰ ਵਰਗੀ (ਸੰਘਾਰ ਕਰਨ ਨੂੰ) [ਮਹਾ ਕਾਲ] ਵਾਹਿਗੁਰੂ ਦੀ [ਘਰੀ] ਘੜੀ ਭਾਵ ਸੰਘਾਰ ਸ਼ਕਤੀ [ਸੀ] ਵਰਗੀ ਖਾਲਸੇ ਦੀ ਤਲਵਾਰ ਹੈ। [2]ਭਿਆਨਕ ਕਾਲ ਦੇ ਦਾਸ, ਗਿਰਝਾਂ ਦੀਆਂ ਡਾਰਾਂ, ਭਿਆਨਕ ਭੂਤ, [ਪ੍ਰੇਤ ਕੰਤ] ਸ਼ਿਵ, ਕਾਲਿਕਾ ਸਮੇਤ ਆਏ। [3]ਭੈਰੋਂ, ਭੂਤ, ਜੋਗਣੀਆਂ ਦੀ ਜਮਾਤ, ਗਿਦੜ, ਕੁੱਤੇ, ਕਾਂ, ਨਾਰਦ [ਖਵੀਸ] ਜਿੰਨ ਅਤੇ ਬੇਤਾਲ ਆਪਣੇ ਸਾਰੇ ਜੀਆਂ ਨੂੰ ਨਾਲ ਲੈ ਕੇ (ਆਏ)। [4]ਅਪਛਰਾਂ ਖਾ ਪੀ ਕੇ ਤੇ ਮਨ-ਭਾਉਂਦਾ ਰੌਲਾ ਪਾ ਕੇ ਅਕਾਸ਼ ਤੋਂ ਆ ਕੇ ਸੂਰਮੇ ਪਤੀਆਂ ਨੂੰ [ਪਾਇ] ਪਾਉਂਦੀਆਂ ਭਾਵ ਵਰ ਦੀਆਂ ਹਨ। [5]ਜੰਗਲ 'ਚ ਵਿਚਰਨ ਵਾਲੇ (ਗਿੱਦੜ ਆਦਿ) ਅਕਾਸ਼ 'ਚ ਵਿਚਰਨ ਵਾਲੇ (ਇੱਲਾਂ ਆਦਿ), ਧਰਤੀ ਤੇ ਵਿਚਰਨ ਵਾਲੇ (ਕੁੱਤੇ ਆਦਿ), ਅਨੰਦ ਹੋ ਕੇ ਖਾਲਸੇ ਨੂੰ ਬੇਅੰਤ ਹੀ ਆਸ਼ੀਰ-ਵਾਦਾਂ ਕਹਿੰਦੇ ਜਾਂਦੇ ਹਨ। [6]ਦੋਹਾਂ ਪਾਸਿਆਂ ਤੋਂ ਲਗਾਤਾਰ ਜੰਗ ਹੋਇਆ [ਕੇਤੀ] ਕਿਤਨੇ ਭਾਵ ਸਾਰੇ ਹੀ [ਆਹਵ] ਜੰਗ ਜਿੱਤਣਾ ਚਾਹੁੰਦੇ ਹਨ। [7]ਹੁੰਗਾਰਾ ਮਾਰਦਿਆਂ ਹੀ। [8]ਜਦੋਂ ਬਹੁਤੀਆਂ ਤਲਵਾਰਾਂ, ਬੰਦੂਕਾਂ ਤੇ ਤੀਰਾਂ ਨਾਲ ਮਾਰ ਕੀਤੀ ਤਾਂ ਦੁਸ਼ਮਣ ਸੰਭਲ ਨਾ ਸਕੇ। [9]ਮਾਰ ਕੇ ਦੁਰਾਨੀਆਂ ਦੀ ਫੌਜ ਐਉਂ ਦਲ ਦਿਤੀ, ਮਾਨੋ ਮਸਤ ਹਾਥੀਆਂ ਨੇ ਪੋਸਤ ਦੀ ਖੇਤੀ ਦਲ ਸੁੱਟੀ ਹੈ। [10]ਜੰਗ ਦੇ ਮੈਦਾਨ ਵਿੱਚ ਆਪਣੇ ਪ੍ਰਣ ਅਨੁਸਾਰ [ਰੋਪੀ] ਰੁਕ ਕੇ ਬਲੀ ਸੂਰਮੇਂ ਬਹੁਤੇ ਕਰੋਧ ਨਾਲ [ਉੱਧਤ] ਉੱਚੇ ਹੋ ਕੇ ਜੰਗ ਕਰਦੇ ਹਨ।

ਤੋਪੀ[1] । ਦੋ ਦਿਸ ਤੈ ਰਿਸ ਤੈ ਬਢ ਹੀਂ, ਕਢ ਹੀਂ ਰਵ ਮਾਰਹਿ ਮਾਰ ਸਕੋਪੀ[2] । ਏਕ ਲਟੇ ਬਿਕਟੇ ਭਟ ਲੋਟਤ, ਜਾਨ ਲਬਾਂ ਪਰ ਚਾਹਿ ਜਿਤੋਪੀ[3] ॥੧੪੩॥ਮਾਰਿ ਸਬਾਰ ਅਪਾਰ ਕਰਯੋ ਬਹੁ, ਸਿੰਘਨਿ ਸੈਨ ਕਟੀ ਤੁਰਕਾਨੀ।ਧਾਇ ਜਲੰਧਰ ਜਾਇ ਧਸੇ ਕਿਛ,ਭੂਰ ਬਸੇ ਜਮ-ਲੋਕ ਦੁਰਾਨੀ। ਸਿੰਘਨ ਭੀ ਨਹਿੰ ਦੇਰ ਕਰੀ, ਬਰ ਕੈ ਮਧ ਸ਼ੈਹਰ ਕੈਹਰ ਠਾਨੀ[4] । ਲੂਟ ਕਰੀ ਕਤਲਾਮ ਭਰੀ[5], ਦੁਖ ਮਾਨਿ ਭਗੀ ਤਬਿ ਮੁੱਸਲਮਾਨੀ ॥੧੪੪॥ ਖਾਨ ਬੁਲੰਦ ਪੁਲੰਦ ਨਾਕਾਬਲ[6],ਭਾਗਿ ਸੁ ਕਾਬਲ ਓਰ ਗਯੋ ਹੈ। ਭਾਜਰ ਐਸ ਪਰੀ ਤੁਰਕੈਂ, ਜਿਮ ਉੱਨੀ ਸੈ ਚੌਦਸ ਦਿੱਲੀ ਭਯੋ ਹੈ[7]। ਭੈਣ ਕੋ ਬੀਰ ਨ ਔਰਤ ਕੋ ਪਤਿ, ਮਾਤ ਨ ਤਾਤਹਿ ਪੂਤ ਪਯੋ ਹੈ[8] । ਹਿੰਦੁਨ ਕੀ ਇਕ ਜਿੰਦ ਤਜੀ, ਅਰ ਸ਼ੈਹਰ ਕੈਹਰਿ[9] ਲੂਟ ਲਯੋ ਹੈ ॥੧੪੫॥ ਦੋਹਰਾ ॥ ਨਾਜ਼ਮ ਨਾਸਰ ਅਲੀ ਜੋ, ਹੁਤੋ ਜਲੰਧਰ ਵੀਚ । ਕਿਤਿਕ ਦਿਵਸ ਇਸ ਜੰਗ ਤੈ, ਪਹਿਲੇ ਮਰ ਗਯੋ ਨੀਚ ॥੧੪੬॥ ਚੌਪਈ ॥ ਤਬਿ ਵਡਭਾਗ ਸਿੰਘ ਰਿਸ ਕੈ ਕੈ। ਹੁਕਮ ਫੇਰ ਯੌਂ ਪੰਥਹਿ ਦੈ ਕੈ । ਕਬਰੋਂ ਨਾਸਰ-ਅਲੀ ਕਢਾਯੋ। ਪਾਇ ਆਗ ਕੇ ਬੀਚ ਸੜਾਯੋ॥੧੪੭॥ਬੀਚ ਮਸੀਤਨ ਸੂਰ ਕਟਾਏ। ਬੱਚੇ ਦੁਸ਼ਮਨ ਕੇ ਕਤਲਾਏ*। ਤੁਰਕਨੀਆਂ ਪਕੜਾਇ ਮੰਗਾਈਂ। ਸੁਧਾ ਛਕਾਇ ਅਨੰਦ ਪੜ੍ਹਾਈਂ† ॥੧੪੮॥ ਫਿਰ ਸਭ ਹੀ ਕੋ ਸੂਰ ਖੁਲਾਏ। ਨਿਜ ਸਿੱਖਨ

---

[1]ਮੂੰਹ ਨਹੀਂ ਢਕਦੇ, ਨੱਠਦੇ ਨਹੀਂ, ਗੱਜਦੇ ਹਨ, ਤਾੜਦੇ ਹਨ ਤਾਂ ਭੀ ਲੜਦੇ ਹੋਏ ਰੱਜਦੇ ਨਹੀਂ। [2]ਦੋਹਾਂ ਪਾਸਿਆਂ ਤੋਂ ਗੁੱਸੇ ਨਾਲ ਵਧਦੇ ਹਨ, ਗੁੱਸੇ ਨਾਲ ਮਾਰ ਲੌ ਮਾਰ ਲੌ ਦੀ ਬਾਣੀ ਬੋਲਦੇ ਹਨ। [3]ਇਕ ਸੂਰਮੇਂ [ਬਿਕਟੇ] ਕੱਟੇ ਹੋਏ ਡਿੱਗ ਕੇ ਲੇਟਦੇ ਹਨ (ਉਨ੍ਹਾਂ ਦੀ) ਜਾਨ ਬੁਲ੍ਹਾਂ ਤੇ ਹੈ ਭਾਵ ਮਰਨ ਨੂੰ ਤਿਆਰ ਹਨ ਪਰ ਅਜੇ ਵੀ ਜਿੱਤਣ ਦੀ ਇੱਛਾ ਹੈ। [4]ਸ਼ਹਿਰ ਵਿੱਚ ਵੜ ਕੇ ਕਹਿਰ ਮਚਾ ਦਿੱਤਾ । [5]ਚੰਗੀ ਤਰ੍ਹਾਂ। [6][ਪੁਲੰਦ] ਕਾਇਰ ਤੇ ਨਾਲਾਇਕ। [7]੧੯੧੪ ਬਿ: (ਦੇ ਗਦਰ ਸਮੇਂ) ਦਿੱਲੀ (ਦਾ ਹਾਲ) ਹੋਇਆ ਹੈ। [8]ਮਾਂ ਨੂੰ ਪੁੱਤਰ ਤੇ ਪੁੱਤਰ ਨੂੰ ਪਿਉ (ਨਹੀਂ ਲੱਭਾ)। [9]ਕ੍ਰੋਧ ਨਾਲ।

*ਦੇਖੋ ਉੱਤ੍ਰਾਰਧ ਦੇ ਬਿਸ੍ਰਾਮ ਨੰ: ੬ ਦੇ ਅੰਕ ਨੰ: ੧੫੯, ਬਿਸ੍ਰਾਮ ਨੰ: ੭ ਦੇ ਅੰਕ ਨੰ: ੧੧੮ ਤੇ ਬਿਸ੍ਰਾਮ ਨੰ: ੧੩ ਦੇ ਅੰਕ ਨੰ: ੭ ਤੇ * ਨਿਸ਼ਾਨਾਂ ਦੀਆਂ ਪੈਰ ਟੂਕਾਂ।

†ਦੇਖੋ ਇਸੇ ਬਿਸ੍ਰਾਮ ਦੇ ਅੰਕ ਨੰ: ੮੩ ਤੇ * ਨਿਸ਼ਾਨ ਦੀ ਪੈਰ ਟੂਕ।

ਪ੍ਰਤਿ ਦਈ ਕਰਾਏ। ਸਿੱਖਨ ਹੁਕਮ ਗੁਰੂ ਕਾ* ਮਾਨਾ। ਦੋਸ਼ ਅਦੋਸ਼ ਔਰ ਨਹਿੰ ਜਾਨਾ ॥੧੪੯॥ ਪੁਨ ਸਮਰਥ ਕੋ ਦੋਸ਼ ਨ ਕੋਈ। ਕਰਯੋ ਚਹਿਤ ਜੋ ਹੋਵਤ ਸੋਈ। ਸਿੰਘ-ਅਨੂਪ ਬ੍ਰਹਮਨ ਹੇਰੋ। ਸਾਕਨ ਥਾ ਚਨਾਰ-ਥਲ ਕੇਰੋ[1] ॥੧੫੦॥ ਤਿਸ ਨੈ ਨਾਸਰ ਅਲੀ ਕੀ ਬੇਟੀ। ਬਰੀ ਸੁ ਜੋਬਨ ਰੂਪ ਲਪੇਟੀ। ਝਬਰਾ ਸਿੰਘ ਰੱਤੇ ਕਜਾਂ ਵਾਲੇ। ਕੇਹਰ ਸਿੰਘ ਸਾਕਨ ਮੰਡਯਾਲੇ ॥੧੫੧॥ ਐਸੇ ਬਹੁ ਜੱਟ-ਸਿੱਖਨ ਬਰੀ। ਬਾਕੀ ਮਜ਼ਬੀ-ਸਿੱਖਨ ਕਰੀ। ਨਾਸਰ ਅਲੀ ਜ਼ੁਲਮ ਜਯੋਂ ਭਾਰੈਂ। ਕੀਨੇ ਥੇ, ਮਧ ਪੁਰਿ-ਕਰਤਾਰੈਂ॥੧੫੨॥ਗੁਰੁ* ਵਡਭਾਗ ਸਿੰਘ ਸੋ ਬਦਲੇ। ਲਏ ਰਹਿਮ ਦਿਲ ਹ੍ਵੈ ਸਹਿ ਅਦਲੇ[2]। ਪੰਥ ਖਾਲਸੇ ਕੇ ਪਰਤਾਪੈਂ। ਪਾਈ ਫਤੇ ਮਿਟੇ ਸੰਤਾਪੈਂ॥੧੫੩॥ਦੀਨਾ-ਬੇਗ ਮੁਗਲ ਕੋ ਫੇਰੈਂ। ਨਾਜ਼ਮ ਕਰਯੋ ਜਲੰਧਰ ਕੇਰੈਂ। ਪੈਂਚ ਦੇਸ ਕੇ ਲੈ ਨਜ਼ਰਾਨੇ। ਆਇ ਮਿਲੇ ਤਿਹ ਹਾਕਮ ਜਾਨੇ ॥੧੫੪॥ ਦੀਨਾ ਬੇਗ ਮੋਦ ਬਹੁ ਭਯੋ। ਬੈਰ ਪਠਾਨਨ ਤੈ ਨਿਜ ਲਯੋ। ਭਯੋ ਜਲੰਧਰ ਕਾ ਫਿਰ ਨਾਜ਼ਮ। ਬੰਦੋਬਸਤ ਕੀਨੋ ਸਭਿ ਆਜ਼ਮ[3] ॥੧੫੫॥ ਜ਼ਯਾਫਤ[4] ਦਈ ਪੰਥ ਕੋ ਭਾਰੀ। ਪੰਚਾਂਮ੍ਰਿਤ ਕਰਵਾਇ ਅਪਾਰੀ। ਸੁੱਖਾ ਮਿਰਚਾਂ ਔਰ ਅਫੀਮੈਂ। ਸਭਿ ਸਿੰਘਨ ਕੋ ਦਈ ਤਹੀਮੈਂ[5] ॥੧੫੬॥ਦੂਸਰ ਦਿਵਸ ਪੰਥ ਢਿਗ ਆਯੋ। ਟਕਾ ਏਕ ਲਖ ਭੇਟ ਚਢਾਯੋ। ਸਿਰੇਪਾਉ ਸਰਦਾਰਨ ਤਾਂਈਂ। ਵਡੇ ਮੋਲ ਕੇ ਦਏ ਮਹਾਂਈਂ ॥੧੫੭॥ ਤਾਂ ਪਰ ਮੋਦ ਪੰਥ ਸਭਿ ਭਯੋ। ਜੋ ਕੁਛ ਦਯੋ ਭੇਟ ਸੋ ਲਯੋ। ਦੀਨਾ-ਬੇਗ ਮੁਗਲ ਕਰ ਜੋਰੈਂ। ਪੁਨਾ ਉਚਾਰਯੋ ਐਸ ਨਿਹੋਰੈਂ[6] ॥੧੫੮॥ ਅਹੋ ਧੰਨ ਗੁਰੁ ਪੰਥ ਮਹਾਨੈਂ। ਮੁਹਿ ਅਨਾਥ ਪਰ ਕਰਯੋ ਅਸਾਨੈਂ[7]। ਗਈ ਨਾਜ਼ਮੀ ਫੇਰ

---

[1]ਅਨੂਪ ਸਿੰਘ ਬ੍ਰਾਹਮਣ ਚਨਾਰਬਲ [ਸਾਕਨ] ਪਿੰਡ ਦਾ (ਰਹਿਣ ਵਾਲਾ) ਸੀ। [2]ਇਨਸਾਫ ਨਾਲ। [3]ਵੱਡਾ। [4]ਪ੍ਰੀਤੀ ਭੋਜਨ, ਲੰਗਰ। [5]ਉਥੇ। [6]ਬੇਨਤੀ ਨਾਲ, ਨਿੰਮ੍ਰਤਾ ਨਾਲ। [7]ਅਹਿਸਾਨ, ਉਪਕਾਰ।

*ਵਡਭਾਗ ਸਿੰਘ ਸੋਢੀ ਧੀਰ ਮੱਲ ਦੇ ਪੋਤਰੇ ਦਾ ਪੜਪੋਤ੍ਰਾ ਸੀ, ਉਨ੍ਹਾਂ ਨੂੰ ਗੁਰੂ ਕੀ ਅੰਸ਼ ਹੋਣ ਕਰਕੇ ਉਸ ਦੇ ਹੁਕਮ ਨੂੰ ਗੁਰੂ ਕਾ ਹੁਕਮ ਕਿਹਾ ਹੈ। ਉਂਞ ਪੰਥ ਵਿੱਚ ਕੋਈ ਵੀ ਵਿਅਕਤੀ ਗੁਰੂ ਨਹੀਂ ਅਖਵਾ ਸਕਦਾ।

ਦਿਵਾਈ। ਦੀਨ ਜਾਨ ਲੀਨੋ ਅਪਨਾਈ॥ ੧੫੯॥ ਦੇਗ ਤੇਗ ਕੇ ਧਨੀ ਬਿਸਾਲੇ। ਸੂਰਬੀਰ ਸਭਿ ਸਿੰਘ ਕਮਾਲੇ[1]। ਬਾਂਕੈ[2] ਛੈਲ[3] ਕਟੀਲੇ[4] ਸੁੰਦਰ। ਸਭਿ ਬਿਧਿ ਸਭਿ ਹੀ ਹੈਂ ਗੁਨਿ-ਮੰਦਰ॥੧੬੦॥ ਰਸਾਵਲ ਛੰਦ॥ ਬੋਲ ਨਿਬਾਹਕ ਹਰੀ ਚੰਦ ਸਮ, ਪਿਖਯੋ ਪੰਥ ਹਮ। ਪਰਉਪਕਾਰੀ ਸਰਨ ਪਾਲ, ਦਾਧੀਚ ਸ਼ਿਵੀ* ਸਮ। ਬਿੱਕ੍ਰਮ ਸਮ ਬਡ ਬੀਰ, ਨਿਡਰ ਸਮ ਆਹਿ ਸਿਕੰਦਰ। ਧਰਮੀ ਭੋਜ ਅਰ ਕਰਨ ਸਾਮ[5], ਜਾਨਯੋ ਜਗਿ ਅੰਦਰ॥੧੬੧॥ ਦੇਗ ਤੇਗ ਕੇ ਮਰਦ, ਗਰਦ ਦੁਸ਼ਮਨ ਕੇ ਕਰਤਾ[6]। ਅਹੋ ਖਾਲਸਾ ਪੰਥ, ਸਰਬ ਸਮ੍ਰੱਥ ਕੇ ਧਰਤਾ। ਏਕ ਬਾਤ ਜੋ ਔਰ ਹੁਤੀ, ਤੁਮਰੇ ਘਰ ਮਾਂਹੀਂ। ਸਾਤ ਵਿਲਾਇਤ ਜੀਤ ਲੇਵਤੇ, ਤੌ ਦਿਲਿ ਚਾਹੀ॥੧੬੨॥ਕਹਯੋ ਪੰਥ ਵਹਿ ਕੌਨ ਬਾਤ, ਜੋ ਹਮਰੇ ਨਾਂਹੀਂ। ਦੀਨਾ-ਬੇਗ ਫਿਰ ਕਹਯੋ, ਕਹਿਤ ਮੈਂ ਡਰੌਂ ਮਹਾਂਹੀਂ। ਮਤ ਕਿਤ ਸੁਨ ਕਰਿ, ਸਿੰਘ ਕੋਊ ਨਾਹਿੰਗ ਕੋਪ ਕਰਿ। ਮਾਰਿ ਤੇਗ ਅਬਿ ਕਰੈ ਕਾਟਿ ਹਮ ਕੋ ਹੀ ਦੁਇ-ਧਰ[7]॥੧੬੩॥ ਫੇਰ ਪੰਥ ਹਸ ਕਹਯੋ, ਕੋਊ ਨਹਿ ਤੁਮ ਕੋ ਮਾਰੇ। ਦੀਨਾ-ਬੇਗ ਫਿਰ ਕਹਯੋ, ਫੂਟ ਇਕ ਤੁਮੈਂ ਮਝਾਰੇ। ਬਾਤ ਏਕ ਕੀ, ਨਾਹਿੰ ਕਬੀ ਮਾਨਤ, ਤੁਮ ਸਭਿ ਹੀ। ਪਾਤਿ-ਸ਼ਾਹਿ ਸਭਿ ਬਨਯੋ ਚਹਿਤ, ਇਕ ਇਕ ਜਗਿ ਅਬਿ ਹੀ॥ ੧੬੪॥ ਅੱਗਾ ਤੁਮਰਾ ਸ਼ੇਰ ਕੇਰ, ਗਾਦਰ[8] ਕਾ ਪੀਛਾ। ਨਹਿੰ ਦੂਸਰ ਕੀ ਕਬੀ ਮਾਨ ਹੈ ਦੂਸਰ ਸੀਛਾ[9]। ਅੱਗਯੋਂ ਜੀਤਤਿ ਮੁਲਖ, ਨਾਹਿੰ ਪੀਛੇ ਸੰਭਾਰਤ। ਰਾਜਨੀਤਿ ਕੀ ਬਾਤ ਘਾਤ[10], ਨਹਿੰ ਜਰਾ ਵਿਚਾਰਤ॥੧੬੫॥ ਫਿਰਤ ਲੁਟੇਰੇ ਬਨੇ ਧਾਰਵੀ ਦਿਵਸ ਬਿਤੈ ਹੋ। ਨਹਿੰ ਰਜਧਾਨੀ ਰਚਤ ਏਕ, ਨਹਿੰ ਨ੍ਰਿਪ ਥਵੈ ਹੋ। ਨਿਜ ਨਿਜ ਹੁਕਮ ਚਲਾਇ, ਕਰਤ ਆਪਸ ਮੈਂ ਭਾਰਥ[11]। ਏਕ ਇਕਾਯਤ ਬਿਨਾਂ[12], ਲਾਖ ਗੁਨ ਲਖੋ ਅਕਾਰਥ॥੧੬੬॥ ਦੀਨਾ-ਬੇਗ

---

[1]ਬਹੁਤੇ। [2]ਸਜੇ ਫਬੇ। [3]ਜਵਾਨ। [4]ਬਹਾਦਰ। [5]ਭੋਜ ਤੇ ਕਰਨ ਵਾਂਗ ਧਰਮੀਂ। [6]ਦੁਸ਼ਮਣ ਨੂੰ ਨਾਸ ਕਰਨ ਵਾਲੇ। [7]ਦੋ ਧੜ। [8]ਗਿੱਦੜ। [9]ਸਿੱਖਿਆ। [10]ਦਾਅ। [11]ਜੰਗ। [12]ਏਕੇ ਬਿਨਾਂ।

*ਦਧੀਚ ਤੇ ਸ਼ਿਵੀ ਬਾਰੇ ਦੇਖੋ ਉੱਤ੍ਰਾਰਧ ਦੇ ਬਿਸ੍ਰਾਮ ਨੰ: ੨੯ ਦੇ ਅੰਕ ਨੰ: ੭ ਤੇ * ਅਤੇ † ਨਿਸ਼ਾਨਾਂ ਦੀਆਂ ਪੈਰ ਟੂਕਾਂ।

ਨੁਵਾਬ ਬਾਤ ਇਤਯਾਦਿਕ ਜਬਿ ਹੀ। ਰਾਜਨੀਤਿ ਕੀ ਕਹੀ ਰੀਤਿ, ਸੁਖ-ਦਾਇਕ ਸਭਿ ਹੀ। ਸੁਨ ਕਰਿ ਤਬਿ ਪੁਨ ਪੰਥ ਕਹਯੋ,ਯਹਿ ਠੀਕ ਹਮਾਰੇ। ਬਾਤ ਜਿਤਿਕ ਤੁਮ ਕਹੀ, ਵਰਤ ਹੈ ਪੰਥ ਮਝਾਰੇ ॥੧੬੭॥ ਇਤਯਾਦਿਕ ਬਹੁ ਬਾਤ, ਨੀਤ ਕੀ ਕਰੀ ਜੁ ਤਾ ਨੈ[1]। ਮਾਨ ਪੰਥਿ ਸਭਿ ਲਈ, ਕਹਯੋ ਜੱਸੇ ਸਿੰਘ ਵਾ ਨੈ[2]। ਤੁਮ ਕੋ ਨਹਿੰ ਕੁਛ ਖਬਰ, ਪੰਥ ਕਾ ਮਾਲਕ ਹੈ ਗੁਰੁ। ਜੈਸ ਕਰਾਵਤ ਕਰਤ ਪੰਥ, ਨਟ ਪੁਤਰੀ ਜਯੋਂ ਫੁਰ[3]॥੧੬੮॥ ਸੁਨਿ ਯਕੀਨ ਕੀ ਬਾਤ, ਮੋਦ ਹ੍ਵੈ ਪਾਇ ਬਿਦਾਈ। ਚੱਲਿਓ ਦੀਨਾ ਬੇਗ, ਚਲਤਿ[4] ਫਿਰ ਕਹਯੋ ਸੁਨਾਈ। ਜਯੋਂ ਤੁਮ ਗੁਰੁ ਕੇ ਸਿੱਖ, ਕੇਸਧਾਰੀ ਸਭਿ ਨੀਕੇ। ਤਯੋਂ ਹਮ ਭੋਡਾ[5] ਸਿੱਖ,ਜਾਨਤੇ ਰਹੀਓ ਠੀਕੇ॥੧੬੯॥ਗੁਰੁ ਘਰ ਕੀ ਕੁਛ ਟਹਲ, ਮੁਝੇ ਕਹੀਓ ਫਿਰ ਬੇਸ਼ਕ। ਸੱਜਨ ਸਹਾਇਕ ਅਹੇ, ਖਾਲਸਾ ਹੀ ਹਮਰੋ ਇਕ। ਚਲਤ ਬੇਰ ਕਰ ਜੋਰਿ, ਬੇਨਤੀ ਐਸ ਕਹੀ ਫਿਰ। ਮਾਤ ਪਿਤਾ ਮਮ ਪੰਥ, ਪੰਥ ਹੀ ਉਭੈ ਲੋਕ ਧਿਰ[6] ॥੧੭੦॥ ਖੁਸ਼ੀ ਪੰਥ ਕੀ ਪਾਇ, ਰਹਯੋ ਨੈਵਾਬ ਜਲੰਧਰ। ਪੰਥ ਮੋਦ ਭਰਿ ਚਢਯੋ, ਅਯੋ ਕਰਤਾਰ-ਪੁਰੰਦਰ[7]। ਵਡਭਾਗ ਸਿੰਘ ਗੁਰੁ[8], ਕਰਯੋ ਤਹਾਂ ਅਸਥਾਪਨ ਨੀਕੇ। ਬਨਵਾਏ ਗੁਰੁ-ਦ੍ਵਾਰ ਥੰਮ ਸਾਹਿਬ ਲੌ ਠੀਕੇ ॥੧੭੧॥ ਸਭਿ ਸਰਦਾਰਨ ਕਰਿ ਸਲਾਹਿ, ਫਿਰ ਆਪਸ ਮਾਂਹੀਂ। ਦਈ ਜਗੀਰ ਅਪਾਰ, ਲਾਇ ਗੁਰੁ ਹੇਤ ਤਹਾਂਹੀ[9]। ਵਡਭਾਗ ਸਿੰਘ ਗੁਰੁ[8] ਰਹਯੋ ਤਹਾਂ,ਫਿਰ ਔਰ ਪੰਥ ਸਭਿ। ਚੜ੍ਹਿ ਅੰਮ੍ਰਿਤਸਰ ਆਇ, ਉਤਰਯੋ ਮੋਦ ਹੋਇ ਤਬਿ ॥੧੭੨॥ ਦੋਹਰਾ ॥ ਸਨ ਪੁਰਾਨ ਸੈ ਦਸ ਵਿਖੇ[10], ਭਈ ਗਾਥ ਯਹਿ ਸਾਰ । ਪੂਰਨ ਭਯੋ ਅਧਯਾਇ ਅਬਿ, ਯਹਿ ਸਭਿ ਗਾਥ ਉਚਾਰਿ॥੧੭੩॥ ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਯਾਨ ਸਿੰਘ ਵਿਰਚਿਤੇ 'ਅਹਿਮਦ ਸ਼ਾਹਿ ਕਾ ਆਵਨ, ਸੁੱਖਾ ਸਿੰਘ ਸ਼ਹੀਦੀ ਪਾਈ, ਜਲੰਧਰ ਮਾਰਨ', ਪ੍ਰਸੰਗ ਬਰਨਨੰ ਨਾਮ ਸੈਂਤੀਸਮੋਂ ਬਿਸ੍ਰਾਮ ॥ ੩੭ ॥

---

[1]ਤਿਸ ਦੀਨਾ ਬੇਗ ਨੇ। [2]ਉਸ ਨੂੰ। [3]ਜਿਵੇਂ ਨਟ ਪੁਤਲੀ ਤੋਂ [ਫੁਰ] ਛੇਤੀ ਕਰਾਉਂਦਾ ਹੈ। [4]ਚਲਣ ਵੇਲੇ। [5]ਰੋਡਾ। [6]ਦੋਹਾਂ ਲੋਕਾਂ ਦਾ ਆਸਰਾ। [7]ਕਰਤਾਰ ਪੁਰ ਦੇ ਅੰਦਰ। [8]ਗੁਰੂ (ਕੀ ਵੰਸ਼ ਵਿੱਚੋਂ)। [9]ਉੱਥੇ ਗੁਰੂ ਘਰ ਦੀ ਸੇਵਾ ਵਾਸਤੇ। [10]ਸੰਮਤ ੧੮੧੦ ਬਿ: ਵਿੱਚ।

## ੩੮. [ਮਰਹੱਟਿਆਂ ਦਾ ਪੰਜਾਬੋਂ ਜਾਣਾ, ਜਹਾਨ ਖਾਨ ਨਾਲ ਪੰਥ ਦਾ ਜੰਗ, ਅਹਿਮਦ ਸ਼ਾਹ ਦੁਰਾਨੀ ਦਾ ਪ੍ਰਸੰਗ।]

ਦੋਹਰਾ॥ ਭਏ ਦੀਨ ਜਨ ਅਵਨਿ-ਪਤਿ, ਜਿਨ ਕੇ ਪਦ ਜੁਗ ਸੇਵਿ[1]। ਤਿਸ ਗੁਰੁ ਸਪਤਮ ਕੋ ਨਮੋ, ਕਰੋਂ ਤਰੋਂ ਭਵ ਏਵਿ[2] ॥੧॥ ਸ੍ਵੈਯਾ॥ ਪੂਰਬ ਗਾਥ[3] ਭਲੇ ਸੁਨ ਕੈ, ਹਿਤ ਸਾਥ ਸਰੋਤਨਿ ਫੇਰ ਵਖਾਨਾ। ਔਰ ਕਹੋ ਕਵਿ, ਕੈਸ ਭਈ ਫਿਰ ਗਾਥ ਸਭੈ, ਹਮ ਚਾਹਿਤ ਜਾਨਾ। ਦ੍ਵੈ ਕਰ ਜੋਰਿ ਕਹ੍ਯੋ ਕਵਿ ਨੈ, ਸੁਨੀਏ ਗੁਰੁ ਖਾਲਸਾ ਜੀ ਸੁਖ-ਦਾਨਾ। ਗਾਜ਼ੀ ਸੁ ਦੀਨ ਵਜ਼ੀਰ ਗਜੈ ਜਿਮ[4], ਸਿੰਘਨ ਸੋਂ ਲਰਿ ਹੈ ਮੁਗਲਾਨਾ ॥੨॥ ਕਬਿੱਤ॥ ਦੌਰਗੇ ਦੁਰਾਨੀ ਜਬਿ ਹਾਰ ਕੈ ਜਲੰਧਰ ਤੈ, ਗਾਜ-ਦੀਂ ਵਜ਼ੀਰ ਤਬਿ ਪਾਇ ਯਹਿ ਸਾਰ[5] ਹੈ। ਫੌਜ ਲੈ ਮਰੁੱਟਯੋਂ ਕੀ ਮੱਦਦ ਅਪਾਰ ਸੰਗ, ਨਜੀਬ-ਖਾਂ ਸ-ਜੰਗ[6] ਦਯੋ ਦਿੱਲੀ ਤੇ ਨਿਕਾਰ ਹੈ। ਆਲਮ-ਗੀਰ ਸਾਨੀ[7] ਬਾਦਸ਼ਾਹਿ ਕਾ ਵਜ਼ੀਰ ਭਯੋ, ਲਯੋ ਨਿਜ ਹਾਥ ਬਾਦਸ਼ਾਹੀ ਸਭਿ ਕਾਰ ਹੈ। ਨਾਜ਼ਮ ਸਮੁੰਦ ਖਾਨ ਥਾ ਦੁਰਾਨਿ ਕਾ ਪਠਾਨ[8], ਬੀਚ ਸਰਹੰਦ ਹੁਤੋ ਆਕੀ ਨਿਰਧਾਰ ਹੈ[9] ॥੩॥ ਗਾਜ-ਦੀਨ ਆਜ਼ਮ ਵਜ਼ੀਰ[10] ਨਾਹਿੰ ਧੀਰ ਧਰੀ, ਮਰੁਟਯੋਂ ਕੀ ਮੱਦਦ ਲੈ ਧਾਯੋ ਆਯੋ ਤਾਂਹਿ ਪੈ। ਇਤ ਤੈ ਅਦੀਨਾ-ਬੇਗ ਮਿਲ੍ਯੋ ਜਾਇ ਤਾਂਹਿ ਬੇਗ[11], ਜੰਗ ਜੋਰਿ ਕੀਨੇ ਔ ਸਰ੍ਹੰਦ ਟੂਟੀ ਨਾਹਿੰ ਪੈ। ਜੋਰਿ ਕਰ[12] ਦੀਨਾ ਬੇਗ ਕਹ੍ਯੋ ਯੌਂ ਵਜੀਰ ਢਿਗ, ਸਿੰਘ ਜੌ ਪੈ ਆਵੈਂ ਫਤੇ ਪਾਵੈਂ ਝਟ ਯਾਂਹਿ ਪੈ[13]। ਗਾਰਤ[14] ਕਰ੍ਯੋ ਸੁ ਚੈਹੈਂ ਦਿਲੋਂ ਬੈਰੀ ਏਸ ਕੇ ਹੈਂ, ਜੈਹੈਂ ਜੌ ਬੁਲਾਏ ਐਹੈਂ

---

[1]ਜਿਨ੍ਹਾਂ ਸਤਿਗੁਰਾਂ ਦੇ ਦੋਹਾਂ ਚਰਨਾਂ ਦੀ ਸੇਵਾ ਕਰਕੇ ਗਰੀਬ ਲੋਕ ਰਾਜੇ ਹੋ ਗਏ। [2]ਤਿਨ੍ਹਾਂ ਸੱਤਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੂੰ ਨਮਸ਼ਕਾਰ ਕਰਦਾ ਹਾਂ, ਇਸ ਤਰ੍ਹਾਂ ਮੈਂ ਸੰਸਾਰ ਸਮੁੰਦਰ ਤੋਂ ਤਰ ਜਾਵਾਂਗਾ। [3]ਪਹਿਲੀ ਕਥਾ। [4]ਜਿਵੇਂ ਗੱਜੇਗਾ। [5]ਇਹ ਖਬਰ। [6]ਜੰਗ ਕਰਕੇ। [7]ਦੂਜਾ ਆਲਮ-ਗੀਰ। [8]ਸਮੁੰਦ ਖਾਂ ਸੂਬਾ ਸਰਹੰਦ ਦੁਰਾਨੀ ਜ਼ਾਤ ਦਾ ਪਠਾਣ ਸੀ [ਦੁਰਾਨੀ—ਸੱਦੋਜ਼ਈ ਪਠਾਣ, ਦੁਰਾਨੀ ਅਖਵਾਉਂਦੇ ਹਨ।] [9]ਨਿਸਚਾ ਕਰੋ। [10]ਵੱਡੇ ਵਜ਼ੀਰ ਨੇ। [11]ਛੇਤੀ। [12]ਹੱਥ ਜੋੜ ਕੇ। [13]ਇਸ ਸੂਬੇ ਸਰਹੰਦ ਉੱਪਰ। [14]ਗਰਕ।

ਲੂਟਨੇ ਕੀ ਚਾਹਿ ਪੈ[1] ॥੪॥ ਸੁਨ ਕੈ ਵਜ਼ੀਰ ਮਨਿ ਗੁਨ ਕੈ ਹੁਕਮ ਦਯੋ, ਸਿੰਘਨ ਕੋ ਬੋਲਿ ਲੇਹੁ ਆਇੰ ਵਹਿ ਜਬਿ ਹੀ। ਤੋਰ ਕੈ ਸਰੁੰਦ ਕੋ ਸੁਛੰਦ[2] ਧਨ ਲੂਟ ਲੈਹੈਂ, ਖਿਲਤ[3] ਬੁਲੰਦ ਦੈਹੈਂ ਹਮ ਫਿਰ ਤਬਿ ਹੀ। ਤਾਂਹੀਂ ਸਮੇਂ ਦੀਨਾ-ਬੇਗ ਪਠ ਕੈ ਸਦੀਕ-ਬੇਗ, ਪੰਥ ਕੋ ਬੁਲਾਇ ਲਯੋ ਭੇਤ ਗਾਇ[4] ਸਭਿ ਹੀ। ਆਯੋ ਪੰਥ ਧਾਇ ਕੈ ਸਰੁੰਦ ਪਰ ਮੋਦ ਧਾਰਿ, ਦੇਖ ਕੈ ਵਜੀਰ ਕਹਯੋ ਫਤੇ ਹ੍ਵੈ ਹੈ ਅਬਿ ਹੀ॥੫॥ ਖਾਇ ਕੈ ਅਫੀਮ ਭੰਗ* ਹੋਇ ਕੈ ਨਿਸੰਗ ਸਿੰਘ, ਆਯੁਧ ਸਜਾਇ ਚਢੇ ਹੋਇ ਸਭਿ ਤਯਾਰ ਹੈਂ । ਪਰੇ ਤਬਿ ਧਾਇ ਏਕ ਵਾਰ ਹੀ ਉਠਾਇ ਪਗ, ਗੁਰੂ ਕੋ ਮਨਾਇ ਬਹੁ ਹੂਲ-ਹਾਲ ਪਾਰ ਹੈਂ[5]। ਡਰਨ ਮਰਨ ਤੇ ਨ, ਚਰਨ ਅਗਾਰੀ ਸਭਿ ਧਰਨ, ਜੰਬੂਰੇ[6] ਤੋਪ ਪਰਨ ਅਸਾਰ ਹੈਂ[7]। ਝੱਟਪੱਟ ਜਾਇ ਧਾਇ ਕੋਟ ਕੋ ਲਗਾਇ ਸੀਢੀ[8], ਚਢ ਕੈ ਦਬਾਇ ਲਯੋ ਤੁਰਕਨ ਕੋ ਮਾਰ ਹੈਂ ॥੬॥ ਜੈਸੇ ਰਾਮ ਸੈਨ ਚਢੀ ਲੰਕ ਪੈ ਨਿਸੰਕ ਐਨ[9], ਤੈਸ ਹੀ ਫਲੰਗਿ[10] ਸਿੰਘ ਚੜ੍ਹੇ ਕੋਟ ਧਾਇ ਕੈ। ਤੋਪ ਲਈ ਛੀਨ ਓਪ ਦੂਰ ਕੈ[11] ਪਠਾਨਨ ਕੀ, ਦਯੋ ਦਰਵੱਜਾ ਤੋਰ ਦਰਵਾਨ ਘਾਇ ਕੈ। ਦਈ ਫਿਰ ਛੂਟ ਕਰਿ ਲੂਟ ਔ ਕਤਲ ਪਰਿ[12], ਹਾਰ ਕੈ ਪਠਾਨ ਗਏ ਦੌਰ ਦਹਿਲਾਇ ਕੈ[13] । ਮੁਗਲ ਮਰੁੱਟੇ ਪੇਖਿ ਸਿੰਘਨ ਝਪੱਟੇ[14], ਦਾਂਤ ਆਂਗੁਰੀ ਲੈ ਕੱਟੇ, ਔ ਸਪੱਟੇ[15] ਧਸੇ ਜਾਇ ਕੈ॥੭॥ ਬਸੁਨ ਅਮੋਲ ਅੱਸ੍ਰ ਆਯੁਧ ਅਤੋਲ ਲੋਲ[16], ਲਏ ਬਹੁ ਟੋਲਿ ਟੋਲਿ ਸਿੰਘਨ ਸੰਭਾਰ ਕੈ। ਮੰਦਰਾਂ ਕੇ ਅੰਦਰ ਥੀਂ ਲਯੋ ਹੈ ਕਢਾਇ ਧਨ, ਤੀਰ ਤੇਗ ਸੇਲਨ ਕੀ ਚੋਕ[17] ਬਹੁ ਮਾਰ ਕੈ। ਦਾਰਦ ਬਿਦਾਰ ਨਿਜ[18] ਸਿੰਘ ਲੈ ਅਪਾਰ ਬਿੱਤ[19], ਆਏ ਫੇਰ

---

[1]ਜੇ ਕਰ ਬੁਲਾਏ ਜਾਣ ਤਾਂ ਲੁੱਟਣ ਦੀ ਇੱਛਾ ਕਰਕੇ ਆਉਣਗੇ। [2]ਸੁਤੰਤਰ ਹੋ ਕੇ। [3]ਸ਼ਾਹੀ ਪੁਸ਼ਾਕ (ਸਿਰੋਪਾਉ)। [4]ਕਹਿ ਕੇ। [5]ਹਲਚਲੀ ਪਾਉਂਦੇ ਹਨ। [6]ਛੋਟੀਆਂ ਤੋਪਾਂ। [7]ਬੇਖਬਰੇ ਪੈਂਦੇ ਹਨ। [8]ਪੌੜੀ। [9]ਚੰਗੀ ਤਰ੍ਹਾਂ। [10]ਛਾਲਾਂ ਮਾਰ ਕੇ। [11]ਉਪਮਾਂ ਦੂਰ ਕਰਕੇ। [12]ਲੁੱਟ ਤੇ ਕਤਲ ਉੱਪਰ ਹੱਲਾ ਕਰਕੇ। [13]ਕੰਬ ਕੇ, ਡਰ ਕੇ। [14]ਝਪਟਾਂ। [15]ਛੇਤੀ। [16]ਬੇ-ਕੀਮਤੇ ਬਸਤ੍ਰ, ਚੰਚਲ ਘੋੜੇ ਤੇ ਬਹੁਤੇ ਸ਼ਸਤ੍ਰ। [17]ਹੁੱਜਾਂ। [18]ਆਪਣੀ ਗਰੀਬੀ ਦੂਰ ਕਰਕੇ। [19]ਬਹੁਤਾ ਧਨ। *ਦੇਖੋ ਉੱਤ੍ਰਾਰਧ ਦੇ ਬਿਸ੍ਰਾਮ ਨੰ: ੨੧ ਦੇ ਅੰਕ ਨੰ: ੯੪ ਤੇ * ਨਿਸ਼ਾਨ ਦੀ ਪੈਰ ਟੂਕ।

ਡੇਰੇ ਸਭਿ ਚਿੱਤ ਮੋਦ ਧਾਰ ਕੈ। ਪਕਰ ਪਠਾਨ ਲਯੋ ਨਾਜ਼ਮ[1] ਸਮੁੰਦ ਖਾਨ,
ਔਰ ਅਫਗਾਨ[2] ਗਏ ਦੌਰ ਸਭਿ ਹਾਰ ਕੈ॥੮॥ਗਾਜ ਦੀਂ ਬਜ਼ੀਰ ਤਦਬੀਰ[3]
ਕਰਿ ਫੇਰ ਸਭਿ, ਬੰਦੋਬਸਤ ਕੀਨ ਸਰਹੰਦ ਕਾ ਵਿਚਾਰ ਹੈ। ਨਾਜ਼ਮ ਸਦੀਕ
ਬੇਗ ਮੁਗਲ ਬਨਾਯੋ ਤਹਿੰ, ਤਹਿਦ[4] ਬਿਠਾਯੋ ਸਭਿ ਆਪਨੋ ਸੰਭਾਰ ਹੈ।
ਊਂਟ ਅੱਸ੍ਵ ਆਯੁਧ ਬਿਸਾਲ[5] ਔ ਕਮਾਲ ਧਨ, ਸਿੰਘਨ ਕੇ ਪਾਸ ਹੇਰਿ
ਬਿਭੋ ਬਹੁ ਭਾਰ ਹੈ[6]। ਮੁਗਲ ਮਰੁੱਟਯੋਂ ਨੇ ਮਤਸਰ[7] ਫੱਟਯੋਂ ਨੇ, ਬੇਈਮਾਨਿ
ਡੱਟਯੋਂ[8] ਨੇ ਛੀਨਬੇ ਕੀ ਧਾਰਿ ਹੈ॥੯॥ ਦੀਨਾ-ਬੇਗ ਬੇਗ ਸਾਰ[9] ਦੀਨੀ ਏਹ
ਖਾਲਸੇ ਕੋ, ਪੰਥ ਹ੍ਵੈ ਤਯਾਰ ਚਲਯੋ ਸੁਧਾਸਰ ਓਰ ਹੈ । ਧੌਂਸ ਬਜਵਾਇ
ਲਦਵਾਇ ਅਸਬਾਬ ਸਭਿ, ਲਯੋ ਆਗੇ ਲਾਇ ਪਰੇ ਰਾਹਿ ਕਰਿ ਸ਼ੋਰ ਹੈਂ।
ਮੁਗਲ ਮਰੁੱਟੇ ਪਛੁਤਾਇ ਕੈ ਬਢਾਇ ਰੋਸ, ਪਰੇ ਆਇ ਧਾਇ ਹਿਤ ਲੂਟਬੇ
ਸਜੋਰ ਹੈਂ[10]। ਸਿੰਘ ਹਟ ਪਾਛੇ ਆਛੇ ਲਰੇ ਖਰ੍ਹੇ ਹੋਇ ਖੂਬ, ਸਾਰ ਸੰਗ
ਸਾਰ[11] ਬਜਯੋ ਸਜਯੋ ਰਣ ਘੋਰ[12] ਹੈ ॥੧੦॥ ਮਰੇ ਅੱਸ੍ਵ ਜ੍ਵਾਨ ਜਬਿ ਜੰਗ
ਮੈਂ ਮਹਾਨ, ਤਬਿ ਸਿੰਘ ਸਭਿ ਰੋਸ ਠਾਨ ਏਕ ਬਾਰ ਪਰੇ ਹੈਂ। ਵੱਟ ਕੈ
ਕਸੀਸ[13] ਸੀਸ ਸੱਤ੍ਰਨ ਕੇ ਕਾਟਿ ਬਹੁ, ਮੁਗਲ ਮਰੱਟਯੋਂ ਕੇ ਖੱਟੇ ਦੰਦ ਕਰੇ
ਹੈਂ। ਸੱਤ੍ਰਨ ਕੋ ਮੋੜਿ ਪਾਛੇ ਆਗੇ ਸਭਿ ਸਿੰਘ ਆਛੇ, ਦੁੰਦਭਿ[14] ਬਜਾਇ
ਫੇਰ ਚਾਲੇ ਮੋਦ ਭਰੇ ਹੈਂ। ਖਾਯੋ ਲੂਟ ਆਪ ਜਿਨੈ ਕੌਨ ਲੂਟ ਸਕੈ ਤਿਨੈ,
ਸ਼ੇਰਿ ਦਾੜਿ ਮਾਸ ਕਿਨੈ ਲਯੋ ਬਿਨਾ ਮਰੇ ਹੈਂ ॥੧੧॥ ਦੋਹਰਾ ॥ ਸਤਲੁਜ
ਬਯਾਸਾ ਨਾਖਿ[15] ਸਿੰਘ, ਥਿਰੇ ਸੁਧਾਸਰ ਜਾਇ । ਗੁਰੁਦ੍ਵਾਰਨ ਕੀ ਟਹਲ
ਬਹੁ, ਕਰੀ ਮੋਦ ਮਨਿ ਪਾਇ ॥੧੨॥ ਜਿਨ ਜਿਨ ਢਿਗ ਬਹੁ ਧਨ ਅਯੋ,
ਤਿਨ ਤਿਨ ਔਰ ਅੱਸ੍ਵਾਰ। ਹਸਬ ਹੈਸੀਯਤ ਕੇ[16] ਰਖੇ, ਬਨੇ ਘਨੇ ਸਰਦਾਰ

---

[1]ਸੂਬਾ। [2]ਪਠਾਣ। [3]ਜੁਗਤੀ, (ਅ) ਜਤਨ। [4]ਤਹਿਤ, ਦਬਦਬਾ। [5]ਬਹੁਤੇ। [6]ਬਹੁਤ ਜ਼ਿਆਦਾ ਬਿਭੂਤੀ (ਸਮੱਗ੍ਰੀ) ਦੇਖ ਕੇ । [7]ਈਰਖਾ । [8]ਬੇਈਮਾਨੀ 'ਚ ਡਟਿਆਂ ਹੋਇਆਂ ਨੇ। [9]ਛੇਤੀ ਖਬਰ। [10]ਜ਼ੋਰ ਨਾਲ, ਧੱਕੇ ਨਾਲ । [11]ਲੋਹੇ ਨਾਲ ਲੋਹਾ, ਸ਼ਸਤ੍ਰ ਨਾਲ ਸ਼ਸਤ੍ਰ। [12]ਭਿਆਨਕ ਜੰਗ। [13]ਕਚੀਚੀਆਂ ਵੱਟ ਕੇ। [14]ਧੌਂਸੇ। [15]ਲੰਘ ਕੇ। [16]ਤਾਕਤ ਦੇ ਅਨੁਸਾਰ।

॥੧੩॥ਦਿਨ ਦਿਨ ਬ੍ਰਿੱਧੀ[1] ਪੰਥ ਕੀ, ਲਗੀ ਹੋਨ ਤਬਿ ਭੂਰ[2]। ਗਾਜ਼ੀ-ਦੀਨ ਵਜੀਰ ਕੀ, ਸੁਨੋਂ ਭਈ ਜਿਮ ਰੂਰ[3] ॥੧੪॥ ਪਾਧਰੀ ਛੰਦ ॥ ਉਤ ਗਾਜ਼ੀ-ਦੀਨ ਵਜੀਰ ਫੇਰ। ਕਰਿ ਬੰਦੋ-ਬਸਤ ਸਰਹੰਦ ਕੇਰ। ਜਬਿ ਚੜ੍ਹਿ ਕਰਿ ਅਯੋ ਲਹੌਰ ਓਰ[4]। ਸੁਨਿ ਪਰਯੋ ਦੁਰਾਨਿਨ ਤਈਂ ਸ਼ੋਰ[5] ॥੧੫॥ ਤਬਿ ਨਾਜ਼ਮ ਮੋਮਨ-ਖਾਨ ਧੀਰ। ਤਬਿ ਹੁਤੋ ਜੁ ਵੀਚ ਲਹੌਰ ਮੀਰ[6]। ਤਿਨ ਬੇਗਮ ਮੰਨੂ ਮੀਰ ਸੰਗ। ਮਿਲ ਕਰਿ ਸਲਾਹਿ ਠਹਰਾਇ ਚੰਗ ॥ ੧੬॥ ਥੀ ਮੀਰ-ਮੰਨੂ ਕੀ ਸੁਤਾ[7] ਜ੍ਹਾਨ। ਲਿਯ ਡੋਲਾ ਤਿਸ ਕਾ ਸੰਗ ਜਾਨ। ਤਟ[8] ਬਯਾਸਾ ਮੋਮਨ ਮੀਰ ਆਇ। ਮਿਲ ਪਰਯੋ ਵਜੀਰਹਿੰ ਖੌਫ ਖਾਇ॥੧੭॥ਦਿਯ ਡੋਲਾ ਲਯਾਯੋ ਸੰਗ ਜੋਇ। ਖੁਸ਼ ਗਾਜੀ-ਦੀਨ ਵਜੀਰ ਹੋਇ। ਲੈ ਡੋਲਾ ਈਨ ਮਨਾਇ ਔਰ[9]। ਹਟ ਗਯੋ ਸੁ ਦਿੱਲੀ ਦਿਸਾ ਓਰ ॥੧੮॥ ਤਿਸ ਸੰਗ ਮਰੱਹਟੇ ਅਏ ਜੋਇ। ਉਨ ਪਾਰ ਜਮਨ ਦਰਯਾਵ ਹੋਇ। ਪੁਨ ਸ਼ਹਿਰ ਸਹਾਰਨ, ਹਰਿ-ਦ੍ਵਾਰ। ਦੇਬਣ ਮੁਜ਼ੱਫਰਪੁਰਿ ਸੁਧਾਰ ॥ ੧੯ ॥ ਪਾਨੀਪਤਿ ਸੁਨ-ਪਤਿ[10] ਅਰ ਕੂਨਾਲ। ਕੁਰਖੇਤ੍ਰ ਬਾਂਗਰ[11] ਲਿਯ ਸੰਭਾਲ। ਮਥਰਾ ਲੌ ਰੋਕਯੋ ਦੇਸ ਸਾਰ[12]। ਨਿਜ ਕਬਜੇ ਕੀਨੋ ਮੁਲਕ ਭਾਰ[13] ॥੨੦॥ ਕੁਛ ਦਿਨ ਪਠਾਨ ਇਤ ਰਹੇ ਚੰਗ। ਫਿਰ ਬਿਗਰੇ ਦੀਨਾ-ਬੇਗ ਸੰਗ। ਪੁਨ ਦੀਨਾ ਬੇਗ ਵਿਚਾਰਿ ਭੇਤ। ਮਰ੍ਹਟੇ ਬੁਲਵਾਏ ਮਦਦ ਹੇਤ ॥੨੧॥ ਦੈਨਾ ਕਰਿ ਟਕਾ[14] ਪਚੀਸ ਲਾਖ। ਤਬਿ ਅਏ ਮਰੱਹਟੇ ਅਧਿਕ ਮਾਖਿ[15]। ਜਬਿ ਪਹੁੰਚੇ ਬੀਚ ਪੰਜਾਬ ਆਇ। ਉਤ ਮੋਮਨ-ਖਾਂ ਅਤਿ ਖੌਫ ਖਾਇ॥੨੨॥ ਬਿਨ ਜੰਗ ਲਹੌਰਹਿੰ ਗਯੋ ਛੋਰ। ਸਭਿ ਔਰ ਦੁਰਾਨੀ ਗਏ ਦੌਰ। ਦਿਸ ਕਾਬਲ ਵਹਿ ਜਬਿ ਗਏ ਧਾਇ। ਤਬਿ ਮਰ੍ਹਟਯੋਂ ਨੈ ਮਨਿ ਮੋਦ ਪਾਇ ॥੨੩॥ ਦੋਹਰਾ ॥ ਬਿਨ ਹੀ ਜੰਗ ਲਹੌਰ

---

[1]ਤਰੱਕੀ। [2]ਬਹੁਤੀ। [3]ਸੁੰਦਰ (ਕਥਾ)। [4]ਤਰਫ। [5]ਦੁਰਾਨੀਆਂ 'ਚ ਰੌਲਾ ਪੈ ਗਿਆ। [6]ਮੀਰ ਮੋਮਨ ਖਾਂ। [7]ਪੁੱਤਰੀ। [8]ਕਿਨਾਰੇ। [9]ਅਤੇ ਈਨ ਮਨਾ ਕੇ। [10]ਸੋਨੀਪਤ। [11]ਕੈਂਥਲ ਤੇ ਕਰਨਾਲ ਦੇ ਆਸ ਪਾਸ ਦੇ ਇਲਾਕੇ ਦਾ ਨਾਮ। [12]ਸਾਰਾ। [13]ਬਹੁਤਾ। [14]ਰੁਪਇਆ। [15]ਕ੍ਰੋਧਵਾਨ ਹੋ ਕੇ।

ਤਬਿ, ਅਰ ਸਭਿ ਮੁਲਕ ਪੰਜਾਬ। ਮਰੁਟਯੋਂ ਨੇ ਬਿਨ ਦੇਰ ਲਿਯ, ਨਿਜ ਇਕਬਾਲ ਪ੍ਰਭਾਵ[1] ॥੨੪॥ ਚੌਪਈ ॥ ਝੁਨਕੂ-ਰਾਵ, ਮਲਾਰ-ਰਾਵ ਲਖ[2]। ਤੁੱਕੋ ਹੁਲਕਰ, ਰਘੋਰਾਵ ਦਖ[3]। ਬਾਵੂ-ਰਾਵ ਆਦਿ ਸਰਦਾਰੈਂ। ਹੁਤੇ ਮਰੁੱਟਯੋਂ ਕੇ ਤਬਿ ਭਾਰੈਂ॥੨੫॥ਜਿਹਲਮ ਤਕ ਇਨ ਸਭਿ ਹੀ ਦੇਸੈਂ। ਨਿਜ ਕਬਜੇ ਕਰਿ ਲੀਨੋ ਬੇਸੈਂ। ਬਾਵੂ-ਰਾਵ ਅਰ ਮਾਧੋ-ਰਾਵ। ਰਹੇ ਉਭੈ[4] ਯਹਿ ਵੀਚ ਪੰਜਾਬ ॥ ੨੬॥ ਇਨ ਢਿਗ ਫੌਜ ਛੋਡਿ ਕੁਛ ਆਛੇ। ਔਰ ਗਏ ਮਰੁਟੇ ਹਟ ਪਾਛੇ। ਧਨ ਪੰਜਾਬ ਤੇ ਅਨਗਨ[5] ਲੈ ਕੈ। ਨਿਜ ਨਿਜ ਤਰਫੋਂ ਹਾਕਮ ਕੈ ਕੈ ॥੨੭॥ ਨ੍ਰਿਪ ਮ੍ਰਹੱਟੇ ਨਿਜ ਨਿਜ ਠੌਰੈਂ। ਦੱਖਨ ਓਰ ਗਏ ਕਰਿ ਗੌਰੈਂ[6]। ਸਯਾਲ-ਕੋਟ ਮੈਂ ਜੀਵਾ-ਰਾਵ। ਕੋਟ ਪਠਾਨੈ ਸਾਹਿਬ-ਰਾਵ ॥੨੮॥ ਬਾਵੂ-ਰਾਇ ਲਾਹੌਰੈਂ ਰਹਯੋ। ਮਧ ਗੁਜਰਾਤੈਂ ਸੇਵਾ ਬਹਯੋ[7]। ਮਰੁਟੇ ਹਾਕਮ ਯੌਂ ਸਭਿ ਠੌਰੈਂ। ਬਨੇ ਤਬੈ ਚਕਰੈਲਨ ਤੌਰੈਂ[8] ॥੨੯॥ ਸਿੰਘ ਮਰੁੱਟੇ ਆਪਸ ਮਾਂਹੀਂ। ਘੂਰ ਮਘੂਰੇ ਅਧਿਕ ਰਹਾਂਹੀਂ[9]। ਦਾਉ ਲਗੈ ਜਿਸ ਕਾ ਜਿਸ ਠੌਰੈਂ। ਲੂਟ ਦਬਾਵੈਂ ਸੋ ਨਿਜ ਤੌਰੈਂ[10] ॥ ੩੦ ॥ ਦੁਹੂੰ ਦਿਸਾ ਤੇ ਬਢ ਕਰਿ ਕੋਈ। ਨਾਹਿੰ ਦਬਾਇ ਸਕੈ ਇਕ ਦੋਈ[11]। ਕੇਤਿਕ ਦਿਵਸ ਬਿਤੇ ਜਬਿ ਐਸੇ। ਔਰ ਸੁਨੋ ਫਿਰ ਵਰਤੀ ਜੈਸੇ ॥ ੩੧ ॥ ਸਰਹੰਦੀ ਜਾਲੰਧਰੀ ਏਤੇ[12]। ਟਕੇ ਹਮੇਸ਼ ਜੁ ਪੰਥਹਿ ਦੇਤੇ। ਜਬਿ ਤੇ ਬਲ ਮਰੁਟਯੋਂ ਨੇ ਪਾਯਾ। ਤਬਿ ਤੇ ਤਿਨ ਨਹਿੰ ਟਕਾ ਪੁਚਾਯਾ॥੩੨॥ ਪੰਥ ਮਾਂਗ ਤਬਿ ਰਹਯੋ ਬਥੇਰਾ। ਨਹਿੰ ਉਨ ਦੀਨੋ ਬਢ ਗਯੋ ਝੇਰਾ[13]। ਇਤਨੇ ਮੈਂ ਆਨੰਦ-ਪੁਰਿ ਕੇਰਾ। ਮੇਲਾ ਨਿਕਟਿ ਅਯੋ ਜਬਿ ਹੇਰਾ[14]॥੩੩॥ ਇਕਠਾ ਹੋਇ ਪੰਥ ਤਬਿ ਚਾਲਾ। ਗਿਰਦ ਜਲੰਧਰ ਮੁਲਕ ਬਿਸਾਲਾ। ਲੂਟਯੋ ਸਿੰਘਨ ਡਾਰਯੋ ਗਦਲੇ[15]।

---

[1]ਆਪਣੇ ਪ੍ਰਤਾਪ ਦੇ ਅਸਰ ਨਾਲ। [2]ਜਾਣੋ। [3]ਚਤੁਰ। [4]ਦੋਵੇਂ। [5]ਅਣਗਿਣਤ। [6]ਖਿਆਲ ਕਰਕੇ। [7]ਗੁਜਰਾਤ ਵਿੱਚ ਸੇਵਾ ਰਾਉ ਬੈਠ ਗਿਆ। [8]ਸਿਰਕੀ ਵਾਸਾਂ ਦੀ ਤਰ੍ਹਾਂ। [9]ਕਰੋਧ ਦੀ ਨਜ਼ਰ ਨਾਲ ਬਹੁਤਾ ਦੇਖਦੇ ਰਹਿੰਦੇ ਹਨ। [10]ਆਪਣੇ ਢੰਗ ਨਾਲ। [11]ਇਕ ਦੂਜੇ ਨੂੰ। [12]ਏਧਰ ਸਰਹਿੰਦ ਤੇ ਜਲੰਧਰ ਦੇ ਸੂਬੇ। [13]ਝਗੜਾ ਵਧ ਗਿਆ। [14]ਦੇਖਿਆ। [15]ਗਦਰ ਪਾ ਕੇ।

ਨਿਜ ਸਦੀਵ ਕੇ ਟਕਯੋਂ ਬਦਲੇ[1] ॥੩੪॥ ਕੁਛਕ ਪੰਥ ਚਲਿ ਦ੍ਵਾਬੇ ਦ੍ਵਾਬੇ। ਪਹੁੰਚਯੋ ਆਨੰਦ-ਪੁਰੀ ਸ਼ਿਤਾਬੇ[2]। ਬਹੁ ਸਿੰਘਨ ਲਖਿ[3] ਸਤਲੁਜ ਆਈ। ਗਿਰਦ ਸਰੁੰਦਹਿ ਧੂੰਮ ਮਚਾਈ॥ ੩੫ ॥ ਨਾਜ਼ਮ ਤਬਿ ਸਰੁੰਦ ਕੇ ਵੀਚੈਂ। ਮੁਗਲ ਸਦੀਕ ਬੇਗ ਥਾ ਨੀਚੈਂ। ਲੈ ਨਿਜ ਅਨੀ ਘਨੀ[4] ਵਹਿ ਧਾਏ। ਪਹੁੰਚਯੋ ਸਿੰਘਨ ਪਰ ਜਬਿ ਆਏ ॥੩੬॥ ਸ਼ਾਹੀਵਾਲ ਨਗਰ ਇਕ ਭਾਰਾ। ਦੁਹਿ-ਦਿਸ ਤੈ ਵਡ ਪਰਯੋ ਅਖਾਰਾ[5]। ਤੋਪ ਜੰਬੂਰੇ[6] ਮੇਲਿ ਜੰਜੈਲੈਂ[7]।ਸਿੰਘਨ ਪਰ ਕੀਨੇ ਬਹੁ ਫੈਲੈਂ[8] ॥੩੭॥ ਮਾਰਿ ਸਿੰਘ ਸਭਿ ਬਿਹਬਲ[9] ਕੀਨੇ । ਏਕ ਠੌਰ ਸਿੰਘ ਹੋਣ ਨ ਦੀਨੇ। ਉਤਰ ਰਹੇ ਥੇ ਸਿੰਘ ਜਹਾਂ ਜਹਿਂ । ਘੇਰ ਲਏ ਤਬਿ ਤੁਰਕਨਿ ਤਹਿਂ ਤਹਿਂ ॥੩੮॥ ਜੇ ਜੇ ਸਿੰਘ ਸੰਮੁਖ ਹ੍ਵੈ ਲਰੇ। ਅੰਗ ਭੰਗ ਤੋਪਨ ਸੋਂ ਕਰੇ। ਸਿੰਘ ਘਨੇ ਤੁਰਕਨ ਕੋ ਮਾਰਿ। ਮਰੇ ਅਧਿਕ ਤਹਿਂ ਕਰ ਹਥਯਾਰ[10] ॥੩੯॥ ਡੇਰਾ ਨਿਜ, ਸਿੰਘਨ ਤੈ ਛੁਟਯੋ। ਤੁਰਕਨ ਜੋਰ ਪਾਇ ਸਭਿ ਲੂਟਯੋ। ਲਰਤ ਭਿਰਤ ਸਿੰਘ ਚਲੇ ਅਗਾਰੀ। ਸੈਨ ਤੁਰਕ ਕੀ ਲਗੀ ਪਿਛਾਰੀ ॥੪੦॥ ਠਹਿਰਣ ਨਾਹਿਂ ਸਿੰਘਨ ਕੌ ਦੇਹੀਂ। ਤੋਪਨ ਕੀ ਬਹੁ ਮਾਰ ਕਰੇਹੀਂ ॥੪੧॥ ਦੋਹਰਾ ॥ ਖੜ੍ਹਿ ਖੜ੍ਹਿ ਅੜਿ ਅੜਿ ਸਿੰਘ ਤਬਿ,ਲੜਿ ਲੜਿ ਫੜਿ ਫੜਿ ਜੋਰ। ਦਿਸ[11] ਅਨੰਦ-ਪੁਰਿ ਕੀ ਚਲੇ, ਸਨੇ ਸਨੇ ਮਗ ਹੋਰ[12] ॥੪੨॥ ਚੌਪਈ ॥ ਸਿੰਘਨ ਕਾ ਦਲ ਔਰ ਬੁਲੰਦੈਂ । ਪਹੁੰਚਯੋ ਥਾ ਜੋ ਪੁਰੀ ਅਨੰਦੈਂ। ਤਿਨ ਜਬਿ ਸਾਰ[13] ਏਹ ਸੁਨ ਪਾਈ । ਕੋਪ ਹੋਇ ਆਏ ਸਭਿ ਧਾਈ ॥੪੩॥ ਆਇ ਬੀਜਰੀ ਸਮ ਵਹਿ ਪਰੇ। ਮਾਰਿ ਤੁਰਕ ਬਿਹਬਲ[14] ਬਹੁ ਕਰੇ। ਖਾਇ ਸ਼ਕਿਸਤ[15] ਤੁਰਕ ਤਬਿ ਧਾਏ। ਧਸੇ ਵੀਚ ਸਰਹੰਦਹਿ ਜਾਏ ॥੪੪॥ ਸਿੰਘਨ ਗਿਰਦ ਸਰੰਦਹਿ ਆਈ । ਡੇਰੇ ਲਾਇ ਗਦਲ[16]

---

[1]ਆਪਣੇ ਹਮੇਸ਼ਾਂ ਦੇ ਰੁਪਇਆਂ ਦੇ ਬਦਲੇ 'ਚ। [2]ਛੇਤੀ। [3]ਲੰਘ ਕੇ। [4]ਬਹੁਤੀ ਫੌਜ। [5]ਜੰਗ। [6]ਛੋਟੀਆਂ ਤੋਪਾਂ। [7]ਲੰਮੀਂ ਨਾਲੀ ਦੀਆਂ ਬੰਦੂਕਾਂ। [8]ਫਾਇਰ, ਵਾਰ। [9]ਵਿਆਕੁਲ। [10]ਹੱਥਾਂ 'ਚ ਸ਼ਸਤ੍ਰਾਂ ਸਣੇ। [11]ਤਰਫ਼। [12]ਹੌਲੀ ਹੌਲੀ ਹੋਰ ਰਸਤੇ। [13]ਖਬਰ। [14]ਵਿਆਕੁਲ। [15]ਹਾਰ। [16]ਗਦਰ, ਹਲਚਲ।

816 (M)

ਦਿਯ ਪਾਈ। ਫਿਕਰ ਸਦੀਕ ਬੇਗ ਕੋ ਪਰਿਓ। ਬੈਠਿ ਵਿਚਾਰ ਐਸ ਤਿਨ ਕਰਿਓ ॥੪੫॥ ਸਿੰਘ ਮਖੀਰ ਭੂਮਣੇ ਜ਼ਹਿਰੀ। ਛੇੜ ਲਏ ਹਮ ਨਾਹੱਕ[੧] ਕਹਿਰੀ[੨]। ਅਬਿ ਯਹਿ ਚੈਨ ਲੈਨ ਕਬਿ ਦੇਹੈਂ। ਲੂਟੈਂ ਦੇਸ ਕਲੇਸ਼ ਰਖੈ ਹੈਂ ॥੪੬॥ ਚਿਪਟਯੋ[੩] ਭੂਤ ਲਏ ਬਿਨ ਬਲੀ। ਟਰ ਹੈ ਕਬਿ, ਕਰਿ ਹੈ ਨਹਿੰ ਭਲੀ। ਯਹਿ ਵਿਚਾਰਿ ਤਿਨ ਪਿਛਲਾ ਕਰਾ[੪]। ਟਕੇ[੫] ਦਏ ਗਿਨ ਰਖੇ ਨ ਜਰਾ ॥੪੭॥ ਜ਼ਖਮੀ ਸਿੰਘ ਜਿਤਿਕ ਥੇ ਭਏ। ਜ਼ਖਮਾਨੇ[੬] ਤਿਨ ਕੇ ਪੁਨ ਲਏ। ਅਰ ਅਸਬਾਬ ਲੁਟਯੋ ਥਾ ਜੇਤਾ। ਵਾਪਸ ਲਯੋ ਪੰਥ ਕਰਿ ਤੇਤਾ ॥੪੮॥ ਜੱਸਾ ਸਿੰਘ ਕਪੂਰ ਹਰੀ ਲੌ। ਸ਼ਯਾਮ ਸਿੰਘ, ਜੈ ਸਿੰਘ ਵਰੀ[੭] ਤੌ[੮]। ਥੇ ਸਰਦਾਰ ਜੁ ਜਖਮੀ ਭਾਰੇ। ਰਹੇ ਮਾਲਵੇ ਮੁਲਕ ਮਝਾਰੇ ॥੪੯॥ ਨਗਰ ਡਰੌਲੀ ਗਿਰਦ ਗਰਾਮੈਂ[੯]। ਰਹਿ ਕਰ ਜ਼ਖਮ ਮਿਲਾਏ ਤਾ ਮੈਂ[੧੦]। ਔਰ ਪੰਥ ਸਭਿ ਗਿਰਦ ਸੁਧਾਸਰ। ਬਿਰਯੋ ਜਾਇ ਮਨਿ ਮੋਦ ਅਧਿਕ ਭਰਿ ॥੫੦॥ ਜ਼ਖਮੀ ਰਾਜੀ ਹ੍ਵੈ ਫਿਰ ਸਾਰੇ। ਮਿਲੇ ਆਇ ਸਭਿ ਪੰਥ ਮਝਾਰੇ। ਸਾਲ ਅਠਾਰਾਂ ਸੈ ਥਾ ਗਿਆਰਾਂ। ਭਈ ਗਾਥ ਇਹੁ ਤਬੈ ਉਦਾਰਾ ॥੫੧॥

ਦੋਹਰਾ ॥ ਅਬਿ ਸੁਨ ਗਾਜ਼ੀ-ਦੀਨ ਜਯੋਂ, ਦਿੱਲੀ ਵੀਚ ਬਜੀਰ। ਕਰਯੋ ਕਾਮ ਅਤਿ ਨੀਚ ਬਹੁ, ਗਰਜਯੋ ਸਭਿ ਪਰ ਬੀਰਿ[੧੧] ॥੫੨॥ ਚੌਪਈ ॥ ਸਾਨੀ[੧੨] ਆਲਮਗੀਰ ਚੁਕੱਤਾ[੧੩]। ਬਾਦਸ਼ਾਹਿ ਤਬਿ ਹੁਤੋ ਨਿਸੱਤਾ[੧੪]। ਗਾਜ਼ੀ-ਦੀਨ ਬਜੀਰ ਤਬੈ ਹੀ। ਨਿਜ ਕਰ[੧੫] ਸ਼ਾਹੀ[੧੬] ਲਈ ਸਭੈ ਹੀ ॥੫੩॥ ਖੁਸ਼ ਹ੍ਵੈ ਬਾਦਸ਼ਾਹਿ ਤਬਿ ਤਾਂ ਕੋ। ਗਾਜਦ-ਬਨਰਾ[੧੭] ਪਦ ਦਿਯ ਬਾਂਕੋ[੧੮]। ਇਕ ਦਿਨ ਗਾਜ਼ੀ-ਦੀਨ ਵਜੀਰੈਂ। ਬੈਠੋ ਹੁਤੋ ਸਭਾ ਮੈਂ ਧੀਰੈਂ ॥੫੪॥ ਔਰ ਅਮੀਰ[੧੯] ਘਨੇ ਢਿਗ ਤਾਂਹੇਂ। ਬੈਠੇ ਹੁਤੇ ਕਚਹਿਰੀ ਮਾਂਹੇਂ। ਗੰਗ ਭਾਟ[੨੦] ਲੌ

[੧]ਐਵੇਂ ਹੀ। [੨]ਵਖਤ ਪਾ ਦੇਣ ਵਾਲੇ। [੩]ਚਿੰਬੜਿਆ ਹੋਇਆ। [੪]ਪਿਛਲੇ ਮਾਮਲੇ ਦੇ। [੫]ਰੁਪਏ। [੬]ਜ਼ਖਮਾਂ ਦੇ ਇਲਾਜ ਦਾ ਖਰਚ। [੭]ਸ੍ਰੇਸ਼ਟ। [੮]ਤਦੋਂ। [੯]ਚੌਫੇਰੇ ਦੇ ਪਿੰਡਾਂ ਵਿੱਚ। [੧੦]ਤਿਨਾਂ (ਪਿੰਡਾਂ) ਵਿੱਚ। [੧੧]ਸੂਰਮਾਂ ਬਣਕੇ। [੧੨]ਦੂਜਾ। [੧੩]ਗੋਤ। [੧੪]ਕਮਜ਼ੋਰ। [੧੫]ਆਪਣੇ ਹੱਥ। [੧੬]ਬਾਦਸ਼ਾਹੀ। [੧੭]ਸੂਰਮਿਆਂ ਦਾ ਲਾੜਾ। [ਗਾਜਦ–ਬਿਜਲੀ ਵਾਂਗ ਗੱਜਣ ਵਾਲਾ, ਸੂਰਮਾ। ਬਨਰਾ--ਲਾੜਾ।] [੧੮]ਸੁੰਦਰ ਖਿਤਾਬ ਦਿੱਤਾ। [੧੯]ਸਰਦਾਰ। [੨੦]ਭੱਟ।

ਆਦਿਕ ਕਵੀ। ਆਏ ਚਲ ਕਰਿ ਤਬਿ ਹੀ ਸਭੀ॥੫੫॥ਥਾ ਦਿਨ ਉਤਸ਼ਵ ਕਾ[1] ਵਹਿ ਭਾਰੇ। ਸਭਿ ਕਵੀਓਂ ਨੈ ਕਬਿੱਤ ਉਚਾਰੇ। ਜਥਾ ਜੋਗ ਸਭਿ ਤਈਂ ਇਨਾਮੈਂ। ਮਿਲਯੋ ਭਏ ਸੁਨਿ ਖੁਸ਼ੀ ਤਮਾਮੈਂ ॥੫੬॥ ਫਿਰ ਬਜੀਰ ਮਨਿ ਧਰਿ ਹੰਕਾਰੇ। ਗੰਗ ਭਾਟ ਪ੍ਰਤਿ ਕਹਯੋ ਉਚਾਰੇ। ਤੁਮ ਹਮਰਾ ਕੁਛ ਜਸ ਕਰਿ ਲਯਾਵੋ। ਵੀਚ ਕਚਹਿਰੀ ਆਨਿ ਸੁਨਾਵੋ ॥੫੭॥ ਹੋਵੈ ਖੁਸ਼ੀ ਸ਼ਾਹਿ ਜੋ ਸੁਨ ਕੈ। ਦੈਹੋਂ ਮੈਂ ਇਨਾਮ ਬਹੁ ਗੁਨ ਕੈ[2]। ਕਾਲ ਪ੍ਰੇਰੇ ਗੰਗ ਤਹਾਂਈਂ। ਠਕੁਰ ਸੁਹਾਤੀ[3] ਨਾਹਿੰ ਸੁਨਾਈ ॥੫੮॥ ਬਿਨਾ ਵਿਚਾਰੇ ਬੋਲਯੋ ਐਸੇ। ਹੋਤ ਨੀਤਿ[4] ਨਹਿੰ ਵਾਕਫ ਜੈਸੇ ॥

ਤਥਾ ਹੀ ਦੋਹਰਾ ॥ ਬਨਰੇ ਤੇ ਬਨਰੀ ਭਈ, ਕੀਨੋ ਖਸਮ ਮਲ੍ਹਾਰ[5] ॥
ਝਾਂਟ ਨ ਖੁੱਸੀ ਜਾਟ ਕੀ, ਲੂਟ ਖਯੋ ਸੰਸਾਰ[6] ॥

ਯਹਿ ਦੋਹਾ ਜਬਿ ਗੰਗ ਵਖਾਨਾ। ਸੁਨਿ ਵਜੀਰ ਉਰਿ ਅਧਿਕ ਰਿਸਾਨਾ[7] ॥੫੯॥ ਫੌਰਨ[8] ਕਹਯੋ ਜਲਾਦਨ ਤਾਂਈਂ। ਇਸ ਕੋ ਦਿਹੁ ਗਜ ਤੈ[9] ਤੁੜਵਾਈ। ਜਬਿ ਹੀ ਗੰਗ ਜਲਾਦਨ ਗਹਯੋ[10]। ਚਲਤ ਗੰਗ ਫਿਰ ਯਾ ਬਿਧਿ ਕਹਯੋ ॥੬੦॥

ਦੋਹਰਾ ॥ ਕਬੀ ਨ ਗਾਂਡੂ[11] ਰਣ ਚੜ੍ਹੈ, ਜਿਤੈ ਨ ਜੰਗ ਉਮੰਗ ॥
ਸਗਲ ਸਭਾ ਕੋ ਰਾਮ ਰਾਮ, ਬਿਦਾ ਹੋਤ ਹੈ ਗੰਗ ॥੧॥

ਅੜਿੱਲ ਛੰਦ ॥ ਯਹਿ ਸੁਨ ਪੁਨਾ ਵਜੀਰ ਕੋਪ ਮਨਿ ਬਹੁ ਭਯੋ। ਤਬਿ ਹੀ ਗਜ ਤੇ ਗੰਗ ਤਈਂ ਤੁੜਵਾ ਦਯੋ। ਯਾਂਹੀ ਤੇ ਸਭਿ ਸਯਾਨੇ ਲੋਕ ਵਖਾਨ ਹੈਂ। ਹੋ ਹਾਕਮ ਕੇ ਪ੍ਰਤਿਕੂਲ[12] ਨ ਕਹੀਏ ਬਾਨਿ[13] ਹੈ ॥੬੧॥ ਯਦਪਿ ਸਾਚੀ ਹੋਇ, ਰਿਸੈ ਸੁਨਿ ਜਾਂਹਿ ਕੋ। ਐਸੀ ਬਾਤ ਨ ਕਹੀਏ ਕਬਿ ਹੀ

---

[1]ਖੁਸ਼ੀ ਦਾ। [2]ਵਿਚਾਰ ਕੇ। [3]ਮਾਲਕ (ਭਾਵ ਗਾਜੀ ਦੀਨ) ਨੂੰ ਚੰਗੀ ਲੱਗਣ ਵਾਲੀ ਕਵਿਤਾ। [4]ਰਾਜਨੀਤੀ ਦਾ। [5]ਲਾੜੇ ਤੋਂ ਲਾੜੀ ਬਣ ਗਈ ਮਲ੍ਹਾਰ ਰਾਵ ਨੂੰ ਆਪਣਾ ਖਸਮ ਬਣਾ ਲਿਆ। [6]ਜੱਟ ਦਾ ਇਕ ਰੋਮ ਵੀ ਨਹੀਂ ਖੋਹ ਸਕਿਆ (ਉਸ ਮਲਾਰ ਨੇ) ਸੰਸਾਰ ਨੂੰ ਲੁੱਟ ਕੇ ਖਾ ਲਿਆ। [7]ਬਹੁਤ ਗੁੱਸੇ ਹੋਇਆ। [8]ਛੇਤੀ। [9]ਹਾਥੀ ਤੋਂ। [10]ਪਕੜਿਆ। [11]ਕਾਇਰ। [12]ਉਲਟ। [13]ਬਚਨ।

ਕਾਂਹਿ ਕੋ। ਬਾਤਨ ਸੋਂ ਗਜ ਪੀਠ ਬਾਤ ਸੋਂ ਪਾਇੰ ਤਰ[1]। ਹੋ ਕਰਿ ਜਾਨਤ ਜੇ ਬਾਤ, ਬਾਤ ਹੈ ਕਲਪ-ਤਰੁ[2] ॥੬੨॥ ਭ੍ਰਿਗੁ ਲਾਤ ਕੀ ਬਾਤ, ਬਿਸ਼ਨ ਪੁਜਵਾ ਦਯੋ[3]। ਬਾਤ ਕਹਨ ਪਰ, ਗ੍ਰਹਨ ਸੂਰ ਸਸਿ ਲਾ ਲਯੋ[4]। ਪਾਂਡਵ ਬਿਪਤਾ ਸਹੀ,ਕੌਰਵੋਂ ਘਾਤ ਹੈ[5]। ਹੋ ਬਾਤ ਸਮਾਨ ਨ ਮੁਲਾਕਾਤ ਕਰਾਮਾਤ ਹੈ[6] ॥ ੬੩॥ ਕਬਿੱਤ ॥ ਏਕ ਬਾਤ ਕੀਨੀ[7] ਲੀਨੀ ਲੰਕ ਜੌ ਬਭੀਖਨ ਨੈ, ਬਾਤ ਚੂਕ ਗਯੋ ਗਯੋ ਰਾਵਨ ਬਖਯਾਤ ਹੈ[8]। ਬਾਤ ਹੀ ਕੇ ਉਤਪਾਤ ਜਾਦਵ ਭਏ ਹੈਂ ਘਾਤ[9], ਬਾਤ ਪੈ ਬਿਸ਼ਿਸਟ ਤਾਤ ਮਾਰੇ ਗਾਂਧਿ-ਤਾਤ ਹੈ[10]। ਬਾਤ ਹੀ ਪੈ ਮਿੱਤ੍ਰ ਸੱਤ੍ਰ, ਸੱਤ੍ਰ ਮਿੱਤ੍ਰ ਹੋਤ ਜਨ, ਮਾਨ ਅਪਮਾਨ ਜਗ ਬਾਤ ਹੀ ਸੈਂ ਪਾਤ ਹੈ[11]। ਬੰਧ ਮੋਖ ਜੀਵ ਬ੍ਰਹਮ ਬਾਤ ਹੀ ਸੈਂ ਹੋਵਤ ਹੈ[12], ਬਾਤ

---

[1]ਗੱਲਾਂ ਨਾਲ ਹੀ ਹਾਥੀ ਦੀ ਪਿੱਠ ਤੇ ਸਵਾਰ ਹੋ ਜਾਈਦਾ ਹੈ ਅਤੇ ਗੱਲਾਂ ਨਾਲ ਹੀ ਹਾਥੀ ਦੇ ਪੈਰਾਂ ਥੱਲੇ (ਲਿਤਾੜੇ ਜਾਈਦਾ ਹੈ) । [2]ਕਲਪ ਬ੍ਰਿਛ । [3]ਭ੍ਰਿਗੂ ਦੀ ਵਿਸ਼ਨੂੰ ਨੂੰ ਲੱਤ ਵੱਜਣ ਤੋਂ ਵਿਸ਼ਨੂੰ ਵਲੋਂ ਕਹੀ ਹੋਈ ਗੱਲ (ਕਿ ਮੇਰਾ ਸਰੀਰ ਦੈਂਤਾਂ ਨਾਲ ਲੜਦਿਆਂ ਬੱਜਰ ਵਰਗਾ ਸਖਤ ਹੈ, ਤੁਹਾਡੇ ਚਰਨਾਂ ਨੂੰ ਤਕਲੀਫ਼ ਹੋਈ ਹੋਵੇਗੀ) ਨੇ ਵਿਸ਼ਨੂੰ ਦੀ ਪੂਜਾ ਕਰਵਾ ਦਿੱਤੀ। [4]ਇਹ ਗੱਲ ਕਹਿਣ ਕਰਕੇ (ਕਿ ਇਹ 'ਰਾਹੂ ਦੈਂਤ ਹੈ' ਇਸ ਨੂੰ ਅੰਮ੍ਰਿਤ ਕਿਉਂ ਦੇ ਦਿੱਤਾ) ਸੂਰਜ ਤੇ ਚੰਦ ਨੇ ਆਪਣੇ ਆਪ ਨੂੰ ਗ੍ਰਹਿਣ ਲਵਾ ਲਿਆ । [5](ਦਰੋਪਤੀ ਵਲੋਂ ਇਹ) ਗੱਲ ਕਹਿਣ ਨਾਲ ਹੀ (ਕਿ ਅੰਧ ਕੇ ਅੰਧ ਰਹੇ) ਪਾਂਡਵਾਂ ਨੇ ਬਿਪਤਾ ਸਹਾਰੀ ਅਤੇ ਗੱਲ ਕਹਿਣ ਕਰਕੇ ਹੀ (ਕਿ ਅਸੀਂ ਪਾਂਡਵਾਂ ਨੂੰ ਸੂਈ ਦੇ ਨੱਕੇ ਜਿੰਨੀ ਜਗ੍ਹਾ ਵੀ ਨਹੀਂ ਦੇ ਸਕਦੇ) ਕੌਰਵਾਂ ਦਾ ਨਾਸ ਹੋਇਆ । [6]ਗੱਲ ਵਰਗੀ ਕੋਈ ਮੁਲਾਕਾਤ ਨਹੀਂ, ਗੱਲ ਹੀ ਕਰਾਮਾਤ ਹੈ। [7]ਇਕ ਗੱਲ (ਰਾਵਨ ਦੇ ਮਰਨ ਦੇ ਭੇਦ ਦੀ) ਕੀਤੀ । [8]ਗੱਲ (ਰਾਮ ਚੰਦਰ ਨਾਲ ਨਿੰਮ੍ਰਤਾ ਨਾਲ ਮਿਲਣ ਦੀ) ਉੱਕ ਗਿਆ ਜਿਸ ਕਰਕੇ ਰਾਵਣ ਪ੍ਰਗਟ ਹੀ ਸੰਸਾਰ ਤੋਂ ਚਲਿਆ ਗਿਆ। [9]ਗੱਲ ਦੇ ਹੀ ਉਪੱਦ੍ਰਵ ਕਰਕੇ (ਦੁਰਬਾਸ਼ਾ ਨੂੰ ਹੋਰ ਰਿਸ਼ੀਆਂ ਵਾਂਗ ਮੁੰਡਿਆਂ ਨੇ ਮਖੌਲ ਕਰਨ ਲਈ ਕ੍ਰਿਸ਼ਨ ਦੇ ਪੁੱਤਰ ਸਾਂਭ ਦੇ ਆਪਣੇ ਪੇਟ ਤੇ ਕਪੜੇ ਬੰਨ੍ਹ ਕੇ ਇਸਤ੍ਰੀ ਦਾ ਰੂਪ ਬਣਾ ਕੇ ਪੁੱਛਿਆ ਸੀ ਕਿ ਇਸ ਔਰਤ ਨੂੰ ਕੀ ਜੰਮੇਗਾ ਤਾਂ ਦੁਰਬਾਸ਼ਾ ਨੇ ਕਿਹਾ ਤੁਹਾਡੀ ਕੁਲ ਦਾ ਨਾਸ਼ਕ) ਜਾਦਵਾਂ ਦੀ ਕੁਲ ਨਾਸ ਹੋ ਗਈ । [10]ਗਾਂਧ ਦੇ ਪੁੱਤਰ ਵਿਸ਼ਵਾ-ਮਿਤ੍ਰ ਨੇ ਇਸ ਗੱਲ ਉੱਪਰ ਗੁੱਸਾ ਕਰਕੇ (ਕਿ ਇਹ ਮੈਨੂੰ ਬ੍ਰਹਮ-ਰਿਸ਼ੀ ਦੀ ਥਾਂ ਰਾਜ-ਰਿਸ਼ੀ ਕਿਉਂ ਕਹਿੰਦਾ ਹੈ) ਵਸ਼ਿਸ਼ਟ ਦੇ ਪੁੱਤਰ ਮਾਰ ਸੁੱਟੇ। [11]ਗੱਲ ਨਾਲ ਹੀ ਲੋਕ ਮਿੱਤ੍ਰ ਤੋਂ ਵੈਰੀ ਤੇ ਵੈਰੀ ਤੋਂ ਮਿੱਤ੍ਰ ਬਣ ਜਾਂਦੇ ਹਨ। ਆਦਰ ਤੇ ਨਿਰਾਦਰ ਵੀ ਜਗਤ ਵਿੱਚ ਗੱਲ ਨਾਲ ਹੀ ਪਾਈਦਾ ਹੈ। [12]ਬੱਝਣਾ ਤੇ ਮੁਕਤ ਹੋਣਾ, ਜੀਵ ਤੇ ਬ੍ਰਹਮ ਬਣਨਾ ਗੱਲ ਨਾਲ ਹੀ ਹੋ ਜਾਂਦਾ ਹੈ।

ਕਰਿ ਜਾਨੈ ਤਬਿ ਬਾਤ ਕਰਾਮਾਤ ਹੈ॥੬੪॥ ਬਾਤ ਏਕ ਹੀ ਮੇਂ ਲੀਓ ਗੁਰੂ ਤੈ ਅਖੰਡ ਬਰ, ਫੂਲ ਬੰਸ ਰਾਜ ਜਾ ਤੈਂ ਅਬਿ ਲੌ ਕਰਾਤ ਹੈ। ਬਾਤ ਹੀ ਸੋਂ ਮਨ ਤਨ ਧਨ ਜਨ ਹਰ ਲੇਤ[1], ਬਾਤ ਰਾਜ ਸਾਜ ਦੀਹ ਦੌਲਤੈਂ ਦਿਲਾਤ ਹੈ[2] । ਬਾਤ ਹੀ ਸੈਂ ਫੀਲ[3] ਕੀ ਅੰਬਾਰੀ ਪੈ ਸਵਾਰੀ ਲੇਤ, ਏਕ ਬਾਤ ਪਾਇ ਤਰੇ ਫੀਲ ਕੇ ਤੁੜਾਤ ਹੈਂ[4] । ਬਾਤਨ ਸੋਂ ਬਸੀਕਾਰ ਮੰਤ੍ਰ ਜੰਤ੍ਰ ਤੰਤ੍ਰ ਜਗ[5], ਬਾਤ ਕਰਿ ਜਾਨੇ ਤਬਿ ਬਾਤ ਕਰਾਮਾਤ ਹੈ ॥੬੫॥ ਦੋਹਰਾ ॥ ਬਾਤ ਚੁਕਨ ਤੈ ਘਾਤ ਭੌ, ਯਦੀ ਗੰਗ ਕਵਿ ਆਪ । ਵਹਿ ਫਿਰ ਪਾਪ ਸ੍ਰਾਪ ਜਯੋਂ, ਭਯੋ ਵਜੀਰਹਿਂ ਬਾਪ[6] ॥੬੬॥ ਜਬਿ ਤੈ ਹਿੰਦੁਸਤਾਨ ਤੈ, ਗਾਜ਼ੀ-ਦੀਨ ਵਜ਼ੀਰ। ਦਏ ਦੁਰਾਨੀ ਦੂਰ ਕਰਿ, ਭਏ ਪਠਾਨ ਤਗੀਰ[7] ॥੬੭॥ ਦਿਲ ਤੈ ਉਨ ਕੇ, ਲਾਗ ਕੀ, ਆਗ ਰਹੀ ਥੀ ਲਾਗ[8] । ਜੁਰਮ ਸਮੀਰ ਬਜੀਰ ਕੇ, ਪਈ ਅਖੀਰੈਂ ਜਾਗ[9] ॥੬੮॥ ਖਾਨ ਨਜੀਬ ਪਠਾਨ ਜੋ, ਹੁਤੋ ਰੁਹੇਲਾ[10] ਬੀਰ। ਗਢ-ਨਜੀਬ ਮੈ ਤਾਂਹਿ ਕੋ, ਘੇਰਯੋ ਜਾਇ ਵਜੀਰ॥੬੯॥ ਲਲਿਤ ਪਦ ਛੰਦ ॥ ਹ੍ਵੈ ਕਰਿ ਦੁਖੀ ਨਜੀਬ ਖਾਨ ਅਤਿ, ਨਿਜ ਮੱਦਦ ਹਿਤ ਤਬਿ ਹੀ। ਫੌਰਨ ਕਾਬਲੇਸ ਬੁਲਵਾਯੋ, ਭੇਤ ਪਠਯੋ ਲਿਖਿ ਸਭਿ ਹੀ। ਟਕਾ ਬੀਸ ਲਖ ਖਰਚ ਸਫਰ ਕਾ, ਦੈਨਾ ਕੀਨੋ ਤਾਂਹੀਂ। ਯਾਂ ਤੈ ਅਹਿਮਦ ਸ਼ਾਹਿ ਦੁਰਾਨੀ, ਆਯੋ ਕੋਪ ਮਹਾਂਹੀਂ ॥੭੦॥ ਉਤਰਯੋ ਅਟਕ ਉਰਾਰ[11] ਕਟਕ[12] ਲੈ, ਤੀਨ ਲਾਖ ਜਬਿ ਜੰਗੀ । ਛੋਡਿ ਪੰਜਾਬ ਮਰੁੱਟੇ ਰਹਿਟੇ[13], ਭਏ ਕੁਰੰਗ ਕੁਰੰਗੀ[14] । ਮੁਲਕੀ ਲੋਗ ਗਰਾਮਨ ਧਾਮਨ, ਨਿਜ ਤਜਿ ਚਲੇ

---

[1]ਪੁਰਸ਼ ਚੁਰਾ ਲੈਂਦੇ ਹਨ । [2]ਗੱਲ ਹੀ ਰਾਜ ਦੀ ਸਮੱਗ੍ਰੀ ਤੇ ਭਾਰੀ ਦੌਲਤ ਦਿਵਾ ਦੇਂਦੀ ਹੈ। [3]ਹਾਥੀ। [4]ਹਾਥੀ ਦੇ (ਪੈਰਾਂ) ਹੇਠ ਤੁੜਾਏ ਜਾਂਦੇ ਹਨ। [5]ਜਗਤ ਵਿੱਚ ਵਸ ਕਰਨ ਵਾਲੇ ਮੰਤ੍ਰ, ਜੰਤ੍ਰ ਤੇ ਤੰਤ੍ਰ ਗੱਲਾਂ ਨਾਲ ਹੀ ਹਨ। [6]ਉਹ ਪਾਪ ਦਾ ਸਰਾਪ ਵਜ਼ੀਰ ਦਾ ਪਿਉ ਹੋ ਕੇ ਮਿਲਿਆ ਭਾਵ ਵਜ਼ੀਰ ਦੁੱਖੀ ਹੋਇਆ। [7]ਦੁਖੀ। [8]ਦੁਸ਼ਮਣੀ ਦੀ ਅੱਗ ਲੱਗ ਰਹੀ ਸੀ । [9]ਵਜ਼ੀਰ ਦੇ ਜ਼ੁਲਮਾਂ ਰੂਪ ਹਵਾ ਨਾਲ ਅੰਤ ਨੂੰ ਬਲ ਪਈ । [10]ਖੈਬਰ ਦੇ ਪਠਾਣਾਂ ਦੀ ਇਕ ਜ਼ਾਤੀ। [11]ਉਰਲੇ ਕਿਨਾਰੇ। [12]ਫੌਜ। [13]ਹਲਟ (ਵਾਂਗ ਪਿੱਛੇ ਨੂੰ ਮੁੜ ਪਏ।) [14]ਖੋਟੇ ਰੰਗ ਵਾਲੇ ਹਰਨ ਹੋ ਗਏ ਭਾਵ ਦੌੜ ਗਏ।

ਪਲ਼ਾਈ[1] । ਠੌਰਹਿ ਠੌਰ ਭਾਜੜਾਂ ਪਰੀਆਂ, ਡਰ ਗਿਲਜਯੋਂ[2] ਤੈ ਖਾਈ ॥੭੧॥ ਨਿਜ ਨਿਜ ਜਾਨਾਂ ਲੈ ਕਰਿ ਸਭਿ ਜਨ, ਹਿੰਦੂ ਲੋਕ ਪਹਾਰੀਂ । ਧਸੇ ਕਿਤਿਕ, ਬਹੁ ਬਸੇ ਮਾਲਵੇ, ਉਜਰੇ ਨਗਰ ਹਜ਼ਾਰੀਂ । ਤਬਿ ਕੇ ਥੇਹ ਪੜੇ ਹੈਂ ਅਬਿ ਲੌਂ, ਬੀਚ ਪੰਜਾਬ ਅਪਾਰੇ । ਕਤਲ ਕਰਤ ਅਰ ਲੂਟਤ ਮਾਰਤ, ਗਿਲਜੇ ਅਏ ਡਰਾਰੇ[3] ॥ ੭੨॥ ਸਿੰਘ ਜੰਗਲੋਂ ਮੈਂ ਧਸਿ ਬੈਠੇ, ਮੰਗਲ ਅਧਿਕ ਮਨਾਵੈਂ। ਰਹੈਂ ਉਦੰਗਲ[4] ਮੈਂ ਨਿਤ ਰਾਜੀ, ਲੂਟ ਬੈਰੀਅਨ ਖਾਵੈਂ। ਅਹਿਮਦ-ਸ਼ਾਹਿ ਪੰਜਾਬ ਵੀਚ, ਨਿਜ-ਹਾਕਮ ਛੋਡ ਅਪਾਰੈਂ। ਧਾਇ ਜਾਇ ਫਿਰ ਧਸਿਓ ਦਿੱਲੀ, ਕਰਤਾ ਮਾਰੋ ਮਾਰੈਂ ॥੭੩॥ ਧਾਂਕ[5] ਨ ਕਿਨੈ ਸਹਾਰੀ ਤਿਸ ਕੀ, ਜੰਗ ਨ ਕਿਨਹੂੰ ਲੀਨਾ । ਗਾਜ਼ੀ-ਦੀਨ ਬਜੀਰ ਤਈਂ ਫੜਿ, ਕੈਦ ਸਖਤ ਤਿਹ ਕੀਨਾ । ਤਿਸ ਕੇ ਹੁਤੇ ਰਫੀਕ[6] ਜਿਤਿਕ ਜਨ, ਸਦਹਾ ਸਹਿੰ ਦੁਸ਼ਵਾਰੀ[7] । ਕੇਤਿਕ ਕਰੇ ਸੰਗੀਨ[8] ਕੈਦ ਮੈਂ, ਕਰੇ ਹਲਾਕ ਅਪਾਰੀ[9] ॥੭੪॥ ਜਾਇਦਾਦ ਕਰਿ ਜਪਤ ਸਭਿਨਿ ਕੀ, ਟਕਾ ਕਈ ਲਖ ਲੀਓ । ਪੁਨ ਬਜੀਰ-ਆਜ਼ਮ[10] ਮੱਧ ਦਿੱਲੀ, ਖਾਨ ਨਜੀਬਹਿ ਕੀਓ । ਟਕਾ ਬੀਸ ਲਖ ਖਰਚੇ ਕਾ ਸਭਿ, ਤਿਸ ਤੈ ਸ਼ਹਿ ਪੁਨ ਲੈ ਕੈ । ਜਾਇ ਅਲੀ-ਗਢ ਫੇਰ ਛੁਡਾਯੋ, ਮਰ੍ਹਟਯੋਂ ਤੈ ਰਣ ਕੈ ਕੈ ॥੭੫॥ ਲੂਟ ਅਲੀ-ਗਢ ਕੋ, ਫਿਰ ਮਥੁਰਾ ਲੂਟੀ ਭਲੇ ਬਨਾਈ। ਬਿਨ ਹੀ ਜੰਗ ਆਗਰਾ ਲੀਨੋ, ਲਯੋ ਭਰਤ-ਪੁਰਿ ਜਾਈ। ਭੂਪਤਿ ਤਬਿ ਰਣਜੀਤ ਸਿੰਘ[11] ਨੈ, ਰਖਯੋ ਭਰਤ-ਪੁਰਿ ਕਾਯਮ। ਜੰਗ ਸੰਗ ਸ਼ਹਿ ਕੀਨੋ ਐਸਾ, ਰਹੈ ਯਾਦ ਜੋ ਦਾਯਮ[12] ॥੭੬॥ ਬਾਹਰ ਤੈ ਪੁਨ ਜੱਟ ਮਰ੍ਹੱਟੇ, ਲਾਖੋਂ ਲੋਗ ਲੁਟੇਰੇ। ਆਇ ਚੁਤਰਫੋਂ ਗਿਰਦ ਸ਼ਾਹਿ ਕੇ, ਭਏ ਅਧਿਕ ਬਿਨ ਦੇਰੇ। ਨਿਸ ਦਿਨ ਲਸ਼ਕਰ ਬਾਦਸ਼ਾਹਿ ਮੈਂ, ਲੂਟ ਮਾਰ ਬਹੁ ਪਾਰੈਂ[13] । ਆਖਰ ਸ਼ਾਹਿ ਪਿਛਾਰੀ ਲੌਟਯੋ, ਹ੍ਵੈ ਕਰਿ ਬਹੁਤ

---

[1] ਦੌੜ ਚੱਲੇ । [2] ਗਿਲਜੇ=ਮਤੀ ਪਠਾਣਾਂ ਦੀ ਇਕ ਸ਼ਾਖ । [3] ਡਰਾਉਣੇ । [4] ਜੰਗ । [5] ਦਬਦਬਾ । [6] ਸਾਥੀ । [7] ਸੈਂਕੜੇ ਬੰਦੇ ਮੁਸ਼ਕਲਾਂ ਸਹਾਰਦੇ ਹਨ । [8] ਸਖਤ । [9] ਬਹੁਤੇ ਮਾਰ ਦਿੱਤੇ । [10] ਵੱਡਾ ਵਜ਼ੀਰ । [11] ਇਹ ਭਰਤ-ਪੁਰ ਦਾ ਰਾਜਾ ਸੀ । [12] ਹਮੇਸ਼ਾਂ । [13] ਪਾਉਂਦੇ ਹਨ ।

ਲਚਾਰੈਂ[੧] ॥੭੭॥ਝੁਨਕੂ ਰਾਵ[੨] ਘੁਮੇਰ[੩] ਵੀਚ ਤਬਿ,ਰਹਯੋ ਸ਼ਾਹਿ ਤੈਆਕੀ। ਅਹਿਮਦ-ਸ਼ਾਹਿ ਦੁਰਾਨੀ,ਦਿੱਲੀ ਠਹਿਰ ਕੁਛਕ ਦਿਨ ਬਾਕੀ। ਲੂਟ ਮਾਰਿ ਬਹੁ ਲੈ ਨਜ਼ਰਾਨੇ, ਪਹੁੰਚਯੋ ਫੇਰ ਲਹੌਰੈਂ । ਮੁਲਕ ਪੰਜਾਬ ਵੀਚ ਨਿਜ ਹਾਕਮ, ਕਾਯਮ ਕਰਿ ਸਭਿ ਠੌਰੈਂ॥੭੮॥ਜੈਨ-ਖਾਨ ਨਿਜ ਤਰਫੋਂ ਨਾਜ਼ਮ[੪], ਵੀਚ ਸਰੂੰਦ ਬਨਾਯੋ। ਵੀਚ ਲਹੌਰ ਕਾਬਲੀ-ਮਲ ਕੋ, ਨਾਜ਼ਮ ਕਰਿ ਬੈਠਾਯੋ। ਕਾਸ਼ਮੀਰ ਮੁਲਤਾਨ ਪਿਸ਼ਾਵਰ, ਕਲਾਨੌਰ ਜਾਲੰਧਰ। ਹਾਕਮ ਕਾਯਮ ਕਰੇ ਆਪਣੇ, ਮੁਲਕ ਸਭੀ ਇਸ ਅੰਦਰ ॥੭੯॥ ਦੋਹਰਾ ॥ ਪੰਥ ਖਾਲਸੇ ਕੀ ਕਥਾ, ਸੁਨੋ ਭਈ ਅਬਿ ਜੈਸ। ਐਸੇ ਗਦਲ ਮਹਾਨ ਮੈ[੫],ਸਿੰਘ ਰਹੈਂ ਕਿਮ ਬੈਸ ॥੮੦॥ ਚੌਪਈ ॥ ਲੋਗ ਦੁਰਾਨੀ ਹਿੰਦੁਸਤਾਨੈਂ । ਲੂਟ ਜੁ ਹਟੈਂ ਪਿਛਾਰੀ ਆਨੈਂ[੬] । ਵੀਚ ਪੰਜਾਬ ਸਿੰਘ ਤਿਨ ਤਾਂਈਂ। ਸਾਬਤ ਜਾਨ ਨ ਦੇਨ ਕਦਾਂਈਂ ॥ ੮੧॥ ਬਲਕਿਨ ਬਾਦਸ਼ਾਹਿ ਕਾ ਲਸ਼ਕਰ । ਲੂਟਯੋ ਸਾਮ ਡਕੈਤੈਂ ਤਸਕਰ[੭]। ਨੂਰਦੀਨ ਕੀ ਪਾਸ ਸਰਾਂਏਂ। ਇਕ ਦਿਨ ਸਿੰਘਨ ਮਤਾ ਮਤਾਏ[੮] ॥੮੨॥ ਲੂਟਯੋ ਸ਼ਾਹੀ ਅਧਿਕ ਖਜ਼ਾਨਾ। ਆਯੁਧ ਅੱਸ੍ਵ ਲਏ ਬਿਧਿ ਨਾਨ੍ਹਾ। ਇਸੀ ਹੇਤ ਤੇ ਰਿਸ ਬਹੁ ਸ਼ਾਹੈਂ । ਨੇਸਤ[੯] ਕਰਨ ਸਿੰਘਨ ਕੋ ਚਾਹੈ ॥ ੮੩ ॥ ਸਿਪਹਿ ਸਾਲਾਰ[੧੦] ਜਹਾਨ-ਖਾਨ ਕੋ। ਪਠਯੋ ਸੈਨ ਦੇ ਸਿੰਘਨ ਹਾਨਿ ਕੋ[੧੧]। ਕਈ ਠੌਰ ਸਰਦਾਰ ਦੁਰਾਨੀ। ਲਗੇ ਫਿਰਨ ਲੈ ਫੌਜ ਮਹਾਂਨੀ ॥੮੪॥ ਫਿਰੈਂ ਸਿੰਘ ਸਭਿ ਆਗੇ ਭਾਗੇ। ਗਿਲਜੇ ਫਿਰੈਂ ਪਿਛਾਰੀ ਲਾਗੇ। ਜਿਸ ਜਿਸ ਝੱਲ ਮਾਂਹਿੰ ਸਿੰਘ ਧਸੈਂ । ਗਿਲਜੇ ਜਾਇ ਤਹਾਂ ਹੀਂ ਗ੍ਰਸੈਂ ॥੮੫॥ ਕਈ ਬਾਰ ਹ੍ਵੈ ਸਨਮੁਖ ਲਰੇ । ਮਾਰ ਘਨੇ ਸੱਤ੍ਰਨ ਕੋ ਮਰੇ। ਤੌ ਭੀ ਕਹੂੰ ਨ ਟਿਕਨੇ ਪਾਏ। ਆਖਰ ਛੋਰਿ ਪੰਜਾਬ ਸਿਧਾਏ ॥ ੮੬ ॥ ਕਿਤਿਕ ਮਾਲਵੇ ਕਿਤਿਕ ਪਹਾਰਨਿ। ਇਤ ਉਤ ਧਸੇ ਸਿੰਘ ਸਭਿ ਝਾਰਨਿ।

---

[੧]ਦੁਖੀ। [੨]ਨਾਮ ਮਰਹੱਟਾ। [੩]ਸ਼ਹਿਰ। [੪]ਸੂਬਾ। [੫]ਵੱਡੀ ਹਲਚਲ ਵਿੱਚ। [੬]ਹਟ ਕੇ ਪਿੱਛੇ ਨੂੰ ਆਉਂਦੇ ਹਨ। [੭]ਡਾਕੂਆਂ ਤੇ ਚੋਰਾਂ ਵਾਂਗ। [੮]ਪੱਕੀ ਸਲਾਹ ਕਰਕੇ। [੯]ਨਾਸ। [੧੦]ਸੈਨਾਪਤੀ। [੧੧]ਨਾਸ ਕਰਨ ਨੂੰ।

ਧਾਮ ਗਰਾਮ ਸਿੰਘਨ ਕੇ ਲੂਟੇ। ਪਕਰੇ ਗਏ ਜੁ ਸੋ ਨਹਿਂ ਛੂਟੇ ॥੮੭॥ ਦੋਹਰਾ ॥ ਹਾਠੂ ਸਿੰਘ ਲੌ ਸਿੰਘ ਤਬਿ, ਦਸਕ ਬੀਰ ਵਡ ਭਾਰ। ਪਕਰੇ ਆਏ ਸ਼ਾਹਿ ਢਿਗ, ਸੁਨੋ ਗਾਥ ਤਿਨ ਸਾਰਿ[1] ॥੮੮॥ ਚੌਪਈ॥ ਸਿਦਕੀ ਸਿੱਖ ਹੁਤੇ ਵਹਿ ਸੂਰੇ। ਹਠੀ ਤਪੀ ਜਤ ਸਤ ਮੈਂ ਪੂਰੇ। ਜਬਿ ਸ਼ਹਿ ਕੇ ਸਨਮੁਖ ਵਹਿ ਆਏ। ਕਹਯੋ ਸ਼ਾਹਿ ਤੁਮ ਕੌਨ ਕਹਾਏ[2] ॥੮੯॥ ਹਮ ਹੈਂ ਸਿੰਘ ਹਾਠੂ ਸਿੰਘ ਗਾਯੋ। ਸ਼ਾਹਿ ਕਹਯੋ ਤੁਮ ਕੂਰ ਅਲਾਯੋ। ਜੇ ਤੁਮ ਸਾਚੇ ਸਿੰਘ[3] ਸਦੈ ਹੈਂ। ਤੌ ਤੁਮ ਤੇ ਗਜ[4] ਡਰ ਭਗ ਜੈਹੈਂ ॥੯੦॥ ਜੇ ਤੁਮ ਕੋ ਪਿਖਿ ਡਰੈ ਨ ਫੀਲੈਂ[5]। ਤੌ ਤੁਮ ਗੀਦੀ ਸਜਾਰ ਬਖੀਲੈਂ[6]। ਯੌਂ ਕਹਿ ਸ਼ਾਹਿ ਫੀਲ ਮੰਗ-ਵਾਯੋ। ਸਿੰਘਨ ਮਨ ਮੈਂ ਗੁਰੂ ਧਯਾਯੋ॥੯੧॥ਗੇਰੇ ਸਿੰਘ ਬਾਂਧਿ ਗਜ ਆਗੇ। ਮਾਰਿ ਚੀਕ ਗਜ ਚਲਿਓ ਭਾਗੇ। ਖੂੰਨੀ ਗਜ ਸਿੰਘਨ ਪਰ ਔਰੈਂ। ਢੋਏ ਕਈ, ਗਏ ਪਿਖਿ ਦੌਰੈਂ ॥੯੨॥ ਮਾਰਿ ਮਾਰਿ ਫੀਲਨ ਵਹਿ ਲਯਾਵਨ। ਸਿੰਘਨ ਪਰ ਚਹਿਂ ਚੋਟ ਕਰਾਵਨ। ਚੀਕਾਂ ਮਾਰਿ ਉਲਟਿ ਗਜ ਭਾਗੈਂ। ਨਹਿ ਆਵੈਂ ਸਿੰਘਨ ਦਿਸ ਆਗੈਂ॥੯੩॥ ਸਿੰਘ ਗਜਨ ਕੋ ਕੇਹਰ ਦੀਸੈਂ। ਡਰਤੇ ਨਿਕਟਿ ਨ ਆਇ ਸਕੀਸੈਂ[7]। ਹਿੰਦੂ ਤੁਰਕ ਸ਼ਾਹਿ ਦੂਰਾਨੀ। ਪਿਖਿ ਸਭਿ ਅਚਰਜ ਰਹੇ ਮਹਾਂਨੀ॥੯੪॥ ਫੇਰ ਸ਼ਾਹਿ ਸਿੰਘਨ ਕੋ ਕਹਯੋ। ਬਨੋ ਤੁਰਕ ਜੇ ਜੀਵਨ ਚਹਯੋ। ਹਾਠੂ ਸਿੰਘ ਕਹਯੋ ਫਿਰ ਤਾਂ ਹੈ। ਹੋ ਮਰਦੂਦ ਬਿਅਦਲੀ ਸ਼ਾਹੈ[8] ॥੯੫॥ ਮੌਤ ਰਹੈ ਜੇ ਤੁਰਕਨ ਸਿਰ ਪੈ। ਮਰੈਂ ਈਮਾਨ ਤਯਾਗ ਕਿਉ ਫਿਰ ਪੈ। ਜਾਨ ਸਭੈ ਹਮ ਦੈਨੀ ਚਾਹੈਂ। ਪਰ ਨਿਜ ਸਿਰ ਸੋਂ ਸਿਦਕ ਨਿਬਾਹੈਂ ॥੯੬॥ ਲਾਲਚ ਬਹੁਤ ਦਿਖਾਯੋ ਸ਼ਾਹੈਂ। ਸਿਦਕ ਤਜਯੋ ਜਬਿ ਸਿੰਘਨ ਨਾਹੈਂ। ਆਖਰ ਸ਼ਾਹਿ ਸਿੰਘ ਮਰਵਾਏ। ਕੀਨੋ ਦੁਸ਼ਟ ਅਨਰਥ ਮਹਾਂਏ[9]॥੯੭॥ਉਸੀ ਜਮਾਨੇ ਮੈਂ ਲਿਹੁ ਹੇਰੀ। ਰਾਇ-ਕੋਟੀਏ ਮਿਲੇ ਮਲੇਰੀ[10]।

---

[1]ਸਾਰੀ। [2](ਆਪਣੇ ਆਪ ਨੂੰ) ਕੀ ਅਖਵਾਉਂਦੇ ਹੋ। [3]ਸ਼ੇਰ। [4]ਹਾਥੀ। [5]ਕਾਇਰ ਗਿੱਦੜ। [6]ਚੁਗਲ (ਅ) ਸੂਮ। [7]ਨੇੜੇ ਨਹੀਂ ਆ ਸਕਦੇ। [8]ਹੇ ਰੱਦੀ ਤੇ ਬੇ-ਇਨਸਾਫ਼ ਬਾਦਸ਼ਾਹ। [9]ਬਹੁਤਾ ਪਾਪ। [10](ਅਤੇ) ਮਲੇਰ ਕੋਟਲੇ ਵਾਲੇ।

ਆਲਾ ਸਿੰਘ ਪਰ, ਇਨ ਮਿਲਿ ਚੁਗਲੀ। ਜਾਇ ਸ਼ਾਹਿ ਢਿਗ, ਯਾ ਬਿਧਿ ਉਗਲੀ[1] ॥੯੮॥ ਅਹੇ ਸਿੰਘਨ ਕਾ ਵਡ ਸਰਦਾਰਾ। ਆਲਾ ਸਿੰਘ ਡਕੈਤ ਅਪਾਰਾ। ਬਿਨ ਤੰਬੀਹ[2] ਦਏ ਅਬਿ ਤਿਸ ਕੋ। ਸਿੰਘ ਬਸਨ ਫਿਰ ਦੇਹੈਂ ਕਿਸ ਕੋ ॥੯੯॥ ਯਹਿ ਸੁਨਿ ਸ਼ਾਹਿ ਸੈਨ ਬਹੁ ਦੇ ਕੈ। ਖਾਨ-ਬੁਲੰਦ ਪਠਯੋ ਰਿਸ ਕੈ ਕੈ। ਖਾਨ-ਬੁਲੰਦ ਪਹੁੰਚ ਬਰਨਾਲੇ। ਮਾਰ ਲੂਟ ਤਿਨ ਕਰੀ ਬਿਸਾਲੇ ॥੧੦੦॥ ਪਕਰ ਲਯੋ ਆਲਾ ਸਿੰਘ ਤਾਂਈਂ। ਫਿਰ ਛੁਟਯੋ ਯੌਂ ਬਯੋਂਤ ਬਨਾਈ। ਸ਼ਾਹਿ-ਵਲੀ ਵਜ਼ੀਰ ਕੇ ਜ਼ਰੀਏ[3]। ਟਕਾ ਏਕ ਲਖ ਦੀਨੋ ਭਰੀਏ ॥੧੦੧॥ ਕਰਾ ਭਰਨ[4] ਆਗੇ ਲਿਖ ਦਯੋ। ਮੇਲ ਸ਼ਾਹਿ ਸੋਂ ਭਲ ਕਰਿ ਲਯੋ। ਇਮ ਕਰਿ ਆਲਾ ਸਿੰਘ ਬਿਨ ਢਿੱਲੀ। ਬਾਦਸ਼ਾਹਿ ਕੀ ਚੁੱਕੀ ਚਿੱਲੀ[5] ॥੧੦੨॥ ਦੋਹਰਾ ॥ ਆਲਾ ਸਿੰਘ ਤਬਿ ਸ਼ਾਹ ਤੈ, ਖਿਲਤ[6] ਇਜ਼ਤ ਬਡ ਪਾਇ। ਛੁਟਿ ਬਰਨਾਲੇ ਫਿਰ ਗਯੋ, ਕਰਯੋ ਪੁੰਨ ਬਹੁ ਭਾਇ ॥੧੦੩॥ ਏਕ ਸਾਲ ਤਕ ਸ਼ਾਹਿ ਤਬਿ, ਰਹਿ ਕਰਿ ਸ਼ਹਿਰ ਲਹੌਰ। ਚੜ੍ਹਿ ਫਿਰ ਕਾਬਲ ਦਿਸ ਗਯੋ, ਬੰਦੋ-ਬਸਤ ਕਰਿ ਗੌਰ ॥੧੦੪॥ ਨਿਜ ਸੁਤ ਸ਼ਾਹਿ-ਤੈਮੂਰ ਕੋ, ਸਭਿ ਸੂਬਯੋਂ ਪਰ ਸ਼ਾਹਿ। ਗਯੋ ਬਨਾਇ ਪੰਜਾਬ ਮੈਂ, ਰਹਯੋ ਲਹੌਰ ਸੁ ਚਾਹਿ ॥੧੦੫॥ ਇਤ ਦਿਸ ਸਭਿ ਹੀ ਪੰਥ ਫਿਰ, ਰਹਯੋ ਮਾਲਵੇ ਆਇ। ਸੇਵਾ ਸਿੱਖਨ ਬਹੁ ਕਰੀ, ਮਲਵੱਯਨ ਮਨ ਲਾਇ ॥ ੧੦੬ ॥ ਪਰਹਾ ਛੰਦ ॥ ਬੀਕਾ-ਨੇਰ-ਪਤੀ ਅਰ ਜੈਸਲ-ਮੇਰ-ਪਤੀ ਕਾ ਦੰਗਾ। ਉਸੀ ਸਮੇਂ ਬਹੁ ਹੋਇ ਰਹਯੋ ਥਾ, ਆਪਸ ਮਾਹਿਂ ਅਭੰਗਾ। ਬੀਕਾ-ਨੇਰੀ-ਭੂਪ ਪੰਥ ਕੋ ਬੋਲਿ[7], ਖਰਚ ਦੇ ਐਨਾ[8]। ਜੈਸਲ-ਮੇਰ ਫਤੇ ਕਰਵਾਈ, ਔਰ ਟਕਾ ਕਿਯ ਦੈਨਾ ॥੧੦੭॥ ਕਰਿ ਕੈ ਕਾਮ ਫਤੇ ਤਿਹ ਸਿੰਘਨ, ਟਕਾ ਜਬੈ ਨਿਜ ਚਾਹਾ। ਨਹਿਂ ਜਬਿ ਦਯੋ ਨ੍ਰਿਪ, ਤਬਿ ਸਿੰਘਨ ਸ਼ਹਿਰ ਲੁਟਯੋ ਫਿਰ ਤਾਂਹਾ। ਔਰ ਮੁਲਕ ਬਹੁ

---

[1]ਕਹੀ। [2]ਨਸੀਹਤ, (ਅ) ਦੰਡ, ਸਜ਼ਾ। [3]ਵਲੀ ਸ਼ਾਹ ਵਜ਼ੀਰ ਦੇ ਰਾਹੀਂ। [4]ਟੈਕਸ ਭਰਨਾ। [5]ਅਧੀਨਗੀ ਰੂਪ ਚਿੱਲੀ। [6]ਸਿਰੋਪਾਉ, ਬਾਦਸ਼ਾਹ ਵਲੋਂ ਮਿਲੀ ਪੁਸ਼ਾਕ, ਜੋ ਸਨਮਾਨ ਦਾ ਚਿੰਨ੍ਹ ਹੈ। [7]ਬੁਲਾ ਕੇ। [8]ਚੰਗਾ।

ਲੂਟ ਨ੍ਰਿਪ ਕਾ, ਧਸੇ ਮਾਲਵੇ ਆਈ। ਫਿਰ ਗੁਰਮਤਾ ਠਾਨ ਦਿਸ ਬਾਂਗਰ, ਕੀਨੀ ਪੰਥ ਚੜ੍ਹਾਈ ॥੧੦੮॥ ਬੋਹੜਾ, ਔਰ ਬੁਲਾਢਾ, ਮੂਣਕ, ਰਤੀਆ, ਔਰ ਟੂਹਾਣਾ। ਹਾਂਸੀ, ਜੀਂਦ, ਹੇਸਾਰ, ਹਰਜਾਨਾ, ਜਾਰਜ-ਗੜ੍ਹ, ਦੂਜਾਨਾ। ਨਾਰਨੌਲ, ਝਾਂਸੀ, ਬੁਰਵਾਲਾ, ਝੱਜਰ, ਰੁਹਤਕ ਜਾਨੋ। ਭਜਾਣੀ, ਫਤਿਆ-ਬਾਦ, ਸੀਕਰੀ, ਸ਼ਾਹਜਹਾਂ-ਪੁਰਿ, ਮਾਨੋ ॥੧੦੯॥ ਪਾਲੀ ਔਰ ਰੈਵਾੜੀ, ਪੁਸ਼ਕਰ, ਹੋਇ ਚਲੇ ਸਿੰਘ ਆਗੇ । ਸਾਂਭਰ, ਪੁਨ ਅਜਮੇਰ ਸ਼ਹਿਰ ਕੋ, ਲੂਟ ਅਗਾਰੀ ਭਾਗੇ। ਜੈ-ਪੁਰੀਏ ਕੇ ਮੁਲਕ ਵੀਚ ਜਬਿ, ਸਿੰਘ ਧਸੇ ਕਰਿ ਧਾਈ। ਆਯੁਧ ਨਕਦੀ ਅੱਸ੍ਰ ਲੂਟੇ ਬਹੁ, ਗਰਦੀ ਅਧਿਕ ਮਚਾਈ ॥੧੧੦॥ ਨ੍ਰਿਪ ਜੈ-ਪੁਰਿ ਕੇ ਦੈ ਕੁਛ ਖਰਚਾ, ਨਜ਼ਰਾਨਾ ਸਿੰਘ ਟਾਰੇ। ਬੀਸ ਹਜਾਰਕ ਮਿਲਯੋ ਲੁਟੇਰਾ, ਫਿਰਤ ਹੁਤੇ ਯਹਿ ਸਾਰੇ। ਦਸਕ ਹਜ਼ਾਰ ਸਿੰਘ ਥਾ ਤਿਨ ਮੈਂ, ਔਰ ਲੋਗ ਥੇ ਔਰੇਂ। ਦੇਸ ਉਜਾਰ ਮਾਰਿ ਲੁਟ ਕੀਨਾ, ਹੜ੍ਹ ਜਯੋਂ ਫਿਰਹੀਂ ਦੌਰੇਂ ॥੧੧੧॥ ਪੰਥ ਲੁਟੇਰਾ ਹੁਤੋ ਅਧਿਕ ਸਭਿ, ਸਿੰਘਨ ਕਾ ਸਭਿ ਜਾਨੈ। ਬੰਦੋ-ਬਸਤ ਕਰਿ ਸਕੈ ਕੌਨ ਤਿਨ, ਕਾਨ ਨ ਕਾਹੂੰ ਮਾਨੈਂ। ਅਰ ਪਤਿਸ਼ਾਹੀ ਮਾਹਿਂ ਖਰਾਬੀ, ਗਦਲ ਮੁਲਕ ਮੈਂ ਸਾਰੇ। ਉਸੀ ਜਮਾਨੇ ਮੈਂ ਸਭਿ ਜਾਨਤ, ਥਾ ਪਰ ਰਹਯੋ ਅਪਾਰੇ[1] ॥੧੧੨॥ ਫਿਕਰ ਰਹਯੋ ਥਾ ਪਰ ਪੁਨ ਸਭਿ ਕੋ, ਔਰ ਭੂਪ ਥੇ ਜੇਤੇ। ਮਾਲ ਮੁਲਕ ਨਿਜ ਨਿਜ ਰਾਖਨ ਹਿਤ, ਜਤਨ ਕਰਤ ਥੇ ਤੇਤੇ। ਪੰਥ ਖਾਲਸੇ ਕੀ ਤਾਦਾਰਕ[2], ਕੌਨ ਤਬੈ ਕਰਿ ਸੱਕੇ। ਇਸ ਤੈ ਸਿੰਘ ਔਰ ਬਹੁ ਮੁਲਕੀ, ਲੂਟਤ ਫਿਰੈਂ ਬਿਸ਼ੱਕੇ[3]॥੧੧੩॥ ਦੌਲਤ ਆਯੁਧ ਘੋੜੇ ਯੱਦਪਿ, ਸਿੰਘਨ ਲੂਟੇ ਅਪਾਰੀ। ਕਰਿ ਕੈ ਸਬਰ ਨ ਹਟੇ ਪਿਛਾਰੀ, ਬਲਕਿਨ[4] ਬਢੇ ਅਗਾਰੀ। ਅਤਿ ਹੀ ਲੋਭ ਦੇਤ ਦੁਖ ਸਭਿ ਕੋ, ਇਸ ਮੈਂ ਸੁਨੋ ਕਹਾਨੀ। ਜਯੋਂ ਹੇੜੀ[5] ਇਕ ਮਿਰਗ ਮਾਰਿ, ਫਿਰ ਤਜੀ ਸੂਰ ਪਰ ਕਾਨੀ[6]॥੧੧੪॥ ਕਾਨੀ ਖਾਇ ਸੂਰ ਨੇ ਮਾਰਯੋ, ਆਇ ਧਾਇ ਕਰਿ ਹੇਰੀ[5]।

---

[1] ਬਹੁਤਾ (ਗਦਰ) ਪੈ ਰਿਹਾ ਸੀ। [ਗਦਰ—ਹਲਚਲ।] [2] ਰੋਕ ਥਾਮ । [3] ਬਿਨਾਂ ਸ਼ੱਕ ਤੋਂ। [4] ਸਗੋਂ। [5] ਸ਼ਿਕਾਰੀ। [6] ਤੀਰ।

ਤੀਨੋ ਮਰੇ ਠੌਰ ਇਕ ਪਿਖ ਕੈ, ਸਜਾਰ[1] ਭਯੋ ਖੁਸ਼ ਫੇਰੀ । ਨਾਚ ਟਾਪ ਗਾਦਰ ਖੁਸ਼ਿ ਹ੍ਵੈ ਕਹਿ,ਮਿਲੇ ਮਾਸ ਮੁਹਿ ਆਛੇ। ਪਰ ਪਹਿਲੇ ਯਹਿ ਧਨਖ ਤਾਂਤਿ ਛਕਿ[2], ਔਰ ਛਕੋਂ-ਗੋ ਪਾਛੇ॥੧੧੫॥ ਧਨਖ ਵੀਚ ਇਕ ਤੀਰ ਕਸਯੋ ਥਾ, ਪਰਯੋ ਸੁ ਹੇਰੀ ਕੇਰਾ। ਸੋ ਛੁਟਿ ਉਰਿ ਗਾਦਰ ਕੇ ਲਾਗਾ, ਵਹਿ ਭਿ ਮਰਯੋ ਬਿਨ ਦੇਰਾ। ਬਿਨ ਵਿਚਾਰ ਤਯੋਂ ਸਿੰਘ ਲੋਭ ਵਸਿ ਭਏ, ਪ੍ਰੇਰੇ ਭਾਵੀ। ਮੁਲਕ ਵਜੀਰ ਨਜੀਬ-ਖਾਨ ਕੇ, ਧਸੇ ਅਗਾਰੀ ਜਾਵੀ ॥੧੧੬॥ ਨਾਜ਼ਮ ਖਾਨ-ਜਹਾਨ ਲਹੌਰੋਂ, ਲਯੋ ਵਜ਼ੀਰ ਬੁਲਾਈ। ਖੁਦ ਭੀ ਲੈ ਵਜ਼ੀਰ ਨਿਜ ਸੈਨਾ,ਪਰਯੋ ਸਿੰਘਨ ਪਰ ਆਈ[3]। ਖਬਰ ਪਾਇ ਸਿੰਘ ਹਟੇ ਪਿਛਾਰੀ, ਮੇਰਠ ਢਿਗ ਜਬਿ ਆਏ । ਮਾਲ ਹੁਤੋ ਸਿੰਘਨ ਢਿਗ ਬਹੁਤਾ, ਇਸ ਤੈ ਚਲਿਓ ਨ ਜਾਏ॥੧੧੭॥ ਤਬਿ ਲੌ ਪਹੁੰਚੇ ਆਇ ਲਹੌਰੋਂ,ਗਿਲਜੇ ਅਧਿਕ ਅਚਾਨਕ। ਪਰਯੋ ਨਜੀਬ-ਖਾਨ ਫਿਰ ਉਤ ਤੈ, ਦਿੱਲੀ ਤਰਫੋਂ ਆਨਕ[3]। ਤੁਰਕਨਿ ਆਇ ਦੁ-ਤਰਫੋਂ ਘੇਰੇ ਸਿੰਘ ਵਿਚਾਰੇ ਵੀਚੈਂ। ਗਾਢਾ ਜੰਗ ਮਚਯੋ ਤਬਿ ਤਹਿਂ ਠਾਂ, ਭਯੋ ਸ੍ਰੋਨ ਧਰ ਕੀਚੈਂ[4] ॥੧੧੮॥ ਬਲ ਧਰਿ ਦਲ ਅਰਿ ਸੰਗ[5] ਦੁਹੂੰ ਦਿਸ,ਲਰੇ ਸਿੰਘ ਬਹੁਤੇਰਾ।ਇਕ ਇਕ ਸਿੰਘ ਤੁਰਕ ਦਸ ਦਸ ਕੋ, ਮਾਰ ਮਰਯੋ ਤਿਸ ਬੇਰਾ। ਚਪੇ ਚੋਰ ਜਯੋਂ[6] ਅਧਿਕ ਜੋਰ ਕਰਿ, ਸਿੰਘਨ ਹ੍ਵੈ ਇਕ ਠੌਰੈਂ। ਮਾਰਿ ਪਿਛਾਹਾਂ ਕਰੇ ਤੁਰਕ ਗਨ, ਦੁਹਿ ਦਿਸ ਤੈ ਅਤਿ ਗੌਰੈਂ॥੧੧੯॥ਸਿੰਘਨ ਕੇ ਢਿਗ ਹੁਤੋ, ਲੂਟ ਕਾ ਤਹਿਂ ਅਸਬਾਬ ਅਪਾਰੀ। ਲਾਦਿ ਤੁਰੰਗ ਚਲਾਏ ਆਗੇ,ਚੁੱਕ ਗਠੜੀਆਂ ਭਾਰੀ। ਚਲੇ ਵਹੀਰ ਪਾਇ ਕੈ ਜਬਿਹੀ, ਦਿਸ ਪੰਜਾਬ ਕੀ ਸਭਿਹੀ । ਪੀਛੇ ਲਗੇ ਤੁਰਕ ਮਿਲਿ ਬਲ ਧਰਿ, ਚਲਨ ਦੇਂਹ ਨਹਿਂ ਤਬਿਹੀ॥੧੨੦॥ ਦੌਰ ਨ ਸਕੈਂ ਸਿੰਘ ਭੀ ਆਗੇ, ਸਭਿ ਢਿਗ ਬੋਝ ਮਹਾਂਈ। ਨਹਿਂ ਤਜ ਸਕੈਂ ਲੋਭ ਵਸ ਹੂਏ,ਬਨੀ ਲਚਾਰੀ ਆਈ। ਦੌਰ ਪਹਿਲ ਹੀ ਗਏ ਔਰ ਕਿਤ, ਹੁਤੇ ਜੁ ਸੰਗ ਲੁਟੇਰੇ । ਤੀਨਕ

[1]ਗਿੱਦੜ। [2]ਧਨੁੱਖ ਦੀ ਤੰਦੀ ਖਾ ਕੇ । [3]ਆ ਕੇ । [4]ਧਰਤੀ ਤੇ ਲਹੂ ਦਾ ਚਿੱਕੜ ਹੋ ਗਿਆ। [5]ਵੈਰੀਆਂ ਦੇ ਦਲਾਂ ਨਾਲ। [6]ਖਿਝੇ ਚੋਰ ਵਾਂਗ ।

ਚਾਰ ਕੋਸ ਪਰ ਫਿਰ ਸਿੰਘ, ਆਇ ਦੁਸ਼ਮਨੋ ਘੇਰੇ ॥੧੨੧॥ ਗਾਢਾ ਜੰਗ ਪਰਯੋ ਫਿਰ ਤਹਿੰ ਠਾਂ, ਦੁਹਿ-ਦਿਸ ਤੈ ਤਬਿ ਆਈ। ਅੱਸ੍ਰ ਜ੍ਵਾਨ ਬਹੁ ਮਰੇ ਦੁਹੂੰ ਦਿਸ, ਕਰਿ ਕਰਿ ਅਧਿਕ ਲਰਾਈ। ਭੈਰਵ ਭੂਤ ਪਿਸਾਚ[1] ਜੋਗਨੀ, ਗੀਧ ਕਾਕ ਸ੍ਰਿੰਗਾਲੀ[2]। ਪਲ-ਚਰਿ[1] ਮਨ-ਭਾਵਤ ਪਲ-ਚਰਹੀਂ[3], ਨਦੀ ਖੂਨ ਕੀ ਚਾਲੀ॥੧੨੨॥ਭਰਿ ਭਰਿ ਖੱਪਰ ਪੀਵਤ ਜੋਗਨਿ, ਦੈ ਕਿਲਕਾਰੀ ਕਾਲੀ। ਲੋਥਨ ਸੰਗ ਸਕੀਰਣ, ਹੋਈ ਅਵਨੀ ਲਾਲ ਬਿਸਾਲੀ[4]। ਚਪੇ ਚੋਰ ਜਿਉਂ ਸਿੰਘਨ ਬਲ ਧਰਿ, ਤੁਰਕ ਪਿਛਾਂਹਾਂ ਮੋੜੇ। ਚੁਕ ਅਸਬਾਬ ਚਲੇ ਪੁਨ ਆਗੇ, ਦਿਸ ਪੰਜਾਬ ਹੱਕਿ ਘੋੜੇ[5] ॥੧੨੩॥ ਤੁਰਕ ਨ ਚਲਨ ਦੇਂਹ ਪਗ ਆਗੇ, ਲਰੈਂ ਪੁਨਾ ਪੁਨ ਆਈ। ਕਬਹੂੰ ਸਿੰਘ ਲਰੈਂ ਹ੍ਵੈ ਠਾਢੇ, ਕਬਹੂੰ ਚਲੈਂ ਪਲਾਈ[6]। ਚੁੱਕੈਂ ਬੋਝ ਕਿ ਲਰੈਂ ਕਿ ਭਾਗੈਂ, ਮੁਸ਼ਕਲ ਬਨੀ ਮਹਾਂਈ। ਲੋਭ ਲਹਰ ਕੀ ਗਹਿਰ[7] ਵੀਚ ਫਸਿ, ਸੁੱਟ ਨ ਸਕੇ ਤਹਾਂਈਂ ॥੧੨੪॥ ਜੇ ਦੌਲਤ ਸੁਟ ਦੌਰ ਆਵਤੇ, ਤੌ ਸਭਿ ਹੀ ਬਚ ਜਾਤੇ। ਯਾਂ ਪਹਿਲੇ ਹੀ ਲੂਟ ਕੇਰ ਧਨ, ਲੈ ਨਿਜ ਨਿਜ ਘਰ ਆਤੇ। ਏਕ ਲੋਭ ਗੁਨ ਲਾਖਹੁੰ ਖੋਵਤ, ਹੋਵਤ ਨਰ ਫਿਰ ਹੌਲਾ। ਲੋਭ ਫਾਂਸਿ ਮੈਂ ਫਸੇ ਪੁਰਸ਼ ਕੋ, ਰਾਖ ਸਕੈ ਨਹਿੰ ਮੌਲਾ ॥੧੨੫॥ ਕਬਹੂੰ ਚੁੱਕਿ ਅਸਬਾਬ ਸਿੰਘ, ਫਿਰ ਆਗੇ ਆਵਨ ਚਾਹੈਂ। ਨਹਿੰ ਚੁੱਕਯੋ ਜਬਿ ਜਾਇ, ਹਾਰ ਕਰਿ ਕੋਸ ਕੁ ਊਪਰ ਲਾਹੈਂ। ਕੇਤਿਕ ਖੜ੍ਹਿ ਖੜ੍ਹਿ ਲੜਿ ਲੜਿ ਚਲਹੀਂ, ਹੁਤੇ ਜੁ ਹਠੀਏ ਭਾਰੀ। ਕੇਤਿਕ ਲੈ ਅਸਬਾਬ ਦੌਰ-ਗੇ, ਕਰਿ ਕੈ ਜਾਨ ਪਯਾਰੀ॥੧੨੬॥ ਬੇਸਲਤੰਤੀ[8] ਫੌਜ ਬੇਈਨੀ[9], ਥੀ ਸਿੰਘਨ ਕੀ ਭਾਰੀ। ਯਾਂਹੀ ਤੇ ਬਿਚਲਾਇ ਲਈ[10] ਤਹਿੰ, ਤੁਰਕੋਂ ਨੈ ਬਹੁ ਮਾਰੀ। ਡੱਲੇ ਵਾਲੀ ਮਿਸਲ ਵੀਚ ਇਕ, ਮਿਤ ਸਿੰਘ ਥਾ ਸਰਦਾਰੂ। ਭੰਗਾ ਸਿੰਘ ਬਨੇਸਰੀਏ ਕਾ, ਚਚਾ ਹੁਤੋ ਵਹਿ ਚਾਰੂ ॥੧੨੭॥

---

[1]ਮਾਸ ਖਾਣੇ ਜੀਵ। [2]ਗਿਰਝਾਂ ਕਾਂ ਤੇ ਗਿਦੜੀਆਂ। [3]ਮਾਸ ਖਾਂਦੇ ਹਨ। [4]ਖਿੱਲਰੀਆਂ ਹੋਈਆਂ ਲੋਥਾਂ ਨਾਲ ਧਰਤੀ ਬਹੁਤੀ ਲਾਲ ਹੋ ਗਈ। [5]ਘੋੜਿਆਂ ਨੂੰ ਤੋਰ ਕੇ। [6]ਦੌੜ ਕੇ ਚਲਦੇ ਹਨ। [7]ਜਿੱਲ੍ਹਣ। [8]ਬੇ-ਹਕੂਮਤੀ। [9]ਬੇ-ਕਾਨੂਨੀ। [10]ਖਿੰਡਾ ਦਿੱਤੀ।

ਸ਼ਜਾਮ ਸਿੰਘ ਸੁਲਤਾਨ ਵਿੰਡੀਆ,ਅਰ ਗੈਬਾ[1] ਸਿੰਘ-ਤਾਰਾ। ਸਿੰਘ ਕਰੋੜਾ ਮਿਸਲ-ਦਾਰ ਵਡ,ਸਿੰਘ-ਬਘੇਲ ਜੁਝਾਰਾ[2]। ਇਤਯਾਦਿਕ ਸਰਦਾਰ ਹਠੀ ਜਬਿ, ਬੀਰ ਬਾਂਕੁਰੇ ਭਾਰੇ। ਤਜਿ ਅਸਬਾਬ ਆਸ ਜੀਵਨ ਕੀ, ਸਨਮੁਖ ਭਏ ਕਰਾਰੇ ॥੧੨੮॥ ਔਰ ਸਿੰਘ ਭੀ ਦੇਖ ਤਿਨੈ ਤਬਿ, ਖੜ੍ਹੇ ਭਏ ਤਿਸ ਠੌਰੈਂ। ਬਲ ਧਰਿ ਦਲ ਦੁਸ਼ਮਨ ਕਾ ਰੋਕਯੋ, ਜੰਗ ਕਰਯੋ ਅਤਿ ਗੌਰੈਂ। ਦੁਇ ਕੁ ਹਜ਼ਾਰ ਸਿੰਘ ਤਹਿਂ ਅਰਯੋ, ਔਰ ਪੰਥ ਥਾ ਜੇਤਾ। ਲੈ ਅਸਬਾਬ ਮਾਲਵੇ ਓਰੈਂ,ਅਯੋ ਹਰਨ ਹ੍ਵੈ[3] ਤੇਤਾ॥੧੨੯॥ਮਿੱਤ ਸਿੰਘ ਅਰ ਸਿੰਘ ਕਰੋੜਾ, ਜੱਥੇਦਾਰ ਇਤਯਾਦੀ। ਲੈ ਕਰਿ ਸੰਗ ਸਿੰਘ ਬਹੁ ਅਪਨੇ, ਲਰੇ ਅਧਿਕ ਕਰਿ ਤਾਦੀ[4]। ਆਖਰ ਮਾਰਿ ਘਨੇ ਤੁਰਕਨ ਕੋ, ਭਏ ਸ਼ਹੀਦ ਤਹਾਂਈਂ। ਦੌਰਿ ਧਸੇ ਇਤ ਉਤ ਕਿਤ ਜੰਗਲ, ਫਤੇ ਦੁਰਾਨੀ ਪਾਈ ॥੧੩੦॥ ਸਿੰਘ ਮਰੇ ਤਬਿ ਜੇਤਿਕ ਤਹਿਂ ਠਾਂ, ਸਿਰ ਤਿਨ ਕੇ ਕਟਵਾਏ। ਏਕ ਹਜ਼ਾਰ ਤੀਨ ਸੌ ਗਿਨ ਕਰਿ, ਗੱਡਯੋਂ ਮੈਂ ਲਦਵਾਏ। ਖਾਨ-ਜਹਾਨ ਲਹੌਰ ਓਰ, ਵਹਿ ਸਕਟੇ[5] ਤੋਰੇ ਜਬਿ ਹੀ। ਬੁੱਢੇ ਦਲ ਕੋ ਬੀਚ ਮਾਲਵੇ ਖਬਰ ਮਿਲੀ ਯਹਿ ਸਭਿ ਹੀ॥੧੩੧॥ਭੰਗਾ ਸਿੰਘ ਭਾਗ ਸਿੰਘ ਥੇ ਤਹਿਂ,ਮਿਤ ਸਿੰਘ ਕੇ ਭਤੀਜੈਂ। ਲੈ ਕਰਿ ਪੰਥ ਤਈਂ ਵਹਿ ਧਾਏ, ਪਰੇ ਆਇ ਸਮ ਬੀਜੈਂ[6]। ਘੱਗਰ ਨਦੀ ਨਾਖਤੇ[7] ਸਕਟੇ, ਘੇਰੇ ਤਿਨਹੂੰ ਆਈ। ਸਕਟਯੋਂ ਕੇ ਰਖਵਾਰੇ ਮਾਰੇ,ਕੇਤਿਕ ਗਏ ਪਲਾਈ ॥੧੩੨॥ ਬੈਲ ਛੋਡਿ ਸਕਟੇ ਕਰਿ ਕੱਠੇ, ਦੀਨੀ ਆਗ ਲਗਾਈ। ਸਭਿ ਸਿਸਕਾਰਿ ਸੀਸ ਸਿੰਘਨ ਕੇ, ਆਏ ਫਿਰ ਕਰਿ ਧਾਈ। ਖਬਰ ਜਹਾਨ-ਖਾਨ ਯਹਿ ਸੁਨ ਕਰਿ,ਸ਼ੋਕ ਮਾਨਿ ਮਨਿ ਭਾਰੀ। ਫਤੇ ਐਨ ਲੈ ਸੈਨ ਚੈਨ ਬਿਨ[8], ਗਯੋ ਲਹੌਰ ਮਝਾਰੀ ॥੧੩੩॥ ਫਿਰ ਜਬਿ ਰਾਜ ਭਯੋ ਸਿੰਘਨ ਕਾ, ਮੁਲਕ ਏਸ ਬਿਚ ਸਾਰੇ। ਭੰਗਾ ਸਿੰਘ ਸ਼ਹੀਦ-ਗੰਜ, ਬਨਵਾਯੋ

---

[1]ਤਖੱਲਸ, ਉਪਨਾਮ। [2]ਸੂਰਮਾ। [3]ਦੌੜ ਕੇ। [4]ਤੱਦੀ (ਕਾਹਲੀ) ਕਰਕੇ, ਹੱਦੋਂ ਵਧ ਕੇ। [5]ਗੱਡੇ। [6]ਬਿਜਲੀ ਵਾਂਗ। [7]ਲੰਘਦੇ। [8]ਸ਼ਾਂਤੀ ਤੋਂ ਬਿਨਾਂ ਚੰਗੀ ਤਰ੍ਹਾਂ ਫ਼ਤਹ ਤੇ ਫੌਜ ਲੈ ਕੇ।

ਤਹਾਂ ਉਦਾਰੇ। ਰਾਣੇ-ਮਾਜਰੇ[1] ਨਿਕਟਿ ਅਹੇ ਸੋ, ਜਾਨਤ ਬਹੁ ਜਨ ਆਛੇ। ਮੰਨਤ ਕਰਤ ਨਾਰਿ ਨਰ, ਤਾਂ ਤੇ ਫਲ ਪਾਵਤ ਮਨ ਬਾਂਛੇ ॥੧੩੪॥ ਗੁਨ ਸਸਿ ਬਸੂ ਈਸ ਸੰਮਤ ਮੈਂ[2] ਭਾਰਥ[3] ਇਹੁ ਬਡ ਹੋਯੋ। ਪਰ-ਉਪਕਾਰ ਧਰਮ ਹਿਤ ਕੀਨੇ, ਜੰਗ ਜਿਨੋਂ ਨੇ ਜੋ ਯੌਂ[4]। ਤਿਨ ਸਾਦਕ[5] ਸਾਬਰ[6] ਸ਼ਾਹੀਦੈਂ, ਜ਼ਾਹਦ[7] ਸਿੰਘਨ ਤਾਂਈ। ਬਾਰ ਬਾਰ ਬਲਿਹਾਰ ਹੋਇ ਕੈ, ਧਜਾਇ ਥਿਰਯੋ ਮੁਦ ਪਾਈ ॥੧੩੫॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ 'ਮਰੁੱਟਯੋਂ ਕਾ ਜਾਣਾ, ਜਹਾਨ ਖਾਨ ਸਾਥ ਪੰਥ ਕਾ ਜੰਗ, ਅਹਿਮਦ ਸ਼ਾਹਿ ਕਾ ਪ੍ਰਸੰਗ,' ਬਰਨਨੰ ਨਾਮ ਅਠੱਤੀਸਮੋਂ ਬਿਸ੍ਰਾਮ ॥ ੩੮ ॥

---

## ੩੯. [ਜੈਨ ਖਾਂ ਦੇ ਜ਼ੁਲਮ, ਪੰਥ ਦਾ ਮਾਲਵੇ ਅੱਪੜਨਾ, ਮੀਰ ਮੋਮਨ ਖਾਂ ਦਾ ਮਰਨਾ, ਅਹਿਮਦ ਸ਼ਾਹ ਦੁਰਾਨੀ ਦਾ ਆਉਣਾ।]

ਦੋਹਰਾ ॥ ਇੰਦ ਕੁੰਦ ਨਵਨੀਤਿ ਰਵਿ, ਕਾਮ ਕੋਟ ਤੈ ਸਾਰ[8]। ਰੂਪ ਗੁਰੂ ਹਰਿ ਕ੍ਰਿਸ਼ਨ ਕੋ, ਧਰਿ ਉਰਿ ਕਰੋਂ ਜੁਹਾਰ[9] ॥੧॥ ਸ੍ਵੈਯਾ ॥ ਸਿੰਘਨ ਔਰ ਤੁਰਕਾਨ ਕੀ, ਰਾਰ[10] ਬਢੈ ਜਿਮ, ਜੈਨ-ਖਾਂ ਜੁਰਮ[11] ਕਰੈ ਹੈ। ਸਿਖਣੀਆਂ ਸੁਤ ਸਿੰਘਨ ਕੇ, ਹਤ ਹੈਂ ਅਰਿ, ਪੰਥ ਜਯੋਂ ਮਾਲਵੇ ਐਹੈ। ਸਿੰਘ ਲੁਟੈਂ ਤੁਰਕਾਨ ਤਈਂ, ਫਿਰ ਮਾਰਿ ਘਨੇ ਬਦਲੇ ਜਿਮ ਲੈਹੈ। ਸ਼ਾਹਿ ਦੁਰਾਨੀ ਪੁਨਾ ਜਿਮ ਆਇ, ਸਿੰਘਾਨ ਤਈਂ ਬਿਪਤਾ ਬਹੁ ਪੈਹੈ॥੨॥ ਮੇਰਟ ਕੇ ਢਿਗ ਆਹਵ ਬਾਦ[12], ਥਿਰੇ ਸਿੰਘ ਮਾਲਵੇ ਮੈਂ ਦਿਨ ਕੇਤੇ। ਧਾਇ ਧਸੇ ਢਿਗ ਵੀਚ ਪੰਜਾਬ, ਲਗੇ ਫਿਰਨੇ ਇਤ ਹੀ ਉਤ ਜੇਤੇ। ਧਾਮ ਗਰਾਮ ਲੁਟੇ ਬਹੁ ਬੈਰਨ ਕੇ,

---

[1]ਪਿੰਡ। [2]ਸੰਮਤ ੧੮੧੩ ਬਿ: ਵਿੱਚ [ਗੁਨ–੩, ਸਸਿ–੧, ਬਸੂ–੮, ਈਸ਼–੧, ਉਲਟਾ ਕੇ ੧੮੧੩ ਬਿ:] [3]ਮਹਾਂ-ਭਾਰਤ ਵਰਗਾ ਜੰਗ। [4]ਜੋ ਇਸ ਤਰ੍ਹਾਂ। [5]ਸਿਦਕ ਵਾਲੇ। [6]ਸੰਤੋਖੀ। [7]ਧਰਮੀ ਯੋਧਿਆਂ। [8-9] ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਸਰੂਪ, ਚੰਦ੍ਰਮਾਂ, ਮਰਤਬਾਨ ਦੇ ਫੁੱਲ, ਮੱਖਣ, ਸੂਰਜ ਤੇ ਕ੍ਰੋੜਾਂ ਕਾਮਦੇਵਾਂ ਤੋਂ ਸ੍ਰੇਸ਼ਟ ਸੁੰਦਰ ਹੈ, ਉਸ ਸਰੂਪ ਨੂੰ ਹਿਰਦੇ 'ਚ ਧਾਰ ਕੇ ਨਮਸ਼ਕਾਰ ਕਰਦਾ ਹਾਂ। [10]ਲੜਾਈ। [11]ਜ਼ੁਲਮ, ਪਾਪ। [12]ਜੰਗ ਤੋਂ ਪਿਛੋਂ।

ਤਬਿ ਸਿੰਘਨ ਬਾਂਧ ਤਜੇਤੇ[1]। ਡਾਰ ਦਈ ਗਰਦੀ ਮਰਦੀ ਕਰਿ, ਮੱਧ ਪੰਜਾਬ ਬਿਹੱਦ ਅਤੇਤੇ[2] ॥੩॥ ਚੌਪਈ ॥ ਹਾਕਮ ਹੁਤੇ ਦੁਰਾਨੀ ਜੇਤੇ। ਕਰੇ ਹਿਰਾਨ ਸਿੰਘਨ ਜਬਿ ਤੇਤੇ। ਨਾਜ਼ਮ[3] ਖਾਨ-ਜਹਾਨ ਲਹੌਰੀ । ਰਹਯੋ ਜਤਨ ਕਰਿ ਬਹੁ ਬਿਧਿ ਗੌਰੀ[4]॥੪॥ ਸਿੰਘ ਨ ਤਿਸ ਕੇ ਬਸ ਮੈਂ ਆਵੈਂ । ਗਦਰ[5] ਜਦਰ[6] ਬਹੁ ਨਿੱਤ ਰਖਾਵੈਂ। ਬਹੁਤ ਠੌਰ ਸਿੰਘਨ ਕੇ ਜਥੇ। ਫਿਰੈਂ ਲੂਟਤੇ ਜਿਤ ਕਿਤ ਤਥੇ[7] ॥੫॥ ਤੋੜ ਮੁਹਾਲ ਜੰਦਾਲ ਦਏ ਹੈਂ[8] । ਬੰਦ ਦਈ ਉਗਰਾਹੀ ਕੈਹੈਂ[9]। ਫਿਰ ਸਰਹੰਦੀ ਨਾਜ਼ਮ ਜੈਨਾ। ਕੋਪਿ ਚਢਯੋ ਨਿਜ ਦਲ ਲੈ ਐਨਾ[10] ॥੬॥ ਲਗਯੋ ਸਿੰਘਨ ਕੇ ਪੀਛੇ ਤਬਿਹੀ। ਮੁਲਕੀ ਲੋਗ ਬੁਲਾਏ ਸਭਿਹੀ। ਦੈਨਾ ਕਰਿ ਇਨਾਮ ਤਿਨ ਤਾਂਈਂ। ਕਰਿ ਲੀਨੇ ਅਪਨੇ ਸੰਗਾਈ॥੭॥ਜੰਗ ਜਦਾਲ ਕਤਾਲ ਅਪਾਰੇ[11] । ਭਏ ਦੁਹੂੰ ਦਿਸ ਤੈ ਜਬਿ ਭਾਰੇ। ਸਿੰਘ ਜੰਗਲੋਂ ਵੀਚ ਰਹਾਵੈਂ । ਨਿਸ ਕੋ ਮਾਰ ਲੂਟ ਕਰਿ ਜਾਵੈਂ ॥ ੮॥ ਆਖਰ ਜੈਨ-ਖਾਨ ਫਿਰ ਪਾਪੀ। ਕਰਨੀ ਔਰ ਅਨੀਤੀ ਥਾਪੀ। ਬੀਸ ਬੀਸ ਪਯਾਦੇ[12], ਅਸਵਾਰੈਂ। ਦੀਨੇ ਇਕ ਇਕ ਗ੍ਰਾਮ ਉਤਾਰੈਂ ॥ ੯॥ ਸਭਿ ਲੋਗਨ ਕੋ ਹੁਕਮ ਸੁਨਾਯੋ। ਸਿੰਘਨ ਕੋ ਤੁਮ ਇਨੈਂ ਫੜਾਯੋ। ਜੌਨ ਗਾਮ ਕੀ ਸੀਮਾਂ ਮਾਹੀ[13] । ਆਵੈਂ ਸਿੰਘ ਫੜਾਵੈਂ ਨਾਂਹੀਂ॥੧੦॥ਪਿੰਡ ਉਜਾਰਯੋ ਜੈਹੈ ਸੋਈ। ਲੰਬਰ-ਦਾਰ ਕੈਦ ਸਭਿ ਹੋਈ। ਭਯੋ ਤਮੀਲ ਹੁਕਮ ਜਬਿ ਯੇਹੀ[14] । ਗਏ ਦੇਸ ਤਜਿ ਸਿੰਘ ਤਬੇਹੀ ॥੧੧॥ ਜੈਨਾ ਦੁਸ਼ਟ ਅਨੀਤੀ[15] ਔਰੈਂ । ਬਦੀ ਕਰਨ ਲਾਗਯੋ ਬਹੁ ਗੌਰੈਂ । ਧਾਮ ਹੁਤੇ ਸਿੰਘਨ ਕੇ ਜਹਿਂ ਜਹਿਂ। ਬੂਝ ਮੁਖਬਰੋਂ ਤੈ[16] ਤਿਨ ਤਹਿਂ ਤਹਿਂ॥੧੨॥ ਪਹੁੰਚ ਸੈਨ ਲੈ ਲੂਟੇ ਉਜਾਰੇ। ਬਾਲਕ ਸ਼ੀਰ-ਖੋਰ ਲੌ ਮਾਰੇ[17]।

---

[1]ਬਾਂਦਾਂ ਛੁਡਾਈਆਂ। [2]ਬੇਹੱਦ ਬਹਾਦਰੀ ਕਰਕੇ ਪੰਜਾਬ ਵਿੱਚ ਬਹੁਤੀ ਹਲਚਲ ਪਾ ਦਿੱਤੀ। [3]ਸੂਬਾ। [4]ਬਹੁਤਾ। [5]ਹਲਚਲ। [6]ਜੰਗ। [7]ਜਿੱਥੇ ਕਿਤੇ (ਜਾਂਦੇ ਹਨ) [ਤਥੇ] ਓਥੇ ਹੀ ਲੁਟਦੇ ਫਿਰਦੇ ਹਨ। [8][ਜੰਦਾਲ] ਜੰਗੀ ਸਿੰਘਾਂ ਨੇ [ਮੁਹਾਲ] ਪਰਗਣਿਆਂ ਦੇ ਹੱਦ ਬੰਨੇ ਤੋੜ ਦਿੱਤੇ ਹਨ। [9]ਕਰ ਦਿੱਤੀ ਹੈ। [10]ਚੰਗਾ। [11]ਜੰਗ ਜੁੱਧ ਤੇ ਬਹੁਤੇ ਕਤਲ। [12]ਪੈਦਲ ਸਿਪਾਹੀ। [13]ਜਿਸ ਪਿੰਡ ਦੀ ਹੱਦ ਵਿੱਚ। [14]ਹੁਕਮ ਤੇ [ਤਮੀਲ] ਅਮਲ ਹੋਇਆ। [15]ਬੇਇਨਸਾਫ਼ੀ। [16]ਚੁਗਲਾਂ ਤੋਂ। [17]ਦੁੱਧ ਪੀਂਦੇ ਬੱਚਿਆਂ ਤੱਕ ਮਾਰੇ।

ਤਾਂ ਕੇ ਆਗੇ ਮੋਮਨ-ਮੀਰੈਂ। ਹੁਤੋ ਦੁਸ਼ਟ ਅਤਿ-ਹੀ ਬੇਪੀਰੈਂ ॥੧੩॥ ਪਿਖ ਕਰਿ ਉਸ ਕੇ ਜ਼ੁਲਮ ਅਪਾਰੇ। ਹਾਹਾਕਾਰ ਮਚਯੋ ਫਿਰ ਸਾਰੇ। ਸਿੱਖਣੀਆਂ ਲੈ ਬੱਚਯੋਂ ਤਾਂਈਂ। ਨਿਜ ਨਿਜ ਘਰ ਤਜਿ ਅਨਤ ਸਿਧਾਈਂ[1] ॥੧੪॥ ਹੁਤੇ ਰਹਮ ਦਿਲ ਜੋ ਨਰ ਲਾਯਕ। ਸਿੱਖ ਸੁਤਨ ਕੇ ਭਏ ਸਹਾਯਕ। ਕੋ ਘਰ ਨਿਜ ਕੋਊ ਮਧ ਖੇਤੈਂ। ਰਖੈਂ ਛਪਾਇ ਨ ਦੇਵੈਂ ਭੇਤੈਂ ॥੧੫॥ ਮੁਖਬਰ ਭੀ ਸਿੰਘਨ ਤੈ ਡਰ ਹੈਂ। ਖਬਰ ਪਾਇ ਸਿੰਘ ਹਮ ਕੋ ਹਰ ਹੈਂ। ਕਈ ਬਾਰ ਯਹਿ ਹਾਲ ਭਏ ਹੈਂ। ਸਿੰਘਨ ਬਦਲੇ ਖੂਬ ਲਏ ਹੈਂ॥੧੬॥ਗਿਲਜੇ ਦੁਸ਼ਟ ਦੁਰਾਨੀ ਰਾਕਸ਼। ਲੋਗਨ ਕੋ ਦੁਖ ਦੈਂਹ ਮਹਾਂ ਕਸ[2]। ਬੇਟੀ ਬਹੂ ਗਾਇ ਅਰ ਬਕਰੀ। ਕਾਹੂੰ ਕੀ ਨਹਿਂ ਛੋਡੈਂ ਅਕਰੀ[3] ॥੧੭॥ ਜਬਰਨ ਲੋਕਨ ਕੇ ਘੁਸਿ ਘਰੈਂ[4]। ਜੋ ਜੀ ਚਾਹੈਂ ਸੋਈ ਕਰੈਂ। ਤਿਨ ਬਹੁ ਮਾਝੇ ਦੇਸ ਮਝਾਹੂੰ। ਛੋਡੀ ਇੱਜ਼ਤ ਸਤਰ[5] ਨ ਕਾਹੂੰ॥੧੮॥ ਲੋਗਨ ਕੀ ਕਿਛੁ ਪੇਸ਼ ਨ ਜਾਈ। ਹਾਕਮ ਬਲੀ ਦੁਸ਼ਟ ਅੱਨਯਾਈ। ਜਬਿ ਦੁਰਾਨੀਓਂ ਬਹੁ ਦੁਖ ਦਯੋ। ਮੁਲਕ ਫੱਟ[6] ਉਨ ਤੈ ਸਭਿ ਭਯੋ ॥੧੯॥ ਮਿਲਿ ਸਿੱਖਨ ਸੋਂ ਤੁਰਕੈਂ ਲੂਟੈਂ। ਦੈ ਦੈ ਤੁਹਮਤ[7] ਫਰਿ ਫਰਿ ਕੂਟੈਂ। ਜੋ ਸਿੱਖਣੀਆਂ ਤੁਰਕਨ ਫਰੀਆਂ। ਅਬਿ ਸੁਨ ਉਨ ਕੀ ਬਾਤੈਂ ਖਰੀਆਂ॥੨੦॥ ਵਹਿ ਨਹਿਂ ਭਈ ਤੁਰਕਨੀ ਕਾਈ। ਰਹੇ ਤੁਰਕ ਸਭਿ ਬਿਧਿ ਬਲ ਲਾਈ। ਜਬਰਨ ਜਬਿ ਉਨ ਪਰ ਹਥ ਘਾਲੈਂ[8]। ਤਬਿ ਵਹਿ ਮਾਰਨ ਮਰਨ ਸੰਭਾਲੈਂ ॥ ੨੧ ॥ ਬਲਿਕੈ ਐਸੇ ਕਰੇ ਜੁਵਾਬੈਂ। ਲਾ-ਜਵਾਬ[9] ਹ੍ਵੈ ਤੁਰਕ ਖਰਾਬੈਂ। ਜੈਨ ਖਾਨ ਜਬਿ ਕਹਯੋ ਸੁਨਾਈ। ਬਨੋ ਤੁਰਕਣੀ ਲਿਹੁ ਸੁਖ ਪਾਈ ॥੨੨॥ ਦੁਹੂੰ ਲੋਕ ਤੈ ਹ੍ਵੈ ਛੁਟਕਾਰਾ। ਮਿਟੈ ਹਮੇਸ਼ੀ ਕਸ਼ਟ ਤੁਮਾਰਾ। ਜੋ ਉੱਤਰ ਸਿੱਖਣੀਆਂ ਦੀਨੇ। ਸੁਨੋ ਕੁਛਕ ਗੁਰੁ-ਸਿੱਖ ਪ੍ਰਬੀਨੇ ॥੨੩॥ ਭਾਖਯੋ ਸਿੱਖਣੀਆਂ ਸੁਣ ਜੈਨੇ। ਬੇਮੁਰਸ਼ਦ[10]

---

[1] ਹੋਰ ਥਾਂਈਂ ਚਲੀਆਂ ਗਈਆਂ। [2] ਬਹੁਤ ਕਸ਼ਟ। [3] ਮਹਿੰਗੀ (ਵਸਤੂ) (ਅ) ਆਕੜ। [4] ਘਰਾਂ ਵਿੱਚ ਵੜ ਕੇ। [5] ਪੜਦਾ। [6] ਬੇ-ਕਾਬੂ (ਅ) ਵਿਰੁਧ। [7] ਊਜ, ਇਲਜ਼ਾਮ, ਦੋਸ਼। [8] ਪਾਉਂਦੇ ਹਨ। [9] ਜਿਸ ਨੂੰ ਜਵਾਬ ਨਾ ਆਵੇ। [10] ਬੇ-ਪੀਰਾ।

ਬੇ-ਅਦਲੀ ਐਨੇ[1]। ਬੇਸ਼ਕ ਜਾਨਾਂ ਦੇਂਹੈਂ ਅਬਿ-ਹੀ। ਤੁਰਕਣੀਆਂ ਨਹਿੰ ਥੈਹੈਂ ਕਬਿ-ਹੀ ॥੨੪॥ ਅਹੋ ਬਿਦਰਦ ਮਰਦ ਮਰਦੂਦੇਂ[2]। ਜਾਹਲ[3] ਜ਼ਾਲਮ ਮਹਾਂ ਗਦੂਦੈਂ[4]। ਬਾਲਕ ਬਿਰਧ ਨਾਰਿ ਪਰ ਕਾਂਹੀਂ । ਕਬੀ ਜੁਰਮ ਕੀਨੇ ਵਡ ਨਾਂਹੀਂ ॥੨੫॥ ਬੈਰ ਮਰਦ ਕਾ ਮਰਦਨ ਸੰਗੈਂ । ਹੈ ਕਦੀਮ ਤੈ[5] ਆਹਿ ਨਿਸੰਗੈਂ। ਲਰਤ ਭਿਰਤ ਮਰਦਨ ਸੋਂ ਮਰਦੈਂ । ਬਾਂਧਤ ਮਾਰਤ ਕਰਿ ਹੈਂ ਗਰਦੈਂ[6] ॥੨੬॥ ਦੈਂਤ ਦੇਵਤੇ ਭੂਪਤ ਜੇਤੇ। ਭਏ, ਲਰੇ ਮਰਦਨ ਸੋਂ ਤੇਤੇ। ਜੁਰਮ[7] ਨ ਕਰੇ ਤ੍ਰੀਮਤੈਂ ਊਪਰ[8]। ਕਿਨਹੂੰ,ਅਬਿ ਲੌ ਭਏ ਜੁ ਭੂ ਪਰ ॥੨੭॥ ਬੱਚਾ ਬੱਚੀ ਔਰਤ ਕੇਰੋ। ਮਾਰਨ ਬਾਂਧਨ ਐਬ[9] ਵਧੇਰੋ । ਯੱਦਪਿ ਦੁਸ਼ਮਨ ਕੇ ਯਹਿ ਹੋਈਂ। ਇਨ ਕੋ ਪਾਰਤ ਹੈਂ ਸਭਿ ਕੋਈ॥੨੮॥ ਲਿਖੀ ਕਿਤਾਬਨ ਮੈਂ ਯਹਿ ਬਾਤੈਂ। ਪੁਨ ਦਾਨਯੋਂ ਤੈ ਸੁਨੀ ਬਖਯਾਤੈਂ। ਬ੍ਰਿੱਧ ਬਾਲ ਤ੍ਰਿਯ ਕੋ ਜੋ ਮਾਰੈ। ਸੋ ਜਨ ਠੀਕ ਜਗਤ ਮੈਂ ਹਾਰੈ ॥੨੯॥ ਤੇਜ ਸੁਜਸ ਸੁਖ ਸੰਪਤਿ ਧਰਮੈਂ[10]। ਨਾਸ ਹੋਤ ਤਿਸ ਕਾ ਸੁਭ ਕਰਮੈਂ । ਆਖਰ ਦੁਖ ਅਪਜਸ[11] ਵਹਿ ਪਾਏ। ਮਰ ਕਰਿ ਜਾਵਤ ਨਰਕ ਸਿਧਾਏ ॥੩੦॥ ਇਨ ਬਾਤਨ ਤੈ ਬੰਸ ਨ ਰਹਿਤੋ। ਹਮ ਸੋਂ ਜੋ ਤੂੰ ਕਰਯੋ ਚਹਿਤੋ । ਕਾਯਰ ਗੀਦੀ ਪਾਪੀ ਤੁਰਕੈਂ। ਅਹੋ ਹਰੀਸ ਕਰਤ ਕੰਮ ਝੁਰਕੈਂ[12] ॥੩੧॥ ਮਿਸਲ[13] ਜੈਸ ਜਗ ਮੈਂ ਮਸ਼ਹੂਰੈਂ। ਕਰਤ ਕਾਮ ਤੂੰ ਤੈਸ ਜਰੂਰੈਂ। ਮਾੜੀ ਧਾੜ[14] ਚਮਯਾਰਨ ਊਪਰ। ਮਿਲਤ ਨ ਸੇਜ ਲੇਟ ਲਿਹੁ ਭੂ ਪਰ ॥੩੨॥ ਅੰਧੇ ਮੁੱਲਾਂ ਗਧਹੀ ਪਰੀ[15]। ਮਰੈ ਨ ਸ਼ੇਰ ਭੇਡ ਹੀ ਖਰੀ[16]। ਜਯੋਂ ਮਖੀਰ[17] ਕੋਊ ਤੋੜ ਨ ਸਾਕੈ। ਮੈਲੇ ਕੀ ਮਾਖੀ ਅਭਿਲਾਖੈ[18]॥੩੩॥ਤਯੋਂ ਹੈ ਹਾਲ ਤੁਮਾਰਾ ਜੈਨੇ। ਮਰਦਨ ਪਰ ਬਲ ਚਲਤ ਨ ਐਨੇ[19]। ਬਾਲ ਬ੍ਰਿੱਧ ਤ੍ਰੀਯਨ ਹਥ ਪੈਹੈਂ। ਕਯੋਂ ਨਿਜ

---

[1]ਬੇਇਨਸਾਫ਼ੀ ਦੇ ਘਰ। [2]ਕਾਇਰ। [3]ਮੂਰਖ। [4]ਫੋੜੇ ਵਾਂਗ ਦੁਖਦਾਈ। [5]ਮੁੱਢ ਤੋਂ ਹੀ। [6]ਮਿੱਟੀ 'ਚ ਮਿਲਾ ਦੇਂਦੇ ਹਨ। [7]ਜ਼ੁਲਮ। [8]ਇਸਤ੍ਰੀਆਂ ਉੱਤੇ। [9]ਦੋਸ਼, ਗੁਨਾਹ। [10]ਸਮੱਗ੍ਰੀ ਤੇ ਧਰਮ। [11]ਨਿੰਦਾ। [12]ਹੇ [ਹਰੀਸ] ਲਾਲਚੀ ਤੂੰ (ਪਾਪਾਂ ਵਾਲੇ) ਕੰਮ ਕਰਕੇ ਝੂਰੇਂਗਾ। [13]ਕਹਾਵਤਾਂ। [14]ਕਮਜ਼ੋਰ ਲੁਟੇਰਿਆਂ ਦਾ ਟੋਲਾ। [15]ਅਪੱਛਰਾਂ(ਦੇ ਤੁੱਲ ਹੈ)। [16]ਭੇਡ ਮਾਰਨੀ ਚੰਗੀ ਹੈ। [17]ਸ਼ਹਿਦ ਦਾ ਛੱਤਾ। [18]ਵਿਸ਼ਟੇ ਦੀ ਮੱਖੀ ਮਾਰਨ ਦੀ ਇਛਾ ਕਰੇ। [19]ਚੰਗੀ ਤਰ੍ਹਾਂ।

ਕੁਲ ਕੋ ਲਾਜ ਲਗੈ ਹੈਂ ॥੩੪॥ ਦੋਹਰਾ ॥ ਨੀਤਿ ਪਗੀ[1] ਇੱਤਯਾਦਿ ਬਹੁ, ਸਿੱਖਣੀਆਂ ਕੀ ਬਾਤ। ਸੁਨ ਕਰਿ ਜੈਨਾ ਲਜਤ ਹ੍ਵੈ, ਹਟ ਬੈਠੋ ਬਖਯਾਤ॥ ੩੫॥ ਉਨ ਹੀ ਦਿਨ ਮੈਂ ਔਰ ਇਕ, ਭਈ ਜੁਰਮ ਕੀ ਬਾਤ। ਫਿਰਤ ਦੇਸ ਮੈਂ ਹੁਤੋ ਤਬਿ, ਮੋਮਨ-ਮੀਰ ਅਫਾਤ[2] ॥ ੩੬ ॥ ਔਰਤ ਬੱਚੇ ਸਿੱਖਨ ਕੇ, ਮਾਰੇ ਉਨ ਫੜਿ ਭੂਰ। ਪਹੁੰਚਯੋ ਮੀਰਾਂ-ਕੋਟ ਢਿਗ, ਜਬਿ ਵਹਿ ਆਇ ਜ਼ਰੂਰ ॥੩੭॥ ਤਹਿੰ ਤੈ ਡਰ ਧਰਿ ਨਿਸਾ ਕੋ, ਸਿੱਖਣੀਆਂ ਪੰਜ ਸਾਤ। ਲੈ ਨਿਜ ਪੁਤ੍ਰਨ ਦੌਰ ਕਰਿ, ਭਈ ਪੰਡੋਰੀ ਜਾਤ[3] ॥੩੮॥ ਦੁੰਦੂ-ਰਾਮ ਮਹੰਤ ਕੇ, ਡੇਰੇ ਪਹੁੰਚੀ ਜਾਇ। ਤਿਨ ਨਿਜ ਖੇਤ ਕੁਮਾਦ ਮੈਂ, ਰਾਖੀਂ ਵਹੈ ਛਪਾਇ ॥੩੯॥ ਖਬਰ ਮੀਰ ਮੋਮਨ ਦੁਸ਼ਟ, ਪਾਇ ਗਯੋ ਤਿਸ ਠੌਰ। ਚੇਲਾ ਪਕਰਿ ਮਹੰਤ ਕਾ, ਬੂਝਯੋ ਮਾਰਿ ਸੁ ਗੌਰ ॥੪੦॥ ਨਾਂਹਿ ਬਤਾਯੋ ਤਾਂਹਿ ਜਬਿ,ਫਿਰ ਮਹੰਤ ਲਿਯ ਬਾਂਧ। ਦੈ ਮੁਸ਼ਕਾਂ ਗਜ[4] ਮਸਤ ਕੇ, ਆਗੇ ਡਾਰਯੋ ਸਾਧ ॥ ੪੧ ॥ ਗੁਰੁ ਕਿਰਪਾ ਤੇ ਸਾਧੁ ਪਰ, ਕਰੀ ਫੀਲ[4] ਨਹਿੰ ਚੋਟ । ਆਖਰ ਤੁਰਕਨ ਮਾਰਿ ਝਖ, ਸਾਧ ਦਏ ਵਹਿ ਛੋਡ ॥ ੪੨ ॥ ਧੰਨ ਧੰਨ ਵਹਿ ਸੰਤ ਵਰ, ਜਿਨ ਹਿਤ ਪਰ-ਉਪਕਾਰ। ਮਾਰ ਕੂਟ ਨਿਜ ਸਿਰ ਸਹੀ, ਜਰਨਾ ਜਰੀ ਅਪਾਰ[5]॥੪੩॥ ਚਾਰ ਕੁ ਸਿੰਘ ਨਿਹੰਗ ਤਬਿ, ਪਕਰੇ ਕਿਸ ਹੀ ਤੌਰ। ਜੈਨ ਖਾਨ ਕੇ ਢਿਗ ਅਏ, ਨਗਰ ਪੰਡੋਰੀ ਔਰ ॥ ੪੪ ॥ ਜੈਨ ਖਾਨ ਕੀ ਹੁਤੀ ਤਬਿ, ਬੇਗਮ ਤਿਸ ਕੇ ਸਾਥ । ਨਿਸ ਕੋ ਤਿਸ ਨੈ ਖਾਨ ਪੈ, ਕਹਯੋ ਜੋਰ ਕਰਿ ਹਾਥ॥੪੫॥ਹਮ ਨੇ ਕਬਿਹੂੰ ਨਹਿੰ ਪਿਖੇ,ਹੈਂ ਸਿੰਘ ਕੌਨ ਬਲਾਇ। ਵਡ ਫਤੂਰ[6] ਜਿਨ ਪਾ ਰਖਯੋ, ਹਮ ਕੋ ਦੈਹੁ ਦਿਖਾਇ ॥ ੪੬ ॥ ਦਿਵਸ ਚੜ੍ਹੇ ਤਿਨ ਸਿੰਘਨ ਕੌ, ਆਯੁਧ[7] ਸਭਿ ਸਜਵਾਇ। ਦਿਖਰਾਏ ਨਿਜ ਤੀਆ ਕੋ, ਗਿਰੀ ਦੇਖਿ ਦਹਿਲਾਇ[8] ॥ ੪੭ ॥ ਸੁਨਿ ਬਾਤੈਂ ਹੈਰਾਨ ਰਹਿ, ਬੇਗਮ

---

[1]ਇਨਸਾਫ 'ਚ ਭਿੱਜੀਆਂ। [2]ਮੁਸੀਬਤ ਰੂਪ। [3]ਚਲੀਆਂ ਗਈਆਂ। [4]ਹਾਥੀ। [5]ਆਪਣੀ [ਜਰਨਾ] ਸਹਾਰਨ ਸ਼ਕਤੀ ਨਾਲ ਬੇਅੰਤ (ਤਕਲੀਫ ਨੂੰ) [ਜਰੀ] ਸਹਾਰਿਆ। [6]ਗਦਰ, ਡੰਡ ਰੌਲਾ। [7]ਸ਼ਸਤ੍ਰ। [8]ਡਰ ਕੇ (ਕੰਬ ਕੇ) ਡਿਗ ਪਈ।

ਤੱਜਬ ਮਾਨਿ। ਕਹਯੋ ਕੌਨ ਇਨ ਕੌ ਸਕੈ, ਮਾਰ ਜੀਤ ਰਣ ਠਾਨ ॥੪੮॥ ਇਹੁ ਅਕਾਲ ਕੇ ਬਾਲਕੇ,ਰੂਪ ਕਾਲ ਕੇ ਬੀਰ। ਕਿਧੌਂ ਬੀਰ-ਰਸ ਰੌਦ੍ਰ ਨੈ[1], ਧਾਰੇ ਇਹੈ ਸਰੀਰ ॥੪੯॥ ਜੈਸੇ ਹਮ ਸੁਨ ਰਖੇ ਥੇ, ਪਿਖੇ ਅਧਿਕ ਤਿਸ ਭਾਇ। ਕਹਿ ਬੇਗਮ ਫਿਰ ਖਾਨ ਤੈ, ਵਹਿ ਸਿੰਘ ਦਏ ਛੁਡਾਇ ॥੫੦॥ ਜਾਇ ਸਿੰਘਨ ਤਿਨ ਪੰਥ ਪੈ, ਭਾਖਯੋ ਸਭੀ ਹਵਾਲ । ਜੈਨ-ਖਾਨ ਮੋਮਨ[2] ਕਰੇ, ਜਯੋਂ ਬਹੁ ਜੁਰਮ ਕਮਾਲ[3] ॥ ੫੧ ॥ ਚੌਪਈ ॥ ਸੁਨ ਕਰਿ ਸਿੰਘ ਕੋਪ ਅਤਿ ਭਾਰੇ। ਚਢੇ ਡਾਰਿ ਡਰ[4] ਮਾਰਿ ਨਗਾਰੇ। ਨਿਜ ਸਬੰਧੀਆਂ ਕੇ ਦੁਖ ਸੁਨ ਕੇ। ਰਹਿ ਨਹਿੰ ਸਕੇ ਅਏ ਮਨਿ ਗੁਨ ਕੈ[5] ॥ ੫੨ ॥ ਲੈਂਹਿ ਸ਼ਹੀਦੀ ਮਰੈਂ ਮਾਰ ਕਰਿ। ਆਸ ਭਰੋਸਾ ਗੁਰੂ ਕਾ ਦਿਢ ਧਰਿ। ਕਹੈਂ ਮਚਾਵਹੁ ਚਲ ਕਰਿ ਆਹਵ[6]। ਹਿੰਮਤ ਕੀ ਮੱਦਦ ਹੈ ਸਾਹਿਬ ॥ ੫੩ ॥ ਇਤ ਦਿਸ ਔਰ ਸੁਨੋ ਜਿਮ ਭਈ। ਮੁਖਬਰ ਆਇ ਖਬਰ ਕਿਨਿ ਦਈ। ਜੈਨ-ਖਾਨ ਨਾਜ਼ਮ ਕੇ ਪਾਸੈਂ। ਲੇਵਨ ਹਿਤ ਇਨਾਮ ਤਿਨ ਖਾਸੈਂ॥੫੪॥ ਕਬਿੱਤ ॥ ਸਿੱਖਣੀਆਂ ਪਾਂਚ ਸਾਤ ਬਾਲਕ ਅਨੇਕ ਸਾਥ, ਦੂੰਦੂ-ਰਾਮ ਸਾਧ ਨੇ ਕੁਮਾਦ ਮੈਂ ਛਪਾਏ ਹੈਂ। ਐਸੇ ਸੁਨਿ ਜੈਨ-ਖਾਨ ਪਠਯੋ ਮੀਰ-ਮੋਮਨ ਕੋ, ਜਾਇ ਤਿਨ ਬੀਚ ਵਹਿ ਊਖ[7] ਦਰਸਾਏ ਹੈਂ। ਰਾਜੀ ਭਯੋ ਚਿੱਤ ਫਿਰੈ ਇਤ ਉਤ ਬਾਜੀ ਪਰ[8], ਪੇਖਿ ਤੁਰਕਾਨ ਤਈਂ ਬਾਲ ਚਿਚਲਾਏ ਹੈਂ[9] । ਲੈ ਕੈ ਪਨਚਾਇਤ ਮਹੰਤ ਜਾਇ ਪਰਯੋ ਪਾਇੰ, ਰਹਯੋ ਛੁਡਵਾਇ ਦੁਸ਼ਟ ਮਾਨਯੋ ਨ ਕਾਏ ਹੈ॥੫੫॥ ਹਾਹਾਕਾਰ ਕਰਿ ਸਭਿ ਗੁਰੂ ਕਾ ਧਯਾਨ ਧਰਿ, ਮਨ ਹੀ ਮੈਂ ਰਰੈਂ ਗੁਰੂ ਕਰੈ ਨਾਸ ਇਨ ਕੋ। ਨਾਮਦੇਵ ਸਧਨੇ ਪ੍ਰਹਲਾਦ ਕੀ ਜਯੋਂ ਰਾਖੀ ਲਾਜ, ਤੈਸੇ ਅਬਿ ਹੂਜੀਏ ਸਹਾਯਕ ਸਿਖਨ ਕੋ। ਸੁਨ ਕੈ ਪੁਕਾਰ ਤਬਿ ਦੀਨਨ ਕੀ ਕਰਤਾਰ, ਦਯੋ ਡਾਰ ਬੱਜ੍ਰ[10] ਏਕ ਐਸੋ ਤਾਂਹੀ ਛਿਨ ਕੋ। ਇਤ ਉਤ ਅੱਸ੍ਵ

---

[1]ਬੀਰ-ਰਸ ਤੇ ਰੌਦ੍ਰ ਰਸ ਨੇ। [2]ਮੀਰ ਮੋਮਨ ਖਾਂ। [3]ਬਹੁਤ ਜ਼ਿਆਦਾ ਜ਼ੁਲਮ। [4]ਡਰ ਛੱਡ ਕੇ। [5]ਵਿਚਾਰ ਕੇ। [6]ਜੰਗ। [7]ਕਮਾਦ। [8]ਘੋੜੇ ਉੱਪਰ। [9]ਰੋਣ ਲਗ ਪਏ। [10]ਬਿਪਤਾ ਰੂਪ ਬੱਜਰ।

ਕੋ ਕੁਦਾਵਤ ਫਿਰਤ ਹੁਤੋ, ਖੇਤ ਕੇ ਚੁਫੇਰੇ ਮੀਰ-ਮੋਮਨ ਸੁ ਦਿਨ ਕੋ ॥੫੬॥
ਉਡਯੋ ਏਕ ਜਾਨਵਰ ਤਾਂਹੀ ਕੇ ਨਜੀਕੋਂ ਖਰ[1], ਉਝਕ ਤੁਰੰਗ[2] ਡਰਿ ਪੂਠਾ
ਗਿਰ ਪਰਯੋ ਹੈ। ਨੀਚੇ ਨੀਚ ਮੀਰ ਆਇ ਮਰਯੋ ਅਤਿ ਦੂਖ ਪਾਇ, ਹੰਨਾ
ਕਾਠੀ ਕੇਰ[3] ਵੀਚ ਕਾਰਜੇ ਕੇ ਬਰਯੋ ਹੈ । ਦਾਸਨ ਕੀ ਆਸ ਪੂਰ ਦੁਸ਼ਟ
ਦੀਓ ਮੇਲ ਧੂਰ, ਹਾਜਰ ਹਜੂਰ ਗੁਰੂ ਧਯਾਯੋ ਤੂਰ ਢਰਯੋ ਹੈ[4]। ਕੀਨੋ ਜੁਰਮ
ਜੈਸੋ ਫਲ ਪਾਯੋ ਮੀਰ ਤੈਸੋ, ਜਾਇ ਦੋਜਕ ਮੈ ਪੈਸੋ[5] ਰਹੈ ਕਯਾਮਤ ਲੌ ਪਰਯੋ
ਹੈ ॥੫੭॥ ਤਾਂਹੀ ਸਮੇਂ ਆਇ ਤੱਤ ਖਾਲਸਾ ਜੀ ਪਰਯੋ ਧਾਇ, ਜੈਨ ਖਾਨ
ਸਾਰ[6] ਪਾਇ ਉਠਯੋ ਘਬਰਾਇ ਹੈ । ਫੌਜ ਹੁਤੀ ਖਿੰਡੀ ਕਿਤ ਤਾਂ ਕੀ ਸਭਿ
ਉਤ ਇਤ, ਸਿੰਘ ਪਰੇ ਬੀਜਰੀ ਜਯੋਂ ਅਚਾਚੇਤ ਆਇ ਹੈਂ । ਹੁਤੀ ਸੈਨ
ਜੈਨ-ਖਾਨ ਪਾਸ ਖਾਸ ਜੋਊ ਤਬਿ, ਸੋਊ ਗਈ ਦੌਰ ਬਿਨਾ ਜੰਗ ਦਹਿਲਾਇ
ਹੈ[7]। ਜੈਨ ਖਾਨ ਹਾਰਿ ਹ੍ਵੈ ਲਚਾਰ ਡਰ ਧਾਰ ਕਰਿ, ਗਯੋ ਸਰਹੰਦ ਓਰ
ਮੰਦ-ਮਤਿ ਧਾਇ ਹੈ॥੫੮॥ਔਰਤੈਂ ਸਬੰਧੀ ਨਿਜ ਸਿੱਖ ਹੈਂ ਛੁਡਾਇ ਲੀਏ,
ਤੁਰਕਨ ਕੇ ਜ਼ੁਲਮ ਪੰਜੇ ਮੈਂ ਸੇ ਸਿੰਘੈਂ ਸਭਿ ਹੀ । ਡੇਰਾ ਲੂਟ ਬੈਰਿਨ ਕਾ
ਬਿਨਾ ਦੇਰ ਸਿੰਘ ਫੇਰ, ਲੈ ਕਰਿ ਕਬੀਲੇ[8] ਨਿਜ ਨਿਜ ਸੰਗ ਤਬਿ ਹੀ।
ਛੋਰ ਕੈ ਪੰਜਾਬ ਕੋ ਸ਼ਿਤਾਬ ਧਸੇ ਮਾਲਵੇ ਮੈਂ, ਬਿਨਾ ਲੂਟ ਮਾਰ ਤੈ ਮਝੈਲ
ਰਹੈਂ ਕਬਿ ਹੀ। ਬਾਘ[9] ਬ੍ਰਿਕ[10] ਬਾਜ ਸਮ ਪੰਥ ਕਾ ਸੁਭਾਵ ਹੁਤੋ, ਪਾਵੈ
ਤਬਿ ਚੈਨ ਲੂਟ ਮਾਰ ਖਾਵੈ ਜਬਿ ਹੀ ॥੫੯॥ ਚੌਪਈ ॥ ਜਬਿ ਜਬਿ ਵਖਤ
ਮਝੈਲਨ ਪਰਹੀਂ। ਤਬਿ ਤਬਿ ਧਾਇ ਮਾਲਵੇ ਬਰਹੀਂ[11] । ਨਈ ਪੁਰਾਣੀ
ਸਜਾਣ[12] ਸਕੀਰੀ[13] ।ਲੇਂਹ ਬਨਾਇ ਜਾਇ ਬਿਨ ਧੀਰੀ[14] ॥ ੬੦ ॥ ਮੁਖਿ
ਨਿਵਾਤ[15] ਦਿਲਿ-ਕਾਂਤਿ[16] ਰਖਾਂਹੀਂ। ਬਾਤਨ ਸੰਗ ਰਿਝਾਇ ਛਕਾਹੀਂ[17] ।
ਭੋਲੇ ਲੋਗ ਹੁਤੇ ਮਲਵਈਏ । ਸਿੱਖੀ ਨਾਤਾ ਜਾਵੈਂ ਲੱਈਏ[18] ॥ ੬੧ ॥

---

[1]ਤੇਜ਼ (ਉਡਿਆ) । [2]ਘੋੜਾ ਉਛਲ ਕੇ । [3]ਕਾਠੀ ਦਾ ਅਗਲਾ ਕਿੱਲਾ । [4]ਛੇਤੀ ਕਿਰਪਾਲੂ ਹੋ ਗਿਆ ਹੈ । [5]ਪੈ ਗਿਆ । [6]ਖਬਰ । [7]ਡਰ ਕੇ । [8]ਪ੍ਰਵਾਰ। [9]ਸ਼ੇਰ ।[10]ਬਘਿਆੜ ।[11]ਜਾ ਵੜਦੇ ਹਨ । [12]ਜਾਣ ਪਛਾਣ । [13]ਰਿਸ਼ਤੇਦਾਰੀ । [14]ਛੇਤੀ। [15]ਮੂੰਹ 'ਚ ਮਿਸ਼ਰੀ ।[16]ਕੈਂਚੀ,ਛੁਰੀ । [17](ਦੂਜੇ ਨੂੰ) ਗੱਲਾਂ ਨਾਲ ਖੁਸ਼ ਕਰਕੇ ਖਾ ਜਾਂਦੇ ਹਨ ।[18]ਸਿੱਖੀ ਦਾ ਰਿਸ਼ਤਾ ਲਈ ਜਾਂਦੇ ਹਨ ।

ਕਿਛੁ ਪ੍ਰੇਮ ਕਿਛੁ ਲੱਜਜਾ ਡਰਤੇ[1]। ਸੇਵਾ ਰਹੈਂ ਪੰਥ ਕੀ ਕਰਤੇ । ਊਚਾ ਮੁਲਕ ਉਜਾੜ ਅਪਾਰੀ। ਤੰਗੀ ਜਲ ਕੀ ਪਿਖ ਕਰਿ ਭਾਰੀ॥੬੨॥ ਸ਼ਾਹੀ ਫੌਜ ਨ ਯੌਂ ਤਹਿਂ ਚਰਹੀ[2]। ਕੁਛਕ ਬੈਰਾੜਨ ਤੇ ਭੀ ਡਰਹੀ । ਤੁਰਕ ਨ ਕਬੀ ਮਾਲਵੇ ਜਾਵੈਂ। ਖੁਦ ਹੀ ਟਕੇ ਬੈਰਾੜ ਪੁਚਾਵੈਂ॥੬੩॥ ਬਿਪਤ ਪਰੀ ਜਬਿ ਜਬੇ ਮਝੈਲੈਂ। ਕਾਟੀ ਜਾਇ ਮਾਲਵੇ ਛੈਲੈਂ[3] । ਤੌ ਭੀ ਬਦ-ਸਲੂਕ[4] ਬਿਨ ਕੀਨੇ। ਰਹੇ ਮਝੈਲ ਨ ਤਿਨ ਸੋਂ[5] ਪੀਨੇ॥੬੪॥ ਸੇਵਤ ਰਹੇ ਸਦਾ ਮਲਵਈ। ਦਿਲੋਂ ਜਾਨ ਸੈਂ ਸ਼ਰਧਾ ਠਈ। ਫਰਕ ਨਹੀਂ ਥੇ ਕਿੰਚਤ ਰਖਤੇ। ਗੁਰੁ ਭਾਈ ਨਿਜ ਪਜਾਰੇ ਲਖਤੇ[6]॥੬੫॥ ਪੈ ਮਝੈਲ ਬਿਨ ਕੀਨੇ ਬਦੀ। ਮਲਵੱਯਨ ਸੋਂ ਗਏ ਨ ਕਦੀ। ਦਾਣਾ ਘਾਸ ਦੂਧ ਘੀ ਦਹੀਂ। ਛਕਿ ਮਝੈਲ ਨਿਜ ਘਰ ਸਮ ਸਹੀ॥੬੬॥ ਮਲਵੱਯਨ ਕੀ ਬੇਟੀ ਨਾਰੀ। ਚਲਤ ਵਕਤ[7] ਲੇ ਜਾਤ ਨਿਕਾਰੀ। ਘੋੜਾ ਘੋੜੀ ਆਯੁਧ ਨੀਕੈਂ । ਲੇ ਜਾਤੇ ਚੁਰਾਇ ਕੈ ਠੀਕੈਂ॥੬੭॥ ਥੇ ਮਲਵਈ ਸਾਫ ਦਿਲ ਦਜਾਲੂ। ਕਾਲੇ ਦਿਲ ਮਾਝੈਲ ਅਦਜਾਲੂ*[8]।ਯਦਪਿ ਥੇ ਮਲਵਈ[9],ਤਥਾਪੀ। ਸੇਵਾ ਛਡਤੇ ਨਾਹਿ ਕਦਾਪੀ

[1]ਲੋਕ ਲੱਜਾ ਤੋਂ ਡਰਦੇ। [2]ਇਉਂ ਚੜ੍ਹ ਕੇ ਨਹੀਂ ਜਾਂਦੀ । [3]ਜਵਾਨਾਂ ਨੇ। [4]ਬੁਰਾ ਵਰਤਾਉ। [5]ਤਿਨ੍ਹਾਂ ਮਲਵਈਆਂ ਨਾਲ। [6]ਜਾਣਦੇ। [7]ਜਾਣ ਵੇਲੇ। [8]ਦਇਆ-ਹੀਣ। [9]ਭਾਵੇਂ ਮਲਵਈ (ਸਭ ਕੁਝ ਜਾਣਦੇ) ਸਨ।

*ਪਿੱਛੇ ਉੱਤ੍ਰਾਰਧ ਦੇ ਬਿਸ੍ਰਾਮ ਨੰ: ੩੧ ਦੇ ਅੰਕ ਨੰ: ੧੭ ਵਿੱਚ, ਏਥੇ ਅੰਕ ਨੰ: ੬੧, ੬੬ ਤੇ ੬੭ ਵਿੱਚ ਅਤੇ ਅੱਗੇ ਜਾ ਕੇ ਬਿਸ੍ਰਾਮ ਨੰ: ੪੭ ਦੇ ਅੰਕ ਨੰ: ੨੦ ਵਿੱਚ ਗਿਆਨੀ ਗਿਆਨ ਸਿੰਘ ਜੀ ਨੇ ਮਝੈਲ ਸਿੰਘਾਂ ਬਾਰੇ ਜੋ ਕੁਝ ਲਿਖਿਆ ਹੈ, ਉਹ ਕਿਸੇ ਤਰ੍ਹਾਂ ਵੀ ਮੰਨਣ ਯੋਗ ਨਹੀਂ ਹੈ। ਉਨ੍ਹਾਂ ਨੂੰ ਇਕ ਸਾਧੂ, ਵਿਦਵਾਨ, ਖੋਜੀ ਇਤਿਹਾਸਕਾਰ ਅਤੇ ਦੂਰੰਦੇਸ਼ ਲੇਖਕ ਦੀ ਹੈਸੀਅਤ ਵਿੱਚ ਅਜਿਹੀ ਲਿਖਤ ਲਿਖਣ ਤੋਂ ਜ਼ਰੂਰ ਸੰਕੋਚ ਕਰਨਾ ਚਾਹੀਦਾ ਸੀ,ਜਿਸ ਦੇ ਪੜ੍ਹਿਆਂ ਪੰਥ ਵਿੱਚ ਫੁੱਟ ਪਾਊ ਤਾਕਤਾਂ ਨੂੰ ਬਲ ਮਿਲਦਾ ਹੋਵੇ।

ਚੂੰਕਿ ਗਿਆਨੀ ਜੀ ਨੇ ਆਪਣਾ ਸ੍ਰੀ ਗੁਰੁ ਪੰਥ ਪ੍ਰਕਾਸ਼, ਸ: ਰਤਨ ਸਿੰਘ ਜੀ ਭੰਗੂ ਰਚਿਤ ਪੰਥ ਪ੍ਰਕਾਸ਼ ਦੇ ਅਧਾਰ ਤੇ ਹੀ ਲਿਖਿਆ ਹੈ ਤੇ ਉਹੋ ਹੀ ਇਸ ਰਚਨਾਂ ਦਾ ਮੂਲ-ਸ੍ਰੋਤ ਹੈ। ਜਦ ਅਸਾਂ ਇਸ ਸਬੰਧ ਵਿੱਚ ਭੰਗੂ ਜੀ ਰਚਿਤ ਰਚਨਾਂ ਨੂੰ ਪੜ੍ਹਿਆ ਤਾਂ ਸਾਨੂੰ ਸਮਝ ਪਿਆ ਕਿ ਗਿਆਨੀ ਜੀ ਨੇ ਮਝੈਲ ਸਿੰਘਾਂ ਸਬੰਧੀ ਉਪ੍ਰੋਕਤ ਲਿਖਤਾਂ, ਭੰਗੂ ਜੀ ਦੀਆਂ ਲਿਖਤਾਂ ਤੋਂ ਪ੍ਰਭਾਵਤ ਹੋ ਕੇ ਹੀ ਲਿਖੀਆਂ ਹਨ ਜਾਂ ਇਉਂ ਸਮਝੋ ਕਿ ਇਹ ਲਿਖਤਾਂ,ਭੰਗੂ ਜੀ ਦੀਆਂ ☞

॥੬੮॥ ਯੌਂ ਹੀ ਕੇਤਿਕ ਬਰਖ ਬਿਤਾਏ। ਦਈ ਪਨਾਹ[1] ਮਝੈਲ ਜਬਿ ਆਏ ॥੬੯॥ ਦੋਹਰਾ ॥ ਪੁਨਾ ਮਾਲਵੇ ਦੇਸ ਤੈ, ਕਰਿ ਕੈ ਪੰਥ ਸਲਾਹਿ । ਬਾਂਧਿ ਜਥੇ ਬਹੁ ਠੌਰ ਤਬਿ, ਧਸੇ ਪੰਜਾਬ ਸੁ ਚਾਹਿ॥ ੭੦॥ ਚੌਪਈ ॥ ਰਾਇ ਕੋਟ ਅਰ ਗਿਰਦ ਮਲੇਰੈਂ[2]। ਰਹੇ ਜਥੇ ਦੁਇ ਅਧਿਕ ਦਲੇਰੈਂ। ਤੀਨ ਕੁ ਜਥੇ ਸੁ

[1]ਸ਼ਰਨ, ਓਟ। [2]ਮਲੇਰ-ਕੋਟਲੇ ਦੇ ਦੁਆਲੇ।

☛ ਲਿਖਤਾਂ ਦਾ ਹੀ ਪ੍ਰਤਿਕ੍ਰਮ ਹਨ । ਕਿਉਂਕਿ ਭੰਗੂ ਜੀ ਆਪਣੇ ਪੰਥ ਪ੍ਰਕਾਸ਼ ਵਿੱਚ ਮਲਵਈ ਸਿੰਘਾਂ ਜਾਂ ਬੈਰਾੜ ਸਿੰਘਾਂ ਨੂੰ ਪੰਥ ਜਾਂ ਪੰਥ ਦਾ ਅੰਗ ਨਹੀਂ ਮੰਨਦੇ ਸਗੋਂ ਹਰ ਗੱਲ ਵਿੱਚ ਮਝੈਲ ਸਿੰਘਾਂ ਨੂੰ ਪੰਥ ਜਾਂ ਸਿੰਘ ਲਿਖਦੇ ਹਨ ਤੇ ਮਾਲਵੇ ਦੇ ਸਿੰਘਾਂ ਨੂੰ ਮਲਵਈ ਜਾਂ ਬਿਰਾੜ ਲਿਖਦੇ ਹਨ ਅਤੇ ਉਨ੍ਹਾਂ ਨੂੰ ਸਿੰਘਾਂ ਦਾ ਘਾਤ ਕਰਨ ਵਾਲੇ, ਚੋਰ, ਸਤਿਗੁਰੂ ਦੇ ਫ਼ਿਟਕਾਰੇ, ਮੂਰਖ, ਬੇਈਮਾਨ ਤੇ ਆਚਰਨ-ਹੀਣ ਆਖਦੇ ਹਨ। ਦੇਖੋ ਪਦਮ-ਭੂਸ਼ਨ ਡਾਕਟਰ ਭਾਈ ਵੀਰ ਸਿੰਘ ਜੀ ਵਲੋਂ ਸੰਪਾਦਿਤ ਸ: ਰਤਨ ਸਿੰਘ ਜੀ ਭੰਗੂ ਰਚਿਤ ਪ੍ਰਾਚੀਨ ਪੰਥ ਪ੍ਰਕਾਸ਼ ਚੌਥੀ ਐਡੀਸ਼ਨ ਦੇ ਪੰਨਾ ੩੭੩ ਤੋਂ ੩੭੫ ਤੱਕ ਦੀ ਰਚਨਾਂ ਚੋਂ ਵੰਨਗੀ ਮਾਤਰ ਕੁਝ ਤੁਕਾਂ ਜੋ ਹੇਠ ਦਰਜ ਕਰਦੇ ਹਾਂ:—

'ਸਿੰਘ ਬਿਰਾੜਨ ਕੀ ਜਿਮੈਂ ਸੁਨਾਊਂ ਬਿਗਰੀ ਬਾਤ ।
ਜਬ ਸਿੰਘ ਆਵੈਂ ਮਾਲਵੇ ਕਰੈਂ ਸਿੰਘਨ ਕਾ ਘਾਤ ॥੨॥
ਚੌਪਈ ॥ ਸਿੰਘਨ ਕੋ ਨਿਜ ਮਾਲ ਚੁਰਾਵੈਂ। ਸਿੰਘਨ ਪ੍ਰਦੇਸੀ ਤੱਕ ਖੇਹ ਖਾਵੈਂ ॥੩॥'...
'ਇਹ ਫਿਟਕਾਰੇ ਸਤਿਗੁਰੂ ਰਾਜ ਕਹਾਂ ਤੇ ਪਾਹਿਂ।੯।'...
'ਇਕ ਪਲ ਮੇਂ ਲੇਂ ਸਿੰਘਨ ਮਾਰ। ਐਸੇ ਮੂਰਖ ਬਕੈਂ ਬਰਾੜ।੧੩।'...
'ਭਏ ਬਰਾੜ ਅਬ ਬੇਈਮਾਨ। ਲਾਗੇ ਖਾਲਸੇ ਦੇਖਨ ਤਾਨ।੨੦।'...
'ਇਮ ਬਰਾੜ ਸਿੰਘਨ ਤੇ ਹਾਰੇ। ਕਰਤੂਤ ਆਪਨੀ ਭਏ ਖੁਆਰੇ।
'ਕਿਸੇ ਜ਼ਿਮੇ ਸਿੰਘ ਨਜ਼ਰਾਨਾ ਟਿਕਾਵੈਂ। ਕਿਸੇ ਜ਼ਿਮੇ ਸਿੰਘ ਸਾਕ ਠਹਰਾਵੈਂ।੧੫।'...
'ਗੰਡਾ ਸਿੰਘ ਇਕ ਸਿੰਘ ਥੋ ਢੰਡ ਕਸੇਲਨ ਵਾਲ।
ਤਿਸ ਕੀ ਨਾਰ ਲਕੋ ਰਖੀ ਕਹਿਂ ਲਈ ਮਝੈਲਨ ਨਾਲ।੧੯।'

ਭੰਗੂ ਜੀ ਵਲੋਂ ਬੈਰਾੜਾਂ ਸਬੰਧੀ ਵਰਤੇ ਉਪ੍ਰੋਕਤ ਸ਼ਬਦਾਂ ਨੂੰ ਹੁਣ ਅਸੀਂ ਗੁਰੂ ਕੇ ਬਚਨਾਂ ਦੀ ਕਸਵੱਟੀ ਤੇ ਪਰਖਦੇ ਹਾਂ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਔਰੰਗਜ਼ੇਬ ਨੂੰ ਕਾਂਗੜ ਨਗਰ ਵਿਖੇ ਆ ਕੇ ਮੁਲਾਕਾਤ ਕਰਨ ਨੂੰ ਕਿਹਾ ਤਾਂ ਔਰੰਗਜ਼ੇਬ ਨੇ ਲਿਖਿਆ ਕਿ ਤੁਸੀਂ ਤਾਂ ਬੈਰਾੜਾਂ ਦੀ ਧਰਤੀ ਵਿੱਚ ਬੈਠੇ ਹੋ। ਬੈਰਾੜਾਂ ਦੀ ਕੌਮ ਤੋਂ ਮੇਰੀ ਜਾਨ ਨੂੰ ਭਾਰੀ ਖਤਰਾ ਹੈ ਤਾਂ ਇਸ ਦੇ ਉੱਤਰ ਵਿੱਚ ਹਜ਼ੂਰ ਨੇ ਇਕ ਸ਼ਿਅਰ ਲਿਖ ਕੇ ਭੇਜਿਆ:—

ਨ ਜ਼ੱਰਾ ਦਰੀਂ ਰਾਹਿ ਖਤਰਾ ਤੁਰਾ ਅਸਤ।
ਹਮਾ ਕਉਮ ਬੈਰਾੜ ਹੁਕਮੇ ਮਰਾ ਅਸਤ।੫੯। ☛

ਗਿਰਦ ਸਰੂੰਦੈਂ। ਸੱਤ੍ਰੈਂ ਲੂਟਤ ਫਿਰੈਂ ਬੁਲੰਦੈਂ ॥੭੧॥ ਗਿਰਦ ਸਮਾਣੇ ਰਹਿ ਇਕ ਜਥਾ। ਓਰ ਸਹੌਰਨਪੁਰਿ ਭੀ ਤਥਾ। ਬਾਕੀ ਬੀਚ ਪੰਜਾਬ ਅਪਾਰੇ। ਦੁਆਬੇ ਮਾਝੇ ਦੜਪ[1] ਮਝਾਰੇ॥ ੭੨ ॥ ਨਿਜ ਸੱਤ੍ਰਨ ਕੇ ਧਾਮ ਗਰਾਮੈਂ। ਲੂਟਤ ਕੂਟਤ ਫਿਰੈਂ ਤਮਾਮੈਂ। ਔਰ ਕਿਸੀ ਕਾ ਕੁਛ ਨਹਿੰ ਹਰੈਂ[2]। ਬੈਰਿਨ

---

[1]ਰਾਵੀ ਤੇ ਝਨਾਂ ਦੇ ਵਿਚਕਾਰਲਾ ਦੇਸ਼, ਦੁਆਬਾ ਰਚਨਾ (ਅ) 'ਦਰ-ਅਪ' ਦੋ ਜਲਾਂ ਦੇ ਅੰਦਰ ਦਾ ਦੇਸ। [2]ਨਹੀਂ ਚੁਰਾਉਂਦੇ।

☛ ਕਲਗੀਧਰ ਜੀ ਮਹਾਰਾਜ ਤਾਂ ਸਾਰੀ ਦੀ ਸਾਰੀ ਬੈਰਾੜ ਕੌਮ ਨੂੰ ਆਪਣੇ ਹੁਕਮ ਵਿੱਚ ਚਲਣ ਵਾਲੀ ਕਹਿੰਦੇ ਹਨ, ਪਰ ਸ: ਰਤਨ ਸਿੰਘ ਜੀ ਭੰਗੂ ਉਪ੍ਰੋਕਤ ਛੰਦਾਂ ਵਿੱਚ ਉਸੇ ਬੈਰਾੜ ਕੌਮ ਦੇ ਸਿੰਘਾਂ ਨੂੰ ਸਿੰਘਾਂ ਦਾ ਭਾਵ ਪੰਥ ਦਾ ਘਾਤ ਕਰਨ ਵਾਲੇ, ਚੋਰ, ਸਤਿਗੁਰੂ ਦੇ ਫਿਟਕਾਰੇ, ਮੂਰਖ, ਬੇਈਮਾਨ ਤੇ ਆਚਰਨਹੀਨ ਲਿਖਦੇ ਹਨ । ਹੁਣ ਅੰਦਾਜ਼ਾ ਲਾਉ ਕਿ ਗੁਰੂ ਜੀ ਦੇ ਕਹੇ ਬਚਨ ਸੱਤ ਹਨ ਜਾਂ ਕਿ ਭੰਗੂ ਜੀ ਦੇ? ਸ: ਰਤਨ ਸਿੰਘ ਜੀ ਭੰਗੂ ਤੇ ਗਿਆਨੀ ਗਿਆਨ ਸਿੰਘ ਜੀ ਰਚਿਤ ਦੋਹਾਂ ਪੰਥ ਪ੍ਰਕਾਸ਼ਾਂ ਵਿੱਚੋਂ ਮਝੈਲਾਂ ਤੇ ਮਲਵਈਆਂ ਜਾਂ ਬੈਰਾੜਾਂ ਸਬੰਧੀ ਆਪਾ ਵਿਰੋਧੀ ਪ੍ਰਸੰਗਾਂ ਦੀ ਅਸੀਂ ਪੜਚੋਲ ਕਰਦੇ ਹਾਂ ਤਾਂ ਤੱਤ ਇਹ ਨਿਕਲਦਾ ਹੈ ਕਿ ਉਸ ਸਮੇਂ ਜਦ ਭੰਗੂ ਜੀ ਨੇ ਆਪਣਾ ਪੰਥ ਪ੍ਰਕਾਸ਼ ਰਚਿਆ ਤਾਂ ਮਾਲਵੇ ਨੂੰ ਛੱਡ ਕੇ ਬਾਕੀ ਸਾਰੇ ਪੰਜਾਬ ਤੇ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਸੀ ਅਤੇ ਮਾਲਵੇ ਵਿੱਚ ਪਟਿਆਲਾ, ਨਾਭਾ, ਜੀਂਦ, ਫਰੀਦਕੋਟ ਤੇ ਕੈਂਥਲ ਆਦਿ ਰਿਆਸਤਾਂ ਵਿੱਚ ਸਿੱਧੂ ਬੈਰਾੜਾਂ ਦੀ ਹਕੂਮਤ ਸੀ। ਜੇ ਮਹਾਰਾਜਾ ਰਣਜੀਤ ਸਿੰਘ ਤੇ ਮਾਲਵੇ ਦੀਆਂ ਰਿਆਸਤਾਂ ਦੇ ਸਾਰੇ ਰਾਜੇ ਪੰਥਕ ਤੌਰ ਤੇ ਇਕੱਠੇ ਹੋ ਕੇ ਅੰਗਰੇਜ਼ਾਂ ਨਾਲ ਦੋ ਹੱਥ ਕਰਦੇ ਤਾਂ ਥੋੜੇ ਹੀ ਚਿਰ ਵਿੱਚ ਸਿੰਘ ਸਾਰੇ ਹਿੰਦੁਸਤਾਨ ਦੇ ਬਾਦਸ਼ਾਹ ਹੁੰਦੇ ਤੇ ਅਜ ਸਾਨੂੰ ਸਾਰੀ ਦੁਨੀਆਂ ਉਪਰ ਰਾਜ ਕਰਨ ਦਾ ਮਾਣ ਪ੍ਰਾਪਤ ਹੁੰਦਾ। ਪਰ ਚਾਲਾਕ ਅੰਗਰੇਜ਼ ਮਦਾਰੀ ਨੇ ਆਪਣੀ ਤਿੱਖੀ ਰਾਜਨੀਤੀ ਰਾਹੀਂ ਮਲਵਈ ਰਾਜਿਆਂ ਨੂੰ ਮਹਾਰਾਜਾ ਰਣਜੀਤ ਸਿੰਘ ਦਾ ਹਊਆ ਦਿਖਾ ਕੇ ਆਪਣੇ ਵਲ ਕਰ ਲਿਆ। ਇਸਤਰ੍ਹਾਂ ਖਾਲਸਾ ਪੰਥ ਦੀ ਸਾਂਝੀ ਸ਼ਕਤੀ ਦੋ ਥਾਂ ਵੰਡ ਦਿੱਤੀ ਗਈ।ਉਂਵ ਤਾਂ ਭਾਵੇਂ ਉਸ ਸਮੇਂ ਪਹਿਲਾਂ ਹੀ ਆਪਸੀ ਖਿਚਾ ਦੇ ਕਾਰਨ ਮਾਝੇ ਤੇ ਮਾਲਵੇ ਦੇ ਦੋ ਗਰੁਪ ਬਣ ਚੁੱਕੇ ਸਨ, ਪਰ ਅੰਗਰੇਜ਼ ਨੇ ਬੜੀ ਹੀ ਚੁਸਤੀ ਨਾਲ ਮਲਵਈ ਰਿਆਸਤਾਂ ਦੇ ਰਾਜਿਆਂ ਨੂੰ ਮਹਾਰਾਜੇ ਤੋਂ ਦੂਰ ਕਰੀ ਰੱਖਿਆ ਅਤੇ ਆਪਣੀਆਂ ਫੌਜਾਂ ਵਿੱਚ ਭਰਤੀ ਕੀਤੇ ਸਿੰਘਾਂ ਦੇ ਮਨਾਂ ਅੰਦਰ ਵੀ ਮਾਝੇ ਅਤੇ ਮਾਲਵੇ ਦਾ ਪਾੜਾ ਪਾ ਦਿੱਤਾ । ਇਸੇ ਪਾੜੇ ਨੂੰ ਹੋਰ ਚੌੜਾ, ਡੂੰਘਾ ਤੇ ਪੱਕਾ ਕਰਨ ਲਈ ਸ: ਰਤਨ ਸਿੰਘ ਭੰਗੂ ਪਾਸੋਂ ਅਜਿਹੇ ਪ੍ਰਸੰਗ ਲਿਖਵਾਏ ਜਿਨ੍ਹਾਂ ਨੂੰ ਸੁਣ ਕੇ ਮਲਵਈ ਤੇ ਮਝੈਲ ਕਦੀ ਵੀ ਇਕੱਠੇ ਨਾ ਹੋ ਸਕਣ । ਜਿਵੇਂ ਮੁਗਲੀਆ ਹਕੂਮਤ ਨੇ ਤੱਤ ਖਾਲਸੇ ਨੂੰ ਬੰਦਾ ਸਿੰਘ ਨਾਲੋਂ ਪਾੜ ਕੇ ਤੇ ਮਦਦ ਲੈ ਕੇ ਬੰਦਾ ਸਿੰਘ ਨੂੰ ਫ਼ਤਹ ਕਰਕੇ,ਪਕੜ ਕੇ ਸ਼ਹੀਦ ਕੀਤਾਸੀ।ਇਵੇਂਹੀ ਅੰਗ੍ਰੇਜ਼ ਨੇ ਮਹਾਰਾਜਾ ਰਣਜੀਤਸਿੰਘ ☛

ਪਰ ਬਿਜਰੀ ਜਯੋਂ ਪਰੈਂ ॥੭੩॥ ਨਿਸ ਦਿਨ ਰਹੈਂ ਅਧਿਕ ਮਨਿ ਮਾਖੰ[1] । ਹਿੰਦੁ ਧਰਮ ਕੋ ਚਹਿਂ ਹੀ ਰਾਖੇ। ਰਾਹਿ ਬੰਦ ਤੁਰਕਨ ਕੇ ਕੀਨੇ । ਅਰਜੰ-ਦਾਨ[2] ਤੋੜ ਸਭਿ ਦੀਨੇ ॥੭੪॥ ਲੋਗ ਲੁਟੇਰੇ ਔਰ ਹਜ਼ਾਰੈਂ । ਮੁਜਰਮ[3] ਤੁਰਕਨ ਕੇਰ ਅਪਾਰੈਂ । ਮਿਲੇ ਖਾਲਸੇ ਕੇ ਸੰਗ ਸਭਿ ਹੀ । ਸਜੇ ਹਜ਼ਾਰੋਂ ਸਿੰਘ ਸੁ ਤਬਿ ਹੀ ॥੭੫॥ ਮਾਰ ਲੂਟ ਕਰਿ ਜਾਂਵਹਿ ਧਾਈ ।ਮੁਲਕ ਬੀਚ ਬਹੁ ਧੂਮ ਮਚਾਈ। ਰਹੇ ਦੁਰਾਨੀ ਜੋਰ ਲਗਾਏ । ਬੰਦੋ-ਬਸਤ ਬਨ ਸਕਯੋ ਨ ਕਾਏ ॥੭੬॥ ਸਿੰਘ ਨ ਤਿਨ ਕੇ ਬਸ ਮੈ ਆਂਵੈਂ । ਲੂਟ ਮਾਰ ਤੈ ਜੋ ਕੁਛ ਪਾਵੈਂ। ਸੋਊ ਮਾਲਵੇ ਦੇਂਹ ਪੁਚਾਹੀ । ਨਿਜ ਨਿਜ ਸਭੈ ਕਬੀਲਯੋਂ ਪਾਹੀ[4] ॥੭੭॥ ਹਾਕਮ ਭਏ ਲਚਾਰ ਦੁਰਾਨੀ । ਕਰੇ ਖਾਲਸੇ ਮਾਰਿ ਹਿਰਾਨੀ।

---

[1]ਗੁੱਸੇ ਵਿੱਚ ਭਾਵ ਬੀਰ-ਰਸ ਵਿੱਚ । [2]ਜਿਹਲ ਖਾਨੇ । [3]ਦੋਸ਼ੀ । [4]ਆਪੋ ਆਪਣੇ ਪ੍ਰਵਾਰਾਂ ਪਾਸ ।

☛ ਤੋਂ ਬਾਦ ਮਲਵਈ ਰਾਜਿਆਂ ਦੀ ਮਦਦ ਨਾਲ ਹੀ ਸਾਰੇ ਪੰਜਾਬ ਤੇ ਕਬਜ਼ਾ ਕੀਤਾ, ਭਾਵੇਂ ਉਨ੍ਹਾਂ ਨੂੰ ਆਪਣੇ ਰਾਜ ਦੇ ਅੰਤ ਤੱਕ ਕੁਝ ਸਹੂਲਤਾਂ ਦੇਈ ਰੱਖੀਆਂ ।

ਇਹ ਵੀ ਹੋ ਸਕਦਾ ਹੈ ਕਿ ਭੰਗੂ ਜੀ ਨੇ ਸੁਣੀਆਂ ਸੁਣਾਈਆਂ ਗੱਲਾਂ ਨੂੰ ਸੱਚ ਸਮਝ ਕੇ ਅਨਭੋਲ ਹੀ ਐਸੇ ਸ਼ਬਦ ਲਿਖ ਦਿੱਤੇ ਹੋਣ । ਬਰਾੜਾਂ ਦੀਆਂ ਦੋ ਸਾਖੀਆਂ ਤੇ ਇਕ ਕਪੂਰੇ ਬਰਾੜ ਦੀ ਸਾਖੀ ਲਿਖੀ ਹੈ, ਇਨ੍ਹਾਂ ਤਿੰਨਾਂ ਦੇ ਅੰਤ ਵਿੱਚ ਭੰਗੂ ਜੀ ਮੰਨਦੇ ਹਨ ਕਿ:–

'ਰਤਨ ਸਿੰਘ ਨੇ ਜਿਮ ਸੁਨੀ, ਤੈਸੀ ਦਈ ਲਿਖਾਇ ।'...
'ਰਤਨ ਸਿੰਘ ਸੁਨ ਪਿਤਾ ਤੇ ਤੈਸੀ ਲਿਖੀ ਸੰਭਾਲ ।'...
'ਰਤਨ ਸਿੰਘ ਤਿਮ ਹੀ ਲਿਖੀ ਜਿਮ ਸੁਨੀ ਬ੍ਰਿਧਨ ਕੇ ਪਾਸ ।'

ਚੂੰਕਿ ਭੰਗੂ ਜੀ ਮਝੈਲ ਸਨ ਇਸ ਲਈ ਉਨ੍ਹਾਂ ਨੇ ਮਲਵਈਆਂ ਤੇ ਖਾਸ ਕਰ ਬੈਰਾੜਾਂ ਸਬੰਧੀ ਬੜੇ ਹੀ ਅਪ-ਸ਼ਬਦਾਂ ਦਾ ਪ੍ਰਯੋਗ ਕੀਤਾ ਹੈ । ਜਿਸ ਤੋਂ ਪ੍ਰਭਾਵਤ ਹੋ ਕੇ ਗਿਆਨੀ ਗਿਆਨ ਸਿੰਘ ਜੀ ਨੇ ਵੀ ਨਹਲੇ ਤੇ ਦਹਲਾ ਮਾਰਨ ਵਾਂਗ ਮਝੈਲ ਸਿੰਘਾਂ ਦੇ ਸਬੰਧ ਵਿੱਚ ਕੁਝ ਉਹੋ ਜੇਹੇ ਹੀ ਸ਼ਬਦ ਵਰਤ ਦਿੱਤੇ ਜੋ ਪੰਥ ਵਿੱਚ ਪਿੱਛੇ ਹੁਣ ਤੱਕ ਫੁੱਟ ਦਾ ਕਾਰਨ ਬਣਦੇ ਆਏ ਹਨ । ਮੇਰੇ ਵਿਚਾਰ ਵਿੱਚ ਦੋਹਾਂ ਹੀ ਲੇਖਕਾਂ ਨੂੰ ਐਸਾ ਨਹੀਂ ਕਰਨਾ ਚਾਹੀਦਾ ਸੀ । ਮੈਂ ਪਾਠਕਾਂ ਦੀ ਸੇਵਾ ਵਿੱਚ ਸਨਿੰਮ੍ਰ ਪ੍ਰਾਰਥਨਾ ਕਰਾਂਗਾ ਕਿ ਅਗੋਂ ਇਨ੍ਹਾਂ ਲਿਖਤਾਂ ਦੀ ਅਸਲੀਅਤ ਨੂੰ ਸਮਝ ਕੇ ਕਿਸੇ ਭੜਕਾਹਟ ਵਿੱਚ ਨਹੀਂ ਆਉਣਾ ਚਾਹੀਦਾ । ਗੁਰੂ ਕੇ ਸਿੰਘ ਭਾਵੇਂ ਕਿਸੇ ਦੇਸ਼, ਪ੍ਰਾਂਤ, ਜ਼ਾਤ, ਗੋਤ, ਰੰਗ ਤੇ ਨਸਲ ਨਾਲ ਸਬੰਧਤ ਹੋਣ, ਸਾਡੇ ਵੱਲੋਂ ਉਨ੍ਹਾਂ ਨੂੰ ਗੁਰੂ ਕੇ ਲਾਡਲੇ ਸਪੁੱਤਰ ਤੇ ਸਕੇ ਭਰਾਵਾਂ ਤੋਂ ਵੱਧ ਪਿਆਰੇ ਸਮਝਣਾ ਚਾਹੀਦਾ ਹੈ ।

ਅਹਿਮਦ-ਸ਼ਾਹਿ ਪਾਇ ਯਹਿ ਸਾਰੈਂ[1] । ਆਯੋ ਫੇਰ ਪੰਜਾਬ ਮਝਾਰੈਂ ॥੭੮॥
ਦੋਹਰਾ ॥ ਸ਼ਾਹਿ ਦੁਰਾਨੀ ਆਇ ਕਰਿ, ਥਿਰਿ ਲਹੌਰ ਰਿਸ ਧਾਰਿ । ਫੌਜ
ਕਟੀਲੀ[2] ਸਿੰਘਨ ਪਰ, ਪਠੀ ਚਢਾਇ ਅਪਾਰ ॥੭੯॥ ਚੌਪਈ ॥ ਸਿਪਹ-
ਸਲਾਰ[3] ਬੁਲੰਦ ਖਾਨ ਤਬਿ । ਲੈ ਇਕ ਦਸਤਾ ਫੌਜ ਕੇਰ ਜਬਿ । ਲਗਯੋ
ਸਿੰਘਨ ਕੇ ਪਾਛੇ ਧਾਈ । ਧਸੇ ਜੰਗਲੋਂ ਮੈਂ ਸਿੰਘ ਜਾਈ ॥੮੦॥ ਲੂਟ-ਮਾਰ
ਬਹੁ ਨਿਸ ਕੋ ਰਾਖੈਂ । ਪਰੈਂ ਚੁ-ਤਰਫੋਂ ਕਰੈਂ ਹਲਾਕੈਂ[4] । ਪੈਠੈਂ[5] ਫੇਰ ਝੱਲ
ਮੈਂ ਧਾਈ । ਪੇਸ਼ ਨ ਲੇਸ ਤੁਰਕ ਕੀ ਜਾਈ ॥ ੮੧॥ ਦਿਸ ਮੁਲਤਾਨ ਦਰ-
ਯਾਵਨ ਤੀਰਾ[6] । ਫਿਰੈਂ ਭਿਰਤ ਦੁਹਿ ਦਿਸ ਤੇ ਬੀਰਾ[7]। ਜੰਗਲ ਕਹਿਲਾਵਤ
ਸੋ ਬਾਰੈਂ । ਸੌ ਸੌ ਕੋਸਨ ਪਰੀ ਉਜਾਰੈਂ ॥ ੮੨ ॥ ਤਿਨ ਮੈਂ ਮਿਰਗਨ ਜਯੋਂ
ਸਿੰਘ ਫਿਰਹੀਂ । ਨਹਿੰ ਦੁਰਾਨੀਆਂ ਤੇ ਕਿਤ ਘਿਰਹੀਂ । ਇਲਿਕੈ ਸਿੰਘਨ
ਗਿਲਜੇ ਮਾਰੇ । ਕੂਟ ਲੂਟ ਬਹੁ ਕਰੇ ਲਚਾਰੇ ॥੮੩॥ ਹਾਰ ਮਾਨਿ ਫਿਰ ਫਿਰੇ
ਪਿਛਾਰੀ । ਆਇ ਪੁਕਾਰੇ ਸ਼ਾਹਿ ਅਗਾਰੀ । ਕਹੈਂ ਸਿੰਘ ਨਹਿੰ ਹਮ ਤੇ
ਮਰਹੀਂ । ਮਹਾਂ ਸਘਨ ਬਨ ਮੈਂ ਵਹਿ ਫਿਰਹੀਂ ॥ ੮੪ ॥ ਪੀਐਂ ਨ ਪਾਨੀ
ਅੰਨ ਨ ਖਾਹੀਂ । ਸੀਤ ਉਸਨ[8] ਕਿਛ ਮਾਨੈਂ ਨਾਹੀਂ । ਹਮ ਕੋ ਏਕ ਪਹਰ,
ਬਿਨ ਪਾਨੀ । ਹੋਤ ਕਾਟਨਾ ਮੌਤ ਨਿਸ਼ਾਨੀ ॥੮੫॥ ਪੁਨ ਵਹਿ ਜਾਨਤ ਭੇਤ
ਦੇਸ ਕੇ । ਬਸਨ ਵਾਰ ਹੈਂ ਮੁਲਕ ਏਸ ਕੇ। ਹਮ ਪਰਦੇਸੀ ਭੂਲਤ ਬਨ ਮੈਂ।
ਦਿਸਾ-ਭ੍ਰਮ[9] ਹ੍ਵੈ ਜਾਵਤ ਮਨ ਮੈਂ ॥੮੬॥ ਸਿੰਘ ਫਿਰਤ ਬਨ ਮੈਂ ਸਭਿ ਐਸੇ।
ਬਨ ਕੇ ਮਿਰਗ ਫਿਰਤ ਬਨ ਜੈਸੇ। ਹਮਰੇ ਬਾਜ[10] ਨ ਬਨ ਮੈਂ ਬਰਹੀਂ[11]।
ਕਾਂਟੇ ਲਗੈਂ ਝੱਲ ਤੇ ਡਰਹੀਂ ॥੮੭॥ ਚਲਤ ਬੰਦੂਕਨ ਤੋਪ ਨ ਤਹਾਂ। ਕਾਨਨ
ਸਘਨ[12] ਭਯਾਨਕ ਮਹਾਂ। ਹਮ ਸਿੰਘਨ ਕੋ ਕਿਹ ਬਿਧਿ ਮਾਰੈਂ। ਹਮ ਕੋ ਹੀ
ਉਲਟਾ ਵਹਿ ਗਾਰੈਂ ॥੮੮॥ ਨਿਕਸ ਝੱਲ ਤੇ ਨਿਸ ਕੋ ਆਵਤ। ਝਟਪਟ

[1]ਖਬਰ । [2]ਤਿੱਖੀ, (ਅ) ਕੱਟਣ ਵਾਲੀ । [3]ਸੈਨਾ-ਪਤੀ । [4]ਮਾਰ ਦੇਂਦੇ ਹਨ । [5]ਵੜ ਜਾਂਦੇ ਹਨ । [6]ਕਿਨਾਰੇ । [7]ਸੂਰਮੇਂ । [8]ਸਰਦੀ ਗਰਮੀ । [9]ਦਿਸ਼ਾ ਦਾ ਭੁਲੇਖਾ । [10]ਘੋੜੇ । [11]ਵੜਦੇ ਨਹੀਂ । [12]ਸੰਘਣਾ ਜੰਗਲ ।

ਲੂਟ ਕੂਟ ਕਰਿ ਜਾਵਤ। ਉਨ ਕੋ ਹੈ ਜੰਗਲ ਮੈਂ ਮੰਗਲ[1]। ਡਰਤ ਨ ਜਰਾ ਸੁ ਕਰਤ ਉਦੰਗਲ[2] ॥੮੯॥ ਹਮ ਕੋ ਬਨ ਤੈ ਯੌਂ ਡਰ ਐਹੈ । ਹਿਮ-ਗਿਰ ਸਮ ਪਰ ਹੈਂ ਗਰ ਜੈਹੈਂ[3]। ਜੌ ਗਢ[4] ਹੋਇ ਤਾਂਹਿ ਚੜ੍ਹਿ ਤੋੜੈਂ। ਅਰ ਮਿਦਾਨ ਕਾ ਜੰਗ ਨਿਖੋੜੈਂ[5] ॥੯੦॥ ਦੋਹਰਾ ॥ ਯਹਿ ਸੁਨ ਅਹਿਮਦ-ਸ਼ਾਹਿ ਪੁਨ, ਆਪ ਚਢ੍ਯੋ ਕਰਿ ਕੋਪ[6] । ਲੈ ਕਰਿ ਸੈਨਾ ਸੰਗ ਬਹੁ, ਸਿੰਘਨ ਘਟਾਵਨ ਓਪ[7] ॥੯੧॥ ਛਪਾ ॥ ਕਸਮ ਕੁਰਾਨ ਉਠਾਇ, ਸ਼ਾਹਿ ਬੋਲ੍ਯੋ ਯੌਂ ਖੀਝੈਂ[8]। ਸਿੰਘ ਕੌਮ ਕੋ ਆਜ, ਕਰੋਂ ਮੈਂ ਸਭਿ ਨਿਰਬੀਜੈਂ[9] । ਹਿੰਦੁਸਤਾਨੀ ਤੁਰਕ ਔਰ ਸਭਿ ਹੀ ਪੰਜਾਬੀ। ਮਿਲਿ ਤੁਰਕਾਨਿ ਮਹਾਨ ਚੜ੍ਹੀ ਸਿੰਘਨ ਪਰ ਦਾਬੀ[10]। ਇਮ ਚਢ੍ਯੋ ਕੋਪ ਕਰਿ ਕਾਲ ਸਮ, ਅਹਿਮਦ-ਸ਼ਾਹਿ ਦੁਰਾਨਿ-ਪਤਿ[11] । ਤਬਿ ਘੱਲੂਘਾਰਾ[12] ਕਰਨ ਹਿਤ, ਸਿੰਘਨ ਕਾ ਪਹਿਚਾਨ ਅਤਿ ॥੯੨॥ ਜਾਇ ਦੁਰਾਨੀ-ਸ਼ਾਹਿ, ਅਗਨਿ ਬਨ[13] ਕੋ ਲਗਵਾਈ। ਚਲੇ ਸਿੰਘ ਬਨ ਛੋਰਿ, ਸ਼ਾਹਿ ਲਾਗ੍ਯੋ ਪਿਛਵਾਈ । ਮੁੜਿ ਮੁੜਿ ਖੜਿ ਖੜਿ ਲੜੈਂ ਸਿੰਘ, ਤੁਰਕਨ ਕੈ ਸੰਗੈ। ਕਈ ਬਾਰ ਕਰਿ ਜੰਗ, ਤੁਰਕ ਕੀਨੇ ਬਹੁ ਭੰਗੈ[14]। ਨਿਜ ਆਗੇ ਰਖੈਂ ਬਹੀਰ[15] ਸਭਿ, ਫਿਰ ਪੀਛੇ ਜੰਗੀ ਸਿੰਘ ਰਹਿਂ । ਨਿੱਤ ਮਾਰਿ ਚੌਗੁਨੈ ਆਪ ਤੈ ਤੁਰਕਨ ਕੋ, ਫਿਰ ਸਿੰਘ ਮਰਹਿਂ॥੯੩॥ਆਗੇ ਆਗੇ ਸਿੰਘ, ਤੁਰਕ ਨਿਤ ਮਗਰ ਫਿਰਾਂਹੀਂ। ਰੈਨ ਦਿਨਸ ਨਹਿਂ ਚੈਨ ਲੈਨ ਮਿਲਹੀ ਕਿਸ ਠਾਂਹੀਂ। ਮਿਲੈਂ ਡਗਰ ਮੈਂ[16] ਨਗਰ ਜੋਊ, ਲੁਟ ਤਿਨ ਕੋ ਖਾਵੈਂ। ਮਿਲੈਂ ਚੌਗੁਨੇ ਆਇ ਜਿਤਿਕ ਲਰ ਕਰਿ ਮਰ ਜਾਵੈਂ। ਸਮ ਸੋਮੇਂ ਸਲਲ[17] ਸੁਭਾਵ ਥਾ, ਲਖੋ[18] ਪੰਥ ਕਾ ਭਲੇ ਤਬਿ। ਪਿਖਿ ਸ਼ਾਹਿ ਪੁਨਾ ਪੁਨ ਖਿਝਿ

---

[1]ਅਨੰਦ। [2]ਮੁਠ ਭੇੜ, ਜੰਗ। [3](ਜੰਗਲ) ਹਿਮਾਲਾ ਪਹਾੜ ਵਰਗਾ ਹੈ (ਜੇ ਉਸ ਵਿੱਚ) ਵੜ ਜਾਵਾਂਗੇ ਤਾਂ ਗਲ ਜਾਵਾਂਗੇ। [4]ਕਿਲ੍ਹਾ। [5]ਮੁਕਾ ਦੇਈਏ। [6]ਕ੍ਰੋਧ। [7]ਉਪਮਾ, ਸੋਭਾ, ਵਡਿਆਂਈ। [8]ਖਿਝ ਕੇ। [9]ਬੀਜ ਨਾਸ । [10]ਦਬਾਉਣ ਲਈ । [11]ਦੁਰਾਨੀ ਪਠਾਣਾਂ ਦਾ ਬਾਦਸ਼ਾਹ। [ਦੁਰਾਨੀ—ਸੱਦੋਜ਼ਈ ਪਠਾਣਾਂ ਦੀ ਅੱਲ 'ਦੁਰਾਨੀ' ਹੈ।] [12]ਸਰਬ ਨਾਸ, ਤਬਾਹੀ। [13]ਜੰਗਲ। [14]ਨਾਸ । [15]ਚਲਦੇ ਹੋਏ ਸਿੰਘਾਂ ਦਾ ਬਹੁਤਾ ਇਕੱਠ, ਜਿਸ ਵਿੱਚ ਇਸਤ੍ਰੀਆਂ ਤੇ ਬੱਚੇ ਵੀ ਸਨ। [16]ਰਸਤੇ ਵਿੱਚ। [17]ਪਾਣੀ ਦੇ ਸੋਮੇਂ ਵਾਂਗ। [18]ਜਾਣੋ।

ਕਹੈ, ਯਹਿ ਬੁਰੇ ਬਲਾਂਈ ਸਿੰਘ ਸਭਿ ॥੯੪॥ ਨਹਿੰ ਸਮਝ੍ਯੋ ਕਛੁ ਜਾਇ, ਕਹਾਂ ਤੈ ਹੈਂ ਯਹਿ ਆਵਤ । ਨਭ ਤੈਂ[1] ਗਿਰਹੀਂ ਕਿਧੌਂ ਧਰਾ ਤੈ ਨਿਕਸਤ ਭਾਵਤ[2] । ਹਮ ਮਾਰਤ ਥਕ ਗਏ, ਏਹੁ ਨਹਿੰ ਬਢਤ ਥਕਾਵਤ । ਰਕਤ-ਬੀਜ[3] ਕੀ ਕਿਧੌਂ ਏਹੁ ਸੰਤਾਨ[4] ਕਹਾਵਤ । ਜਲ ਚਸ਼ਮੇ ਸਮ ਨਦਿ ਕੂਪ ਯਹਿ, ਬਹੁ ਬਢ ਹੈਂ ਕਟੇ ਗੁਲਾਬ ਜਿਮ[5] । ਯਹਿ ਪੀ ਕਰਿ ਆਬ-ਹਯਾਤ[6] ਪੁਨ, ਸਿਖ ਬਨਤ ਹਮ ਸੁਨ੍ਯੋ ਇਮ॥੯੫॥ ਯਾਂਹੀਂ ਤੈ ਨਹਿੰ ਨੀਂਦ ਭੂਖ, ਤ੍ਰਿਖਾ ਕਠਿਨਾਈ। ਸੀਤ ਘਾਮ[7] ਬੀਮਾਰੀ, ਇਨੈ ਨ ਬਯਾਪਤ ਕਾਈ। ਰਹਿਤ ਨਿੱਤ ਨੌਜ੍ਵਾਨ, ਥਕਤ ਨਹਿੰ ਬਨੇ ਲੋਹ ਕੇ। ਲਰਤ ਭਿਰਤ ਨਹਿੰ ਮਰਤ, ਸਦਾ ਰਹਿੰ ਭਰੇ ਕੋਹ ਕੇ[8] । ਇਸ ਭਾਂਤਿ ਸ਼ਾਹਿ ਬਹੁ ਬਾਤ ਕਹਿ, ਤਾਜੱਬ ਰਹਿ ਗਯੋ ਹਾਰਿ ਹਟਿ। ਇਤ ਸਤਲੁਜ ਲਖਿ[9] ਸਭਿ ਪੰਥ ਪੁਨ, ਸਭਰਾਵੀਂ ਡੇਰਾ ਥਿਰਯੋ ਠਟ[10] ॥ ੯੬॥ ਦੋਹਰਾ ॥ ਸਰ ਹਰਿ ਸਿੱਧੀ ਜੀਵ ਤਬਿ, ਸੰਮਤ ਹੁਤੋ[11] ਪਛਾਨ । ਇਤੀ[12] ਭਯੋ ਯਹਿ ਧਯਾਇ ਅਬਿ, ਬੰਦਨ ਪੰਥਹਿ ਠਾਨ॥ ੯੭ ॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਯਾਨ ਸਿੰਘ ਵਿਰਚਿਤੇ 'ਮੀਰ ਮੋਮਨ ਕਾ ਬਧ, ਅਹਿਮਦ ਸ਼ਾਹਿ ਕਾ ਪ੍ਰਸੰਗ', ਬਰਨਨੰ ਨਾਮ ਉਣਤਾਲੀਸਮੋਂ ਬਿਸ੍ਰਾਮ ॥੩੯॥

---

## ੪੦. [ਵੱਡਾ-ਘਲੂਘਾਰਾ, ਬਾਮਣੀ ਤੇ ਕੁਤਬੇ ਆਦਿ ਪਿੰਡਾਂ ਪਾਸ, ਅਹਿਮਦ ਸ਼ਾਹ ਤੇ ਖਾਲਸੇ ਦਾ ਜੰਗ ।]

ਦੋਹਰਾ ॥ ਸਿੰਘ ਬਪੂ ਧਰਿ ਸਿੰਘ ਸਮ, ਹਨੇ ਗਜਿੰਦ ਤੁਰਕਿੰਦ[13] । ਬਿਘਨ

---

[1] ਆਕਾਸ਼ ਤੋਂ । [2] ਮਨ ਦੀ ਮਰਜ਼ੀ ਨਾਲ। [3] ਇਕ ਦੈਂਤ ਜੋ ਸੁੰਭ ਦਾ ਸੈਨਾਪਤੀ ਸੀ, ਜਿਸ ਦੇ ਲਹੂ ਦੀਆਂ ਬੂੰਦਾਂ ਤੋਂ ਅਨੇਕਾਂ ਰਾਖਸ਼ ਪੈਦਾ ਹੋ ਜਾਂਦੇ ਸਨ। [4] ਉਲਾਦ। [5] ਸੋਮੇਂ, ਨਦੀ ਤੇ ਖੂਹ ਦੇ ਪਾਣੀ ਅਤੇ ਕੱਟੇ ਹੋਏ ਗੁਲਾਬ ਵਾਂਗ ਇਹ ਸਿੰਘ ਵਧਦੇ ਹਨ। [6] ਅੰਮ੍ਰਿਤ। [7] ਠੰਢ ਤੇ ਗਰਮੀ। [8] ਕ੍ਰੋਧ ਦੇ। [9] ਲੰਘ ਕੇ। [10] ਸਭਰਾਂਵਾਂ ਪਿੰਡ ਡੇਰਾ ਕਰਕੇ ਠਹਿਰ ਗਿਆ। [11] ਤਦੋਂ ਸੰਮਤ ੧੮੧੫ ਬਿ:ਸੀ। [ਸਰ—੫ । ਹਰਿ—੧ ।ਸਿੱਧੀ--੮। ਜੀਵ--੧=੧੮੧੫ ਬਿ:]। [12] ਸਮਾਪਤ। [13] ਜਿਨ੍ਹਾਂ ਸਿੰਘ ਸਰੂਪ ਧਾਰ ਕੇ ਸ਼ੇਰ ਵਾਂਗ ਤੁਰਕਾਂ ਦੇ ਰਾਜਿਆਂ ਰੂਪ ਹਾਥੀਆਂ ਨੂੰ ਮਾਰਿਆ।

ਨਿਕੰਦਨ ਬੰਦ ਹੋਂ, ਗੁਰੂ ਗੁਬਿੰਦ ਮ੍ਰਿਗਿੰਦ[1] ॥ ੧॥ ਸ਼ਾਹਿ ਦੁਰਾਨੀ ਜਯੋਂ ਕਰੈ, ਸਿੰਘਨ ਘੱਲੂਘਾਰ[2] । ਭਾਰਥ ਸਮ[3] ਬਡ ਜੰਗ ਹ੍ਵੈ, ਏਸ ਅਧਯਾਇ ਮਝਾਰ ॥ ੨॥ ਚੌਪਈ ॥ ਪਾਰ ਸਤਲੁਜੋਂ ਜਾਇ ਖਾਲਸੇ । ਲੂਟੇ ਬੈਰੀ ਜਨ ਬਿਸਾਲਸੇ[4] । ਰਾਇ-ਕੋਟ ਅਰ ਗਿਰਦ ਮਲੇਰੈਂ । ਲੂਟਯੋ ਮੁਲਕ ਕਰੀ ਨਹਿ ਦੇਰੈਂ ॥੩॥ ਔਰ ਦੇਸ ਬਹੁ ਗਿਰਦ ਸਰੂੰਦੈਂ । ਹੱਲਾ ਕਰਿ ਕੈ ਲੁਟਯੋ ਬੁਲੰਦੈਂ । ਜਥੇਦਾਰ ਇਕ ਸਿੰਘ-ਦਯਾਲੈਂ । ਥਾ ਮਲਵਈ ਬਿਰਾੜ ਬਿਸਾਲੈਂ ॥ ੪॥ ਸੌ ਪਚਾਸ ਸਿੰਘ ਰਖਤੋ ਸੰਗੈਂ । ਮਾਰਤ ਧਾੜੇ[5] ਦੌਰਿ ਨਿਸੰਗੈਂ । ਇਕ ਦਿਨ ਉਨ ਜਾ ਲਤਾਪੁਰ ਲੂਟਯੋ । ਬੈਰਾਣ ਕੋ ਦਾਰਦ ਟੂਟਯੋ ॥ ੫॥ ਦੂਰ ਦੂਰ ਲੌ ਹਿੰਦੁਸਤਾਨੈ । ਲੂਟੇ ਮਾਰੇ ਸ਼ਹਿਰ ਕਿਤਾਨੈ[6] । ਕਈ ਬਾਰ ਤੁਰਕਨ ਸੋਂ ਲਰਾ । ਪਰਾ ਬਾਂਧਿ[7] ਬਹੁ ਸੱਤ੍ਰਨ ਹਰਾ॥੬॥ਜਤੀ ਸਤੀ ਥਾ ਸਖੀ[8] ਬਹਾਦਰ । ਸਿੰਘ ਗੁਰੂ ਕਾ ਪੂਰਨ ਨਾਦਰ[9] । ਜਬਿ ਜਬਿ ਪੰਥ ਮਾਲਵੇ ਜਾਵੈ । ਸੋ ਸਭਿ ਕੀ ਅਤਿ ਸੇਵ ਕਮਾਵੈ ॥ ੭ ॥ ਇਕ ਦਿਨ ਤਿਨ ਕਿਯ ਐਸ ਕਮਾਲੈ[10] । ਲੁਟੀ ਸਰੂੰਦ ਲੀਨ ਬਹੁ ਮਾਲੈਂ । ਦੌਲਤ ਲਯਾਇ ਖਾਲਸੇ ਦੀਨੀ । ਇਕ ਦੁਸ਼ਮਨ ਫਿਰ ਚੁਗਲੀ ਕੀਨੀ ॥੮॥ ਦਯਾਲ ਸਿੰਘ ਇਕ ਨਿਸ ਮੈਂ ਜਾਹੀ । ਰਹਯੋ ਕਲਾਲਨ[11] ਕੇ ਘਰ ਮਾਂਹੀਂ । ਪੀ ਸ਼ਰਾਬ* ਬਹੁ ਭਯੋ ਬਿਹੋਸ਼ੈਂ । ਮੁਖਬਰਿ[12] ਹਾਕਮ ਤਈਂ ਸਜੋਸ਼ੈਂ[13] ॥੯॥ ਲਯਾਇ ਸੰਗ ਦੀਨੋ ਪਕਰਾਈ । ਜੈਨ-ਖਾਨ ਢਿਗ ਦਯੋ ਪੁਚਾਈ । ਫਾਂਸੀ ਦਯੋ ਸਿੰਘ ਤਿਨ ਲਾਈ । ਸਿੰਘਨ

---

[1]ਬਿਘਨਾਂ ਨੂੰ ਕੱਟਣ ਵਾਲੇ ਜਾਣ ਕੇ ਮੈਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਨਮਸ਼ਕਾਰ ਕਰਦਾ ਹਾਂ । [2]ਸਿੰਘਾਂ ਦੀ ਤਬਾਹੀ । [3]ਮਹਾਂ-ਭਾਰਤ ਵਾਂਗ । [4]ਬਹੁਤੇ । [5]ਡਾਕੇ । [6]ਕਿਤਨੇ ਹੀ । [7]ਜੱਥੇਬੰਦ ਹੋ ਕੇ । [8]ਦਾਤਾ । [9]ਅਣੋਖਾ । [10]ਪੂਰਨ (ਬਹਾਦਰੀ) । [11]ਸ਼ਰਾਬ ਵੇਚਣ ਵਾਲਿਆਂ । [12]ਚੁਗਲ ਨੇ । [13]ਗੁੱਸੇ ਨਾਲ (ਭਰੇ ਹੋਏ ਨੂੰ) ।

*ਦਯਾਲ ਸਿੰਘ ਬਾਰੇ ਕਵਿ ਜੀ ਨੇ ਖੁਦ ਲਿਖਿਆ ਹੈ ਕਿ 'ਜਤੀ ਸਤੀ ਥਾ ਸਖੀ ਬਹਾਦਰ। ਸਿੰਘ ਗੁਰੂ ਕਾ ਪੂਰਨ ਨਾਦਰ ।'(ਦੇਖੋ ਇਸੇ ਬਿਸ੍ਰਾਮ ਦਾ ਅੰਕ ਨੰ: ੭)ਫਿਰ ਅਜਿਹੇ ਗੁਣਾਂ ਵਾਲਾ ਪੂਰਨ ਗੁਰ-ਸਿੱਖ ਸ਼ਰਾਬੀ ਕਿਵੇਂ ਹੋ ਸਕਦਾ ਹੈ । ਧੋਖੇ ਨਾਲ ਪਕੜੇ ਜਾਣ ਦੇ ਹੋਰ ਕਾਰਨ ਵੀ ਹੋ ਸਕਦੇ ਹਨ ।

ਸਾਰ[1] ਯਹੀ ਜਬਿ ਪਾਈ ॥੧੦॥ ਲੂਟਯੋ ਗਾਮ ਚੁਗਲ ਕ੍ਯਾ ਜਾਏ। ਤੇਗ ਬੇਗ[2] ਤਿਸ ਘਰੈਂ ਬਗਾਏ[3]। ਦਯਾਲ ਸਿੰਘ ਥਾ ਜਿਨ ਪਕਰਾਯੋ। ਹਾਕਮ ਪੈਂਚ ਸਿੰਘਨ ਜੌ ਪਾਯੋ ॥੧੧॥ ਸਭਿ ਕੋ ਸਜ਼ਾ ਦੀਨ ਅਤਿ ਭਾਰੀ। ਜਿਮ ਫਿਰ ਕੋ ਅਸ ਕਰੈ ਨ ਕਾਰੀ[4]। ਹੁਤੇ ਬਿਰਾੜ ਜੁ ਤਾਂ ਕੇ ਸੰਗੀ। ਤਿਨ ਭੀ ਕਰੀ ਮਰਦਮੀ[5] ਢੰਗੀ ॥੧੨॥ ਲੂਟਿ ਸਰੂੰਦ ਗਿਰਦ ਧੂੰਮ ਪਾਈ। ਮਾਰਯੋ ਜੈਨੇ ਕਾ ਬਡ ਭਾਈ। ਜੈਨ-ਖਾਨ ਕੋ ਕਰਯੋ ਲਚਾਰੈਂ। ਬਦਲੇ ਲੀਨੇ ਤਿਸ ਤੇ ਭਾਰੈਂ ॥੧੩॥ ਐਸੀ ਐਸੀ ਬਾਤ ਅਪਾਰੈਂ। ਹੋਇ ਰਹੀ ਥੀ ਉਨ ਦਿਨ ਸਾਰੈਂ। ਜੈਨ-ਖਾਨ ਹੈ ਤੰਗ ਚੁਫੇਰੀ। ਰਾਇ-ਕੋਟੀਏ ਮਿਲੇ ਮਲੇਰੀ ॥੧੪॥ ਇਤਯਾਦਿਕ ਤੁਰਕਨ ਮਥ ਬਾਤੈਂ[6]। ਸ਼ਹਿ[7] ਸੱਦ ਲਿਯ ਹਿਤ ਸਿੰਘਨ ਘਾਤੈਂ[8]। ਪਾਸ ਰਾਇ-ਪੁਰ ਗੁੱਜਰਵਾਲੈਂ। ਉਤਰ ਰਹਯੋ ਥਾ ਪੰਥ ਬਿਸਾਲੈਂ ॥੧੫॥ ਲੂਟ ਮਾਰ ਕਰਿ ਦੁਸ਼ਮਨ ਤਾਂਈਂ। ਦੇਸ ਸਗਲ ਮੈਂ ਧੂੰਮ ਮਚਾਈ ॥੧੬॥ ਦੋਹਰਾ ॥ ਅਨੀ ਘਨੀ[9] ਲੈ ਸ਼ਾਹਿ ਤਬਿ, ਅਯੋ ਲਹੌਰੋਂ ਧਾਇ। ਬਿਜਲੀ ਸਮ ਸਿੰਘਾਨ ਪੈ, ਪਰਯੋ ਅਚਾਨਕ ਆਇ ॥੧੭॥ ਸ੍ਵੈਯਾ ॥ ਸਿੰਘਨ ਕਾ ਦਲ ਜਾਵਤ ਥਾ ਤਬਿ, ਮਾਲਵੇ ਓਰ ਵਹੀਰ ਸੁ ਪਾਏ। ਆਇ ਅਚਾਨਕ ਵੀਚ ਉਜਾੜ, ਤਬੈ ਗਿਲਜਯੋਂ ਨਿਜ ਰੂਪ ਦਿਖਾਏ। ਲਾਲ ਹੁਤੀ ਬਰਦੀ ਤਿਨ ਕੀ, ਅਰ ਦਯੋਸ ਚਢਯੋ ਘਟਕਾ ਜੁਗ[10] ਆਏ। ਔਰ ਬਸੰਤ ਰਿਤੂ ਤਬਿ ਥੀ, ਫਲ ਫੂਲ ਪਲਾਸ[11] ਕਰੀਰ ਰਹਾਏ ॥੧੮॥ ਸਿੰਘਨ ਨਾਂਹਿ ਲਖੇ ਗਿਲਜੇ ਤਬਿ, ਯੌਂ ਸਭਿ ਕੇ ਮਨ ਮਾਂਹਿ ਰਹਾਈ। ਫੂਲ ਪਲਾਸ ਕਰੀਰਨ ਕੇ ਯਹਿ, ਕਾਨਨ[12] ਕੇ ਮਧ ਦੇਤ ਦਿਖਾਈ। ਜੌ ਫਿਰ ਆਨਿ ਅਚਾਨਕ ਹੀ, ਗਿਲਜਯੋਂ ਬਹੁ ਜੋਰਿ ਬੰਦੂਕ ਚਲਾਈ। ਜਾਨ ਲਯੋ ਤਬਿ ਹੀ ਮਨ ਸਿੰਘਨ, ਬਾਤ ਕੁਫੇਰ[13] ਬਨੀ ਅਬਿ ਆਈ ॥੧੯॥ ਤਯਾਰ ਭਏ ਨਹਿਂ ਥੇ ਸਿੰਘ

---

[1]ਖਬਰ। [2]ਕਾਹਲੀ ਨਾਲ। [3]ਚਲਾ ਕੇ। [4]ਮਾੜਾ ਕੰਮ। [5]ਮਰਦਾਨਗੀ, ਬਹਾਦਰੀ। [6]ਸਲਾਹਾਂ ਕਰਕੇ। [7]ਅਹਿਮਦ ਸ਼ਾਹ ਨੂੰ। [8]ਮਾਰਨ ਵਾਸਤੇ। [9]ਬਹੁਤੀ ਫੌਜ। [10]ਦੋ ਘੜੀਆਂ। [11]ਪਲਾਹ, ਛਿੱਛਰੇ। [12]ਜੰਗਲ। [13]ਉਲਟੀ।

ਜੰਗ ਹਿਤੈਂ[1], ਨਹਿਂ ਥੇ ਕਿਨ ਆਯੁਧ ਧਾਰੇ। ਤੋੜੇ[2] ਲਗे ਨਹਿਂ ਥੇ ਕਿਸ ਹੀ ਢਿਗ, ਨਾਹਿਂ ਹੁਤੇ ਇਕਠੇ ਸਿੰਘ ਸਾਰੇ। ਸੁੱਖੇ ਅਫੀਮ ਛਕੇ ਨਹਿਂ ਥੇ ਕਿਨ, ਤਾੜੇ ਸੁਚੇਤੇ ਸਜੇ ਦਸਤਾਰੇ[3]। ਆਨ ਕੰਬਖਤ[4] ਪਰੇ ਕਿਤ ਤੈ ਯਹਿ, ਸਿੰਘ ਕਹੈਂ ਗਿਲਜੇ ਗੁਰੁ ਮਾਰੇ॥੨੦॥ ਕੋਸ ਛਿ ਸਾਤਕ ਆਠ ਵਿਖੇ, ਤਬਿ ਸਿੰਘਨ ਕਾ ਦਲ ਜਾਵਤ ਧਾਏ[5]। ਆਨ ਪਰੇ ਗਿਲਜੇ ਜਿਨ ਪੈ, ਵਹਿ ਸਿੰਘ ਭਏ ਤਿਨ ਕੇ ਸਮੁਹਾਏ[6]। ਮਾਰਿ ਬੰਦੂਖਨ ਤੀਰਨ ਸੋਂ, ਵਹਿ ਸਿੰਘ ਲਏ ਤੁਰਕਾਨਿ ਰੁਲਾਏ। ਸ਼ੋਰ ਬੰਦੂਖਨ ਕਾ ਸੁਨ ਕੈ, ਸਭਿ ਸਿੰਘ ਭਏ ਇਕਠੇ ਤਹਿਂ ਆਏ॥੨੧॥ ਆਨ ਭਯੋ ਇਕਠਾ ਸਭਿ ਪੰਥ, ਦੁਰਾਨਿਨ ਸੋਂ ਲਿਯ ਜੰਗ ਨਿਸੰਗਾ। ਤੋਮਰ[7] ਤੀਰ ਗੁਲੇਲ ਰੁ ਸੇਲ[8],ਹਜ਼ਾਰ ਕਈ ਛੁਟਯੋ ਰਾਮ-ਜੰਗਾ[9]। ਚੋਰ ਚਪੇ ਜਿਮ ਸਿੰਘਨ ਕੈ ਬਲ[10], ਕੀਨ ਘਨੇ ਗਿਲਜੇ ਅੰਗ ਭੰਗਾ। ਮੋਰ ਦਏ ਗਿਲਜੇ ਇਕ ਬਾਰ, ਜਯੋਂ ਸਿੰਧੁ ਕਾ ਜ੍ਵਾਰ[11] ਉਤਾਰਤ ਗੰਗਾ॥੨੨॥ ਪੰਥ ਕਹਯੋ ਪੁਨਹੂੰ ਮਿਲ ਕੈ, ਅਬਿ ਬਾਤ ਨਿਦਾਨ[12] ਕੀ ਆਨ ਪਰੀ ਹੈ। ਸਿੱਕਾ[13] ਬਰੂਦ ਨਹੀਂ ਹਮਰੇ ਢਿਗ, ਆਯੁਧ ਸਾਨ ਚਢੇ ਨ ਬਰੀ[14] ਹੈਂ। ਦੌਰਨ ਤੈ ਨਹਿਂ ਜਾਨ ਬਚੈ ਅਬਿ, ਸੰਗ ਬਹੀਰਨ ਭੀਰ ਅਰੀ ਹੈ[15]। ਯਾਂ ਤੈ ਸਭੈ ਅਬਿ ਸੰਮੁਖ ਹੋਇ ਕੈ,ਮਾਰ ਮਰੋ ਯਹਿ ਬਾਤ ਖਰੀ ਹੈ॥੨੩॥ ਫੇਰ ਕਹਯੋ ਚੜ੍ਹ ਸਿੰਘ, ਉਪਾਇ ਨ ਛੋਡੀਏ ਜਾਨ ਬਚਾਵਨ ਕੇਰੇ। ਬਾਂਧ ਜਥੇ ਲਿਹੁ ਚਾਰ ਜਗਾ ਅਬਿ, ਆਗੇ ਵਹੀਰ ਚਲਾਵਹੁ ਫੇਰੇ। ਜੇਤਿਕ ਸਿੰਘ ਹੁਸ਼ਯਾਰ ਜੁਝਾਰ[16], ਸੁ ਪਾਛੇ ਚਲੈਂ ਕਰਤੇ ਭਟ-ਭੇਰੇ[17]। ਯੌਂ ਲਰਤੇ ਭਿਰਤੇ ਸਭਿ ਹੀ ਅਬਿ, ਮਾਲਵੇ ਓਰ ਚਲੈਂ ਬਿਨ ਦੇਰੇ॥੨੪॥ ਮਾਨ ਲਈ ਸਭਿ ਸਿੰਘਨ ਬਾਤ, ਸੁ ਬਾਂਕੁਰੇ ਬੀਰ[18] ਕਰੇ ਸੁ ਅਗਾਰੀ। ਸਿੰਘ

---

[1]ਵਾਸਤੇ। [2]ਪਲੀਤੇ, ਤੋਪ ਤੇ ਬੰਦੂਕ ਨੂੰ ਅੱਗ ਲਾਉਣ ਦੇ ਡੋਰੇ। [3]ਜੰਗਲ ਪਾਣੀ ਵੀ ਨਹੀਂ ਗਏ ਸਨ ਤੇ ਨਾ ਹੀ (ਅਜੇ) ਦਸਤਾਰੇ ਸਜਾਏ ਸਨ। [4]ਮੰਦ-ਭਾਗੀ, ਨੀਚ। [5]ਜਾਂਦਾ ਸੀ। [6]ਸਾਹਮਣੇ। [7]ਬਰਛੇ। [8]ਨੇਜੇ। [9]ਬੰਦੂਕਾਂ। [10]ਸਿੰਘਾਂ ਨੇ ਖਿਝੇ ਚੋਰ ਵਾਂਗ ਬਲ ਕਰਕੇ। [11]ਸਮੁੰਦਰ ਦੇ ਚੜ੍ਹਾ ਨੂੰ। [12]ਅੰਤਦੀ, ਅਖੀਰ ਦੀ। [13]ਗੋਲੀਆਂ। [14]ਚੰਗੇ। [15]ਨਾਲ ਵਹੀਰੀਆਂ ਦੀ ਭੀੜ ਅੜੀ ਹੋਈ ਹੈ। [16]ਲੜਾਕੇ, ਸੂਰਮੇਂ। [17]ਜੰਗ। [18]ਚੰਗੇ ਸੂਰਮੇਂ।

ਕਟੀਲੇ[1] ਭਏ ਕਿਛੁ ਦਾਹਨੇ[2], ਬਾਂਏ[3] ਭਏ ਕਿਛੁ ਔਰ ਪਿਛਾਰੀ । ਵੀਚ ਵਹੀਰ ਕੀ ਭੀਰ ਲਈ ਕਰਿ, ਬਾਲਕ ਬ੍ਰਿੱਧ ਸਭੀ ਨਰ ਨਾਰੀ। ਔਰ ਹੁਤੋ ਅਸਬਾਬ ਜਿਤੋ, ਸਕਟੈ[4] ਭਰਿ ਊਂਟ ਚਲਾਏ ਅਪਾਰੀ॥੨੫॥ ਯਾ ਬਿਧਿ ਸਿੰਘ ਸਭੈ ਲਰਤੇ ਭਿਰਤੇ, ਤਬਿ ਮਾਲਵੇ ਓਰ ਪਧਾਰੇ। ਤਾਂਹੀਂ ਸਮੇਂ ਇਤ ਤੈ ਬਹੁ ਲੈ ਦਲ, ਨਾਜ਼ਮ ਜੈਨਾ ਅਯੋ ਬਲ ਧਾਰੇ । ਸੰਗ ਅਯੋ ਲੱਛੀ ਰਾਮ ਦਿਵਾਨ, ਮਲੇਰੀ ਪਠਾਨ ਬਜਾਇ ਨਗਾਰੇ। ਏ ਸਭਿਹੀ ਮਿਲ ਕੈ ਗਿਲ-ਜਯੋਂ ਸੰਗ, ਸਿੰਘਨ ਕੇ ਪਰੇ ਗੈਲ ਅਪਾਰੇ[5] ॥ ੨੬ ॥ ਸਿੰਘ ਚਲੇ ਲਰਤੇ ਤੁਰਕਾਨ ਸੋਂ, ਚਾਰਕ ਕੋਸ ਵਿਖੇ ਬੰਧਿ ਪੱਲਾ[6] । ਸਿੰਘ ਹੁਤੇ ਸਭਿ ਤੀਸ ਹਜਾਰਕ, ਲਾਖ ਹੁਤੇ ਇਕ ਤਾਂਹਿ ਮੁਸੱਲਾ। ਤੀਨ ਦਿਸਾ ਬਡ ਜੰਗ ਪਰਯੋ ਤਬਿ, ਤੁਰਕਨ ਮੇਲ ਦਯੋ ਥਰਥੱਲਾ[7]। ਤੌ ਫਿਰ ਸਿੰਘਨ ਬੱਟਿ ਕਸੀਸ[8], ਹਟਾਇ ਦਏ ਗਿਲਜੇ ਕਰਿ ਹੱਲਾ ॥ ੨੭ ॥ ਕੋਸ ਦੁ ਤੀਨਕ ਸਿੰਘ ਗਏ ਜਬਿ, ਫੇਰ ਪਰੇ ਮੁਸਲੇ ਬਲ ਕੈ ਕੈ। ਸਿੰਘ ਦਏ ਬਿਚਲਾਇ[9] ਤਿਨੈ, ਬਹੁ ਮਾਰ ਬੰਦੂਖਨ ਕੀ ਦਬ ਦੈ ਕੈ । ਸਿੰਘਨ ਕੇ ਸਰਦਾਰਨ, ਫੇਰ ਵਿਚਾਰ ਕਰਯੋ, ਇਕ ਠੌਰ ਮਿਲੈ ਕੈ। ਛੋਡਤ ਨਾ ਮੁਸਲੇ ਹਮ ਕੋ ਇਮ, ਬਾਂਧ ਕੈ ਗੋਲ[10] ਚਲੌ ਅਬਿ ਧੈ ਕੈ ॥੨੮॥ ਚੌਪਈ ॥ ਸਭਿ ਸਰਦਾਰ ਭਏ ਤਬਿ ਕੱਠੇ। ਚਲੇ ਚਾਰ ਦਿਸ ਲਰਤੇ ਨੱਠੇ। ਮੱਧ ਵੀਚ ਸਭਿ ਕਰਯੋ ਵਹੀਰੇਂ । ਲਰਤੇ ਚਲੇ ਧਾਰ ਕਰਿ ਧੀਰੈਂ॥੨੯॥ਇਤ ਉਤ ਫਿਰੈਂ ਬੀਚ ਸਰਦਾਰੂ। ਦੌੜਾਵਤ ਸਭਿ ਅੱਸ੍ਵ ਅਪਾਰੂ। ਭੰਗੀ ਔਰ ਘਨੱਈਏ ਜੇਤੇ। ਬਲ ਧਰਿ ਤੁਰਕੈਂ ਮਾਰਤ ਤੇਤੇ ॥ ੩੦ ॥ ਬੀਰ ਰਾਮ-ਗੜ੍ਹੀਏ ਪੁਨ ਭਾਰੇ। ਜਿਨ ਗਿਲਜੇ ਬਹੁ ਬਧ[11] ਕਰਿ ਡਾਰੇ । ਔਰ ਨਕਈ ਸਿੰਘ ਬਲਿਕਾਰੀ । ਪਰੇ ਹਨੂ ਸਮ ਤਚਿ ਕਿਲਕਾਰੀ[12] ॥ ੩੧ ॥ ਪੁਨ ਨਿਸ਼ਾਨਚੀ ਸੰਗਤ ਸਿੰਘੀਏ[13]। ਗਾਲਤ[14]

[1]ਲੜਾਕੇ। [2]ਸੱਜੇ ਪਾਸੇ। [3]ਖੱਬੇ ਪਾਸੇ। [4]ਗੱਡੇ। [5]ਬਹੁਤੇ ਪਿੱਛੇ ਪੈ ਗਏ। [6]ਪਰ੍ਹਾ ਬੰਨ੍ਹ ਕੇ, ਘੇਰਾ ਬੰਨ੍ਹ ਕੇ । [7]ਹਲਚਲੀ। [8]ਗੁੱਸਾ ਖਾ ਕੇ (ਅ) ਕਚੀਚੀ ਵੱਟ ਕੇ । [9]ਖਿੰਡਾ ਦਿੱਤੇ। [10]ਘੇਰਾ ਬੰਨ੍ਹ ਕੇ। [11]ਨਾਸ। [12]ਹਨੂਮਾਨ ਵਾਂਗ ਚੀਕਾਂ ਮਾਰ ਕੇ ਪਏ । [13]ਨਿਸ਼ਾਨਾਂ ਵਾਲੀ ਮਿਸਲ ਦੇ ਜੱਥੇਦਾਰ ਸੰਗਤ ਸਿੰਘ ਦੇ ਜੱਥੇ ਦੇ ਸਿੰਘ। [14]ਗਾਲਦੇ ਭਾਵ ਨਾਸ ਕਰਦੇ।

ਤੁਰਕਨ ਕੋ ਵਡ ਧਿੰਗੀਏ[1]। ਸ਼ੁੱਕ੍ਰ-ਚੱਕੀਏ ਬੀਰ ਬਿਸਾਲੇ। ਤਿਨ ਭੀ ਗਿਲ-ਜਜ਼ੋਂ ਕੇ ਗਨ[2] ਗਾਲੇ ॥੩੨॥ ਡੱਲੇ ਵਾਲੇ ਸਿੰਘ ਅਪਾਰੇ। ਜਿਨ ਮੁਸਲੇ ਗਨ ਮਨ ਦੇ ਗਾਰੇ। ਔਰ ਨਿਹੰਗ ਸਿੰਘ ਸ਼ਾਹੀਦੈਂ[3]। ਤਿਨ ਤੁਰਕਨ ਕੀ ਲਈ ਰਸੀਦੈਂ[4] ॥ ੩੩ ॥ ਸੰਕਰ ਛੰਦ ॥ ਪੁਨ ਔਰ ਆਲੂ-ਵਾਲੀਆਂ ਨੇ ਹਨੇ ਸੱਤ੍ਰੁ ਭੂਰ[5]। ਕਿਛੁ ਸਿੰਘ-ਪੁਰੀਆਂ ਨੈ ਕਰੇ, ਅਰਿ ਮਾਰ ਕੈ ਚਕ-ਚੂਰ[6]। ਫਿਰ ਸੁਧਾ-ਸਰੀਅਨ[7] ਦੇਰ ਬਿਨ, ਬਹੁ ਦਏ ਗਿਲਜੇ ਗਾਰ। ਅਨੰਦ-ਪੁਰੀਏ ਸੋਢੀਆਂ ਨੈ ਧਰੀ ਬਹੁਧਾ[8] ਮਾਰ॥੩੪॥ਮਿਲਿ ਬੇਦੀਆਂ ਤੈ ਆਦਿ,ਸਾਹਿਬ-ਜ਼ਾਦਿਆਂ ਨੈ[9] ਜਾਨ। ਸਭਿ ਪੰਥ ਕੀ ਤਬਿ ਰੱਖਯਾ ਹਿਤ, ਕਰਯੋ ਜੰਗ ਮਹਾਨ। ਕਰਿ ਪਰੈਂ ਹੱਲੇ ਗਿਲਜਯੋਂ ਪਰ, ਧਾਰਿ ਮਨ ਸਭਿ ਜੋਸ਼। ਤਬਿ ਏਕ ਤੈ ਹ੍ਵੈ ਏਕ ਆਗੇ, ਲਰਤ ਸਿੰਘ ਸਰੋਸ[10] ॥ ੩੫ ॥ ਵਡ ਬੀਰ ਜੋਧਾ ਚੜ੍ਹਤ ਸਿੰਘ, ਜਿਸ ਓਰ ਪਰਹੀ ਧਾਇ। ਹਨਿ ਤੁਰਕ ਗਨ ਕੋ ਅਤੀ, ਪਾਛੇ ਦੇਤ ਫੇਰ ਹਟਾਇ। ਪੁਨ ਔਰ ਜੱਸਾ ਸਿੰਘ ਆਲੂ, ਪਰੈ ਜਿਤ ਵਲ ਦੌਰਿ। ਤਜਿ ਬਾਨ ਬਹੁ, ਤੁਰਕਾਨ ਕੀ ਕਰਿ ਦੇਤ ਤ੍ਰੁੱਟੀ-ਚੌਰ[11] ॥ ੩੬ ॥ ਫਿਰ ਸ਼ਯਾਮ ਸਿੰਘ ਤੈ ਆਦਿ ਜੇਤੇ, ਔਰ ਥੇ ਸਰਦਾਰ। ਵਹਿ ਫਿਰਤ ਇਤ ਉਤ ਸਭੀ ਦੌਰੇ,ਕਰਤ ਮਾਰੋ ਮਾਰ। ਰਮਦਾਸੀਏ ਸਿੰਘ ਔਰ ਮਜ਼ਬੀ,ਬੀਰ ਸਿੰਘ ਤੈ ਆਦਿ। ਸਭਿ ਲਰਤ ਆਗੇ ਹੋਇ ਸਨਮੁਖ,ਤੁਰਕ ਸੋਂ ਕਰਿ ਬਾਦ[12] ॥੩੭॥ ਭਰਿ ਰਾਮ-ਜੰਗੇ[13] ਮਾਰਹੀਂ, ਬਹੁ ਬ੍ਰਾਨ ਬਰਛੀ ਸੇਲ[14]। ਨਹਿ ਟਰੈਂ ਪੀਛੈ ਪੈਰ ਇਕ, ਤਿਨ ਜੰਗ ਜਾਨਯੋ ਖੇਲ। ਪੁਨ ਰਾਮ-ਗੜ੍ਹੀਆ ਸਿੰਘ-ਜੱਸਾ,ਮਿਸਲ[15] ਲੈ ਨਿਜ ਸੰਗ। ਵਹਿ ਪਰੈ ਜਿਤ ਵਲ ਜੋਰ ਦੈ ਕਰਿ, ਕਰੈ ਤੁਰਕਹਿ ਭੰਗ[16] ॥ ੩੮ ॥ ਦੋਹਰਾ ॥ ਲਰਤ ਭਿਰਤ ਯੌਂ ਸਿੰਘ ਸਭਿ,

---

[1] ਵੱਡੇ ਜ਼ੋਰਾਵਰ। [2] ਇਕੱਠ, ਜੱਥੇ। [3] ਸ਼ਹੀਦਾਂ ਦੀ ਮਿਸਲ ਦੇ। [4] ਪਹੁੰਚ ਲੈ ਲਈ, ਭਾਵ ਮਾਰ ਦਿੱਤੇ। [5] ਬਹੁਤੇ ਵੈਰੀ ਮਾਰੇ। [6] ਆਟਾ। [7] ਅੰਮ੍ਰਿਤ-ਸਰੀਆਂ ਨੇ। [8] ਬਹੁਤ ਤਰ੍ਹਾਂ। [9] ਭਾਵ ਤੇਹਣਾਂ, ਭੱਲਿਆਂ ਤੇ ਸੋਢੀਆਂ ਨੇ। [10] ਗੁੱਸੇ ਨਾਲ। [11] ਤਬਾਹੀ। [12] ਜੰਗ। [13] ਬੰਦੂਕਾਂ। [14] ਨੇਜ਼ੇ, ਬਰਛੇ। [15] ਜੱਥਾ। [16] ਨਾਸ।

ਲੀਨੇ ਸੰਗ ਬਹੀਰ[1]। ਸਨੇ ਸਨੇ ਆਗੇ ਚਲੇ, ਜਾਹੀਂ ਪਾਇ ਵਹੀਰ[2] ॥੩੯॥
ਚੌਪਈ ॥ ਯਾ ਬਿਧਿ ਲਰਤ ਜਾਹਿੰ ਸਿੰਘ ਚੱਲੇ । ਮਾਰਤ ਤੁਰਕਨ ਕੋ ਕਰਿ ਹੱਲੇ । ਸ਼ਜਾਮ ਸਿੰਘ ਸਭਿ ਆਗੇ ਜਾਈ । ਦਹਿਣੇ ਜੱਸਾ ਸਿੰਘ ਰਹਾਈ ॥੪੦॥ ਬਾਂਈਂ ਓਰ ਚੜ੍ਹਤ ਸਿੰਘ ਬੀਰੈਂ । ਮਗਰ ਰਾਮ-ਗੜ੍ਹੀਏ ਰਹਿੰ ਧੀਰੈਂ। ਨਿਜ ਨਿਜ ਦਲ ਲੀਨੇ ਸੰਗ ਭੀਰੈਂ । ਲਰਤੇ ਚਲੇ ਸੁ ਇਤ ਤਤਬੀਰੈਂ[3] ॥੪੧॥ ਸਿੰਘ ਗੁਰੂ ਕੇ ਗੁਨੀ ਗਹੀਰਾ[4] । ਪਰ-ਉਪਕਾਰੀ ਧਰੇ ਸਰੀਰਾ । ਬਾਂਕੇ ਛੈਲ ਛਬੀਲੇ ਬੀਰਾ[5] । ਧਰੇ ਬੀਰ-ਰਸ ਮਨਹੁ ਸਰੀਰਾ ॥੪੨॥ ਤਜਤ ਰਾਮ-ਜੰਗੇ ਬਹੁ ਤੀਰੇ[6]। ਗੇਰਤ ਤੁਰਕਨ ਕੇ ਤਨ ਚੀਰੇ । ਗਿਰ ਗਿਰ ਪਰਹੀਂ ਤੁਰਕ ਗੰਭੀਰੈਂ । ਤਰਫਤ ਜਯੋਂ ਮਛੁਲੀ ਬਿਨ ਨੀਰੈਂ ॥ ੪੩ ॥ ਜਿਤ ਵਲ ਤੁਰਕ ਅਧਿਕ ਬਲ ਪਾਵੈਂ । ਚੜ੍ਹਤ ਸਿੰਘ ਜੱਸਾ ਸਿੰਘ ਧਾਵੈਂ। ਜਾਇ ਮਾਰਿ ਤੁਰਕਨ ਕੋ ਆਛੇ। ਦੈ ਕਰਿ ਜੋਰ ਹਟਾਵੈਂ ਪਾਛੇ ॥੪੪॥ ਜੱਸਾ ਸਿੰਘ ਧਰਤ ਜਿਹ ਕਾਨੀ[6] । ਸੋਊ ਤੁਰਕ ਨ ਮਾਂਗਤ ਪਾਨੀ । ਹੱਲੇ ਕਰਿ ਕਰਿ ਪਰਤ ਦੁਰਾਨੀ । ਕਰਤ ਸਿੰਘਨ ਕੋ ਵਹਿ ਭੀ ਫਾਨੀ[7] ॥ ੪੫ ॥ ਅਹਿਮਦ-ਸ਼ਾਹਿ ਦੁਰਾਨੀ ਜਿਤ ਵਲ। ਪਰਤ[8] ਧਰਤ[9] ਸਿੰਘਨ ਕੋ ਦਲਮਲ । ਸਿੰਘ ਭੀ ਅੱਗਯੋਂ ਕਰਿ ਕਰਿ ਹੱਲੇ। ਚਪੇ[10] ਚੋਰ ਜਯੋਂ ਬਲ ਕਰਿ ਭੱਲੇ ॥੪੬॥ ਤੀਰ ਬੰਦੂਕਨ ਕੇ ਤਜਿ ਰਾਬੇ[11]। ਹਨਿ ਤੁਰਕਨ ਕੋ ਪੀਛੇ ਦਾਬੇਂ। ਸਭਿ ਸਰਦਾਰ ਪੰਥ ਕੇ ਤਾਂਈਂ । ਧੀਰਜ ਦੇਤੇ ਜਾਹਿੰ ਮਹਾਂਈਂ ॥ ੪੭ ॥ ਹਾਥ ਪੰਥ ਆਗੇ ਸਭਿ ਜੋਰੈਂ । ਪੁਨ ਪੁਨ ਸਭਿ ਕੋ ਅਧਿਕ ਨਿਹੋਰੈਂ[12] । ਅਹੋ ਖਾਲਸਾ ਜੀ ਤੁਮ ਆਜੈਂ । ਰਾਖਹੁ ਸਿੰਘ ਨਾਮ ਕੀ ਲਾਜੈਂ ॥੪੮॥ ਦੀਨ ਮਜਬ ਕਾ ਹੈ ਯਹਿ ਜੁੱਧੈਂ । ਸ਼ਸਤ੍ਰ ਲਗੇ ਹੋਇ ਤਨ ਸੁੱਧੈਂ[13] । ਮਰੈਂ ਤੁ ਪੈਹੈਂ ਗੁਰੁ ਕਾ

---

[1]ਚਲਦੇ ਹੋਏ ਸਿੰਘਾਂ ਦਾ ਜੱਥਾ ਜਿਸ ਵਿੱਚ ਇਸਤ੍ਰੀਆਂ ਤੇ ਬੱਚੇ ਵੀ ਸਨ । [2]ਭਾਵ ਇਕੱਠੇ ਮਿਲ ਕੇ ਜਾ ਰਹੇ ਹਨ। [3]ਢੰਗ ਨਾਲ । [4]ਗੁਣਾਂ ਦੇ ਸਮੁੰਦਰ। [5]ਸੁੰਦਰ ਜਵਾਨ ਤੇ ਸ਼ੋਭਾ ਵਾਲੇ ਸੂਰਮੇਂ । [6]ਤੀਰ । [7]ਨਾਸ । [8]ਪੈਂਦਾ ਹੈ । [9]ਰਖ ਦੇਂਦਾ ਹੈ । [10]ਖਿਝੇ । [11]ਬੰਦੂਕ ਦੀਆਂ ਗੋਲੀਆਂ ਦੀ ਇਕੋ ਵਾਰ ਕੀਤੀ ਵਰਖਾ। [12]ਬੇਨਤੀਆਂ ਕਰਦੇ ਹਨ। [13]ਪਵਿੱਤ੍ਰ।

ਲੋਕੈਂ। ਜਹਾਂ ਨ ਬਜਾਪੇ ਦੁਖ ਅਰ ਸੋਕੈਂ ॥੪੯॥ ਮਨ-ਬਾਂਛਤ ਮਿਲ ਹੈ ਸਭਿ ਭੋਗਾ। ਲੋਕ ਪ੍ਰਲੋਕ ਵਿਖੈ ਜਸ ਹੋਗਾ । ਜੀਤ ਹੋਇ ਤਬਿ ਕਰੀਅਹੁ ਰਾਜੈਂ। ਮਾਰਿ ਸੱਤਰੂ ਕਰਿ ਲਿਹੁ ਕਾਜੈਂ ॥ ੫੦ ॥ ਦੁਹੂੰ ਹਾਥ ਹੈਂ ਤੁਮਰੇ ਮੋਦਕ[1]। ਬਨੋ ਨਿਸੰਗ ਤੁਰਕ ਕੇ ਸੋਧਕ। ਜਗਿ-ਜੀਵਨ ਹੈ ਚਾਰ ਦਿਹਾਰੇ। ਇਸ ਹਿਤ ਕਯਾ ਤਨ ਕਰਨੇ ਪਯਾਰੇ ॥ ੫੧ ॥ ਦੋਹਰਾ ॥ ਪੀਰ ਪਿਕੰਬਰ ਔਲੀਏ, ਬਾਦਸ਼ਾਹਿ ਅਵਤਾਰ। ਭਏ ਚਬੀਣੀ ਕਾਲ ਕੀ, ਜਾਨਤ ਸਭਿ ਸੰਸਾਰ ॥ ੫੨॥ ਸ੍ਵੈਯਾ ॥ ਦਾਨ ਦਯੋ ਸਿਰ ਲੌ ਜਗ ਮੈਂ ਜਿਨ, ਔ ਭਗਤੀ ਹਰਿ ਕੀ ਸੁਚ[2] ਕੀਨੀ। ਕੈ ਅਰਿ ਸੰਮੁਖ ਮਾਰ ਮਰੇ ਰਣ, ਖੱਗ ਭਲੇ ਗਹਿ ਕੈ ਅਤਿ ਪੀਨੀ[3]। ਏ ਸੁਤ ਤੀਨ ਜਨੇ ਜਨਨੀ, ਇਨ ਤੈ ਬਿਨ ਬਾਂਝ ਭਲੀ ਲਖ ਲੀਨੀ। ਗਾਵਤ ਹੈਂ ਅਬਿ ਲੌ ਤਿਨ ਕਾ ਜਸ, ਬੇਦ ਪੁਰਾਨ ਸਭੀ ਲਿਹੁ ਚੀਨੀ ॥੫੩॥ ਜੰਗ ਨਿਸੰਗ ਕਰੇ ਜਿਨਹੂੰ, ਤਿਨ ਕੀ ਰਚਿ ਵਾਰਾਂ ਉਚਾਰਤ ਢਾਢੀ। ਜੀਵਨ ਔ ਮਰਨਾ ਸਫਲਾ ਤਿਨ ਕਾ, ਜਿਨ ਕੀ ਜਗ ਕੀਰਤਿ ਬਾਢੀ। ਬਾਤ ਘਨੀ ਇਤਯਾਦਿ ਕਹੀ, ਸਰਦਾਰਨ ਪੰਥ ਤਈਂ ਜਬਿ ਗਾਢੀ। ਧੀਰਜ ਦੈ ਸਰਦਾਰ ਲੜਾਵਤ,ਸਿੰਘਨ ਕੋ ਸਿੱਖਿ ਦੈ ਕਰਿ ਠਾਢੀ[4] ॥੫੪॥ ਕਬਿੱਤ ॥ ਜੱਸਾ ਸਿੰਘ ਪਾਤਸ਼ਾਹਿ ਕਹੀਅਤ ਪੰਥ ਮਾਂਹਿ, ਯਾਂ ਤੈ ਪੰਥ ਬਾਤ ਤਾਂਹਿ ਕੇਰੀ ਸਭਿ ਮਾਨ ਹੈਂ। ਚੜ੍ਹਤ ਸਿੰਘ ਸਰਦਾਰ ਵਡੋ ਹੀ ਜੁਝਾਰ, ਮਿਸਲ-ਦਾਰ ਸ਼ੁੱਕ੍ਰ ਚੱਕ-ਵਾਰ ਹੂੰ ਕੋ ਜਗ ਜਾਨ ਹੈਂ । ਹਰੀ ਸਿੰਘ ਸਰਦਾਰ ਵਡੋ ਹੀ ਮਿਸਲਦਾਰ, ਰਾਮ-ਗਢ ਵਾਰ ਜੱਸਾ ਸਿੰਘ ਔਰ ਭਾਨ ਹੈ[5]। ਇਤਯਾਦਿ ਸਰਦਾਰ ਮਾਰ ਮਾਰ ਹੀ ਉਚਾਰਿ, ਫਿਰੈਂ ਸਭਿ ਇਤ ਉਤ ਦੌਰਤ ਮਹਾਨ ਹੈਂ ॥ ੫੫ ॥ ਬਾਰ ਪਰ ਫਿਰਤ ਗੰਗੇਰੀ ਜਿਮ ਬਾਰ ਬਿਨ[6], ਤੈਸੇ ਸਰਦਾਰ ਫਿਰੈਂ ਅੱਸ੍ਵਨ ਧਵਾਵਤੇ। ਨਾਗਰ[7] ਨਾਇਣ ਜਿਮ

---

[1]ਲੱਡੂ। [2]ਪਵਿੱਤ੍ਰ। [3]ਬਹੁਤੀ ਤਕੜੀ ਤਲਵਾਰ ਚੰਗੀ ਤਰ੍ਹਾਂ ਪਕੜ ਕੇ। [4]ਸਿੱਖਿਆ ਦੇ ਕੇ ਖੜ੍ਹੇ ਕਰ ਦੇਂਦੇ ਹਨ। [5]ਕਹੀਦਾ ਹੈ। [6]ਜਿਵੇਂ ਪਾਣੀ ਉੱਤੇ [ਗੰਗੇਰੀ] ਜਲ ਜੁਲਾਹਾ ਬਿਨਾਂ ਦੇਰੀ ਤੋਂ ਫਿਰਦਾ ਹੈ। [7]ਚਤੁਰ।

ਨਾਰੀਆਂ ਕੋ ਪਿਟਵਾਵੈ, ਔਰ ਜਜੋਂ ਬਜੰਤਰ[1] ਨਚਾਰ ਕੋ ਨਚਾਵਤੇ । ਤੈਸੇ ਸਰਦਾਰ ਸਭਿ ਫੌਜ ਕੋ ਲਰਾਇ ਰਹੇ, ਧੰਨ ਧੰਨ ਖਾਲਸਾ ਜੀ ਫਿਰਤ ਅਲਾਵਤੇ । ਯੱਦਪਿ ਭਏ ਹੈਂ ਸਿੰਘ ਜਖਮੀ ਅਪਾਰ ਬਹੁ, ਤੱਦਪਿ ਲਰਤ ਜਾਹਿ ਤੁਰਕਨ ਕੋ ਘਾਵਤੇ[2] ॥੫੬॥ ਖੋੜਸ ਜ਼ਖ਼ਮ ਸਰਦਾਰ ਚੜ੍ਹ ਸਿੰਘ ਜੂਕੇ, ਭਏ ਸ਼ਜ਼ਾਮ ਸਿੰਘ ਸਰਦਾਰ ਕੇ ਅਨੇਕ ਹੈਂ । ਰਾਮ-ਗਢ ਵਾਰੇ ਜੱਸਾ ਸਿੰਘ ਕੇ ਅਪਾਰੇ ਭਏ, ਔਰ ਸਰਦਾਰਨ ਕਾ ਐਸੋ ਹੀ ਬਿਬੇਕ ਹੈ[3] । ਔਰ ਜੱਸਾ ਸਿੰਘ ਪਾਤਸ਼ਾਹਿ ਆਲੂ-ਵਾਲੀਏ ਕੇ, ਭਏ ਹੈਂ ਦੁ-ਬਿੰਸਤ[4] ਜਖਮ ਵਡ ਠੇਕ ਹੈਂ[5] । ਤੌ ਭੀ ਬਲ ਧਾਰਿ ਰਿਸ ਸੰਗ ਕਰਵਾਰ ਗਹਿ[6], ਮਾਰ ਮਾਰ ਸੱਤਰੂ ਨਿਬੇਰਤੇ ਅਨੇਕ ਹੈਂ ॥੫੭॥ ਸ੍ਵੈਯਾ ॥ ਬਾਕ ਤੁਰੰਗ[7] ਗਯੋ ਤਬਿ ਹੀ, ਇਤ ਤੇ ਉਤ ਦੌਰ ਫਿਰਯੋ ਬਹੁਤੇਰੋ । ਚਾਬਕ ਮਾਰ ਰਹਯੋ ਸਰਦਾਰ, ਚਲੈ ਨ ਤੁਰੰਗ ਸ਼ਿਤਾਬ[8] ਅਗੇਰੋ । ਗੁਰਮੁਖਿ ਸਿੰਘ ਹੁਤੋ ਇਕ ਸੇਵਕ, ਸੰਗ ਤਹਾਂ ਸਰਦਾਰਹਿ ਕੇਰੋ । ਤਾਂਹਿ ਤੁਰੰਗ ਤਈਂ ਜਬਿ ਚਾਬਕ ਲਾਯੋ, ਤਬੈ ਸਿੰਘ ਜੀ ਇਮ ਟੇਰੋ[9] ॥੫੮॥ ਤੂੰ ਨਹਿੰ ਮਾਰ ਤੁਰੰਗ ਤਈਂ, ਪਿਖ ਕੈ ਸਭਿ ਸਿੰਘ ਕਰੈਂ ਮੁਹਿ ਠੱਠਾ । ਖਾਇ ਕੈ ਖੌਫ ਜੱਸਾ ਸਿੰਘ ਜੰਗ ਤੈ, ਅੱਸ੍ਵ ਨਿਜੰ ਕੁਟਵਾਇ ਕੈ ਨੱਠਾ । ਪੰਥ ਕਹੈ ਪਤਿਸ਼ਾਹਿ ਮੁਝੈ ਅਬਿ, ਤੂੰ ਚਹਿੰ ਗੀਦੀ ਕਹਾਵਨ ਸੱਠਾ[10] । ਜੀਵਣ ਤੈ ਮਰਣਾ ਭਲ ਹੈ ਤਿਸ, ਗੀਦੀ ਕਹੈ ਜਿਸ ਪੰਥ ਇਕੱਠਾ ॥੫੯॥ ਗੁਰਮੁਖਿ ਸਿੰਘ ਨੈ ਆਪਨੈ ਅੱਸ੍ਵ ਪੈ, ਫੇਰ ਸ੍ਰਦਾਰ ਚਢਾਇ ਲਯੋ ਹੈ । ਆਗੇ ਚਲੇ ਲਰਤੇ ਤੁਰਕਾਨ ਸੋਂ, ਆਨ ਮਹਾਂ ਪੁਨ ਜੰਗ ਪਯੋ ਹੈ । ਤਾਂਹੀਂ ਸਮੇਂ ਚੜ੍ਹ ਸਿੰਘ ਸ੍ਰਦਾਰ ਕੋ, ਯਾ ਬਿਧਿ ਕਾਹੂੰ ਨੈ ਆਨਿ ਕਹਯੋ ਹੈ । ਤੂੰ ਕਹਿਤੇ ਹੁਤੇ, ਅਹਿਮਦ-ਸ਼ਾਹਿ ਸੋਂ ਮੈਂ ਲਰਹੋਂ, ਅਬਿ ਕਾਹਿ ਭਯੋ ਹੈ ॥੬੦॥ ਭੁਜੰਗ ਪ੍ਰਯਾਤ ਛੰਦ ॥ ਸੁਨੀ ਬਾਤ ਜੌ, ਯੌਂ ਕਿਸੀ ਤੈ ਨਜੀਕੌਂ[11] । ਗਈ ਖਾਇ ਬੋਲੀ, ਤਬੈ ਸਿੰਘ ਜੀ ਕੌ । ਤਬੈ ਛੋੜਿ ਘੋੜਾ, ਚੜ੍ਹੰ ਸਿੰਘ ਧਾਯੋ ।

---

[1] ਸਾਜ ਵਜਾਉਣ ਵਾਲੇ । [2] ਮਾਰਦੇ । [3] ਵਿਚਾਰ ਹੈ । [4] ਬਾਈ (੨੨) । [5] ਠੀਕ ਹਨ । [6] ਤਲਵਾਰ ਪਕੜ ਕੇ । [7] ਘੋੜਾ । [8] ਛੇਤੀ । [9] ਕਿਹਾ । [10] ਮੂਰਖ । [11] ਨੇੜਿਓਂ ।

ਧਸਯੋ ਜਾਇ, ਦੌਰਾਨਿ ਕੀ ਸੈਨ ਮਾਹਯੋ[1] ॥੯੧॥ ਹੁਤੇ ਯਾਰ ਸਰਦਾਰ ਕੇ ਸਿੰਘ ਜੇਈ। ਗਏ ਛੋੜਿ ਘੋੜੇ, ਤਿਸੈਂ ਸੰਗ ਤੇਈ । ਘਨੇ ਸੱਤ੍ਰ ਸਿੰਘਾਨਿ, ਮੈਦਾਨ ਘਾਏ। ਕਰੇ ਤੁੱਛ ਮੁੱਛੰ[2], ਧਰਾ ਪੈ ਰੁਲਾਏ ॥੯੨॥ ਕੱਰਯੋ ਸਿੰਘ ਨਾਦੰ[3], ਵਡੋ ਸਿੰਘ ਬੀਰੈਂ। ਗਜੰ ਗਿਲਜਯੋਂ ਕੀ[4], ਗਈ ਛੂਟ ਧੀਰੈਂ। ਗਹੀ ਲੋਹ ਸਾਂਗੀ[5], ਦਸੈਂ ਸੇਰ ਪੱਕੇ। ਧਰੈ[6] ਗਿੱਲਜਯੋਂ ਕੇ ਤਨੰ ਤੱਕ ਤੱਕੇ ॥੯੩॥ਜਿਮੈਂ ਭੀਮ ਕੌਰਾਨ ਕੀ ਸੈਨ ਮਾਂਹੀਂ। ਕਰੇ ਮਾਰਿ ਪਰਲੈ, ਬਲੰ ਧਾਰਿ ਵਾਹੀ[7] । ਤਿਮੈਂ ਸਿੰਘ ਭੀ ਸੈਹਥੀ ਬਾਹਿੰ ਜਿੱਸੈ[8] । ਧਰਾ ਪੈ ਲੁਠਾਵੈ[9], ਕਢੈ ਪਾਰ ਤਿਸੈ ॥ ੯੪ ॥ ਮਿਲਯੋ ਅਹਿਮਦੰ ਸ਼ਾਹਿ ਨਾ ਤਾਂਹਿ ਕਿੱਤੈਂ। ਰਹਯੋ ਖੋਜ ਨੀਕੇ, ਚਰ੍ਹੇ ਚੋਪ ਚਿੱਤੈਂ[10]। ਘਨੇ ਗਿਲਜਯੋਂ ਕੋ, ਸਿੰਘ ਘਾਇ-ਕੈ ਤੇ। ਅਯੋ ਆਪਨੀ ਸੈਨ ਮੈਂ, ਧਾਇ ਕੈ ਤੇ ॥ ੯੫॥ ਕਬੀ ਸਿੰਘ ਜੱਸਾ, ਇਸੀ ਭਾਂਤਿ ਧਾਵੈ। ਘਨੇ ਮਾਰਿ ਦੌਰਾਨੀਆਂ ਕੋ ਖਪਾਵੈ। ਕਬੀ ਸ਼ਯਾਮ ਸਿੰਘਾਦਿ, ਸਰਦਾਰ ਔਰੈਂ। ਕਰੈਂ ਦੌਰਿ ਦੌਰਾਨਿ ਪੈ, ਮਾਰ ਗੌਰੈਂ[11] ॥੯੬॥ ਧਸੈਂ ਸਿੰਘ ਦੌਰਾਨੀਓਂ ਮਾਂਹਿ ਐਸੇ। ਹਨੂ ਅੰਗਦੰ ਰਾਵਣੰ ਸੈਨ ਜੈਸੇ। ਫਿਰੈਂ ਬੀਜਰੀ-ਪੁੰਜ ਜਯੋਂ[12] ਸਿੰਘ ਰੋਹੇ[13]। ਮਹਾਂ ਮੇਘ ਦੌਰਾਨਨੈ ਸੈਨ ਮੋਹੇ[14] ॥੯੭॥ ਫਿਰੈਂ ਅਹਿਮਦੰ ਸ਼ਾਹਿ ਕੋ ਖੋਜਿ ਧਾਈ। ਯਹੀ ਸਾਰ[15] ਜੌ ਅਹਿਮਦੰ ਸ਼ਾਹਿ ਪਾਈ। ਲਏ ਬੋਲ ਮਾਲੇਰੀਏ ਔਰ ਜੈਨਾ। ਕਹਯੋ ਜਾਇ ਰੋਕੋ, ਅੱਗਯੋਂ ਸਿੰਘ ਸੈਨਾ ॥੯੮॥ ਨਹੀਂ ਰੋਕਿਆਂ ਤੈ ਬਿਨਾਂ ਔਰ ਕੇਹੂੰ[16] । ਮਰੈਂ, ਸਿੰਘ ਸੂਰੇ ਬੁਰੇ ਸੂਰ ਏਹੂ। ਇਨੈ ਮਾਰ ਹੱਮਾਰ ਤੋ ਘਾਣ[17] ਲਾਹੇ । ਕਰੈਂ ਲੁੱਥ ਪੁੱਥੰ[18], ਜਿਮੈਂ ਬਾਣ ਬਾਹੇਂ॥੯੯॥ਨਹੀਂ ਮੌਤ ਤੋਂ ਯੇ ਜਰਾ ਸੂਰ ਸੰਗੈਂ । ਤਜੈਂ ਬਾਨ ਮਾਹਾਨ

[1]ਦੁਰਾਨੀਆਂ ਦੀ ਫੌਜ ਵਿੱਚ। [2]ਟੁਕੜੇ ਟੁਕੜੇ। [3]ਸ਼ੇਰ ਵਾਂਗ ਭਬਕ ਮਾਰੀ। [4]ਗਿਲਜਿਆਂ ਰੂਪ ਹਾਥੀਆਂ ਦੀ। [5]ਲੋਹੇ ਦੀ ਬਰਛੀ। [6]ਮਾਰਦਾ ਹੈ। [7]ਉਨ੍ਹਾਂ (ਕੌਰਵਾਂ ਨੂੰ)। [8]ਜਿਸ ਵੱਲ ਬਰਛੀ ਚਲਾਉਂਦਾ ਹੈ। [9]ਧਰਤੀ ਤੇ ਲਿਟਾ ਦੇਂਦੇ ਹਨ। [10]ਚਿੱਤ ਵਿੱਚ ਖਿਝ ਚੜ੍ਹੀ। [11]ਦੁਰਾਨੀਆਂ ਉੱਤੇ ਬਹੁਤੀ ਮਾਰ। [12]ਬਿਜਲੀ ਦੇ ਸਮੂੰਹ ਵਾਂਗ। [13]ਗੁੱਸੇ ਵਿੱਚ। [14]ਦੁਰਾਨੀਆਂ ਦੀ ਫੌਜ ਰੂਪ ਵੱਡੇ ਬੱਦਲ ਵਿੱਚ । [15]ਖਬਰ । [16]ਹੋਰ ਕਿਸੇ ਤਰ੍ਹਾਂ ਵੀ । [17]ਪੂਰਾਂ ਦੇ ਪੂਰ। [18]ਉਲਟ ਪੁਲਟ।

ਔ ਰਾਮ-ਜੰਗੈਂ। ਮੁਝੈ ਸੱਦਿਓ ਥਾ ਤੁਝੈ ਕੌਨ ਹੇਤੈਂ[1]। ਅਬੀ ਖੌਫ ਖੈਹੋ ਸਭੀ ਜਾਨ ਦੇਤੈਂ[2] ॥੭੦॥ ਕਹ੍ਯੋ ਜੋ ਦੁਰਾਨੀ ਵਹੀ ਮਾਨਿ ਜੈਨਾ। ਗਯੋ ਧਾਇ ਆਗੈ ਲਿਯੇ ਸੰਗ ਸੈਨਾ। ਲੱਛੀ-ਰਾਮ ਦੀਵਾਨ ਦੋਆਬ ਵਾਰਾ। ਚਢ੍ਯੋ ਸੰਗ ਸੋ ਭੀ ਤਬੈ ਦੈ ਨਗਾਰਾ ॥੭੧॥ ਤਿਨੈ ਅੱਗਯੋਂ ਰੋਕਯੋ ਪੰਥ ਜਾਈ। ਘਨੀ ਮਾਰਿ ਬਾਹੀਰ ਪੈ[3] ਭੀਰ ਪਾਈ। ਸੁਨੀ ਬਾਤ ਏਹੀ, ਸ਼ਜਾਮ ਸਿੰਘ ਧਾਯੋ। ਲਿਯੇ ਸੰਗ ਸੈਨਾ, ਤਬੈ ਜੰਗ ਪਾਯੋ ॥੭੨॥ ਇਤੈ ਅਹਿਮਦੰ ਸ਼ਾਹਿ ਭੀ ਧਾਇ ਕੈ ਤੇ। ਪਰ੍ਯੋ ਜੋਰ ਦੈ ਪੀਛਯੋਂ ਆਇ ਕੈ ਤੇ। ਛੁਟੇ ਰਾਮ-ਜੰਗੇ[4] ਦੁਹੂੰ ਓਰ ਭਾਰੇ। ਲਗ੍ਯੋ ਹੋਨ ਜੰਗੈਂ ਅਭੰਗੈਂ[5] ਅਪਾਰੇ ॥੭੩॥ ਤੜੱਕੈਂ ਕਮੰਠੇ ਸੜੱਕੈਂ ਸੁ ਤੀਰੈਂ[6]। ਭੜੱਕੈਂ ਜਵਾਨੰ ਗੜੱਕੈਂ ਗੰਭੀਰੈਂ[7]। ਕੜੱਕੈਂ[8] ਬੰਦੂਖਾਂ ਫੜੱਕੈਂ[9] ਸੁ ਢਾਲੈਂ। ਬੁੜੱਕੈਂ ਸੁ ਗੋਲੀ ਪੜੱਕੈਂ ਬਿਸਾਲੈਂ[10] ॥੭੪॥ ਧਮੱਕੈਂ[11] ਸੁ ਧੌਂਸੇ ਰਣੱਕੈਂ[12] ਨਗਾਰੇ। ਚਿਣੱਕੈਂ ਸੁ ਬਾਜੀ[13] ਝਿਣੱਕੈਂ ਸੁ ਡਾਰੇ[14]। ਚਿਲੱਕੈਂ ਨਿਸ਼ਾਨੰ ਕਿਲੱਕੈਂ ਸੁ ਸੂਰੇ[15]। ਝਿਲੱਕੈਂ ਦੁਧਾਰੇ ਬਿਲੱਕੈਂ ਸੁ ਕੂਰੇ[16] ॥੭੫॥ ਤਰੱਜੈਂ ਗਰੱਜੈਂ ਨ ਲੱਜੈਂ ਹਠੀਲੇ[17]। ਨ ਭੱਜੈਂ ਨ ਰੱਜੈਂ ਕਟੰਤੇ ਕਟੀਲੇ[18]। ਦਪੱਟੈਂ ਸੁ ਝੱਟੈਂ ਲਪੱਟੈਂ ਲੜਾਕੇ[19]। ਉਘੱਟੈਂ ਕਿ ਕੱਟੈਂ ਸੜਾਕੰ ਸੜਾਕੇ[20] ॥੭੬॥ ਬਜੈਂ ਬਾਦ ਮਾਰੂ[21], ਦੁਹੂੰ ਓਰ ਭਾਰੀ। ਲਰੈਂ ਬੀਰ ਬਾਂਕੇ ਹਕਾਰੰ ਹਕਾਰੀ[22]। ਕਹੂੰ ਲੈ ਗਦਾ ਸੂਲ[23] ਔ ਖੱਗ

---

[1] ਕਿਸ ਵਾਸਤੇ। [2] ਜਾਨ ਦੇਣ ਤੋਂ। [3] ਸਿੰਘਾਂ ਦੇ ਦਲ ਉੱਪਰ। [4] ਬੰਦੂਕਾਂ। [5] ਲਗਾਤਾਰ। [6] ਧਨੁਸ਼ ਕੜ ਕੜ ਕਰਦੇ ਹਨ ਤੇ ਤੀਰ ਸਰੜ ਸਰੜ ਕਰਦੇ ਹਨ। [7] ਬਹੁਤ ਗੜ੍ਹਕਦੇ ਹਨ। [8] ਕੜਕਦੀਆਂ ਹਨ। [9] ਫੜਕਦੀਆਂ ਹਨ। [10] ਗੋਲੀਆਂ ਬੁੜਕਦੀਆਂ ਭਾਵ ਉੱਛਲਦੀਆਂ ਹਨ ਤੇ ਬਹੁਤੀਆਂ ਪਟੱਕ ਕਰਕੇ ਵਜਦੀਆਂ ਹਨ। [11] ਧਮ ਧਮ ਕਰਦੇ ਹਨ। [12] ਵਜਦੇ ਹਨ। [13] ਘੋੜੇ ਹਿਣਕਦੇ ਹਨ। [14] ਪਟਕਾ ਕੇ ਸੁੱਟ ਦੇਂਦੇ ਹਨ। [15] ਝੰਡੇ ਚਮਕ ਰਹੇ ਹਨ ਤੇ ਸੂਰਮੇਂ ਕਿਲਕਾਰੀਆਂ ਮਾਰਦੇ ਹਨ। [16] ਖੰਡੇ ਚਮਕਦੇ ਹਨ ਤੇ ਕਾਇਰ ਵਿਰਲਾਪ ਕਰ ਰਹੇ ਹਨ। [17] ਤਾੜਦੇ ਹਨ ਤੇ ਗੱਜਦੇ ਹਨ, ਹਠੀ ਸੂਰਮੇਂ ਸ਼ਰਮ ਨਹੀਂ ਕਰਦੇ। [18] ਕੱਟਣ ਵਾਲੇ ਸੂਰਮੇਂ ਕੱਟਦੇ ਹਨ। [19] ਲੜਾਕੇ ਸੂਰਮੇਂ [ਦਪੱਟੈਂ] ਦੌੜ ਕੇ ਛੇਤੀ ਚਿੰਬੜ ਜਾਂਦੇ ਹਨ। [20] (ਤਲਵਾਰਾਂ) ਬਾਹਰ ਕੱਢ ਕੇ ਜਦੋਂ ਕਟਦੇ ਹਨ ਤਾਂ ਸੜੱਕ ਸੜੱਕ ਸ਼ਬਦ ਹੁੰਦਾ ਹੈ। [21] ਜੰਗੀ ਵਾਜੇ ਵਜਦੇ ਹਨ। [22] ਸੁੰਦਰ ਸੂਰਮੇ ਬੁਲਾ ਬੁਲਾ ਕੇ ਲੜਦੇ ਹਨ। [23] ਨੇਜੇ, ਭਾਲੇ।

ਟੂਕੰ[੧] । ਕਰੈਂ ਦੂਰ ਢਾਲੈਂ, ਲਰੈਂ ਢੂਕ ਢੂਕੰ[੨] ॥੭੭॥ ਕਹੂੰ ਤਾਂਨ[੩] ਕਾਮਾਨ ਔ ਬਾਨ ਛੋਰੈਂ । ਕਹੂੰ ਰਾਮ ਜੰਗਾਨ ਮੋਂ ਅੰਗ ਫੋਰੈਂ । ਕਹੂੰ ਚੱਕ੍ਰ ਬੱਕ੍ਰ ਤਚੈਂ ਯੌਂ ਅਕਾਲੀ[੪] । ਫਿਰੈਂ ਵੀਚ ਆਕਾਸ ਜਯੋਂ ਗੀਧ ਮਾਲੀ[੫] ॥ ੭੮ ॥ ਕਹੂੰ ਦੀਹ ਦੰਡੇ ਛੁਟੈਂ ਭੰਗ ਘੋਟੇ[੬] । ਧਰੈਂ ਮੂੰਡ ਜਾਂ ਕੇ[੭] ਕਰੈਂ ਲੋਟ ਪੋਟੇ । ਸਫਾ-ਜੰਗ[੮] ਛੌਹੀ[੯] ਛੁਟੈਂ ਛੂੰਗ ਸੇਲੇ[੧੦] । ਕਰੈਂ ਅੰਗ ਭੰਗੰ, ਭਲੇ ਭੂਮਿ ਮੇਲੇ[੧੧] ॥੭੯॥ ਕਹੂੰ ਸਾਯਕੰ ਸ਼ੂਕਤੇ ਲੱਛ ਲੱਛੀ[੧੨] । ਫਿਰੈਂ ਫੂੰਕਤੇ ਸਾਂਪ ਜਯੋਂ ਹ੍ਵੈ ਸਪੱਛੀ[੧੩] । ਕਹੂੰ ਸੈਹਥੀ ਸਾਰ ਕੀਂ ਲਹਿ-ਲਹਾਤੀਂ[੧੪] । ਘਨੀ ਨਾਗਨੀ ਜਯੋਂ[੧੫], ਫਿਰੈਂ ਪ੍ਰਾਨ ਖਾਤੀਂ ॥ ੮੦ ॥ ਕਹੂੰ ਕਾਲ ਕੀ ਜੀਹ ਸੀ[੧੬] ਤੇਗ ਛੂਟੈ । ਛੁਹੈ ਅੰਗ ਜਾਂ ਕੇ ਤਿਸੈ ਪ੍ਰਾਨ ਘੂਟੈ[੧੭] । ਕਹੂੰ ਸੇਲ ਭਾਲੇ ਚਲੈਂ ਤੇਜ ਸਾਰੇ । ਕਢੈਂ ਭੇਦਿ[੧੮] ਸੰਜੋਇ ਕੈ ਸੋ ਦੁਸਾਰੇ[੧੯] ॥੮੧॥ ਲਰੈਂ ਬੀਰ ਬਾਂਕੇ ਹਠੀ ਢੂਕ ਢੂਕੰ[੨੦] । ਗਿਰੈਂ ਜੂਝਿ ਔਨੰ[੨੧], ਹੁਵੈਂ ਟੂਕ ਟੂਕੰ । ਚੜ੍ਹੇ ਸਿੰਘ ਲੈ ਸੈਹਥੀ, ਬੀਰ ਧਾਯੋ । ਢੁਕਯੋ ਖਾਨ ਬੋਲਿੰਦ ਕੇ ਤੀਰ ਜਾਯੋ[੨੨] ॥ ੮੨ ॥ ਧਰੀ ਵੀਚ ਛਾਤੀ, ਪਰੀ ਪਾਰ ਘਾਈ[੨੩] । ਮਨੋ ਸੂਲ[੨੪] ਸੂਲੀ[੨੫], ਤ੍ਰਿਪੁਰ ਪੈ[੨੬] ਚਲਾਈ । ਜੱਸਾ ਸਿੰਘ ਨੈ, ਤੱਕ ਕੈ ਤੀਰ ਮਾਰਯੋ । ਤਬੈ ਖਾਨ ਜਾਹਾਨ ਕੋ, ਭੂਮਿ ਡਾਰਯੋ ॥ ੮੩ ॥ ਪੁਨਾ ਰਾਮ-ਗੜ੍ਹੀਆ ਜੱਸਾ ਸਿੰਘ ਕੋਪਯੋ । ਢਿਗੈਂ ਜਾਇ ਜੈਨੇ, ਤਿਨੈਂ ਪਾਉਂ

---

[੧]ਟੁੱਟੀ ਹੋਈ ਤਲਵਾਰ । [੨]ਢਾਲਾਂ ਨੂੰ ਪਰੇ ਸੁੱਟ ਕੇ ਨੇੜੇ ਹੋ ਹੋ ਕੇ ਲੜਦੇ ਹਨ । [੩]ਖਿੱਚ ਕੇ । [੪]ਕਿਤੇ ਅਕਾਲੀ ਟੇਢੇ ਚੱਕ੍ਰ ਛਡਦੇ ਹਨ । [੫](ਉਹ ਚੱਕ੍ਰ) ਅਕਾਸ਼ 'ਚ ਐਉਂ ਫਿਰਦੇ ਹਨ ਜਿਵੇਂ ਗਿਲਝਾਂ ਦੀਆਂ ਡਾਰਾਂ । [੬]ਕਿਤੇ ਭੰਗ ਘੋਟਣ ਵਾਲੇ ਵੱਡੇ ਡੰਡੇ ਚਲਦੇ ਹਨ । [੭]ਜਿਸ ਦੇ ਸਿਰ 'ਚ ਮਾਰਦੇ ਹਨ । [੮]ਟਕੂਏ । [੯]ਛਵ੍ਹੀਆਂ । [੧੦]ਬਹੁਤੇ ਬਰਛੇ । [੧੧]ਚੰਗੀ ਤਰ੍ਹਾਂ ਧਰਤੀ ਤੇ ਲਿਟਾ ਦੇਂਦੇ ਹਨ । [੧੨]ਕਿਤੇ [ਲੱਛੀ] ਲੱਖਾਂ ਹੀ [ਸਾਯਕੰ] ਤੀਰ [ਲੱਛ] ਨਿਸ਼ਾਨੇ (ਵਲ ਨੂੰ) ਸ਼ੂਕਦੇ ਜਾਂਦੇ ਹਨ । [੧੩]ਜਿਵੇਂ ਸੱਪ ਖੰਭਾਂ ਵਾਲੇ ਹੋ ਕੇ ਫੁਕਾਰੇ ਮਾਰਦੇ ਫਿਰਦੇ ਹਨ । [੧੪]ਕਿਤੇ ਲੋਹੇ ਦੀਆਂ ਬਰਛੀਆਂ ਚਮਕਦੀਆਂ ਹਨ । [੧੫]ਬਹੁਤੀਆਂ ਸਪਣੀਆਂ ਵਾਂਗ । [੧੬]ਜੀਭ ਵਰਗੀ । [੧੭]ਨਾਸ ਕਰ ਦੇਂਦੀ ਹੈ । [੧੮]ਵਿੰਨ੍ਹ ਕੇ । [੧੯]ਦੂਜੇ ਪਾਸੇ । [੨੦]ਨੇੜੇ ਹੋ ਹੋ ਕੇ । [੨੧]ਧਰਤੀ ਤੇ । [੨੨]ਬੁਲੰਦ ਖਾਨ ਕੋਲ ਜਾ ਪੁੱਜਿਆ । [੨੩]ਜ਼ਖ਼ਮੀਂ ਕਰਕੇ । [੨੪]ਤ੍ਰਿਸੂਲ । [੨੫]ਸ਼ਿਵ ਜੀ ਨੇ । [੨੬]ਤ੍ਰਿਪੁਰ ਨਾਮ ਦੇ ਦੈਂਤ ਉੱਪਰ ।

ਰੋਪਯੋ[1] । ਕਰਯੋ ਘਾਇਲੈ[2], ਕੈਬਰੈਂ ਸੰਗ[3] ਸੋਈ । ਗਯੋ ਦੌਰ ਜੈਨਾ, ਨਿਜੈਂ ਅੰਗ ਖੋਈ ॥੯੪॥ ਇਤੈ ਸ਼ਯਾਮ ਸਿੰਘੰ, ਕੁਪਯੋ ਯੌਂ ਬਿਦਾਰੈ[4]। ਜਿਮੈਂ ਮੱਤ ਦੰਤੀ, ਬਨੈ ਕੇਲ ਪਾਰੈ[5] । ਕਰਯੋ ਪੰਥ ਤੁਫ਼ਾਨ ਪੈ, ਯੌਂ ਉਠਾਨੰ[6]। ਗਜੰ ਪੁੰਜ ਪੈ, ਕੇਸਰੀ ਜੈਸ ਜਾਨੋ[7] ॥੯੫॥ ਭਿਰੈਂ ਰੋਹ ਮੱਤੇ[8], ਸਭੈ ਸਿੰਘ ਐਨੰ[9]। ਚਢ੍ਯੋ ਭਾਲ[10] ਨੂਰੰ, ਭਏ ਲਾਲ ਨੈਨੰ। ਫਿਰੈਂ ਤੇਜ ਤੱਤੇ, ਗੁਰੂ ਕੇ ਸੁ ਲਾਲੰ[11]। ਮਨੋ ਲਾਟ ਪੁੰਜੰ, ਦਵਾਨਲ ਜਵਾਲੰ[12]॥੯੬॥ਕਢੈਂ ਤੇਗ ਤੀਖੀ, ਛਮਾ ਛੰਮ ਝਾਰੈਂ[13] । ਦਿਪੈ ਦਾਮਨੀ ਜਯੋਂ, ਘਨੰ ਕੈ ਮਝਾਰੈਂ[14] । ਨਟਾਂ ਵਾਂਗ ਦੈਹੈਂ, ਕਿਲੰਕਾਰ ਛਾਲੀ[15] । ਮਹਾਂ ਬੀਰ ਬਾਂਕੇ. ਬਡੇ ਜੇ ਅਕਾਲੀ ॥ ੯੭॥ ਜਰਾ ਨਾ ਕਰੱਕੈਂ[16], ਕੜਾ ਕਾੜ ਕੱਟੈਂ । ਜਿਮੈਂ ਬਾਢ ਬਾਢੀ[17], ਦੜਾ ਦਾੜ ਸੁੱਟੈਂ । ਪਟੇ-ਬਾਜ ਜਯੋਂ[18], ਕੱਟ ਕੈ ਝੱਟ-ਪੱਟੈਂ । ਮਹਾਂ ਮੱਦ ਮਾਤੇ, ਕਰੈਂ ਨਾਦ ਅੱਟੈਂ[19] ॥੯੮॥ ਕਹੂੰ ਹਾਥ ਕੱਟੇ, ਭੁਜਾ ਸੱਥਲਾਯੰ । ਪਰੇ, ਮੀਨ ਮਾਨੋ ਘਨੇ ਤ੍ਰੱਫਲਾਯੰ[20] । ਕਹੂੰ ਮੂੰਡ[21] ਕਾਟੇ, ਪਰੇ ਪੁੰਜ ਐਸੇ। ਧਰੇ ਲਾਹਿ ਲੋਟੇ ਕਲਾਲੰ[22] ਸੁ ਜੈਸੇ ॥੯੯॥ ਕਹੂੰ ਅਰਧ ਕਾਟੇ, ਪਰੇ ਫਰਦ ਨਯਾਰੇ[23]। ਧਰੇ ਲਾਇ ਗੇਰੀ, ਮਨੋ ਚੀਰਿ ਆਰੇ। ਪਰੈਂ ਦੌਰ ਦੌਰੈਂ, ਕਰੈਂ ਨਾਂਹਿ ਬੱਸੈਂ। ਧਰਾ ਚੂਰ ਕੀਨੀ, ਖੁਰੈਂ ਸੰਗ ਅੱਸ੍ਰੈਂ[24] ॥੧੦੦॥ ਚਢੀ ਧੂਰ ਧਾਰਾ[25], ਦਬਯੋ

---

[1]ਪੈਰ ਰੋਕਿਆ ਭਾਵ ਸ਼ਿਸਤ ਬੰਨ੍ਹੀ । [2]ਜ਼ਖ਼ਮੀਂ । [3]ਤੀਰਾਂ ਨਾਲ । [4]ਮਾਰ ਕੇ ਨਾਸ ਕਰਦਾ ਹੈ। [5]ਜਿਵੇਂ ਮਸਤ ਹਾਥੀ ਕੇਲਿਆਂ ਦਾ ਬਗੀਚਾ ਪੁੱਟ ਸੁਟਦਾ ਹੈ । [6]ਹੱਲਾ । [7]ਜਾਣੋ ਜਿਵੇਂ ਬਹੁਤੇ ਹਾਥੀਆਂ ਤੇ ਸ਼ੇਰ (ਪੈਂਦਾ ਹੈ) । [8]ਗੁੱਸੇ 'ਚ ਮਸਤ । [9]ਚੰਗੀ ਤਰ੍ਹਾਂ । [10]ਮੱਥੇ ਤੇ। [11]ਸੁਪੁੱਤ੍ਰ । [12]ਜਾਣੋ ਡਉਂ-ਅਗਨੀ ਦੀ ਅੱਗ ਦੀਆਂ ਸਮੂਹ ਲਾਟਾਂ ਹਨ । [13]ਜਦੋਂ [ਝਾਰੈਂ] ਮਾਰਦੇ ਹਨ ਤਾਂ ਛਮ ਛਮ ਸ਼ਬਦ ਹੁੰਦਾ ਹੈ । [14]ਬੱਦਲਾਂ ਦੇ ਵਿੱਚ ਚਮਕਦੀ ਬਿਜਲੀ ਵਾਂਗ (ਤਲਵਾਰ) ਚਮਕਦੀ ਹੈ । [15]ਕਿਲਕਾਰੀਆਂ ਤੇ ਛਾਲਾਂ । [16]ਕਿਰਕ (ਗਿਲਾਨੀ) ਨਹੀਂ ਕਰਦੇ । [17]ਜਿਵੇਂ ਤਰਖਾਣ ਵੱਢ ਵੱਢ ਕੇ। [18]ਗੱਤਕੇ ਬਾਜ ਵਾਂਗ । [19]ਬਹੁਤ ਅਨੰਦ 'ਚ ਮਸਤ [ਅਟੈਂ] ਉੱਚੀ ਸੁਰ ਨਾਲ ਸ਼ਬਦ ਕਰਦੇ ਹਨ । [20]ਕਿਤੇ ਹੱਥ, ਬਾਹਾਂ ਤੇ ਪੱਟ ਕੱਟੇ ਪਏ(ਐਉਂ ਲਗਦੇ ਹਨ) ਜਾਣੋ ਬਹੁਤੀਆਂ ਮੱਛੀਆਂ ਤੜਫ ਰਹੀਆਂ ਹਨ। [21]ਸਿਰ। [22]ਘੁਮਿਆਰ ਨੇ । [23]ਅੱਧੋ ਅੱਧ ਕੱਟੇ [ਫਰਦ] ਫੱਟਿਆਂ ਵਾਂਗ ਵੱਖੋ ਵੱਖ ਪਏ ਹਨ । [24]ਘੋੜਿਆਂ ਦੇ। [25][ਧਾਰਾ] ਇਕੱਠੀ ਹੋ ਕੇ ਧੂੜ (ਅਕਾਸ਼ 'ਚ) ਚੜ੍ਹ ਗਈ ।

ਸੂਰ ਨੂਰੰ[1]। ਗਯੋ ਧੂਮ ਔ ਧੂਰਿ ਸੌਂ ਨੱਭ ਪੂਰੰ[2] । ਮਚਯੋ ਅੰਧਕਾਰੰ, ਮਨੋ ਮੇਘ ਛਾਯੋ। ਨਹੀਂ ਸੂਝ ਪੈਹੈ, ਨਿਜੰ ਔ ਪਰਾਯੋ॥੯੧॥ ਬਜੈਂ ਬਾਦ ਮਾਰੂ, ਲਗੀ ਘੋਖ ਭਾਰੀ[3]। ਸੁਨੈਂ ਕਾਯਰੰ ਜੋ ਲਰੈਂ ਹ੍ਵੈ ਅਗਾਰੀ । ਕਰੈਂ ਬਾਨ ਬਰਖਾ, ਭਿਦੈਂ ਅੰਗ ਸੈਨੈਂ[4]। ਦੁਹੂੰ ਓਰ ਦੇਹੈਂ ਨਹੀਂ ਚੈਨ ਲੈਨੈ॥ ੯੨ ॥ ਛੁਟੈਂ ਤੁੱਪਕੈਂ[5] ਏਕਠੀ, ਕੜ ਕੜੈ ਕੈਂ[6] । ਉਠੈ ਜਯੋਂ ਤੜੱਤਾ[7] ਘਨੀ ਤੜ ਤੜੈ ਕੈ[8]। ਪਰੈਂ ਗੁੱਲਕਾ ਉੱਲਕਾ ਕੈ ਸਮਾਨੰ[9]। ਕਰੈਂ ਅੱਸ੍ਵ ਜ੍ਵਾਨੰ ਘਨਯੋਂ ਕੇਰ ਹਾਨੰ[10]॥੯੩॥ ਹਸੈਂ ਜੋ ਪਲੀਤੇ[11] ਘਨੀ ਤੇਗ ਲੱਸੈਂ[12]। ਮਨੋ ਦਾਮਨੀ ਮੇਘ ਮੈਂ ਦੇਤ ਝੱਸੈਂ[13]। ਮਹਾਂ ਨਾਦ ਸੂਰੇ, ਕਰੈਂ ਮਾਰ ਮਾਰੈਂ । ਭਰੇ ਮੋਦ, ਜਯੋਂ ਦਾਦਰਾ ਐਲ ਪਾਰੈਂ[14] ॥ ੯੪ ॥ ਕਹੂੰ ਖੂਨ ਬੂੰਦਾਂ, ਕਹੂੰ ਮਿੰਝ ਬੂੰਬੇ। ਬਧੂ-ਇੰਦ ਮਾਨੋ ਘਨੀ ਸੋਹਿ ਖੂੰਬੇ[15] । ਕਹੂੰ ਅੱਸ੍ਵ ਜ੍ਵਾਨੰ,ਕਟੇ ਤੇਗ ਨਾਲੈਂ। ਛੁਟੈ ਸ੍ਰੋਨ ਅੰਗਾਨ ਤੈ[16], ਜਯੋਂ ਪ੍ਰਨਾਲੈਂ॥੯੫॥ ਉਠੀ ਥੀ ਜੁ ਧੂਰੀ[17] ਧਰਾ ਵੀਚ ਭੂਰੀ। ਗਈ ਦੱਬ ਸੋ ਭੀ, ਮਚਯੋ ਕੀਚ ਰੂਰੀ[18] । ਭਰਯੋ ਸ੍ਰੋਨ ਖੇਤੰ, ਜਲੰ-ਰੱਦ ਜੈਸੇ[19]। ਚਲਯੋ ਹੋਇ ਭਾਰੀ, ਪੁਨਾ ਨੱਦ ਵੈਸੇ[20] ॥੯੬॥ ਜਿਮੈਂ ਦੇਸ ਓਡੀਸ ਕੇ ਮੱਧ ਤਾਲੰ । ਪਰੇ ਹਾਂਡੀਆਂ ਜਯੋਂ ਤਹਾਂ ਮੂੰਡ ਜਾਲੰ[21] । ਫਿਰੈਂ ਕੱਛਪੰ ਪੈਰਤੇ ਪੁੰਜ ਢਾਲੈਂ[22]। ਖਿਰੇ ਨੈਨ ਝਾਲੱਕ ਹੀਂ ਕੰਜ ਲਾਲੈਂ[23]

---

[1]ਸੂਰਜ ਦਾ ਪ੍ਰਕਾਸ਼। [2]ਧੂਏਂ ਤੇ ਧੂੜ ਨਾਲ(ਸਾਰਾ)ਅਕਾਸ਼ ਭਰ ਗਿਆ। [3]ਭਾਰੀ ਅਵਾਜ਼ ਹੋਣ ਲੱਗੀ। [4]ਫੌਜ ਦੇ ਅੰਗ ਵਿੰਨ੍ਹੇ ਜਾਂਦੇ ਹਨ। [5]ਬੰਦੂਕਾਂ। [6]ਕੜ ਕੜ ਸ਼ਬਦ ਕਰਕੇ। [7]ਬਿਜਲੀ। [8]ਤੜ ਤੜ ਸ਼ਬਦ ਕਰਕੇ। [9]ਗੋਲੀਆਂ ਗੜਿਆਂ ਵਾਂਗ ਪੈਂਦੀਆਂ ਹਨ। [10]ਬਹੁਤਿਆਂ ਜਵਾਨਾਂ ਦੇ ਘੋੜਿਆਂ ਦਾ ਨਾਸ ਕਰਦੇ ਹਨ। [11]ਤੋਪ ਜਾਂ ਬੰਦੂਕ ਨੂੰ ਅੱਗ ਦੇਣ ਦੇ ਡੋਰੇ[ਲਸੈਂ]ਚਮਕਦੇ ਹਨ। [12]ਚਮਕਦੀਆਂ ਹਨ। [13]ਲਿਸ਼ਕਦੀ ਹੈ। [14]ਡੱਡੂ ਸ਼ੋਰ ਪਾਉਂਦੇ ਹਨ। [15]ਕਿਤੇ ਖੂਨ ਦੀਆਂ ਬੂੰਦਾਂ ਤਾਂ ਜਾਣੋ ਚੀਚ-ਬਹੁਟੀਆਂ ਹਨ ਤੇ ਕਿਤੇ ਮਿੰਝ ਦੇ ਬੁਲਬਲੇ ਜਾਣੋ ਬਹੁਤੀਆਂ ਖੁੰਬਾਂ ਸੋਹ ਰਹੀਆਂ ਹਨ। [16]ਅੰਗਾਂ ਤੋਂ। [17]ਧੂੜ। [18]ਚੰਗਾ ਚਿੱਕੜ ਹੋ ਗਿਆ। [19]ਜੰਗ ਦਾ ਮੈਦਾਨ ਖੂਨ ਨਾਲ ਐਉਂ ਭਰ ਗਿਆ ਜਿਵੇਂ[ਜਲੰ-ਰੱਦ]ਝੀਲ ਪਾਣੀ ਨਾਲ(ਭਰੀ ਹੁੰਦੀ ਹੈ।) [20]ਉਸੇ ਤਰ੍ਹਾਂ (ਜਿਵੇਂ) [ਨੱਦ] ਦਰਿਆ (ਵਗਦਾ ਹੈ।) [21]ਉੜੀਸੇ ਦੇਸ ਦੇ ਤਲਾਅ 'ਚ ਤਰਦੀਆਂ ਹਾਂਡੀਆਂ ਵਾਂਗ ਸਮੂੰਹ ਸਿਰ ਖੂਨ 'ਚ ਤਰਦੇ ਫਿਰਦੇ ਹਨ। [22]ਸਮੂੰਹ ਢਾਲਾਂ ਕਛੂਆਂ ਵਾਂਗ ਤਰਦੀਆਂ ਫਿਰ-ਦੀਆਂ ਹਨ। [23]ਖੁੱਲ੍ਹੇ ਨੇਤ੍ਰ ਲਾਲ ਕਵਲਾਂ ਵਾਂਗ ਝਲਕ ਰਹੇ ਹਨ।

॥੯੭॥ ਭੁਜਾ ਜੰਘ ਮੂੰਡੰ ਬਿਨਾ, ਦੇਹ ਜਾਨੋ[1]। ਗਜੰ ਬਾਜ ਕੇਤੇ ਸਿਲਾ ਸੇ ਪਛਾਨੋ[2]। ਤਰੈਂ ਸੇਤ ਪੱਗੈਂ ਮਨੋ ਝਾਗ ਬੂੰਬੇ[3]। ਕਹੂੰ ਸੈਹਥੀ ਸਾਂਪਨੀ ਆਂਤ ਖੂੰਬੇ[4] ॥੯੮॥ ਕਹੂੰ ਕਾਲਿਕਾ ਮਾਲਕਾ ਗੁੰਥਿ ਮੁੰਡੈਂ । ਸ਼ਿਵਾਂ ਕੋ ਚੜ੍ਹਾਵੈ ਭਰੇ ਮੋਦ ਝੁੰਡੈਂ[5]। ਕਰੈਂ ਜੋਗਨੀ ਖੱਪਰੈਂ ਪੂਰਿ ਪਾਨੰ[6]।ਨਚੈਂ ਨਾਰਦੰ ਕਾਲਕਾ ਮੋਦ ਮਾਨੰ[7] ॥੯੯॥ ਗਹੈਂ ਭੂਤ ਪ੍ਰੇਤੈਂ ਘਨੇ ਅੱਸ੍ਰ ਪੁੱਛੈਂ। ਕਰੈਂ ਨਾਰਦੰ ਕੇ ਪਰੈ ਚੌਰ ਸੁੱਛੈਂ[8]। ਕਰੀ ਕਾਨ ਕੇ ਬੀਜਨੇ ਲੇ ਝੁਲਾਵੈਂ[9]। ਕਿਤੇ ਕਾਨ ਬਾਜੀਨ ਕੇ ਸੰਖ ਵਾਵੈਂ[10] ॥੧੦੦॥ ਗਰੰ ਊਂਟ ਕੋ ਲੈ ਰਣੰ-ਸਿੰਘ ਭਾਂਤੇ। ਕਰੈਂ ਪ੍ਰੇਤ ਬਾਜਾਵਨੈ ਮੋਦ ਮਾਤੇ[11]। ਧਰੈਂ ਆਂਤਰਾਂ ਕੀ ਗਰੇ ਪੁੰਜ ਮਾਲਾ । ਫਿਰੈਂ ਨਾਚਤੀ ਗਾਵਤੀ ਭੂਤ-ਬਾਲਾ[12] ॥੧੦੧॥ ਕਹੂੰ ਦੇਤ ਤਾਰੀ[13], ਕਹੂੰ ਕਿਲ-ਕਾਰੈਂ[14]। ਕਹੂੰ ਮੂੰਡ ਗੇਂਦਾਨ ਕੀ ਖੇਲ ਪਾਰੈਂ[15]। ਕਹੂੰ ਭੂਤ ਪ੍ਰੇਤੰ, ਮਿਲੇ ਮਾਸ-ਭੱਛੀ[16]। ਧਰੈਂ ਟੁੱਬਕੀ ਸ੍ਰੋਨਤੰ ਮਾਂਹਿ ਲੱਛੀ[17] ॥੧੦੨॥ ਕਢੈਂ ਹਥ ਔ ਸੱਥ ਲੈਂ ਭੁਜ ਬਿਲੱਛੀ[18]। ਛਕੈਂ ਲੁਧਰੰ ਜਯੋਂ ਨਦੌਂ ਕੱਢਿ ਮੱਛੀ[19]। ਕਹੂੰ

---

[1]ਜਾਣੋ ਬਾਹਾਂ,ਲੱਤਾਂ ਤੇ ਸਿਰਾਂ ਤੋਂ ਬਿਨਾਂ ਧੜਾਂ (ਪਈਆਂ ਹਨ)। [2]ਕਿਤਨੇ ਹੀ (ਮਰੇ ਹੋਏ) ਹਾਥੀ ਤੇ ਘੋੜੇ ਪੱਥਰ ਦੀਆਂ ਸਿਲਾਂ ਵਾਂਗ ਪਛਾਣੋ । [3]ਤਰੀਆਂ ਫਿਰਦੀਆਂ [ਸੇਤ] ਚਿੱਟੀਆਂ ਪੱਗਾਂ ਜਾਣੋ ਇਹ ਝੱਗ ਦੇ ਬੁਲਬੁਲੇ ਹਨ। [4]ਕਿਤੇ ਬਰਛੀਆਂ ਸੱਪਣੀਆਂ ਵਾਂਗ ਅਤੇ ਆਂਦਰਾਂ ਖੁੰਬਾਂ (ਵਾਂਗ ਦਿਖਾਈ ਦੇ ਰਹੀਆਂ ਹਨ)। [5]ਕਿਤੇ ਕਾਲੀ ਦੇਵੀ ਸਿਰਾਂ ਦੀਆਂ ਮਾਲਾਂ ਗੁੰਦ ਕੇ ਬਹੁਤੇ ਅਨੰਦ 'ਚ ਭਰ ਕੇ ਸ਼ਿਵ ਜੀ ਨੂੰ ਚੜ੍ਹਾ ਰਹੀ ਹੈ । [6]ਜੋਗਣੀਆਂ (ਲਹੂ ਦੇ) ਖੱਪਰ ਭਰ ਕੇ ਪੀਂਦੀਆਂ ਹਨ। [7]ਨਾਰਦ ਤੇ ਕਾਲੀ ਨੱਚ ਨੱਚ ਕੇ ਅਨੰਦ ਮਾਣਦੇ ਹਨ । [8]ਬਹੁਤੇ ਘੋੜਿਆਂ ਦੀਆਂ ਪੂਛਾਂ ਫੜ ਕੇ ਭੂਤ ਪ੍ਰੇਤ ਨਾਰਦ ਦੇ ਉੱਪਰ ਉੱਜਲ ਚੌਰ ਕਰਦੇ ਹਨ । [9]ਹਾਥੀਆਂ ਦੇ ਕੰਨਾਂ ਦੇ ਪੱਖੇ ਲੈ ਕੇ ਝੁਲਾਉਂਦੇ ਹਨ। [10]ਕਿਤੇ ਘੋੜਿਆਂ ਦੇ ਕੰਨਾਂ ਦੇ ਸੰਖ ਵਜਾਉਂਦੇ ਹਨ। [11]ਊਠਾਂ ਦੇ ਗਲਾਂ ਨੂੰ ਲੈ ਕੇ ਪ੍ਰੇਤ ਰਣਸਿੰਘਿਆਂ ਦੀ ਤਰ੍ਹਾਂ ਅਨੰਦ 'ਚ ਮਸਤ ਹੋ ਕੇ ਵਜਾਉਂਦੇ ਹਨ। [12]ਭੂਤਾਂ ਦੀਆਂ ਇਸਤ੍ਰੀਆਂ। [13]ਤਾੜੀ । [14]ਚੀਕਾਂ ਮਾਰਦੀਆਂ ਹਨ। [15]ਕਿਤੇ ਸਿਰਾਂ ਦੀਆਂ ਗੇਂਦਾਂ ਦੀ ਖੇਡ ਪਾਉਂਦੀਆਂ ਹਨ। [16]ਮਾਸ ਖਾਣੇ ਜਾਨਵਰ। [17][ਲੱਛੀ] ਧਿਆਨ ਲਾ ਕੇ ਲਹੂ ਵਿੱਚ ਟੁਬਕੀਆਂ ਲਾਉਂਦੇ ਹਨ। [18]ਹੱਥਾਂ, ਪੱਟਾਂ ਤੇ ਬਾਹਾਂ ਨੂੰ [ਬਿਲੱਛੀ] ਵਿਲੱਖਣ ਢੰਗ ਨਾਲ ਕੱਢ ਲਿਆਉਂਦੇ ਹਨ । [19]ਜਿਵੇਂ ਲੁੱਧਰ ਜਾਨਵਰ ਜਲ ਚੋਂ ਮੱਛੀਆਂ ਕੱਢ ਕੇ ਖਾਂਦੇ ਹਨ [ਲੁੱਧਰ-ਉਦ-ਬਿਲਾਉ, ਜਲ-ਬਿੱਲੀ ।]

ਚੀਲ ਲੈ ਕੈ ਉਡੈ ਆਂਤ ਨੱਭੈਂ[1] । ਗਹੈਂ ਭੂਤ ਨੀਚਯੋਂ, ਸਮੰ ਚੁੰਗ ਫੱਬੈਂ[2] ॥੧੦੩॥ ਮਹਾਂ ਜੰਗ ਗਾਢਾ, ਪਰਯੋ ਆਨਿ ਭਾਰੀ। ਚਢੀ ਲੁੱਥ ਪੈ ਲੁੱਥ, ਆਗੁੱਥ ਭਾਰੀ[3] । ਘਨੇ ਜ੍ਵਾਨ ਲੇਟੇ, ਪਰੇ ਖੇਤ[4] ਐਸੇ । ਸੁੱਤੇ ਖਾਇ ਕੈ ਭੰਗ, ਮਾਲੰਗ[5] ਜੈਸੇ ॥ ੧੦੪॥ ਗਯੋ ਗਿਲਜਯੋਂ ਕੇਰ ਹੰਕਾਰ ਟੂਟੀ। ਰਣੰ ਜੀਤਨੇ ਕੀ ਤਬੈ ਆਸ ਛੂਟੀ। ਜਹਾਂ ਏਕ ਯਾਂ ਦੋ ਮਰੇ ਸਿੰਘ ਦੀਸੈਂ। ਤਹਾਂ ਹੀ ਦੁਰਾਨੀ ਪਰੇ ਬੀਸ ਤੀਸੈਂ॥੧੦੫॥ ਦੋਹਰਾ ॥ ਅਰੇ ਦੁਹੂੰ ਦਿਸ ਬਹੁ ਮਰੇ, ਧਰੈਂ ਨ ਪੈਰ ਪਿਛਾਂਹਿ। ਪੁਨ ਇਕ ਭਾਰੀ ਛੱਲ ਕਰਯੋ, ਤਬਿ ਹੀ ਅਹਿਮਦ ਸ਼ਾਹਿ ॥ ੧੦੬ ॥ ਸ੍ਵੈਯਾ ॥ ਲੈ ਕਰਿ ਸੈਨ ਦੁਰਾਨਿਨ ਕੀ, ਕੁਪ ਕੈ ਅਤਿ ਅਹਿਮਦ-ਸ਼ਾਹਿ ਤਹਾਂਈ । ਸਿੰਘ ਲੜੈਂ ਬਰ ਬੀਰ ਜਹਾਂ ਸਭਿ, ਤ੍ਯਾਗ ਤਿਨੈ ਦਿਸ ਔਰਹਿਂ ਧਾਈ। ਜਾਇ ਪਰਯੋ ਸੁ ਬਹੀਰ ਕੇ ਊਪਰ[6], ਲੈ ਨਿਜ ਸੈਨ ਸਮਾਨ ਕਸਾਈ। ਬਾਲਕ ਬਿਰਧ ਹੁਤੇ ਬਹੁਤੇ ਜਹਿਂ, ਸੋ ਤਿਨ ਮਾਰਿ ਗਿਰਾਇ ਮਹਾਂਈ[7]॥੧੦੭॥ ਗੈਹਲ ਨਾਮ ਗਰਾਮ ਹੁਤੋ ਢਿਗ,ਦੌਰਿ ਬਹੀਰ ਚਲਿਓ ਤਿਸ ਓਰੀ। ਲਾਇ ਲਏ ਪਟ ਲੋਗਨ ਧਾਮਨ ਕੋ[8], ਨ ਬਹੀਰ ਸਕਯੋ ਧਸ ਫੋਰੀ[9] । ਦੈ ਕਰਿ ਜੋਰ ਪੁਨਾ ਮਗਰੇ ਝਟ, ਜਾਇ ਪਰਯੋ ਗਿਲਜਾ ਵਡ ਖੋਰੀ[10]। ਮਾਰਿ ਬਹੀਰ ਮੁਕਾਇ ਦਯੋ ਉਨ,ਨਾਰਿ ਹਜ਼ਾਰਕ ਕੀ ਤਹਿਂ ਤੋਰੀ[11] ॥੧੦੮॥ ਜਾਇ ਮੁਹਾਰਨ ਵੀਚ ਗੁਹਾਰਨ[12], ਜੋਇ ਛਪੇ ਥੇ ਬਚੇ ਤਬਿ ਤੇਤੈ। ਪੰਥ ਕਾ ਲੂਟ ਸਬਾਬ ਲਯੋ, ਗੁਰੁ ਗ੍ਰੰਥ ਸੁ ਦਮਦਮੈਂ-

---

[1]ਕਿਤੇ ਇੱਲਾਂ ਆਂਦਰਾਂ ਲੈ ਕੇ ਅਕਾਸ਼ ਨੂੰ ਉਡਦੀਆਂ ਹਨ । [2](ਉਨ੍ਹਾਂ ਆਂਦਰਾਂ ਨੂੰ) ਹੇਠੋਂ ਭੂਤ ਪਕੜ ਲੈਂਦੇ ਹਨ (ਇਉਂ ਆਂਦਰਾਂ ਡੋਰ ਤੇ ਇੱਲਾਂ) [ਚੁੰਗ] ਗੁੱਡੀ ਵਾਂਗ ਫਬਦੀਆਂ ਹਨ। [3]ਬਹੁਤੀਆਂ ਲੋਥਾਂ ਤੇ ਲੋਥਾਂ ਚੜ੍ਹੀਆਂ ਹੋਈਆਂ (ਜਾਣੋ) ਗੁੰਦੀਆਂ ਪਈਆਂ ਹਨ । [4]ਜੰਗ ਦੇ ਮੈਦਾਨ ਵਿੱਚ। [5]ਮੁਸਲਮਾਨਾਂ ਦਾ ਇਕ ਫਿਰਕਾ, ਜੋ ਜ਼ਿੰਦਾ-ਸ਼ਾਹ-ਮਦਾਰ ਤੋਂ ਚੱਲਿਆ ਹੈ, ਮਲੰਗ ਸਿਰ ਦੇ ਕੇਸ ਨਹੀਂ ਮੁਨਾਉਂਦੇ, ਜੂੜਾ ਗਿੱਚੀ 'ਚ ਕਰਦੇ ਹਨ । ਨਸ਼ਿਆਂ ਦਾ ਖਾਣਾ ਪੀਣਾ ਇਨ੍ਹਾਂ ਦਾ ਧਾਰਮਕ ਨਿਯਮ ਬਣ ਗਿਆ ਹੈ। [6]ਸਿੰਘਾਂ ਦੇ ਵਹੀਰ ਉੱਪਰ। [7]ਬਹੁਤੇ। [8]ਲੋਕਾਂ ਨੇ ਘਰਾਂ ਦੇ ਤਖਤੇ ਬੰਦ ਕਰ ਲਏ। [9]ਛੇਤੀ। [10]ਬਹੁਤੇ ਵੈਰ-ਭਾਵ ਵਾਲਾ। [11]ਹਜ਼ਾਰਕ ਇਸਤ੍ਰੀਆਂ ਦੀ (ਟੋਲੀ) ਉਥੋਂ (ਪਕੜ ਕੇ) ਤੋਰ ਲਈ। [12]ਜਾ ਕੇ (ਟਾਂਡਿਆਂ ਦੇ) ਮੁਹਾਰਿਆਂ ਤੇ (ਪਾਥੀਆਂ ਦੇ) ਗੁਹਾਰਿਆਂ ਵਿੱਚ।

ਵਾਰ ਸਮੇਤੈ[1] । ਪਾਇ ਕੈ ਸਾਰ[2] ਹਜ਼ਾਰ ਦੁ-ਤੀਨਕ, ਸਿੰਘ ਜੁਝਾਰ ਅਯੋ ਭਜ ਕੇ ਤੈ[3] । ਤੁਰਕ ਗਏ ਪਿਖ ਕੈ ਤਜਿ ਯੌਂ, ਜਿਮ ਏਣ[4] ਭਗੈ ਰਖਵਾਰੇ ਅਏ ਤੈ ॥੧੦੯॥ ਸਿੰਘਨ ਲੀਨ ਬਹੀਰ ਛੁਡਾਇ, ਸੰਭਾਰ ਲਯੋ ਜੋਊ ਜੀਵਤ ਪਾਏ। ਚੋਰ ਚਪੇ ਜਿਮ ਜੋਰ ਲਗਾਇ, ਅਰੀ ਗਨ ਥੇ ਹਨਿ ਪੀਛੇ ਹਟਾਏ[5] । ਠੱਟ ਗਰੱਟ[6] ਪੁਨਾ ਸਭਿ ਸਿੰਘ, ਚਲੇ ਤਬਿ ਆਗੇ ਬਹੀਰ ਚਲਾਏ। ਗੈਲ[7] ਲਗੇ ਗਿਲਜੇ ਤਿਨ ਕੇ, ਲਰਤੇ ਭਿਰਤੇ ਚਰਤੇ ਸਿੰਘ ਜਾਏ[8] ॥੧੧੦॥ ਕਬਿੱਤ ॥ ਨਗਰ ਮਲੇਰੀਆਂ ਕੇ ਬਾਮਣੀ ਔ ਕੁਤਬਾ ਤੈ ਆਦਿਕ, ਅਗੇਰੀ ਆਏ ਸਿੰਘਨ ਕੇ ਤਬਿ ਹੀ[9] । ਹੁਕਮ ਮਲੇਰੀਆਂ ਕਾ ਪਾਇ ਕੈ ਤਹਾਂ ਕੇ ਜੱਟ, ਧਾਇ ਕਰਿ ਆਇ ਪਰੇ ਪੰਥ ਪਰ ਸਭਿ ਹੀ। ਸਲੰਘ ਗੰਡਾਸੇ ਸੇਲੇ ਬਰਛੇ ਕੁਹਾੜੇ ਸੋਟੇ, ਫੜ ਕਰਿ ਢੋਲ ਬਜਵਾਇ ਆਏ ਜਬਿ ਹੀ। ਖਾਲਸਾ ਬਿਸਾਲਸਾ ਹੈ ਕਾਲਸਾ[10] ਮਿਲਯੋ ਹੈ ਤਿਨੈ, ਏਕ ਹੀ ਝਪੱਟੇ ਮੈਂ[11] ਦਪੱਟੇ[12] ਜੱਟ ਸਭਿ ਹੀ ॥੧੧੧॥ ਸ੍ਵੈਯਾ ॥ ਦੌਰ ਗਏ ਕਰਿ ਰੌਰ ਜਬੈ ਜੱਟ, ਸਿੰਘ ਅਗਾਰੀ ਚਲੇ ਨਿਜ ਤੌਰੈਂ[13] । ਵੱਟ ਕਸੀਸ ਪਰੈਂ ਕਬਹੂੰ ਮੁੜਿ, ਔ ਖੜ੍ਹ ਕੈ ਅੜ ਕੈ ਲੜਿ ਦੌਰੈਂ। ਨਾਂਹਿ ਬਰੂਦ ਰਹਯੋ ਢਿਗ ਸਿੰਘਨ, ਆਯੁਧ[14] ਟੂਟ ਗਏ ਸਭਿ ਔਰੈਂ । ਬੀਰ ਬਲੀ ਬਿਨ ਆਯੁਧ ਤੈ, ਕਹੁ ਕੌਨ ਸਕੈ ਕਰਿ ਜੰਗ ਸੁ ਗੌਰੈਂ[15] ॥੧੧੨॥ ਮਾਸ ਬਿਸਾਖ ਲਗੀ ਅਤਿ ਘਾਮ[16] ਸੁ ਆਗੇ ਅਯੋ ਪੁਨ ਜੰਗਲ ਭਾਰੀ । ਨਾਹਿੰ ਮਿਲੈ ਕਿਤ ਪੀਵਨ ਕੋ ਜਲ, ਹਾਰਿ ਹਟੀ ਤੁਰਕਾਨਿ ਪਿਛਾਰੀ । ਕੇਤਿਕ ਤੁਰਕ

---

[1]ਦਮਦਮੇ ਸਾਹਿਬ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਸਮੇਤ । [2]ਖਬਰ । [3][ਤੈ] ਉਹ ਸੂਰਮੇਂ ਸਿੰਘ ਭਜ ਕੇ (ਵਹੀਰ ਦੀ ਮਦਦ ਲਈ) ਆ ਗਏ । [4]ਹਰਣ । [5]ਖਿਝੇ ਚੋਰ ਵਾਂਗ ਜ਼ੋਰ ਲਾ ਕੇ ਸਿੰਘਾਂ ਨੇ ਜੋ ਬਹੁਤੇ ਵੈਰੀ ਸਨ ਮਾਰ ਕੇ ਪਿੱਛੇ ਹਟਾ ਦਿੱਤੇ । [6](ਦਲ ਦਾ) ਗੋਲ (ਚੱਕ੍ਰ) ਬਣਾ ਕੇ। [7]ਪਿੱਛੇ। [8]ਸਿੰਘ ਚਲਦੇ ਜਾਂਦੇ ਹਨ । [9]ਮਲੇਰੀ ਪਠਾਣਾਂ ਦੇ ਇਲਾਕੇ ਦੇ ਬਾਮਣੀ ਤੇ ਕੁਤਬੇ ਆਦਿਕ ਪਿੰਡ ਤਦੋਂ ਸਿੰਘਾਂ ਦੇ ਅੱਗੇ ਆ ਗਏ। [10]ਬਹੁਤਾ ਕਾਲ ਵਰਗਾ ਹੋ ਕੇ। [11]ਝਪਟ ਵਿੱਚ, ਹੱਲੇ ਵਿੱਚ । [12]ਦਬਾ ਦਿੱਤੇ, ਭਜਾ ਦਿੱਤੇ । [13]ਆਪਣੇ ਢੰਗ ਨਾਲ। [14]ਸ਼ਸਤ੍ਰ। [15]ਭਾਰੀ ਜੰਗ । [16]ਧੁੱਪ।

ਗਏ ਮਗਰੇ ਤਬਿ, ਕੋਸ ਦੁ-ਤੀਨਕ ਔਰ ਅਗਾਰੀ। ਤਾਲ ਬਿਸਾਲ ਤਹਾਂ ਮਿਲਯੋ ਇਕ, ਪੂਰ ਰਹਯੋ ਜਿਸ ਮੈਂ ਬਰ ਬਾਰੀ[1] ॥੧੧੩॥ ਸਿੰਘਨ ਜਾਇ ਸੁ ਰੋਕ ਲਯੋ, ਫਿਰ ਤਾਂ ਪਰ ਤੁਰਕ ਪਰੇ ਬਹੁ ਧਾਈ। ਪਯਾਸ ਲਗੀ ਅਤਿ ਹੀ ਸਭ ਕੌ, ਜਲ ਹੇਤ ਭਈ ਤਹਿੰ ਫੇਰ ਲਰਾਈ। ਸਾਰ ਸੋਂ ਸਾਰ[2] ਅਪਾਰ ਬਜਯੋ ਤਹਿੰ, ਸਿੰਘ ਰਹੇ ਬਲ ਧਾਰਿ ਮਹਾਂਈ[3] । ਸਿੰਘਨ ਨਾਹਿੰ ਦਯੋ, ਤੁਰਕਾਨਿ ਕੋ ਪੀਵਨ ਪਾਨਿ, ਰਹੇ ਬਲ ਲਾਈ॥੧੧੪॥ ਸਾਰ[4] ਬਿਰਾਰਨ ਕੌ ਜਬ ਹੀ ਯਹਿ, ਜਾਇ ਭਈ ਤਬਿ ਹੀ ਸਭਿ ਆਏ। ਦੇਸ ਨਜ਼ੀਕ ਹੁਤੋ ਤਿਨ ਕਾ, ਤਿਨ ਸਿੰਘਨ ਕੀ ਬਡ ਕੀਨ ਸਹਾਏ। ਜੰਗਲ ਦੇਸ ਵਿਖੇ ਤੁਰਕਾਨ ਕੌ, ਨਾਂਹਿ ਮਿਲੈ ਜਲ ਔਰ ਕਿਥਾਂਏਂ[5]। ਕੂਪ[6] ਸਰੀ[7] ਸਰ[8] ਨਾਹਿੰ ਹੁਤੋ ਤਬਿ, ਔਰ ਕਿਸੀ ਪੁਨ ਠੌਰ ਤਹਾਂਏਂ ॥੧੧੫॥ ਪਯਾਸ ਹਰਾਨ ਕਰੀ ਤੁਰਕਾਨਿ, ਸੁ ਹੋਇ ਨਿਰਾਸ ਹਟੀ ਪੁਨ ਪਾਛੇ। ਮਾਲਵੇ ਦੇਸ ਵਿਖੇ ਚਲਿ ਪੰਥ, ਧਸਯੋ ਪੁਨ ਜਾਇ ਤਬੈ ਸਭਿ ਕਾਛੇ[9] । ਸਿੰਘ ਗਏ ਜ਼ਖਮੀ ਤਹਿੰ ਜੇਤਿਕ, ਸੇਵ ਕਰੀ ਮਲਵੱਯਨ ਆਛੇ । ਪਿੰਡਨ ਮੈਂ ਉਤਰੇ ਖਿੰਡ ਕੇ, ਬਹੁ ਠੌਰ ਕਰੀ ਗੁਜਰਾਨ ਮਹਾਂਛੇ[10] ॥ ੧੧੬॥ ਦੋਹਰਾ ॥ ਤੁਰਕ ਗਏ ਹਟ ਕਰਿ ਸਭੈ, ਨਿਜ ਨਿਜ ਠੌਰਨ ਧਾਇ। ਪੰਥ ਮਾਲਵੇ ਦੇਸ ਮੈਂ, ਯਾ ਬਿਧਿ ਪੈਸਯੋ ਜਾਇ[11]॥੧੧੭॥ਕਿਸੀ ਨਗਰ ਮਧ ਏਕ ਸੌ,ਕਿਸੀ ਮਾਂਹਿ ਸੌ ਦੋਇ। ਤੀਨ ਚਾਰ ਕਾਹੂ ਵਿਖੈ, ਰਹੇ ਸਿੰਘ ਇਮ ਹੋਇ ॥ ੧੧੮॥ ਘੱਲੂਘਾਰਾ[12] ਦੂਸਰਾ, ਭਯੋ ਅਧਿਕ ਯਹਿ ਆਹਿ। ਇਕ ਲੱਖੂ ਨੇ ਕਰਯੋ ਥਾ, ਯਹਿ ਪੁਨ ਅਹਿਮਦ-ਸ਼ਾਹਿ ॥ ੧੧੯॥ ਯਾਹਿ ਜੰਗ ਸਮ ਜੰਗ ਵਡ, ਭਯੋ ਨ ਕਬਿਹੂੰ ਹੋਇ। ਸਿੰਘ ਮਰੇ ਤਿਸ ਵੀਚ ਬਹੁ, ਗਨ ਸਾਕੈ ਕਵਿ ਕੋਇ॥੧੨੦॥ ਤੀਸ ਸਹਿਸ[13] ਸਿਰ ਸਿੰਘਨ ਕਾ,ਲੈ ਗਯੋ ਕਟ ਕਰਿ ਸ਼ਾਹਿ। ਤਵਾਰੀਖ ਪੰਜਾਬ

---

[1]ਚੰਗਾ ਪਾਣੀ। [2]ਸ਼ਸਤ੍ਰ ਨਾਲ ਸ਼ਸਤ੍ਰ। [3]ਬਹੁਤਾ। [4]ਖਬਰ। [5]ਕਿਸੇ ਥਾਂ। [6]ਖੂਹ। [7]ਨਦੀ। [8]ਤਲਾਅ। [9]ਸਜਿਆ ਸਜਾਇਆ। [10]ਬਹੁਤ ਚੰਗੀ। [11]ਜਾ ਵੜਿਆ। [12]ਉਹ ਘਮਸਾਣ ਦਾ ਜੰਗ ਜਿਸ ਵਿੱਚ ਬਹੁਤਾ ਜਾਨੀ ਤੇ ਮਾਲੀ ਨੁਕਸਾਨ ਹੋਵੇ। [13]ਤੀਹ ਹਜ਼ਾਰ।

ਮੈਂ, ਲਿਖ੍ਯੋ ਜੰਗ ਇਹੁ ਆਹਿ ॥੧੨੧॥ ਰਿਤੁ ਸਸਿ ਸਿੱਧੀ ਬ੍ਰਹਮ, ਥਾ ਸੰਮਤ ਤਬਿ[1] ਪਹਿਚਾਨ । ਭਾਰਥ ਸਮ[2] ਯਹਿ ਜੰਗ ਕਹਿ, ਧਜਾਇ ਥਿਰ੍ਯੋ ਇਸ ਬਾਨਿ ॥੧੨੨॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ 'ਮੁਲਕ ਤਿਹਾੜੇ ਮੈਂ,ਅਹਿਮਦ ਸ਼ਾਹਿ ਖਾਲਸੇ ਦਾ ਜੰਗ,ਘੱਲੂਘਾਰਾ',ਬਰਨਨੰ ਨਾਮ ਚਾਲੀਸਮੋਂ ਬਿਸ੍ਰਾਮ॥੪੦॥

---

४१. [ਪੰਥ ਦਾ ਮਾਲਵੇ ਠਹਿਰਣਾ, ਬੈਰਾੜਾਂ ਨਾਲ ਵਿਗਾੜ, ਮਲੇਰ ਕੋਟਲਾ ਤੇ ਮੋਰਿੰਡਾ ਮਾਰਨਾ, ਅੰਮ੍ਰਿਤਸਰ ਆ ਕੇ ਸ੍ਰੀ ਹਰਿਮੰਦਰ ਸਾਹਿਬ ਦੋਬਾਰਾ ਬਣਾਉਣਾ ।]

ਦੋਹਰਾ ॥ ਦਰਣੀ ਦੁਖ ਦਾਰਦ ਸਦਾ, ਕਰਣੀ ਸੁਮਤਿ ਪ੍ਰਕਾਸ[3] । ਹਰਣੀ ਰਾਕਸ਼ ਬਿਘਨ ਗਨ, ਭਰਣੀ ਦਾਸਨ ਆਸ[4] ॥ ੧ ॥ ਪੰਥ ਰਹ੍ਯੋ ਜਯੋਂ ਮਾਲਵੇ, ਸ਼ਾਹਿ[5] ਸੁਧਾਸਰ[6] ਜਾਇ । ਕਰੀ ਬੇਅਦਬੀ ਤੁਰਕ ਨੈ, ਸੋ ਸਭਿ ਕਹੋਂ ਸੁਨਾਇ ॥੨॥ ਮਾਰੀ ਪੰਥ ਮਲੇਰ[7] ਜਯੋਂ,ਖੇੜੀ ਮੋਰੰਡ ਜਾਇ। ਲੱਛੀ-ਰਾਮ ਕਾ ਗ੍ਰਾਮ ਲੁੱਟਿ, ਰਚ੍ਯੋ ਸੁਧਾਸਰ ਜਾਇ ॥ ੩॥ ਪਾਧਰੀ ਛੰਦ ॥ ਅਬਿ ਗੁਰੂ ਖਾਲਸਾ ਸੁਨੋ ਸਾਰ[8] । ਕਰ ਜੋਰਿ ਉਭੈ ਕਰਹੋਂ ਜੁਹਾਰ[9]। ਕਰਿ ਕਿਰਪਾ ਸਿੱਖੀ ਦਾਨ ਦੇਹੁ। ਨਹਂ ਔਰ ਖਾਸ[10] ਅਬਿ ਮੁਝੈ ਕੇਹੁ॥ ੪ ॥ ਜੋ ਭੂਲ ਚੂਕ ਕੁਛ ਲਿਖੀ ਜਾਇ ।ਤੁਮ ਲਈਓ ਠੀਕ ਸੁਧਾਰ ਸਾਇ[11]। ਜਬਿ ਪੰਥ ਮਾਲਵੇ ਧਸ੍ਯੋ ਜਾਇ। ਅਰ ਤੁਰਕ ਗਏ ਹਟ ਫਤੇ ਪਾਇ ॥੫॥ ਢਿਗ ਅੰਮ੍ਰਿਤਸਰ ਕੇ ਸ਼ਾਹਿ ਜਾਇ। ਸਿੰਘਨ ਕੇ ਬਦਲੇ ਅਤਿ ਰਿਸਾਇ[12]। ਉਨ ਦੁਸ਼ਟ ਕਾਮ

---

[1]ਤਦੋਂ ੧੮੧੬ ਬਿ: ਸੰਮਤ ਸੀ। [ਰਿਤੁ=੬। ਸਸਿ=੧ । ਸਿੱਧੀ=੮। ਬ੍ਰਹਮ=੧ । ਉਲ-ਟਾਉਣ ਨਾਲ ੧੮੧੬ ।] [2]ਮਹਾਂ-ਭਾਰਤ (ਦੇ ਜੰਗ) ਵਾਂਗ । [3]ਹੇ (ਸ੍ਰੀ ਗੁਰਬਾਣੀ ਤੂੰ) ਹਮੇਸ਼ਾਂ ਦੁੱਖਾਂ ਤੇ ਦਲਿਦ੍ਰਾਂ ਨੂੰ ਦਲਣ ਵਾਲੀ ਤੇ ਚੰਗੀ ਮੱਤ ਦਾ ਪ੍ਰਕਾਸ਼ ਕਰਨ ਵਾਲੀ ਹੈਂ । [4]ਬਿਘਨਾਂ ਰੂਪ ਸਾਰੇ ਰਾਖਸ਼ਾਂ ਨੂੰ ਨਾਸ ਕਰਨ ਵਾਲੀ ਅਤੇ ਦਾਸਾਂ ਦੀ ਆਸ਼ਾ ਪੂਰਨ ਕਰਨ ਵਾਲੀ ਹੈਂ, (ਮੇਰੀ ਵੀ ਆਸਾ ਪੂਰਨ ਕਰੋ)। [5]ਅਹਿਮਦ ਸ਼ਾਹ ਦੁਰਾਨੀ ।[6]ਅੰਮ੍ਰਿਤਸਰ।[7]ਮਲੇਰ ਕੋਟਲਾ। [8]ਸਾਵਧਾਨ ਹੋ ਕੇ । [9]ਦੋਨੋਂ ਹਥ ਜੋੜ ਕੇ ਨਮਸ਼ਕਾਰ ਕਰਦਾ ਹਾਂ। [10]ਖ੍ਵਾਹਸ਼, ਇੱਛਾ, ਲੋੜ। [11]ਉਸ ਨੂੰ ਸੋਧ ਲਿਆ ਜੇ। [12]ਸਿੰਘਾਂ ਕੋਲੋਂ ਬਦਲਾ ਲੈਣ ਲਈ ਬਹੁਤ ਗੁੱਸੇ ਹੋ ਕੇ।

ਅਤਿ ਬੁਰਾ ਕੀਨ। ਮਿੱਟੀ ਸੈਂ ਤਾਲ[1] ਭਰਾਇ ਦੀਨ ॥ ੬ ॥ ਨੀਚੇ ਗੁਰੁ-ਦ੍ਵਾਰ ਦ੍ਬਾਰ ਫੇਰ। ਕੁੱਪਾ ਧਰਵਾਇ ਬਰੂਦ ਕੇਰ । ਅਗ ਦੈ ਹਰਿਮੰਦਰ ਦਿਯ ਉਡਾਇ । ਥਾ ਤਾਸਬ ਮਜ਼ਬ ਹਰੀਸ ਸਾਇ[2] ॥ ੭ ॥ ਕਿਯ ਕਾਮ ਸ਼ਾਹਿ ਬਦਜ਼ਾਤ ਜੈਸ। ਫਲ ਮਿਲਯੋ ਤਾਂਹਿ ਕੋ ਪਿਖੋ ਤੈਸ। ਫੂਟਯੋ ਹਰਿ-ਮੰਦਰ ਉਡੀ ਈਂਟ। ਕੋਸਨ ਲੌ ਇਤ ਉਤ ਠੀਕ ਨੀਠ[3]॥੮॥ ਇਕ ਚਲੀ ਈਂਟ ਤਹਿੰ ਤੇ ਬਿਸਾਲ । ਵਹਿ ਲਗੀ ਸ਼ਾਹਿ ਕੇ ਤਾਤਕਾਲ। ਉਨ ਸੁਟਯੋ ਸ਼ਾਹਿ ਕਾ ਨੱਕ ਪਿੱਥ[4]। ਜਯੋਂ ਚਿੱਭੜ ਬਾਲਕ ਸੁਟਤ ਚਿੱਥ[5] ॥ ੯॥ ਤਬਿ ਚਿਲ-ਚਿਲਾਇ[6] ਕਰਿ ਹਾਇ ਹਾਇ। ਧਰ[7] ਗਿਰਯੋ ਮੂਰਛਾ ਸ਼ਾਹਿ ਖਾਇ[8]। ਇਸ ਭਯੋ ਨੱਕ ਬੇਸ਼ੱਕ[9] ਐਸ। ਖੱਸੀ ਪਰਨਾਲੇ ਉਭੇ ਜੈਸ[10] ॥੧੦॥ ਪੁਨ ਛੁਟੀ ਖੂਨ ਕੀ ਐਸ ਧਾਰ । ਜਿਮ ਝਰ ਹੈ ਗੇਰੀ ਕਾ[11] ਪਹਾਰ । ਮਿਲ ਆਇ ਤਬੀਬ[12] ਜਰਾਹਿ[13] ਤਾਕ[14] । ਸਭਿ ਰਹੇ ਜੋਰ[15] ਨਹਿੰ ਜੁਰੈ ਨਾਕ ॥੧੧॥ ਦੋਹਰਾ ॥ ਈਂਟ ਮਨੋ ਲਛਮਨ ਛੁਰੀ, ਸੂਪਨਖਾ ਵਹਿ ਸ਼ਾਹਿ[16] । ਪ੍ਰੇਰਕ ਗੁਰੁ ਸਮ ਰਾਮ ਕੇ, ਨਾਕ ਛਿਦਾਯੋ ਤਾਂਹਿ[17] ॥੧੨॥ ਸ੍ਵੈਯਾ ॥ ਭੂਪਨ ਕੇ ਨਹਿੰ ਨੈਨ ਕਹੇ, ਸੁਨ ਹੈਂ ਕਰਿ ਹੈਂ ਵਹਿ ਹੀ ਬਿਨ ਬਾਰੇ[18] । ਜੋ ਨਹਿੰ ਸੋਚ ਵਿਚਾਰ ਕਰੈਂ ਕ੍ਰਿਤ[19], ਸੋ ਦੁਖ ਲੇਤ ਉਭੈ ਜਗ[20] ਭਾਰੇ। ਅਹਿਮਕ[21] ਅਹਿਮਦ ਸ਼ਾਹਿ ਗਯੋ, ਜਿਮ ਨੱਕ ਭਨਾਇ ਲਹੌਰ ਮਝਾਰੇ । ਨਾਹਿ ਭਯੋ

---

[1]ਅੰਮ੍ਰਿਤ ਸਰੋਵਰ । [2][ਸਾਇ] ਉਹ [ਹਰੀਸ] ਲੋਭੀ ਤੇ (ਆਪਣੇ) ਮਜ਼ਹਬ ਦਾ ਤਅਸਬੀ (ਵਲ ਮਰੋੜ ਕੇ ਪੱਖ ਕਰਨ ਵਾਲਾ) ਸੀ । [3]ਕੋਹਾਂ ਤੱਕ ਏਧਰ ਓਧਰ ਠੀਕ ਚੰਗੀ ਤਰ੍ਹਾਂ। [4]ਨੱਕ ਫੇਹ ਸੁੱਟਿਆ। [5]ਚਿੱਥ ਕੇ। [6]ਚੀਕਾਂ ਮਾਰਦਾ। [7]ਧਰਤੀ ਤੇ। [8]ਅਹਿਮਦ ਸ਼ਾਹ ਬੇਹੋਸ਼ ਹੋ ਕੇ। [9]ਬਿਨਾਂ ਸ਼ੱਕ ਤੋਂ ਜਾਣੋ। [10]ਜਿਵੇਂ ਦੋ ਖੱਸੀ ਪਰਨਾਲੇ ਹੁੰਦੇ ਹਨ। [ਖੱਸੀ ਪ੍ਰਨਾਲਾ— ਪੱਕੀ ਕੰਧ ਦੇ ਨਾਲ ਨਾਲ ਬਣਿਆਂ ਪਰਨਾਲਾ।] [11]ਗੇਰੂ ਦਾ। [12]ਹਕੀਮ। [13]ਜ਼ਖਮ ਸਿਊਣ ਵਾਲੇ। [14]ਤੱਕ ਕੇ, ਦੇਖ ਕੇ। [15]ਜੋੜ। [16]ਉਹ ਅਹਿਮਦ ਸ਼ਾਹ ਸੂਪ-ਨਖਾਂ ਵਾਂਗ ਸੀ। [17]ਰਾਮ ਚੰਦਰ ਵਾਂਗ ਗੁਰਾਂ ਨੇ (ਇੱਟ ਨੂੰ) ਪ੍ਰੇਰ ਕੇ ਤਿਸ (ਅਹਿਮਦ ਸ਼ਾਹ) ਦਾ ਨੱਕ ਕਟਵਾ ਦਿੱਤਾ। [18]ਰਾਜਿਆਂ ਦੇ ਨੇਤ੍ਰ ਨਹੀਂ ਹੁੰਦੇ (ਭਾਵ ਕਿਸੇ ਗਲ ਬਾਰੇ ਅੱਖਾਂ ਨਾਲ ਨਹੀਂ ਦੇਖਦੇ) (ਲੋਕਾਂ ਦੇ) ਕਹੇ ਹੋਏ ਬਚਨਾਂ ਨੂੰ ਸੁਣ ਕੇ ਹੀ ਉਹ ਬਿਨਾਂ ਦੇਰੀ ਤੋਂ ਕਰਦੇ ਹਨ । [19]ਕੰਮ। [20]ਦੋਹਾਂ ਲੋਕਾਂ ਵਿੱਚ। [21]ਮੂਰਖ।

ਨੱਕ ਰਾਜ਼ੀ ਤਿਸੈ, ਬਦਲਾ ਗੁਰੁਦੇਵ ਦਯੋ ਤਤਕਾਰੇ[1] ॥੧੩॥ ਹੈ ਬ੍ਰਹਮੰਡ ਅਖੰਡ ਜਿਤੋ ਯਹਿ, ਪਿੰਡ ਲਖੋ ਦਿਢ ਈਸ਼੍ਵਰ ਕੇਰੋ[2]। ਤੀਰਥ ਦੇਵ ਸਥਾਨ ਜਿਤੇ ਯਹਿ, ਉੱਤਮ ਅੰਗ ਸਭੀ ਤਿਸ ਹੇਰੋ[3] । ਤਾਂ ਮੱਧ ਮੁੱਖ ਸਮਾਨ ਲਖੋ, ਮੁਖਿ ਹੈ ਗੁਰੁਮੰਦਰ ਏਹੁ ਬਧੇਰੋ[4] । ਮਾਂਹਿ ਸੁਧਾਸਰ ਕਾਂਤਿਨ ਕੋ ਘਰ,ਛੀਰ-ਨਿਧੀ ਮਧ ਜਯੋਂ ਹਰਿ ਹੇਰੋ[5] ॥੧੪॥ ਖੰਡਨ ਅਹਿਮਕ ਸ਼ਾਹਿ ਕਰਯੋ ਯਹਿ[6], ਈਸ਼੍ਵਰ ਕੋ ਮੁਖ ਜੋ ਹਰਿਮੰਦਰ। ਤਾਂ ਹਿਤ ਨੱਕ ਸੁ ਪੱਕ ਕਟਯੋ ਤਿਹ[7], ਈਸ ਲਯੋ ਪਲਟਾ ਛਿਨ ਅੰਦਰ । ਦੋਜਖ ਤੇ ਨ ਉਬਾਰ ਸਕੈ ਫਿਰ, ਆਇ ਪਿਕੰਬਰ ਤਾਂਹਿ ਪਿਤ੍ਰੰਦਰ[8]। ਘ੍ਰਾਣ[9] ਕਟੀ ਨ ਹਟੀ ਫਿਰ ਸੋਰ[10],ਫੁਟੀ ਮੁਖ ਪੈ ਜਨੁ ਪਾਕ ਕੀ ਰੰਧਰ[11] ॥੧੫॥ ਨਾਹਿੰ ਨਸੂਰ[12] ਹਟਯੋ ਸੁ ਕਬੀ ਫਿਰ, ਪਾਕ ਰਹੀ ਪਰਤੀ ਮੁਖ ਅੰਦਰ। ਨਾਹਕ[13] ਸਿੰਘ ਹਤੇ[14] ਉਨ ਥੇ ਬਹੁ, ਸਵਾਦ ਲਹਯੋ ਫਲ ਸੋ ਦੁਖ-ਮੰਦਰ[15]।ਅੰਤ ਤਿਸੀ ਦੁਖ ਸੋਂ ਮਰਿਓ ਵਹਿ, ਯਾਂਹਿ ਲਿਖਯੋ ਤ੍ਵਾਰੀਖਨ ਅੰਦਰ। ਮੂੰਹ ਤੁੜਾਇ ਗਯੋ ਸਠਿ[16] ਯੌਂ[17] ਵਹਿ[18], ਜਯੋਂ ਕਠ-ਪੁਤਰੀ ਤੇ ਸਠ ਬੰਦਰ[19] ॥੧੬॥ਮੰਦ ਬੁਲੰਦ ਇਸੀ ਕ੍ਰਮਕੋ ਫਲ, ਭੋਗਿਓ ਤਾਂਹਿ ਸੰਤਾਨ ਮਹਾਂ ਹੈ[20]। ਸ਼ਾਹਿ-ਜ਼ਮਾਂ[21],ਤਹਿਮੂਰ[22],ਸਜਾਵਲ[23],

---

[1]ਛੇਤੀ । [2]ਜਿੰਨਾ ਇਹ [ਅਖੰਡ] ਸਾਰਾ ਬ੍ਰਹਮੰਡ ਹੈ (ਇਸਨੂੰ) ਈਸ਼ਰ ਦਾ ਪੱਕਾ [ਪਿੰਡ] ਸ਼ਰੀਰ ਜਾਣੋ । [3]ਦੇਖੋ । [4]ਤਿਸ ਬ੍ਰਹਮੰਡ ਰੂਪ ਈਸ਼ਰ ਦੇ ਸ਼ਰੀਰ ਵਿੱਚ ਮੁਖ ਵਾਂਗ ਇਹ ਗੁਰੂ ਮੰਦਰ ਈਸ਼ਰ ਦਾ [ਬਧੇਰੋ] ਬਹੁਤਾ (ਸੁੰਦਰ) ਮੁਖ ਹੈ । [5]ਜਿਵੇਂ ਖੀਰ ਸਮੁੰਦਰ ਵਿੱਚ ਹਰੀ ਨੂੰ ਦੇਖਦੇ ਹੋ(ਤਿਵੇਂ)ਅੰਮ੍ਰਿਤ ਸਰੋਵਰ ਰੂਪ ਖੀਰ ਸਮੁੰਦਰ ਵਿੱਚ ਸਾਰੀਆਂ ਸੋਭਾਂ ਦੇ ਘਰ ਸ੍ਰੀ ਹਰਿ-ਮੰਦਰ ਨੂੰ (ਹਰੀ ਦਾ ਸ਼ਰੀਰ) ਦੇਖੋ। [6]ਇਹ (ਹਰਿਮੰਦਰ) ਮੂਰਖ ਅਹਿਮਦ ਸ਼ਾਹ ਨੇ ਤੋੜਿਆ ਭਾਵ ਢਾਹਿਆ। [7]ਤਿਸ (ਹਰਿਮੰਦਰ ਦੀ ਬੇਅਦਬੀ) ਦੇ ਬਦਲੇ ਤਿਸ ਅਹਿਮਦਸ਼ਾਹ ਦਾ ਚੰਗੀ ਤਰ੍ਹਾਂ ਨੱਕ ਕੱਟ ਦਿੱਤਾ। [8]ਪਿਤਾ ਤੋਂ ਅੰਤਰ ਹੋਰ ਪਿਤਾ, ਦਾਦਾ । [9]ਨੱਕ। [10]ਪਾਕ। [11]ਜਾਣੋ ਮੁਖ ਉੱਪਰ ਪਾਕ ਦੀ ਖੁੱਡ ਨਿਕਲ ਆਈ ਹੈ । [12]ਨਾਸੂਰ–ਉਹ ਜ਼ਖ਼ਮ ਜਿਸ ਵਿੱਚੋਂ ਸਦਾ ਪਾਕ ਵਗਦੀ ਰਹੇ। [13]ਬਿਨਾਂ ਪ੍ਰਯੋਜਨ। [14]ਮਾਰੇ। [15]ਵੱਡਾ ਦੁੱਖ। [16]ਮੂਰਖ। [17]ਇਸ ਤਰ੍ਹਾਂ। [18]ਉਹ ਅਹਿਮਦ ਸ਼ਾਹ। [19]ਜਿਵੇਂ ਕਾਠ ਦੀ ਪੁਤਲੀ ਤੋਂ ਮੂਰਖ ਬਾਂਦਰ (ਮੂੰਹ ਭਨਾ ਲੈਂਦਾ ਹੈ)। [20]ਇਸ ਬਹੁਤੇ ਮਾੜੇ ਕਰਮ ਦਾ ਫਲ ਉਸ ਦੀ ਉਲਾਦ ਨੇ ਬਹੁਤਾ ਭੋਗਿਆ ਹੈ। [21]ਤੈਮੂਰ ਦਾ ਪੁੱਤਰ ਤੇ ਅਹਿਮਦ ਸ਼ਾਹ ਦਾ ਪੋਤਰਾ । [22]ਅਹਿਮਦ ਸ਼ਾਹ ਦਾ ਪੁੱਤਰ। [23]ਅਹਿਮਦ ਸ਼ਾਹ ਦਾ ਪੋਤਰਾ ।

ਆਦਿਕ ਜੇ ਪੁਤ ਪੌਤਰ ਤਾਂਹੈਂ । ਨੈਨਨ ਮੈਂ ਤਿਨ ਮੀਲ ਫਿਰੇ[1], ਜਖਮੋਂ ਪਰ ਨੂਣ ਨਿੰਬੂ ਨੁਚੜਾ ਹੈ। ਮਾਰੇ ਵਜ਼ੀਰਨਿ ਭਾਗੇ ਕਿਛੂ[2], ਨਹਿਂ ਰਾਜ ਰਹਯੋ ਤਿਸ ਕੀ ਕੁਲ ਮਾਂਹੈਂ ॥੧੭॥ ਦੋਹਰਾ ॥ ਸੁਨੋ ਕਥਾ ਪ੍ਰਸੰਗ ਅਬਿ, ਕਾਬਲ ਪਹੁੰਚਯੋ ਸ਼ਾਹਿ । ਈਂਟ ਚੋਟ ਨਹਿਂ ਮਿਟੀ ਤਿਹ, ਭਯੋ ਨਬੂਰ ਮਹਾਂਹਿਂ ॥ ੧੮ ॥ ਅੜਿੱਲ ਛੰਦ ॥ ਬੜਯੋ ਪੰਥ ਜਬਿ, ਦੇਸ-ਬਿਰਾੜਨ ਜਾਇ ਕੈ। ਘੱਲੂਘਾਰੇ ਜੰਗ ਵੀਚ, ਦੁਖ ਪਾਇ ਕੈ। ਨਈ ਪੁਰਾਣੀ ਹੁਤੀ ਸਜਾਣ, ਜਹਿਂ ਜਾਸ ਕੀ। ਹੋ ਰਹੇ ਸਿੰਘ ਤਹਿਂ ਜਾਇ, ਸ਼ਰਨ ਗਹਿ ਤਾਸ ਕੀ ॥੧੯॥ ਜੈਤੋ ਨਾਮ ਗਰਾਮ, ਸਿੰਘ ਬਹੁ ਜਾ ਰਹੇ। ਅਬਲੂ, ਮਹਿਮੇਂ,ਲੱਖੀ ਜੰਗਲ, ਬਹੁ ਬਹੇ। ਭਗਤੇ ਔਰ ਜਲਾਲ, ਕੋਟ-ਫਰੀਦ ਕੋ। ਹੋ ਉਤਰੇ ਜਿਤ ਕਿਤ ਸਿੰਘ, ਸੁ ਪਾਇ ਤਗੀਦ ਕੋ[3] ॥੨੦॥ ਗੁਰੂ-ਚੌਤਰੇ, ਢੋਂਦੇ, ਮੱਤੇ, ਕਾਉਣੀ। ਇਤਯਾਦਿਕ ਬਹੁ ਪਿੰਡਨ ਲਾਈ ਛਾਉਣੀ[4]। ਕਰੀ ਭਲੇ ਗੁਜਰਾਨ,ਕਿਤਿਕ ਦਿਨ ਤਹਾਂ ਥਿਰਿ। ਹੋ ਲਗੇ ਮਸ਼ਖਰੀ ਠੱਠਾ, ਕਰਨ ਬਿਰਾੜ ਫਿਰ॥੨੧॥ ਰਸਾਵਲ ਛੰਦ ॥ ਸਿਰਕੀ-ਵਾਸਨ ਕੇ ਸਮਾਨ, ਤਬਿ ਸਿੰਘ ਫਿਰਾਵੈਂ। ਬਿਦਿਤ ਜਗਤ ਮੈਂ ਤਬਿ ਮਝੈਲ, ਚਕਰੈਲ ਕਹਾਵੈਂ[5]। ਚੋਰੀ ਧਾੜਾ ਮਾਰਿ ਲਯਾਇ, ਕਰਿ ਬੈਠਿ ਸੁ ਖਾਂਹੀਂ। ਜਯੋਂ ਤਯੋਂ ਕਰਿ ਗੁਜਰਾਨ ਕਰੈਂ, ਇਮ ਦਯੋਸ ਬਿਤਾਂਹੀਂ ॥੨੨॥ ਭਏ ਦੁਖੀ ਬੈਰਾੜ, ਮਝੈਲਨ ਤੇ ਅਤਿ ਜਬਿ ਹੀ। ਬੋਲੀ ਠੋਲੀ[6] ਲਗੇ ਕਰਨ, ਆਪਸ ਮੈਂ ਤਬਿ ਹੀ। ਲਾਟ ਪਾਟ ਕਰਿ[7], ਦਿਵਸ ਕਾਟਨੇ ਚਹਿਂ ਮਝੈਲ ਭਲ । ਹਾਂਸੀ ਮੂਲ ਉਪਾਧਿ, ਬਯਾਧਿ ਕੋ ਖਾਂਸੀ ਹੈ ਕਲ[8] ॥ ੨੩ ॥ ਕਬੀ ਜੁ ਕਹੈਂ ਮਝੈਲ, ਲੇਹੁ ਤੁਮ ਖੰਡੇ ਪਾਹੁਲ । ਅਗਯੋਂ

---

[1](ਲੋਹੇ ਦੀਆਂ) ਸਿਲਾਈਆਂ (ਗਰਮ ਕਰਕੇ) ਫੇਰੀਆਂ।[ਜ਼ਮਾਨ ਸ਼ਾਹ ਦੇ ਛੋਟੇ ਭਰਾ ਮਹਿਮੂਦ ਸ਼ਾਹ ਨੇ ਇਸ ਦੀਆਂ ਅੱਖਾਂ 'ਚ ਲੋਹੇ ਦੀਆਂ ਸਲਾਈਆਂ ਫੇਰੀਆਂ ਤੇ ਅੱਖਾਂ ਕੱਢ ਦਿੱਤੀਆਂ।] [2]ਕੁਝ ਵਜ਼ੀਰਾਂ ਨੇ ਮਾਰ ਦਿੱਤੇ ਤੇ ਕੁਝ ਭੱਜ ਗਏ । [3]ਪਕਿਆਈ ਪਾ ਕੇ ਭਾਵ ਪੱਕੇ ਹੋ ਕੇ। [4]ਟਿਕਾਣਾ ਕਰ ਲਿਆ। [5]ਫਿਰਤੂ ਅਖਵਾਉਂਦੇ ਹਨ। [6]ਮਸ਼ਖਰੀ ਦੀ ਬੋਲੀ। [7]ਟਾਲ-ਮਟੋਲਾ ਕਰਕੇ। [8]ਜਿਵੇਂ ਖੰਘ ਸਾਰੇ ਰੋਗਾਂ (ਨੂੰ ਪੈਦਾ ਕਰਨ) ਦੀ [ਕਲ] ਕਲਾ ਹੈ ਤਿਵੇਂ ਹਾਸੀ ਉਪਾਧੀਆਂ ਦੀ ਜੜ੍ਹ ਹੈ।

ਕਹੈਂ ਬਿਰਾੜ, ਨ ਲੈਹੈਂ ਹਮ ਅੰਦ੍ਰਾਹੁਲ[1] । ਹਮਰੇ ਬਾਬੇ ਲਈ ਨਿਕਸ ਵਹੁ ਕਹਾਂ ਗਈ ਹੈ। ਨੰਗ ਭੂਖ ਕਾ ਘਰ ਸਿੰਘੀ, ਯਹ ਤੁਮੈਂ ਲਈ ਹੈ ॥ ੨੪॥ ਫੇਰ ਮਝੈਲਨ ਕਹ੍ਯੋ, ਸਿੰਘ ਸਜ ਹੈ ਜੋ ਗੁਰੁ ਕਾ । ਤਿਸ ਆਗੇ ਕ੍ਯਾ ਜੀਵ ਚੁਰਾਸੀ ਹਿੰਦੂ ਤੁਰਕਾ। ਸਭਿ ਕੋ ਲੇਤ ਦਬਾਇ, ਧਾਰਿ ਯਹਿ ਸਿੰਘੀ ਬੁਰਕਾ[2]। ਕ੍ਯਾ ਤੁਮ ਜਾਨਤ ਜੱਟ, ਸਾਰ[3] ਸਿੰਘਨ ਕੀ ਝੁਰਕਾ[4]॥੨੫॥ ਮਲਵੱਈਯਨ ਪੁਨ ਕਹ੍ਯੋ, ਭਏ ਤੁਮ ਕ੍ਯੋਂ ਨਹਿਂ ਸੂਰੇ[5] । ਦੌਰ ਦੌਰ ਕਰਿ ਆਇ, ਕਰਤ ਦਿਨ ਹਮ ਢਿਗ ਪੂਰੇ। ਕਪਟੀ[6] ਕਾਯਰ ਕਹਾਂ ਤੁਸੀਂ ਬੋਲਣ ਕੋ ਮਰ ਹੋ। ਹਮ ਬਿਰਾੜ ਬਰਵੰਡ[7], ਕਹਾਂ ਸਮਤਾ ਤੁਮ ਧਰ ਹੋ[8] ॥੨੬॥ ਪੁਨਾ ਮਝੈਲਨ ਕਹ੍ਯੋ, ਤੁਸੀਂ ਮਲਵਈ ਸੁ ਢੱਗੇ । ਕਹਾਂ ਜਨਾਵਤ ਸੂਰਬੀਰਤਾ ਹਮਰੇ ਅੱਗੇ। ਸਵਾ ਪਹਿਰ ਦਿਨ ਚਢੇ, ਅਕਲ ਕਿਛ ਤੁਮ ਕੋ ਆਵਤ। ਗੀਦੀ[9] ਜੱਟ ਗਵਾਰ, ਪੂਛ ਬਿਨ ਪਸੂ ਸੁਹਾਵਤ॥੨੭॥ ਮਲਵੱਈਯਨ ਫਿਰ ਕਹ੍ਯੋ ਆਪ ਹੀ ਹੋ ਵਡ ਸੂਰੇ। ਨਹਿ ਕਬਹੂੰ ਨਿਜ ਦੇਸ ਛੋਡ ਕਰਿ ਆਏ ਦੂਰੇ। ਰਗੜਾਵਤ ਤੁਮ ਹੱਡ, ਸਣੇ ਰੰਨੀ[10] ਹਮ ਬੂਹੇ । ਵਡੇ ਨਿਲੱਜ ਬਿਸ਼ਰਮ, ਫੇਰ ਕਹਿਲਾਵਤ ਸੂਹੇ[11] ॥ ੨੮॥ ਤੁਮ ਮਲਵੱਈਓ ਕਹਾਂ ਸੁਕੀ ਟਕਟੈਂਸ[12] ਜਨਾਵਤ। ਢੂਹੀ ਤੁਮਰੀ ਭੰਨਿ, ਨਿੱਤ ਭੱਟੀ[13] ਲੁਟਿ ਖਾਵਤ । ਹਮਰੇ ਦੇਵਨ ਹੇਤ, ਰਹਿਤ ਤੁਮ ਹੂੰ ਕਰਿ ਚੁੱਪਾ। ਤੁਮ ਜੋੜਤ ਹੋ ਪਲੀ ਪਲੀ, ਰਬ ਰੋੜ੍ਹਤ ਕੁੱਪਾ[14] ॥੨੯॥ ਸ੍ਵੈਯਾ ॥ ਕ੍ਯਾ ਤੁਮ ਮਾਨ ਮਝੈਲ ਜਨਾਵਤ, ਹਾਲ ਤੁਮਾਰ ਸਭੀ ਹਮ ਦੇਖਾ। ਰੋਟੀ ਮਿਲੀ ਸੁਖ ਕੀ ਕਬਹੂੰ ਨਹਿਂ, ਤੇੜਿ ਕਛੋਟੀ ਫਟੀ ਬਹੁ ਰੇਖਾ[15] । ਪਾਲੇ ਕਸਾਲੇ ਕਮਾਲੇ ਕਟੇ[16], ਭੁਖ ਨੰਗਹਿਂ ਕੇ ਦੁਖ

[1]ਸਾਡੇ ਅੰਦਰ ਹੀ ਪਾਹੁਲ ਹੈ । [2]ਬਾਣਾ, ਲਿਬਾਸ। [3]ਖਬਰ । [4]ਥੋੜ੍ਹੇ ਮਾਤ੍ਰ। [5]ਸੂਰਮੇਂ। [6]ਛਲੀਏ। [7]ਬਲ ਵਾਲੇ । [8]ਤੁਸੀਂ ਕਿਵੇਂ ਬਰਾਬਰੀ ਕਰ ਸਕਦੇ ਹੋ। [9]ਡਰਪੋਕ, ਕਾਇਰ। [10]ਇਸਤ੍ਰੀਆਂ ਸਮੇਤ। [11]ਸਾਹਮਣੇ ਹੋ ਕੇ ਲੜਨ ਵਾਲੇ, ਬਹਾਦਰ। [12]ਆਕੜ । [13]ਭੱਟੀ ਗੋਤ ਦੇ ਮੁਸਲਮਾਨ । [14]ਤੁਸੀਂ ਥੋਹੜਾ ਥੋਹੜਾ ਜੋੜਦੇ ਹੋ, ਰਬ ਸਾਰਾ ਕੁਝ ਨਾਸ ਕਰ ਦੇਂਦਾ ਹੈ ਭਾਵ ਤੁਹਾਨੂੰ ਭੱਟੀ ਲੁੱਟ ਕੇ ਲੈ ਜਾਂਦੇ ਹਨ । [15]ਤੇੜ ਦੀ ਕੱਛ ਬਹੁਤੀ ਫਟੀ ਹੋਈ ਹੈ (ਜਿਸ ਵਿੱਚ) ਬਹੁਤੀਆਂ [ਰਿਖਾਂ] ਲਕੀਰਾਂ ਭਾਵ ਮੋਰੀਆਂ ਹੋਈਆਂ ਹੋਈਆਂ ਹਨ । [16]ਤੁਸਾਂ ਪਾਲੇ ਤੇ ਕਸ਼ਟ ਬਹੁਤ ਸਹਾਰੇ ਹਨ।

ਔਰ ਬਿਸੇਖਾ[੧]। ਰੀਤਿ ਤੁਮਾਰੀ ਲਖੀ ਹਮ ਯੌਂ, ਜਿਮ ਮਾਇ ਭਠਝਾਗੀ ਹੈ ਪੂਤ ਫਤੇ ਖਾਂ[੨] ॥੩੦॥ *ਨਾਹਿੰ ਰੁਚੈ ਗੁਰੁ-ਸਿੱਖੀ ਤੁਮੈ ਇਮ, ਜਯੋਂ ਨ ਰਸੈ ਰਸ ਮੈਂ ਮਲ ਕੀਰਾ[੩]। ਕੂਕਰ ਕੋ[੪] ਨ ਕਪੂਰ ਸੁਹਾਵਤ[੫], ਸੂਕਰ ਕੌ[੬] ਨ ਲਗੈ ਭਲ ਬੀਰਾ[੭]। ਚੰਦਨ ਲੇਪ ਰੁਚੈ ਖਰ ਕੋ ਨਹਿੰ[੮], ਭੈਂਸ ਚਹੈ ਨਹਿ ਮੰਜ ਮਖੀਰਾ[੯]। ਤਯੋਂ ਤੁਮ ਕੋ ਗੁਰੁ-ਸਿੱਖੀ ਦਿਢਾਵਨ, ਊਂਟਨ ਕੋ ਜਯੋਂ ਛਕਾਵਨ ਜੀਰਾ[੧੦] ॥੩੧॥ †ਬੂਡਤ ਆਪ ਤਰਾਵਤ ਔਰਨ, ਸੀਲ[੧੧] ਦਿਢਾਵਤ ਜਯੋਂ ਬਿਭਚਾਰੀ। ਆਪ ਰਹਯੋ ਡੁਬ ਬੀਚ ਕੁਟੰਬਹਿੰ, ਔਰਨ ਕੋ ਨਿਰਵੇਦ[੧੨] ਉਚਾਰੀ। ਆਪ ਰੁਜੀ[੧੩] ਰੁਜ[੧੪] ਖੋਯੋ ਚਹੈ ਅਨ[੧੫], ਸੂਮ ਸਿਖਾਵਨ ਦਾਨ ਵਿਚਾਰੀ[੧੬]। ਕਾਯਰ ਹੋਇ ਕਹੈ ਭਲ ਜੂਝਨ[੧੭], ਤੈਸ ਮਝੈਲਹੁ ਬਾਤ ਤੁਮਾਰੀ ॥੩੨॥ ਬੋਲ ਕੁਬੋਲ ਜਬੈ ਇਤਯਾਦਿਕ, ਆਪਸ ਮਾਂਹਿ ਦੁਹੂੰ ਦਿਸ ਹੋਏ। ਗਾਰਮਗਾਰਿ ਹ੍ਵੈ ਰਾਰਿ ਬਢੀ ਫਿਰ[੧੮], ਪਾਜ[੧੯] ਲਿਹਾਜ ਦੁਹੂੰ ਦਿਸ ਖੋਏ। ਘਾਟ ਕਰੀ ਨਹਿ ਦੋ ਦਿਸ ਤੈ ਕਿਨ, ਬੈਰ ਬਢਾਇ ਮਹਾਂ ਦੁਖ ਜੋਏ[੨੦]। ਬਯਾਧਿਨਿ ਮੂਲ ਜਯੋਂ ਖਾਂਸੀ ਅਹੇ, ਤਿਮ ਮੂਲ ਉਪਾਧਿਨਿ ਹਾਸੀ ਅਤੋਏ[੨੧] ॥੩੩॥ ਦੋਹਰਾ ॥ ਮਾਰਿ ਬਿਰਾਰਨ ਖ੍ਵਾਰ ਕਰਿ, ਦਏ ਮਝੈਲ ਨਿਕਾਰ। ਲੀਨੋ ਦੇਸ ਛੁਡਾਇ ਨਿਜ, ਕੀਨੋ ਵਡ ਅਪਕਾਰ[੨੨] ॥੩੪॥ ਗਿੱਲਾਂ ਕੇ ਤੱਪੇ ਵਿਖੇ[੨੩], ਰਹਯੋ ਪੰਥ ਫਿਰ ਆਇ। ਲਖਿ[੨੪] ਗੁਰੁ ਭਾਈ ਟਹਿਲ ਉਨ, ਕਰੀ ਅਧਿਕ

---

[੧]ਬਹੁਤੇ। [੨]ਅਸੀਂ ਤੁਹਾਡੀ ਰੀਤੀ ਐਉਂ ਜਾਣੀ ਹੈ ਜਿਵੇਂ ਮਾਂ ਤਾਂ ਭੱਠ ਝੋਕਣ ਵਾਲੀ ਹੋਵੇ ਤੇ ਪੁੱਤਰ ਆਪਣੇ ਆਪ ਨੂੰ ਫਤਹ ਖਾਂ ਭਾਵ ਬਹਾਦਰ ਅਖਵਾਵੇ। [੩]ਜਿਵੇਂ ਮੈਲ ਦਾ ਕੀੜਾ ਮਿੱਠੇ ਰਸ ਵਿੱਚ ਪਿਆਰ ਨਹੀਂ ਕਰਦਾ। [੪]ਕੁੱਤੇ ਨੂੰ। [੫]ਚੰਗਾ ਨਹੀਂ ਲਗਦਾ। [੬]ਸੂਰ ਨੂੰ। [੭](ਪਾਨਾਂ ਦਾ) ਬੀੜਾ ਚੰਗਾ ਨਹੀਂ ਲਗਦਾ। [੮]ਖੋਤੇ ਨੂੰ ਚੰਗਾ ਨਹੀਂ ਲਗਦਾ। [੯]ਮੱਝ ਚੰਗਾ ਸ਼ਹਿਦ ਨਹੀਂ ਚਾਹੁੰਦੀ। [੧੦]ਊਠ ਨੂੰ ਜੀਰਾ ਛਕਾਉਣ ਵਾਂਗ ਹੈ। [੧੧]ਜਤ ਨੂੰ। [੧੨]ਵੈਰਾਗ। [੧੩]ਰੋਗੀ। [੧੪]ਰੋਗ। [੧੫]ਹੋਰਨਾਂ ਦੇ। [੧੬]ਜਿਵੇਂ ਸੂਮ ਕਿਸੇ ਨੂੰ ਦਾਨ ਕਰਨ ਦੀ ਵਿਚਾਰ ਸਿਖਾਵੇ। [੧੭]ਲੜਨਾ ਚੰਗਾ ਹੈ। [੧੮]ਗਾਲੋ ਗਾਲੀ ਹੋ ਕੇ ਫੇਰ ਲੜਾਈ ਵਧ ਗਈ। [੧੯]ਗੁਪਤ ਭੇਤ। [੨੦]ਵੈਰ ਵਧਾ ਕੇ ਬਹੁਤੇ ਦੁੱਖ ਵੇਖੇ। [੨੧]ਰੋਗਾਂ ਦਾ ਮੁੱਢ ਜਿਵੇਂ ਖੰਘ ਹੈ ਤਿਵੇਂ [ਅਤੋਇ] ਬਹੁਤਿਆਂ [ਉਪਾਧਿਨਿ] ਝਗੜਿਆਂ ਦਾ ਮੁੱਢ ਠੱਠਾ ਮਸਖਰੀ ਹੈ। [੨੨]ਬੁਰਾ ਕੰਮ। [੨੩]ਇਲਾਕੇ ਵਿੱਚ। [੨੪]ਜਾਣ ਕੇ।

*ਏਥੋਂ ਮਝੈਲ ਕਹਿਣ ਲੱਗੇ ਹਨ। †ਏਥੋਂ ਮਲਵਈ ਕਹਿਣ ਲੱਗੇ ਹਨ।

ਮਨ ਲਾਇ ॥੩੫॥ ਰਸਾਵਲ ਛੰਦ ॥ ਧੌਲੇ[1], ਤਪੇ[1], ਕਾਂਗੜੇ[1], ਗਿੱਲ[1], ਦਰਾਜਨ[1],ਗਿਰਦੇ। ਤਬਿ ਮਝੈਲ ਚਕਰੈਲ[2], ਰਹਿਤ ਇਸ ਦੇਸਹਿਂ ਫਿਰਦੇ। ਫੂਲ[1], ਮਰਾਝ[1], ਕਲਯਾਨ[1], ਹਰੀ ਕੇ[1] ਪਿੰਡਨ ਤਬਿ ਹੀ। ਇਨ ਨਗਰਨ ਮੈਂ, ਛੋਰਿ ਕਬੀਲੇ[3] ਨਿਜ, ਸਿੰਘ ਸਭਿ ਹੀ ॥੩੬॥ ਦੇਸ ਬਿਰਾਰਨ ਕੇਰ, ਫੇਰ ਸਿੰਘ ਲੂਟਨ ਧਾਏ[4] । ਅੱਗਯੋਂ ਢੋਲ ਬਜਾਇ, ਲਰਨ ਬੈਰਾਰ ਭਿ ਆਏ। ਬਿੰਝੂ ਨਗਰ ਨਜੀਕ ਜੰਗ, ਤਬਿ ਮਾਚਯੋ ਆਏ । ਬਜਯੋ ਸਾਰ[5] ਜਬਿ ਭਾਰ, ਹਾਰ ਬੈਰਾਰ ਪਲਾਏ[6] ॥ ੩੭ ॥ ਤਬੈ ਮਝੈਲਨ ਧਾਇ, ਅੱਸ੍ਵ[7] ਉਨ ਕੇ ਬਹੁ ਛੀਨੇ[8]। ਔਰ ਨਗਰ ਬਹੁ ਲੂਟਿ, ਛੂਟ ਕਰਿ ਆਏ ਪੀਨੇ[9]। ਫੇਰ ਬਿਰਾਰਨ ਏਕ ਬਨਾਵਟ ਔਰ ਬਣਾਈ । ਕਹੈਂ ਸਿੰਘ ਯਹਿ ਡਰਤ ਗਿਲਜਯੋਂ ਤੇ ਸਮੁਦਾਈ॥੩੮॥ ਲਾਲ ਰੰਗ ਕੇ ਬਸਨ ਤ੍ਰੀਮਤਾਂ ਕੇ[10] ਤਿਨ ਪਹਿਰੇ। ਲਾਲ ਦੁਪੱਟੇ ਬੰਨ੍ਹਿ ਨੇਜਯੋਂ ਕੇ ਸੰਗ ਫਹਿਰੇ[11]। ਲਾਲ ਚੋਪ[12] ਪੁਨ ਡਾਰ, ਘੋੜਯੋਂ ਪਰ ਚੜ੍ਹਿ ਧਾਏ। ਢੋਲ ਨਗਾਰਯੋਂ ਵਾਂਗੁ ਵਾਇ[13], ਬਹੁ ਮਿਲ ਕਰਿ ਧਾਏ ॥੩੯॥ ਕਈ ਹਜ਼ਾਰ ਬਿਰਾਰ, ਹੋਇ ਇਕਠੋ ਰਿਸ ਧਰ ਕੈ[14] । ਥੇ ਮਝੈਲ ਚਕਰੈਲ, ਜਹਾਂ ਤਹਿਂ ਆਏ ਚਰ੍ਹ ਕੈ[15]। ਲਾਲ ਰੰਗ ਜਬਿ ਬਾਨੇ, ਸਿੰਘਨਿ ਤਿਨ ਕੇ ਹੇਰੇ। ਪੰਥ ਲਯੋ ਮਨਿ ਜਾਨ, ਅਏ ਗਿਲਜੇ ਯਹਿ ਫੇਰੇ ॥੪੦॥ ਧਰ ਕਰਿ ਡਰ ਉਰ ਮਾਂਹਿ, ਸਿੰਘ ਸਭਿ ਚਲੇ ਪਲਾਈ। ਪੀਛੇ ਲਗੇ ਬਿਰਾਰ, ਉਨੋ ਕੇ ਕਰਿ ਕੈ ਧਾਈ। ਮਾਰਿ ਬਿਰਾਰਨ ਕਰੇ ਖ੍ਵਾਰ, ਮਾਝੈਲ ਅਧਿਕ ਜਬਿ। ਕਈ ਕੋਸ ਪਰ ਜਾਇ, ਸਿੰਘ ਤਬਿ ਸਮੁਖ ਭਏ ਸਭਿ ॥੪੧॥ਚੜ੍ਹਤ ਸਿੰਘ ਸਰਦਾਰ ਫੇਰ ਬੈਰਾਰ ਪਛਾਨੇ। ਕਹਯੋ ਪੰਥ ਪ੍ਰਤਿ ਟੇਰਿ[16], ਕਹਾਂ ਤੁਮ ਜਾਤ ਪਲਾਨੇ । ਯਹਿ ਤੌ ਬਨੇ ਬਿਰਾਰ, ਕਪਟ ਕੇ[17]

---

[1]ਪਿੰਡ ਦਾ ਨਾਮ। [2]ਫਿਰਤੂ (ਬਣ ਕੇ)। [3]ਪ੍ਰਵਾਰ। [4]ਲੁੱਟਣ ਤੁਰ ਪਏ। [5]ਲੋਹਾ ਭਾਵ ਸ਼ਸਤ੍ਰ ਚੱਲੇ। [6]ਨਸ ਗਏ। [7]ਘੋੜੇ। [8]ਖੋਹ ਲਏ। [9][ਪੀਨੇ] ਤਕੜਾ [ਛੂਟ] ਹੱਲਾ ਕਰਕੇ ਆਏ। [10]ਔਰਤਾਂ ਦੇ। [11]ਵੱਰਰੇ ਝੁਲਾਏ। [12]ਇਸਤ੍ਰੀਆਂ ਦੇ ਪਹਿਨਣ ਦਾ ਇਕ ਖਾਸ ਬਸਤ੍ਰ, ਜਿਸ ਪੁਰ ਕਸੀਦੇ ਦਾ ਕੰਮ ਹੁੰਦਾ ਹੈ । [13]ਵਜਾ ਕੇ। [14]ਗੁੱਸੇ ਹੋ ਕੇ। [15]ਚੜ੍ਹ ਕੇ। [16]ਬੋਲ ਕੇ। [17]ਛਲ ਦੇ, ਬਨਾਵਟੀ।

ਗਿਲਜੇ ਨੀਕੈਂ। ਮੁੜ ਕਰਿ ਇਨ ਸੋਂ ਲਰੋ, ਮਰੋ ਮਾਰੋ ਅਬਿ ਠੀਕੈਂ[1] ॥੪੨॥ ਜਬੈ ਮਝੈਲਨ ਲਖ੍ਯੋ, ਭੇਤ ਬੈਰਾਰਨ ਕੇਰਾ। ਪਰੇ ਲੌਟਿ[2] ਤਿਸ ਠੌਰ, ਜੰਗ ਫਿਰ ਮਚ੍ਯੋ ਘਨੇਰਾ। ਦਯੋ ਮਝੈਲਨ ਜੋਰ, ਮਾਰਿ ਬੈਰਾਰ ਭਗਾਏ। ਫਲ ਹਾਂਸੀ ਕਾ ਭਯੋ, ਕਈ ਬਿਰ ਲਰੇ ਇਦਾਂਏ[3] ॥ ੪੩ ॥ ਫੇਰ ਮਝੈਲਨ ਫਰੀ ਬਾਨ[4], ਇਕ ਬੁਰੀ ਵਧੇਰੇ। ਗਊਆਂ ਭੈਂਸ ਤੁਰੰਗ, ਲੁਟੈਂ ਤਿਨ ਨਗਰਨ ਕੇਰੇ। ਲੂਟ ਮਾਰ ਕਰਿ ਮੁਲਖ ਮਾਲਵਾ, ਬਹੁ ਸੰਤਾਯੋ। ਕਰੇ ਵਿਰਾਨ ਹਿਰਾਨ, ਲੋਗ ਮਾਹਾਨ ਤਹਾਂਯੋ[5] ॥ ੪੪ ॥ ਤਬਿ ਸਭਿ ਦੇਸੀ ਲੋਗ[6], ਪੰਥ ਕੇ ਬੈਰੀ ਹੂਏ। ਦੁਹੂੰ ਓਰ ਤੈ ਜੰਗ ਰਹਿਤ, ਨਿਤ ਜਨ ਬਹੁ ਮੂਏ। ਰਾਤ ਦਿਵਸ ਨਹਿਂ ਮਿਲੈ, ਸਿੰਘਨ ਕੋ ਬਹਨ ਕਿਥਾਂਈਂ[7] । ਭਯੋ ਪੰਥ ਭੀ ਦੁਖੀ, ਮੁਲਖ ਭੀ ਦੁਖ੍ਯੋ ਮਹਾਂਈਂ[8]॥੪੫॥ ਪੁਨ ਆਪਸ ਮੈਂ ਮੇਲ, ਕਰਨ ਹਿਤ ਘਤੇ[9] ਬਿਚੋਲੇ। ਆਲਾ ਸਿੰਘ ਗੁਰਬਖਸ਼ ਸਿੰਘ, ਬੁੱਢਾ ਸਿੰਘ ਬੋਲੇ। ਦੁਹਿ ਦਿਸ ਪਰੇ ਵਕੀਲ, ਪੈਂਚ[10] ਤੱਪੇ[11] ਕੇ ਆਈ। ਮੇਲ ਬਿਰਾਰਨ ਸੰਗ, ਪੰਥ ਕਾ ਦਯੋ ਕਰਾਈ॥੪੬॥ ਦੋਹਰਾ ॥ ਪੰਥ ਮਾਸ ਛੈ ਮਾਲਵੇ, ਰਹ੍ਯੋ ਮੋਦ ਮਨਿ ਪਾਇ। ਕਾਬਲੇਸ ਜਬਿ ਕਾਬਲੈਂ, ਗਯੋ ਨਾ ਕਾਬਲ ਧਾਇ[12] ॥੪੭॥ ਪਾਇ ਸਾਰ[13] ਯਹਿ ਖਾਲਸੇ, ਅਧਿਕ ਅਸੂਦੇ ਹੋਇ[14]। ਚਢੇ ਫੇਰ ਕਰਿ ਗੁਰਮਤਾ, ਦੁੰਦਭਿ ਦੀਹ ਬਜੋਇ[15]॥੪੮॥ ਆਲਾ ਸਿੰਘ ਆਦਿਕ ਹੁਤੇ, ਜਿਤਿਕ ਮਲਵਈ ਸੁਦਾਰ। ਲੁਟਵਾਏ ਤਿਨ ਸੱਤ੍ਰ ਕੇ[16], ਗਾਮ ਤਮਾਮ ਸੁਧਾਰਿ। ਝੱਲ-ਝੂੰਡ[17] ਮਾਲੇਰ[17] ਲੌ, ਮਾਰ ਲੂਟ ਕਰਿ ਕੱਠ। ਭਏ ਗਿਰਦ ਸਰਹੰਦ ਸਿੰਘ, ਲਸ਼ਕਰ ਬਡ ਨਿਜ ਠੱਟ[18] ॥੪੯॥ ਚੌਪਈ ॥ ਸਾਹਬਜ਼ਾਦੇ

---

[1]ਚੰਗੀ ਤਰ੍ਹਾਂ। [2]ਮੁੜ ਕੇ। [3]ਇਸ ਤਰ੍ਹਾਂ ਕਈ ਵਾਰ ਲੜੇ। [4]ਆਦਤ ਫੜੀ। [5]ਉਥੋਂ ਦੇ। [6]ਪਿੰਡਾਂ ਦੇ ਲੋਕ। [7]ਕਿਸੇ ਵੀ ਥਾਂ। [8]ਬਹੁਤਾ। [9]ਪਾਏ, (ਅ) ਘੱਲੇ ਭੇਜੇ। [10]ਮੁਖੀ, ਚੌਧਰੀ। [11]ਇਲਾਕੇ ਦੇ। [12]ਕਾਬਲ ਦਾ[ਨਾਕਾਬਲ]ਨਾਲਾਇਕ ਬਾਦਸ਼ਾਹ (ਅਹਿਮਦ ਸ਼ਾਹ ਅਬਦਾਲੀ) ਜਦੋਂ ਕਾਬਲ ਚਲਾ ਗਿਆ। [13]ਖਬਰ। [14]ਬਹੁਤ ਵਿੱਸਮ ਕੇ (ਆਰਾਮ ਕਰਕੇ)। [15]ਵੱਡੇ ਧੌਂਸੇ ਵਜਾ ਕੇ। [16]ਵੈਰੀਆਂ (ਤੁਰਕਾਂ) ਦੇ। [17]ਪਿੰਡ ਦਾ ਨਾਮ। [18]ਬਣਾ ਕੇ।

ਮਾਤਾ ਸੰਗੈਂ। ਪਕਰਾਏ ਜਿਸ ਬਿੱਪ੍ਰਿ ਕੁਢੰਗੈਂ[1] । ਖੇੜੀ ਨਾਮ ਗ੍ਰਾਮ ਮੈਂ ਸੋਈ। ਹੁਤੋ ਅਬਾਦ ਦੁਸ਼ਟ ਬਦ ਖੋਈ[2] ॥੫੦॥ ਇਸ ਕਾਰਣ ਤੈ ਖੇੜੀ ਗਾਮੂ*। ਮਾਰਯੋ ਲੂਟਯੋ ਸਿੰਘਨ ਤਮਾਮੂ । ਸਿੰਘ ਨਿਹੰਗਨ, ਵਹਿ ਦਿਜ ਖੋਟਾ। ਪਕਰਿ ਕੁਟੰਬ ਸਹਤ ਦੈ ਸੋਟਾ[3] ॥੫੧॥ ਮਾਰਯੋ ਦੁਸ਼ਟ ਤਈਂ ਤਬਿ ਐਸੇ। ਜਥਾ ਕਰਮ, ਫਲ ਦੈ ਦੁਖ ਤੈਸੇ[4]। ਦਲ ਸਿੰਘ ਰਣ ਸਿੰਘ ਆਦਿਕ ਜੇਈ। ਨਗਰ ਘੜੂਏਂ ਕੇ ਸਿੰਘ ਥੇਈ[5] ॥੫੨॥ ਕਹਯੋ ਪੰਥ ਢਿਗ ਉਨ ਇਸ ਭਾਤੈਂ। ਨਗਰ ਮੋਰੰਡਾ ਜੋ ਬਖਜਾਤੈਂ। ਰੰਘੜ ਜਾਨੀ ਮਾਨੀ ਖਾਂ ਸੇ[6]। ਆਹਿ ਤਹਾਂ ਕੇ ਮੰਦ ਮਹਾਂ ਸੇ[7] ॥੫੩॥ ਸਾਹਿਬਜ਼ਾਦੇ ਉਨ ਪਕਰਾਏ। ਔਰ ਸਿੱਖ ਫੜਿ ਬਹੁ ਮਰਵਾਏ । ਘਨੇ ਸਿਖਨ ਕੋ ਫੜਿ ਸਿਰ ਮੁੰਨ ਕੈ। ਰੱਸੇ ਵੱਟੇ ਦੁਸ਼ਟਨ ਗੁਨ ਕੈ[8] ॥੫੪॥ ਯਹਿ ਸੁਨਿ ਸਿੰਘਨ ਕੋ ਚਿਪ[9] ਲਾਗੀ। ਸਭਿ ਕੇ ਜਗੀ ਕ੍ਰੋਧਿ ਉਰਿ ਆਗੀ[10]। ਮਾਰਨ ਹੇਤ ਮੋਰੰਡੇ ਤਾਂਈ। ਚਢ੍ਯੋ ਪੰਥ ਸਭਿ ਦੁੰਦਭਿ ਵਾਈ॥੫੫॥ ਗਏ ਮੋਰੰਡੇ ਢਿਗ ਜਬਿ ਧਾਏ। ਸਾਰ ਪਾਇ ਰੰਘੜ ਚੜ੍ਹਿ ਆਏ। ਕੋਠਨ ਪੈ ਚਢਿ ਕਾਲ ਪਰੇਰੇ। ਲਗੇ ਸੁਨਾਵਨ ਖੋਟ ਬਧੇਰੇ[11] ॥੫੬॥ ਰੱਸੇ ਲੱਗੇ ਘੁਮਾਇ ਦਿਖਾਵਨ। ਯਾ ਬਿਧਿ ਊਚ ਅਵਾਚ ਸੁਨਾਵਨ। ਹਮ ਬਹੁ ਸਿਖ ਫੜਿ ਫੜਿ ਮਰਵਾਏ। ਮੂੰਡ ਮੂੰਡਿ[12] ਰੱਸੇ ਵਟਵਾਏ॥੫੭॥ ਵਹਿ ਰੱਸੇ ਅਬਿ ਭਏ ਪੁਰਾਨੇ। ਤੁਮਰੇ ਸਿਰ ਮੁੰਡ ਨਏ ਬਨਾਨੇ। ਮੌਤ ਤੁਮਾਰੀ ਤੁਮੈ ਪਰੇਰੇ। ਲਜਾਈ ਹਮਰੇ ਢਿਗ ਲਿਹੁ ਹੇਰੇ ॥੫੮॥ ਜਯੋਂ ਤੁਮਰੇ ਗੁਰੁ-ਸੁਤ ਮਰਵਾਏ। ਤਯੋਂ ਕੁਮੌਤ ਹਮ ਤੁਮੈਂ ਕੁਹਾਂਏਂ[13]।

---

[1](ਗੰਗੂ) ਬ੍ਰਾਹਮਣ ਨੇ ਖੋਟੇ ਢੰਗ ਨਾਲ । [2]ਖੋਟੀ ਆਦਤ ਵਾਲਾ। [3]ਚੰਗੀ ਤਰ੍ਹਾਂ ਕੁੱਟ ਕੇ। [4]ਜਿਸ ਤਰ੍ਹਾਂ ਉਸ ਨੇ (ਮਾੜਾ) ਕਰਮ ਕੀਤਾ ਸੀ ਉਸੇ ਤਰ੍ਹਾਂ ਦਾ ਦੁਖ ਰੂਪ ਫਲ ਦਿੱਤਾ।[5]ਸਨ। [6]ਵਰਗੇ। [7]ਉਹ ਬਹੁਤੇ ਮਾੜੇ। [8]ਵਿਚਾਰ ਕੇ। [9]ਚਿੜ, ਖਿਝ। [10]ਅੱਗ । [11]ਬਹੁਤੇ ਖੋਟੇ ਬਚਨ। [12]ਸਿਰ ਮੁੰਨ ਕੇ। [13]ਮਾਰਾਂਗੇ।

*ਮਹਾਨ ਕੋਸ਼ ਦੇ ਕਰਤਾ ਨੇ ਲਿਖਿਆ ਹੈ ਕਿ ਬੰਦਾ ਬਹਾਦਰ ਨੇ ੧੭੬੭ ਬਿਕ੍ਰਮੀ ਵਿੱਚ ਗੰਗੂ ਬ੍ਰਾਹਮਣ ਨੂੰ ਪ੍ਰਵਾਰ ਸਮੇਤ ਮਾਰ ਕੇ, ਪਿੰਡ ਉਜਾੜ ਕੇ ਥੇਹ ਕਰ ਦਿੱਤਾ ਸੀ। ਮਗਰੋਂ ਵਸੀ ਨਵੀਂ ਆਬਾਦੀ ਦਾ ਨਾਮ ਸਹੇੜੀ ਹੈ।

ਮੌਤ ਪਰੇਰੇ ਰੰਘੜ ਮੂਢੈਂ। ਬਕੇ ਕੁਬੈਨ ਜਬੈ ਯੌਂ ਚੂਢੈਂ[੧] ॥੫੯॥ ਪਾਪ ਕਰੇ ਉਨ ਭਾਰੇ ਜੋਈ। ਉਨ ਕੇ ਮੁਖ ਚੜ੍ਹਿ ਬੋਲੇ ਸੋਈ। ਭਰਿ ਬੇੜਾ ਉਨ ਪਾਪਨ ਖੂਬਾ[੨]। ਪੰਥ ਦਰਯਾਵ ਵੀਚ ਚਹਿ ਡੂਬਾ ॥ ੬੦॥ ਅਪਨੀ ਮ੍ਰਿਤ ਉਨ ਆਪ ਬੁਲਾਈ। ਛੇੜ ਮਖੀਰ[੩] ਲੀਨ ਦੁਖਦਾਈ । ਸ਼ੇਖ ਚਿਲੀ ਕੀ ਆਗ ਸਮਾਨੈ[੪]। ਬੈਰ ਕਰਾਯੋ ਯਾਦ ਸਿੰਘਾਂਨੈਂ ॥ ੬੧॥ ਮੂਛੋਂ ਫੜਿ ਉਨਿ ਸ਼ੇਰ ਜਗਾਯੋ। ਮਨੋ ਬਰੂਦ ਮਤਾਬਿ[੫] ਦਿਖਾਯੋ । ਗੁਰੁ-ਜਾਦੇ[੬] ਜਿਮ ਉਨ ਮਰਵਾਏ। ਤਿਮ ਉਨ ਕੇ ਮਰ ਹੈਂ ਅਬਿ ਜਾਏ[੭] ॥ ੬੨॥ ਚਢ੍ਯੋ ਰੋਹ ਰਸ-ਬੀਰ ਸਿੰਘਾਂਨੈਂ[੮]। ਫਰਕੇ ਅਧਰ[੯] ਨੈਨ ਰਤਵਾਨੈ[੧੦] । ਖੰਡੇ ਖੈਂਚਿ ਬੋਲਿ ਸਿੰਘ ਹੱਲਾ। ਧਾਇ ਪਰੇ ਸਭਿ ਬੰਧ ਕਰਿ ਪੱਲਾ[੧੧] ॥੬੩॥ ਦੋਹਰਾ ॥ ਤੁਰਕੈਂ ਅਧਿਕ ਭਰੋਸ ਥਾ, ਖਾਈ ਕੋਟ ਦ੍ਰਿਢ ਕੇਰ[੧੨]। ਸਿੰਘ ਦਰਵਾਜ਼ਾ ਤੋੜ ਕਰਿ, ਧਸੇ ਗ੍ਰਾਮ ਮਧ ਸ਼ੇਰਿ[੧੩] ॥੬੪॥ ਸ੍ਵੈਯਾ ॥ ਮਾਰ ਮਚੀ ਤਰਵਾਰਨ ਸੇਲਨ[੧੪], ਤੁੱਪਕ[੧੫] ਤੀਰ ਕਟਾਰ ਦੁਧਾਰੇ[੧੬] । ਰੋਹ ਮੱਤੇ ਅਤਿ ਤੇਜ ਤੱਤੇ[੧੭], ਭਿਰਿ ਚਾਹਿੰ ਫਤੇ ਜੁਗ ਓਰ ਕਰਾਰੇ[੧੮] । ਵੀਥਨ ਵੀਚ ਨਗੀਚ ਦ੍ਵਾਰਨ ਕੀਚ ਮਚ੍ਯੋ[੧੯], ਛੁਟ ਖੂੰਨ ਕੀ ਧਾਰੇ। ਲੁੱਥਨ ਊਪਰ ਲੁੱਥ ਗਈ ਚਢ, ਰੁੰਡਨ ਮੁੰਡਨ ਝੁੰਡ ਖਿਲਾਰੇ[੨੦] ॥ ੬੫ ॥ ਮਾਰ ਧਰੀ[੨੧] ਇਕ-ਸਾਰ ਸਿੰਘਾਨ, ਪੈ[੨੨] ਬਾਲਕ ਬੂਢ[੨੩] ਦਈ ਤਜ ਨਾਰੀ। ਸੂਤ[੨੪] ਸਿਖਾ[੨੫] ਬਿਨ ਔਰ ਸਭੀ ਨਰ,

---

[੧]ਚੂੜਿਆਂ ਨੇ। [੨]ਚੰਗੀ ਤਰ੍ਹਾਂ । [੩](ਡੂਮਣੇ ਮਖਿਆਲ ਦੇ) ਮੱਖਾਂ ਦੇ ਛੱਤੇ ਨੂੰ। [੪]ਸ਼ੇਖ ਚਿਲੀ ਦੀ ਅੱਗ ਵਾਂਗ ।] ਸ਼ੇਖ ਚਿਲੀ ਨੂੰ ਕਿਸੇ ਕਿਹਾ ਵੇਖੀਂ ਕਿਤੇ ਅੱਗ ਨਾ ਲਾ ਦੇਈਂ, ਉਸ ਨੇ ਕਿਹਾ ਚੰਗਾ ਕੀਤਾ ਯਾਦ ਕਰਾ ਦਿੱਤਾ ਮੈਨੂੰ ਗਲ ਭੁੱਲੀ ਹੋਈ ਸੀ। ਓਦੋਂ ਹੀ ਅੱਗ ਲਾ ਦਿੱਤੀ। [੫]ਗੰਧਕ ਆਦਿ ਪਦਾਰਥ ਮਿਲਾ ਕੇ ਬਣਾਈ ਬੱਤੀ ਭਾਵ ਅੱਗ । [੬]ਸਾਹਿਬਜ਼ਾਦੇ। [੭]ਪੁੱਤਰ। [੮]ਸਿੰਘਾਂ ਨੂੰ ਬੀਰ-ਰਸੀ ਗੁੱਸਾ ਚੜ੍ਹਿਆ। [੯]ਬੁੱਲ੍ਹ। [੧੦]ਨੇਤ੍ਰ ਲਾਲ ਹੋ ਗਏ। [੧੧]ਕਤਾਰ ਬੰਨ੍ਹ ਕੇ। [ਫਾ: ਪਰਹ–ਸ਼ਫ਼,ਕਤਾਰ, ਪੰਕਤਿ]। [੧੨]ਪੱਕੇ ਕੋਟ ਤੇ ਖਾਈ ਦਾ। [੧੩]ਸ਼ੇਰਾਂ ਵਾਂਗ। [੧੪]ਬਰ-ਛਿਆਂ ਦੀ । [੧੫]ਬੰਦੂਕਾਂ। [੧੬]ਖੰਡੇ। [੧੭]ਗੁੱਸੇ 'ਚ ਮਸਤ ਹਨ ਤੇ [ਤੇਜ] ਅੱਗ ਤੋਂ ਵੀ ਬਹੁਤੇ ਗਰਮ (ਹੋ ਰਹੇ ਹਨ।) [੧੮]ਉਤਸ਼ਾਹੀ ਹੋ ਕੇ, ਦ੍ਰਿੜ ਚਿੱਤ ਹੋ ਕੇ। [੧੯]ਗਲੀਆਂ ਵਿੱਚ ਤੇ ਬੂਹਿਆਂ ਦੇ ਨੇੜੇ ਚਿੱਕੜ ਹੋ ਗਿਆ [ਬੀਥਨ–ਗਲੀਆਂ। ਨਗੀਚ–ਫਾ: ਨਜ਼ਦੀਕ, ਨੇੜੇ।] [੨੦][ਝੁੰਡ] ਬਹੁਤੀਆਂ [ਰੁੰਡਨ] ਧੜਾਂ ਤੇ [ਮੁੰਡਨ] ਸਿਰ ਖਿਲਾਰ ਦਿੱਤੇ । [੨੧]ਕੀਤੀ। [੨੨]ਪਰ, ਪ੍ਰੰਤੂ, ਲੇਕਿਨ। [੨੩]ਬੁੱਢੇ, ਬ੍ਰਿਧ। [੨੪]ਜਨੇਊ। [੨੫]ਬੋਦੀ।

ਹਾਨਿ ਤੁਕਾਨਿ ਮਹਾਨ ਸੁ ਡਾਰੀ[1] । ਜਯੋਂ ਬਨ ਬਾਢਿ[2] ਤਖਾਨ ਸੁਟੈਂ ਬਹੁ, ਬਾਘ ਅੰਜਾ ਗਨ ਜੈਸ ਪਛਾਰੀ[3]। ਤਯੋਂ ਮਧ ਧਾਮਨ ਆਮ ਕਰੀ ਕਤਲਾਮ, ਤਮਾਮ ਗਰਾਮ ਮਝਾਰੀ[4] ॥੬੬॥ ਰੌਰ ਪਰਯੋ ਅਤਿ ਗੌਰ[5] ਜਬੈ, ਸਭਿ ਦੌਰ ਚਲੇ ਤਜਿ ਠੌਰ ਠਿਕਾਨੇ[6] । ਮਾਤ ਪਿਤਾ ਸੁਤ, ਔ ਤਿਯ ਕੋ ਪਤਿ, ਬੀਰਹਿ ਬੀਰ, ਨ ਮੀਤ ਮਿਲਾਨੇ । ਛੋਡ ਗਏ ਘਰ ਬਾਰ, ਸਭੈ ਨਰ ਨਾਰਿ, ਕਛੂ ਨ ਸੰਭਾਰ ਸਕਾਨੇ । ਸਿੰਘਨ ਕੇ ਡਰ ਨਾਰਿ ਤੁਕਾਨ ਕੀ, ਛੋਰ ਕੈ ਲਾਜ ਭਗੀ ਸਰਤਾਨੇ[7] ॥ ੬੭ ॥ ਜੋ ਨ ਹੁਤੀ ਧਰਤੀ ਧਰਤੀ ਪਗ[8], ਸੋ ਪਨਹੀ[9] ਬਿਨ ਦੌਰਤ ਜਾਹੀਂ । ਜੋ ਸਸਿ ਸੂਰ ਪਿਖੀ ਨ ਕਬੀ[10], ਸਤਰਾਂ ਤਜਿ ਸੋ ਸਤ ਰਾਤ ਭਗਾਹੀਂ[11] । ਪਾਵਤ ਓਢਨੀ[12] ਨਾਂਹਿ ਸੰਭਾਰਨ, ਬੀਵੀ[13] ਭਗੈ ਉਠਿ ਨੀਵੀ ਬਿਨਾ ਹੀਂ[14]। ਜਾਨ ਬਚਾਵਨ ਕੀ ਪਰਗੀ ਸਭਿ ਕੋ, ਹਲ-ਚਾਲ ਕਰਾਲ ਮਹਾਂਹੀਂ[15] ॥ ੬੮ ॥ ਲਾਲਚ ਲੂਟਨ ਕਾ ਤਜਿ ਸਿੰਘਨ, ਹਾਨਿ[16] ਤੁਕਾਨਿ ਕੇ ਘਾਨ ਉਤਾਰੇ[17] । ਦੌਰ ਗਏ ਜਬਿ ਔਰ ਸਭੈ ਜਨ, ਧਾਮ ਤਜੇ ਕਰਿ ਪ੍ਰਾਨ ਪਿਯਾਰੇ । ਜਾਨੀ ਰੁ ਮਾਨੀ[18] ਕੁਟੰਬ ਸਮੇਤ, ਪਰੇ ਤਬਿ ਖੇਤ ਸੁ ਜੂਝ ਅਪਾਰੇ[19] । ਬੈਰਿਨ ਕੋ ਹਤਿ ਸਿੰਘਨ, ਬੈਰ ਲਯੋ ਗੁਰੁ ਪੂਤਨ ਕਾ, ਮੁਦ ਧਾਰੇ ॥ ੬੯ ॥ ਦੋਹਰਾ ॥ ਕਤਲ ਵਖਤ ਨਿਜ ਸੁਤਨ ਕੇ, ਥਾ ਜੁ ਕਰਯੋ ਗੁਰੁ ਵਾਚ[20] । ਜਾਨੀ ਮਾਨੀ ਰਹਿ ਨ ਕੋ, ਬਚਨ ਭਯੋ ਵਹਿ ਸਾਚ ॥੭੦॥ ਲੂਟ ਮੋਰੰਡੇ ਨਗਰ ਕੋ, ਚੜ੍ਹੇ ਸਿੰਘ ਫਿਰ ਬੀਰ । ਨਗਰ ਕੁਰਾਲੀ ਤਰਫ ਕੋ, ਪਾਯੋ ਪੰਥ ਵਹੀਰ[21] ॥੭੧॥ ਦ੍ਵਾਬੇ ਕਾ ਇਕ ਖੱਤਰੀ,

---

[1]ਬਹੁਤੀ ਤੁਰਕਾਨੀ ਮਾਰ ਸੁਟੀ । [2]ਜੰਗਲ ਵੱਢ ਕੇ । [3]ਜਿਵੇਂ ਬਹੁਤੀਆਂ ਬਕਰੀਆਂ ਨੂੰ ਸ਼ੇਰ ਮਾਰ ਦੇਂਦਾ ਹੈ । [4]ਤਿਵੇਂ ਸਾਰੇ ਪਿੰਡ ਵਿੱਚ ਘਰਾਂ ਅੰਦਰ ਬਹੁਤੀ ਕਤਲਾਮ ਕੀਤੀ । [ਆਮ–ਬਹੁਤੀ ।] [5]ਬਹੁਤਾ ਭਾਰਾ ਰੌਲਾ । [6]ਰਹਿਣ ਵਾਲੀ ਜਗ੍ਹਾ ਭਾਵ ਘਰ । [7]ਪੜਦੇ, ਬੁਰਕੇ / [8]ਜੋ ਧਰਤੀ ਤੇ ਪੈਰ ਨਹੀਂ ਰਖਦੀਆਂ ਸਨ । [9]ਜੁੱਤੀ । [10]ਜਿਨ੍ਹਾਂ ਨੂੰ ਚੰਦ ਤੇ ਸੂਰਜ ਨੇ ਵੀ ਕਦੇ ਨਹੀਂ ਸੀ ਵੇਖਿਆ । [11]ਉਹ ਪੜਦਿਆਂ(ਬੁਰਕਿਆਂ)ਨੂੰ ਛੱਡ ਕੇ ਸੱਤ ਰਾਤਾਂ ਭੱਜੀਆਂ ਗਈਆਂ । [12]ਚੁੰਨੀ । [13]ਔਰਤ / [14]ਸਲਵਾਰ ਤੋਂ ਬਿਨਾਂ ਹੀ । [15]ਬਹੁਤੀ ਭਿਆਨਕ । [16]ਮਾਰ ਕੇ । [17]ਸੱਥਰ ਲਾਹ ਦਿੱਤੇ । [18]ਜਾਨੀ ਖਾਂ ਤੇ ਮਾਨੀ ਖਾਂ । [19]ਬਹੁਤ ਲੜ ਕੇ । [20]ਬਚਨ । [21]ਚਾਲਾ ।

ਲੱਛੀ ਰਾਮ ਦਿਵਾਨ[1]। ਹੁਤੋ ਬੀਚ ਸਰਹੰਦ ਕੇ, ਜੈਨੇ ਕਾ ਅਗਵਾਨ[2] ॥੭੨॥ ਉਗਰਾਹੀ ਹਿਤ ਗਯੋ ਥਾ, ਦੇਸ ਵੀਚ ਚੜ੍ਹਿ ਸੋਇ । ਸੁਨਯੋ ਪੰਥ ਨੈ ਜਬੈ ਵਹਿ, ਕਰੀ ਸਲਾਹਿ ਖਲੋਇ ॥ ੭੩ ॥ ਘੱਲੂਘਾਰਾ ਕਰਨ ਮੈਂ, ਥਾ ਵਹਿ ਤੁਰਕਨ ਸੰਗ। ਬੈਰ ਯਾਦ ਕਰਿ ਸਿੰਘ ਸਭਿ, ਤਿਸ ਪਰ ਪਰੇ ਉਮੰਗਿ[3] ॥੭੪॥ ਧਾਇ ਗਯੋ ਵਹਿ ਜਾਂਨ ਲੈ, ਡੇਰਾ ਲਿਯ ਤਿਹ ਲੂਟ । ਇਤ ਉਤ ਤਬਿ ਸਿੰਘ ਦੇਸ ਮੈਂ, ਲਗੇ ਫਿਰਨ ਕਰਿ ਛੂਟ[4] ॥੭੫॥ ਗੀਆ ਮਾਲਤੀ ਛੰਦ॥ ਦਬ ਰਹਯੋ ਨਾਜ਼ਮ ਜੈਨ ਖਾਂ, ਸਰਹੰਦ ਮੈਂ ਮਨ ਮਾਰ ਕੈ । ਗੁਰੁ ਪੰਥ ਕਾ ਅਤਿ ਜੋਰ ਦਿਨ ਦਿਨ, ਬਢਤ ਜਾਤ ਨਿਹਾਰ ਕੈ[5]। ਫਿਰ ਪਠੇ ਤਾਂਹਿ ਵਕੀਲ, ਆਲਾ ਸਿੰਘ ਦਿਸ ਯੋਂ ਗਾਨ ਕੈ[6]। ਅਬਿ ਪੰਥ ਜੋ ਚਹਿ ਮੁਲਕ ਲੇਵੈ, ਨਾਹਿੰ ਦੇਸ ਵਿਰਾਨ ਕੈ[7] ॥੭੬॥ ਯਹਿ ਬਾਤ ਆਲਾ ਸਿੰਘ ਸੁਨਿ, ਢਿਗ ਪੰਥ ਮੰਤ੍ਰੀ ਨਿਜ ਪਠਾ[8]। ਜਬਿ ਨ੍ਰਿਪ ਤਰਫੋਂ ਜਾਇ, ਨਾਨੂ ਸਿੰਘ ਨੇ, ਯਹਿ ਸਭਿ ਰਟਾ[9]। ਸੁਨਿ ਪੰਥ ਨੈ ਤਬਿ ਕਹਯੋ, ਹਮਰਾ ਤੁਰਕ ਸੈਂ ਕਯਾ ਮੇਲ ਹੈ। ਜਯੋਂ ਅਗਨਿ ਔਰ ਬਰੂਦ ਪਾਨੀ, ਤੇਜ ਤਮ ਸਮ ਖੇਲ ਹੈ[10] ॥੭੭॥ ਨਹਿ ਤੁਰਕ ਕਾ ਹਮ ਦਯੋ ਲੈਹੈਂ, ਮੁਲਕ ਅਧਿਕ ਨਿਹੋਰ ਸੋਂ[11]। ਹਮ ਲੈਂਹਗੇ ਸਭਿ ਦਯੋ ਗੁਰੁ ਕਾ, ਤੇਗ ਕੇ ਅਬਿ ਜੋਰ ਸੋਂ। ਨਹਿੰ ਬਾਤ ਮਾਨੀ ਪੰਥ ਨੈ, ਤਬਿ ਦੂਤ ਹਟਿ ਨ੍ਰਿਪ ਪੈ ਗਯੋ। ਸੁਨਿ ਭਯੋ ਫੇਰ ਨਿਰਾਸ ਜੈਨਾ, ਭੇਤ ਯਹਿ ਜਬਿ ਸਭਿ ਲਯੋ ॥੭੮॥ ਪੁਨ ਪੰਥ ਇਤ ਉਤ ਦੇਸ ਮੈਂ, ਬਹੁ ਲੂਟ ਮਾਰ ਮਚਾਇ ਕੈ। ਫਿਰ ਜਾਇ ਪਹੁੰਚਯੋ ਸੁਧਾ-ਸਰ ਮੈਂ, ਮੋਦ ਮਨਿ ਅਤਿ ਪਾਇ ਕੈ। ਪਿਖਿ ਦੁਸ਼ਟ-ਕਰਣੀ ਤੁਰਕ ਕੀ, ਸਭਿ ਪੰਥ ਬਿਸਮੈਂ ਹ੍ਵੈ ਰਹਿਯੋ। ਗਿਰਵਾਇ ਮੰਦਰ[12], ਤਾਲ[13] ਕੋ ਪੁਰਵਾਇ, ਅਹਿਮਦ ਜੋ ਗਯੋ[14] ॥੭੯॥ ਮਿਲਿ ਪੰਥ

---

[1]ਸੂਬੇ ਦਾ ਮਾਲ ਮੰਤ੍ਰੀ। [2]ਮੁਖੀ। [3]ਉਤਸ਼ਾਹ ਨਾਲ। [4]ਹੱਲਾ, ਧਾਵਾ। [5]ਵਧਦਾ ਜਾਂਦਾ ਦੇਖ ਕੇ। [6]ਇਉਂ ਕਹਿ ਕੇ। [7]ਦੇਸ ਵੈਰਾਨ ਨਾ ਕਰੇ। [8]ਆਪਣਾ ਵਜ਼ੀਰ ਭੇਜਿਆ। [9]ਕਿਹਾ। [10]ਜਿਵੇਂ ਅੱਗ ਤੇ ਬਾਰੂਦ, ਅੱਗ ਤੇ ਪਾਣੀ ਅਤੇ ਚਾਨਣ ਤੇ ਅਨ੍ਹੇਰੇ ਦਾ ਮੇਲ ਨਹੀਂ ਇਉਂ ਸਾਡਾ ਤੇ ਤੁਰਕਾਂ ਦਾ ਖੇਲ ਹੈ ਭਾਵ ਮੇਲ ਨਹੀਂ ਹੋ ਸਕਦਾ। [11]ਬਹੁਤੇ ਅਹਿਸਾਨ ਨਾਲ। [12]ਹਰਿਮੰਦਰ ਸਾਹਿਬ। [13]ਅੰਮ੍ਰਿਤਸਰ ਸਰੋਵਰ ਨੂੰ। [14]ਅਹਿਮਦ ਸ਼ਾਹ ਅਬਦਾਲੀ ਜੋ ਭਰਵਾ ਗਿਆ ਸੀ।

ਉੱਦਮ ਠਾਨ ਬਹੁ, ਫਿਰ ਤਾਲ ਪੁੱਟਿ ਕਿਯ ਸਾਫ ਜੋ । ਗੁਰੁ ਮਿਹਰ ਸੋਂ ਫਿਰ ਭਈ ਬਰਖਾ, ਭਰਯੋ ਤਾਲ ਸੁਧਾਬ ਸੋਂ[1]। ਮੁਦ ਪਾਇ ਲਾਇ ਦੀਵਾਨ ਸਿੰਘਨ, ਗੁਰਮਤਾ ਪੁਨ ਯੌਂ ਕਰੋ । ਅਬਿ ਰਚੋ ਜਯੋਂ ਤਯੋਂ ਫੇਰ ਯਹਿ, ਦਰਬਾਰ ਮੰਦਰ-ਹਰਿ ਵਰੋ[2] ॥੯੦॥ ਰਚ ਦੇਹੁ ਮੇਲਾ ਦੀਪ ਮਾਲਾ, ਭੇਟ ਜੋ ਧਨ ਆਵਹੀ।ਪੁਨ ਸਿੱਖ ਮਿਸਲਾਂ-ਦਾਰ[3], ਔ ਸਰਦਾਰ ਬਹੁ ਧਨ ਪਾਵਹੀਂ[4]। ਫਿਰ ਮੁਲਕ ਔਰ ਉਗਰਾਹਿ ਕੋਊ[5], ਕਾਜ ਯਹਿ ਸੁਭ ਕੀਜੀਏ। ਯਹਿ ਟਹਿਲ ਹੈ ਨਿਜ ਇਸ਼ਟ ਕੀ, ਅਤਿ ਸ੍ਰਿਸ਼ਟ ਮਾਨਿ ਕਰੀਜੀਏ ॥ ੯੧ ॥ ਯਹਿ ਗੁਰੂ ਪੰਚਮ ਕਾ ਫੁਰਯੋ ਹੈ, ਵਾਕ ਜਾਨੋ ਠੀਕ ਹੀ। ਜਬਿ ਲਗੇ ਥੇ ਨਿਉਂ ਧਰਨ, ਮੀਆਂ ਮੀਰ ਆਯੋ ਥਾ ਤਹੀਂ। ਤਿਸ ਸੰਗ ਸ਼ਾਹ ਹੁਸੈਨ ਛੱਜੂ ਭਗਤ ਸੇ ਜਨ ਥੇ ਅਏ। ਗੁਰੁ ਜਾਨ ਮੀਆਂ-ਮੀਰ ਕੋ, ਬਡ ਪੀਰ ਤੁਰਕੋਂ ਕਾ ਹਏ ॥ ੯੨ ॥ ਕਰਿ ਸਮੇਂ ਸਾਜੀ[6] ਦੂਰ ਬੀਨੀ[7], ਗੁਰੂ ਜੀ ਤਬਿ ਤਾਂਹਿ ਤੇ । ਤਬਿ ਨਿਉਂ ਧਰਾਈ ਥੀ ਭਲੇ, ਉਨ ਧਰੀ ਈਂਟ ਸੁਛਾਹਿ ਤੈ[8] । ਪੁਨ ਵਹੀ ਈਂਟ, ਉਠਾਇ ਕਾਰੀਗਰੈਂ, ਦੁਤੀਆ ਦਿਸ ਧਰੀ[9]। ਪਿਖਿ ਕਹਯੋ ਸਤਿਗੁਰੁ ਏਕ ਥਿਰ, ਇਹੁ ਗਿਰੈ ਮੰਦਰ ਬਿਧਿ ਖਰੀ[10] ॥ ੯੩ ॥ ਇਹੁ ਪੀਰ ਤੁਰਕਨ ਕੇ ਧਰੀ, ਨਿਉਂ ਮੀਟ-ਤੁਰਕ[11] ਪੁਟਾਇ ਹੈ। ਫਿਰ ਨੀਂਵ ਧਰ ਹੈਂ ਸਿੱਖ ਗੁਰੁ ਕੇ, ਅਚਲ ਸਦਾ ਰਹਾਇ ਹੈ। ਇਹੁ ਗੁਰੂ ਅਰਜਨ ਦੇਵ ਕਾ ਹੀ, ਬਚਨ ਸਾਚਾ ਹੈ ਭਯੋ। ਅਬਿ ਰਚੋ ਮੰਦਰ ਖਾਲਸਾ ਜੀ, ਹੋਵਨਾ ਸੋ ਹ੍ਵੈ ਗਯੋ॥੯੪॥ ਯਹਿ ਗੁਰਮਤਾ ਕਰਿ ਪੰਥ, ਚਿੱਠੀ ਪਠੀ ਦੇਸ ਬਿਦੇਸ ਹੈ । ਸੁਨਿ ਦੀਪ-ਮਾਲਾ ਕਰਨ ਹਿਤ, ਮਿਲਿ ਅਈ ਸੰਗਤ ਸੇਸ[12] ਹੈ । ਚਲਿ ਮਾਲਵੇ ਕੀ ਤਰਫ ਸੈਂ, ਦਲ ਬ੍ਰਿੱਧ[13] ਪਹੁੰਚਯੋ ਧਾਇ ਕੈ । ਸਭਿ ਚਾਰ ਦਿਸ ਤੈ ਸਿੱਖ ਗੁਰੁ ਕੇ, ਭਏ ਇਕਠੇ ਆਇ ਕੈ ॥੯੫॥ ਪਿਖਿ ਹਾਲ ਤਬਿ ਦਰਬਾਰ ਕਾ,

[1]ਅੰਮ੍ਰਿਤ ਜਲ ਨਾਲ। [2]ਸ੍ਰੇਸ਼ਟ ਹਰਿਮੰਦਰ। [3]ਮਿਸਲਾਂ (ਜੱਥਿਆਂ) ਦੇ ਜੱਥੇਦਾਰ। [4]ਪਾਉਣਗੇ। [5]ਕਿਸੇ ਇਲਾਕੇ ਨੂੰ । [6]ਸਮੇਂ ਦੀ ਪਛਾਣ ਕਰਕੇ । [7]ਦੂਰ ਦ੍ਰਿਸ਼ਟੀ ਨਾਲ। [8]ਚੰਗੀ ਇੱਛਾ ਕਰਕੇ । [9]ਦੂਜੇ ਪਾਸੇ ਧਰ ਦਿੱਤੀ। [10]ਚੰਗੀ ਤਰ੍ਹਾਂ ਵਹੇਗਾ। [11]ਤੁਰਕਾਂ ਦਾ ਬਾਦਸ਼ਾਹ। [12]ਬਹੁਤ। [13]ਬੁੱਢਾ ਦਲ।

ਸਭਿ ਤੁਰਕ ਕੋ ਧਿਰਕਾਰਹੀਂ। ਨਿਜ ਬਿੱਤ ਤੈ ਹ੍ਵੈ ਬਾਹਿਰ ਸਭਿ, ਬਹੁ ਬਿੱਤ ਭੇਟਾ ਚਾਰਹੀਂ[1]। ਤਬਿ ਅਰਧ ਲਾਖ ਕਰੀਬ ਭੇਟਾ, ਰਜਤ-ਪਣ[2] ਸਭਿ ਆਇਯੋ। ਕਰਿ ਗੁਰਮਤਾ ਫਿਰ ਪੰਥ,ਆਵੇ ਦਏ ਬਹੁ ਚਢਵਾਇਯੋ॥੮੬॥ ਇਸ ਗੁਰੂ ਘਰ ਕੀ ਟਹਿਲ ਲਾਇਕ,ਦੇਸ-ਰਾਜ ਵਿਚਾਰਯੋ।ਵਹਿ ਹੁਤੋ ਖੱਤ੍ਰੀ ਬਹਿਲ[3], ਸੁਰ-ਸੋਂ ਗ੍ਰਾਮ ਕਾ ਨਿਰਧਾਰਯੋ। ਸਭਿ ਪੰਥ ਮੈਂ ਪ੍ਰਸਿੱਧ ਥਾ, ਜਤਿ ਸਤੀ ਤਪੀਆ ਮਾਨੀਏ। ਸਭਿ ਪੰਥ ਤਿਸ ਕੀ ਬਾਤ ਗੁਰੁ ਸਮ,ਮਾਨਤੋ ਥਾ ਜਾਨੀਏ॥ ੮੭॥ ਤਿਸ ਤਈਂ ਸੌਂਪਯੋ ਬਿੱਤ ਸਭਿ, ਅਰ ਟਹਲ ਗੁਰੁ ਦਰਬਾਰ ਹੈ। ਪੁਨ ਸੋਧ ਕੈ ਅਰਦਾਸ ਸਿੰਘਨ,ਕਹਯੋ ਐਸ ਉਚਾਰ ਹੈ॥੮੮॥

ਚੌਪਈ॥ ਭਾਈ ਦੇਸ-ਰਾਜ ਕੇ ਤਾਂਈਂ। ਤਬੈ ਪੰਥ ਕਰ ਜੋਰਿ ਸੁਨਾਈ। ਮੰਦਰ ਰਚੋ ਏਹੁ ਤੁਮ ਤੂਰਨ[4]। ਕਰਿ ਹੈ ਗੁਰੂ ਮਨੋਰਥ ਪੂਰਨ ॥੮੯॥ ਔਰ ਪੰਥ ਸਭਿ ਬਨੈ ਸਹਾਯਕ। ਜੋ ਜੋ ਹੋਇ ਕਾਰ[5] ਜਿਸ ਲਾਇਕ। ਮਿਸਲ-ਦਾਰ ਜੇਤਿਕ ਸਰਦਾਰਾ। ਸਭਿ ਮਾਨੈਂਗੇ ਹੁਕਮ ਤੁਮਾਰਾ ॥੯੦॥ ਹੁਕਮ ਨ ਤੁਮਰਾ ਮਾਨੈ ਜੋਈ। ਸੋ ਗੁਰੁ ਘਰ ਤੇ ਖਾਰਜ ਹੋਈ। ਯੌਂ ਕਹਿ ਫਿਰ ਅਰਦਾਸ ਕਰਾਈ। ਸਭਿ ਸਿੱਖਨ ਕੋ ਕਹਯੋ ਸੁਨਾਈ ॥੯੧॥ ਭਾਈ ਦੇਸ-ਰਾਜ ਕੀ ਬਾਨੀ। ਗੁਰੁ ਸਮ ਚਹੀਏ ਸਭਿ ਕੋ ਮਾਨੀ। ਲਿਖੇ ਹੁਕਮ-ਨਾਮਾ ਯਹਿ ਜਿਸ ਕੋ। ਮਾਨਨ ਜੋਗ ਵਹੀ ਹੈ ਤਿਸ ਕੋ॥੯੨॥ ਯਹੀ ਬਾਤ ਸਭਿਹੀ ਨੈ ਮਾਨੀ। ਸਿਰ ਧਰਿ ਲਖਿ[6] ਉਪਕਾਰ ਮਹਾਨੀ। ਫਿਰ ਲਹੌਰ ਤੇ ਰਾਜ ਬੁਲਾਏ। ਕਾਰੀਗਰ ਪ੍ਰਸਿੱਧ ਮਹਾਂਏ[7] ॥ ੯੩॥ ਅਬਿ ਲੌ ਅੰਮ੍ਰਿਤਸਰ ਤਿਹ ਸੰਤਤ[8]। ਟਹਿਲ ਕਰਤ ਦਰਬਾਰਹਿ ਸੰਤਤਿ[9]। ਤਿਨ ਸਤਿਗੁਰੁ ਕਾ ਧਰਿ ਉਰਿ ਧਯਾਨੇ। ਆਗਯਾ ਸਰਬ ਪੰਥ ਕੀ ਮਾਨੇ॥ ੯੪॥ ਨਕਸ਼ਾ ਖੈਂਚਯੋ ਅਤਿ ਅਭਿਰਾਮਾ[10]। ਜੈਸਾ ਪੂਰਬ ਹੁਤੋ ਤਮਾਮਾ। ਲਗਨ ਮਹੂਰਤ ਸੋਧ

---

[1]ਸਾਰੇ ਆਪਣੀ [ਬਿੱਤ] ਤਾਕਤ ਤੋਂ ਬਾਹਰ ਹੋ ਕੇ ਬਹੁਤ [ਬਿੱਤ] ਧਨ ਦੀ ਭੇਟਾ ਚੜ੍ਹਾਉਂਦੇ ਹਨ। [2]ਰੁਪਏ। [3]ਗੋਤ੍ਰ। [4]ਛੇਤੀ। [5]ਸੇਵਾ। [6]ਜਾਣ ਕੇ। [7]ਬਹੁਤ ਮਸ਼ਹੂਰ। [8]ਉਨ੍ਹਾਂ ਦੀ ਉਲਾਦ। [9]ਲਗਾਤਾਰ, ਇਕ ਰਸ। [10]ਬਹੁਤ ਸੁੰਦਰ।

ਸੁਤੰਤੈ[1]। ਨੀਂਵ ਖੁਦਾਈ ਜਲ ਪ੍ਰਯੰਤੈ[2] ॥੯੫॥ ਸੰਮਤ ਅਠਾਰਾਂ ਸੈ ਅਠਾਰੈਂ। ਕਾਤਕ ਸੁਦੀ ਤ੍ਰੋਦਸੀ ਚਾਰੈਂ[3]। ਸੋਮਵਾਰ ਗੁਰੁ ਗ੍ਰੰਥ ਖੁਲਾਯਾ। ਬਚਨ ਗੁਰੂ ਕਾ ਤਬਿ ਯਹਿ ਆਯਾ ॥ ੯੬॥

ਸੂਹੀ ਮਹਲਾ ੫ ॥ "ਭਲਾ ਸੰਜੋਗ ਮੂਰਤ[4] ਪਲੁ ਸਾਚਾ, ਅਬਿਚਲ ਨੀਵ ਰਖਾਈ ॥"

ਜਬਿ ਗੁਰੁ ਗ੍ਰੰਥ ਹੁਕਮ ਯਹਿ ਦਯੋ । ਸੁਨਿ ਸਭਿ ਪੰਥ ਮੋਦ ਅਤਿ[5] ਭਯੋ। ਸ਼ਬਦ ਗੁਰੂ ਕੇ ਗਾਵਨ ਲਾਗੇ । ਯਾ ਬਿਧਿ ਕੇ ਸਭਿ ਸਿੰਘ ਸਭਾਗੇ॥੯੭॥

ਯਥਾ ਸ਼ਬਦ ॥ ਅਬਿਚਲ ਨਗਰੁ ਗੋਬਿੰਦ ਗੁਰੂ ਕਾ ਨਾਮੁ ਜਪਤ ਸੁਖੁ ਪਾਇਆ ਰਾਮ ॥ (ਪੰਨਾ ੭੮੩)...ਅਬਿਚਲ ਨਗਰੀ ਨਾਨਕ ਦੇਵ ॥ (ਪੰਨਾ ੪੩੦) ਸਤਿਗੁਰੁ ਕਰਿ ਦੀਨੇ ਅਸਥਿਰ ਘਰ ਬਾਰ ॥ (ਪੰਨਾ ੮੦੭)...ਧਰਮ ਕਲਾ ਹਰਿ ਬੰਧਿ ਬਹਾਲੀ ॥ (ਪੰਨਾ ੩੯੬)...ਦਿਨੁ ਦਿਨੁ ਚੜੈ ਸਵਾਇਆ ਨਾਨਕ ਹੋਤ ਨ ਘਾਟਿ ॥ (ਪੰਨਾ ੩੦੦)...ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥ ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ ॥ (ਪੰਨਾ ੧੩੬੨)

ਐਸੇ ਐਸੇ ਸ਼ਬਦ ਅਪਾਰੇ । ਮੰਗਲ ਪ੍ਰਦ[6] ਸਭਿ ਪੰਥ ਉਚਾਰੇ । ਨ੍ਵਾਬ ਕਪੂਰ ਸਿੰਘ ਕੇ ਕਰ ਤੈ[7]। ਅਰ ਜੱਸਾ ਸਿੰਘ ਆਲੂ-ਵਰ ਤੈ[8] ॥੯੮॥ ਨੀਂਵ ਦੁਹੂੰ ਤੇ ਪੰਥ ਧਰਾਈ। ਇਕ ਚੂਨਾ ਇਕ ਈਂਟ ਲਗਾਈ। ਕਹਯੋ ਪੰਥ ਸਭਿ ਜੈ ਜੈ ਟੇਰੈਂ[9]। ਮੰਦਰ ਰਹਿ ਯਹਿ ਸਾਮ ਸੁਮੇਰੈਂ[10] ॥ ੯੯॥ ਰਾਮਦਾਸ ਗੁਰੁ ਪੂਰੇ ਆਸੈਂ। ਯਹਿ ਕਾਰਜ ਸੁਭ ਆਵੈ ਰਾਸੈ[11] । ਤਾਂਹੀਂ ਸਮੇਂ ਕਵੀ ਇਕ ਆਯੋ। ਯਾ ਬਿਧਿ ਤਾਂਹਿ ਕਬਿੱਤ ਸੁਨਾਯੋ ॥੧੦੦॥ ਤਥਾ ਹੀ–

ਕਬਿੱਤੁ ॥ ਜੌ ਲੌ ਸੇਸ ਸੀਸ ਪੈ ਬਿਰਾਜੈ ਜਗਦੀਸ ਧਰਾ, ਮੇਰੂ ਮੰਦ੍ਰਾਚਲ ਉਦਯਾਚਲ ਬੰਧਯਾਲਸਾ[12]॥ ਜੌ ਲੌ ਸਸੀ ਸੂਰ ਨੂਰ ਤੌ ਲੌ ਹਰਿਮੰਦਰ ਯਹਿ, ਦਿਨ ਦਿਨ ਦੂਨਾ ਦੂਨ ਕਰਿ ਹੈ ਉਜਯਾਲਸਾ[13]। ਕਾਮ-ਧੇਨ ਚਿੰਤਾਮਨ ਸੁਰਤਰੁ[14] ਸਮਾਨ

---

[1]ਸੁਤੰਤਰ। [2]ਤੱਕ। [3]ਸੁੰਦਰ। [4]ਅੱਧੀ ਘੜੀ। [5]ਬਹੁਤ ਅਨੰਦ। [6]ਖੁਸ਼ੀਆਂ ਦੇ ਦਾਤੇ। [7]ਹੱਥ ਤੋਂ। [8]ਆਹਲੂਵਾਲੀਏ ਤੋਂ। [9]ਉਚਾਰਦੇ ਹਨ। [10]ਸੁਮੇਰ ਪ੍ਰਬਤ ਵਾਂਗ (ਅਚੱਲ।) [11]ਮੁਕੰਮਲ ਹੋ ਜਾਵੇ। [12]ਜਦੋਂ ਤੱਕ ਪ੍ਰਮੇਸ਼ਰ ਦੀ (ਰਚੀ) ਧਰਤੀ, ਸੁਮੇਰ, ਮੰਦ੍ਰਾਚਲ, ਉਦਿਆਚਲ ਤੇ ਬਿੰਧਿਆਚਲ ਪਹਾੜਾਂ ਸਮੇਤ ਸ਼ੇਸ਼ਨਾਗ ਦੇ ਸੀਸ ਤੇ ਬਿਰਾਜੇਗੀ । [13]ਜਦੋਂ ਤੱਕ ਚੰਦ ਤੇ ਸੂਰਜ ਵਿੱਚ ਚਾਨਣ ਹੈ ਓਦੋਂ ਤੱਕ ਸ੍ਰੀ ਹਰਿਮੰਦਰ ਦਿਨ-ਬਦਿਨ ਦੂਣਾ ਦੂਣ ਭਾਵ ਚੌਗੁਣਾ ਪ੍ਰਕਾਸ਼ ਕਰਦਾ ਰਹੇਗਾ। [14]ਕਲਪ ਬ੍ਰਿਛ ਵਾਂਗ।

ਸਦਾ, ਪੂਰਨ ਕਰੈ ਹੈਂ ਗੁਰੁ ਸਿੱਖਨ ਕੀ ਲਾਲਸਾ[1] । ਜੌ ਲੌ ਹਰਿਲੋਕ[2] ਰੈਹੈ
ਤੌ ਲੌ ਯਹਿ ਓਕ[3] ਰੈਹੈ, ਦੇਤ ਸਭਿ ਥੋਕ[4] ਰੈਹੈ ਲੇਤ ਪੰਥ ਖਾਲਸਾ ॥

ਦੋਹਰਾ ॥ ਸੁਨਿ ਕਬਿੱਤ ਬਹੁ ਬਿੱਤ ਦਿਯ[5], ਕਵਿ ਕੋ ਪੰਥ ਉਦਾਰ[6] । ਨੀਂਵ ਧਰੀ ਦਰਬਾਰ ਕੀ, ਯੌਂ ਸੁਖਸੀਵ ਅਪਾਰ[7] ॥੧੦੧॥ ਚੌਪਈ ॥ ਪੰਚਾਂਮ੍ਰਿਤ[8] ਕਰਿ ਬਹੁ ਵਰਤਾਯੋ । ਪਾਠ-ਅਖੰਡ ਗ੍ਰੰਥ ਕਰਵਾਯੋ । ਮਨ ਤਨ ਧਨ ਤੈ ਸਿੱਖ ਸਰਦਾਰੂ । ਲਗੇ ਕਰਨ ਗੁਰੁ ਘਰ ਕੀ ਕਾਰੂ[9] ॥੧੦੨॥ ਭਾਈ ਦੇਸ-ਰਾਜ ਮਨ ਭਾਵਤ । ਅਤਿ ਹੀ ਪੁਖਤਾ[10] ਕਾਮ ਕਰਾਵਤ । ਔਰ ਮਸਾਲੇ ਕੀ ਕਜਾ ਬਾਤੈਂ । ਡਾਰਤ ਚੂਨੇ ਬੀਚ ਨਿਵਾਤੈਂ[11] ॥੧੦੩॥ ਲਗੀ ਇਮਾਰਤ ਹੋਵਨ ਐਸੀ । ਕਿਸੀ ਨ ਸ਼ਾਹਿ[12] ਕਰਾਈ ਜੈਸੀ । ਗਾਲ ਕੋਠੀਆਂ ਨੀਚੇ ਕਈ । ਫੇਰ ਇਮਾਰਤ ਊਪਰ ਲਈ ॥੧੦੪॥ ਭਾਈ ਦੇਸ-ਰਾਜ ਕੋ ਸੌਂਪੈਂ । ਪੰਥ ਖਾਲਸਾ ਧਰਿ ਮਨਿ ਚੌਂਪੈਂ[13] । ਬਿਬਰ[14] ਦੇਸ ਮੈਂ ਇਤ ਉਤ ਗਯੋ । ਭਾਈ ਕਾਰ ਕਰਾਵਤ ਰਹਯੋ ॥੧੦੫॥ ਫਿਰ ਮੇਲੇ ਬੈਸਾਖੀ ਪਰ ਹੈ । ਭਯੋ ਪੰਥ ਇਕਠਾ ਜਬਿ ਤਰ[15] ਹੈ । ਜਥਾ ਜੋਗ ਸਭਿ ਨੈ ਕਰਿ ਗੌਰੈਂ[16] । ਦਯੋ ਰਜਤ-ਪਣ ਤਹਿ ਠਾਂ ਔਰੈਂ ॥੧੦੬॥ ਭਾਈ ਦੇਸ-ਰਾਜ ਲੈ ਵਾਹੀ[17] । ਮੰਦਰ ਊਪਰ ਲਾਵਤ ਜਾਹੀ । ਪੰਥ ਨਿਤਾ-ਪ੍ਰਤਿ ਲਾਇ ਦਿਵਾਨੈ । ਤਖਤ ਅਕਾਲ ਥਿਰੈ ਅਗਵਾਨੈ[18] ॥੧੦੭॥ ਸ਼ਸਤ੍ਰ ਬਸਤ੍ਰ ਸਭਿ ਸਿੰਘ ਸਜ ਕੈ । ਸੋਭਤ ਦੇਵਨ ਸਮ ਅਤਿ ਰਜ ਕੈ[19] । ਢਾਡੀ ਵਾਰਾਂ ਅਧਿਕ ਉਚਾਰੈਂ । ਜਿਨ ਕੋ ਸੁਣਿ ਕਾਯਰ ਰਣ ਪਾਰੈਂ[20] ॥੧੦੮॥ ਪੰਥ ਪਾਸ ਜੋ ਅਰਥੀ[21] ਆਵੈ । ਤਤਛਿਨ ਪਾਇ ਮਨੋਰਥ ਜਾਵੈ । ਮਿਸਲਦਾਰ ਸਰਦਾਰ ਸਭੈ-ਹੀ । ਨਿਜ ਨਿਜ ਲੰਗਰ ਕਰੈਂ ਤਬੈ-ਹੀ ॥੧੦੯॥ ਭੋਜਨ ਬਾਂਛਤ ਸਭਿ ਕੋ ਮਿਲ ਹੈ । ਅਭਜਾਗਤ[22]

[1]ਇੱਛਾ । [2]ਵਿਸ਼ਨੂੰ ਦਾ ਲੋਕ, ਬੈਕੁੰਠ । [3](ਵਾਹਿਗੁਰੂ ਦਾ) ਘਰ ਭਾਵ ਹਰਿਮੰਦਰ ਸਾਹਿਬ । [4]ਪਦਾਰਥ । [5]ਧਨ ਦਿੱਤਾ । [6]ਦਾਤਾ ਪੰਥ ਨੇ । [7]ਬਹੁਤੇ ਸੁਖਾਂ ਦੀ ਹੱਦ । [8]ਕੜਾਹ ਪ੍ਰਸ਼ਾਦ । [9]ਸੇਵਾ । [10]ਪੱਕਾ । [11]ਮਿਸ਼ਰੀ । [12]ਬਾਦਸ਼ਾਹ ਨੇ । [13]ਉਤਸ਼ਾਹ । [14]ਫੈਲ ਕੇ । [15]ਬਹੁਤਾ । [16]ਖਿਆਲ ਕਰਕੇ । [17]ਓਸ (ਧਨ) ਨੂੰ ਲੈ ਕੇ । [18]ਅੱਗੇ । [19][ਰਜ ਕੈ] ਬਿਰਾਜ ਕੇ ਦੇਵਤਿਆਂ ਵਾਂਗ ਬਹੁਤਾ ਸੋਂਹਦੇ ਹਨ । [20]ਜੰਗ ਪਾਉਣ ਭਾਵ ਲੜਨ ਲਗ ਪੈਣ । [21]ਮੰਗਤਾ, ਲੋੜਵੰਦ । [22]ਬਿਰੱਕਤ, ਤਿਆਗੀ ।

ਜਹਿਂ ਚਹਿਂ ਤਹਿਂ ਗਿਲ ਹੈਂ[੧] । ਨਿਸ ਦਿਨ ਸਿੰਘ ਪਢੈਂ ਗੁਰੁਬਾਨੀ । ਧੁਨ ਇਕ ਰਸ ਰਹਿ ਲਗੀ ਮਹਾਨੀ ॥੧੧੦॥ ਜਤੀ ਸਤੀ ਹਠ ਤਪ ਮੈਂ ਪੂਰੇ । ਹੁਤੇ ਸਿੰਘ ਤਬਿ ਸਭਿ ਹੀ ਸੂਰੇ । ਇਕ ਸਿੰਘ ਕਾ ਦੂਸਰ ਸਿੰਘ ਟਹਿਲਾ[੨] । ਸਭਿ ਹੀ ਕਰਯੋ ਚਹਿਤ ਥਾ ਪਹਿਲਾਂ[੩] ॥੧੧੧॥ ਆਪਸ ਮਾਂਹਿ ਹਕੀਕੀ ਭਾਈ[੪] । ਬਨੇ ਰਹਤ ਥੇ ਸਭੈ ਸਦਾਈ[੫] । ਖਾਨ ਪਾਨ ਮੈਂ ਫਰਕ ਨ ਰਖਤੇ । ਜੋ ਮਿਲਤਾ ਸੋ ਮਿਲ ਬੰਡਿ ਛਕਤੇ ॥੧੧੨॥ ਯਾਂਹੀਂ ਤੈ ਦਿਨ ਦਿਨ ਸੁ ਤਰੱਕੀ । ਤਬੈ ਪੰਥ ਕੀ ਭਈ ਬਿਸ਼ੱਕੀ[੬] । ਗਾਥ ਪੰਥ ਕੀ ਕਹਿ ਯਹਿ ਧਯਾਇ । ਬਿਰਯੋ ਇਹਾਂ ਅਬਿ ਗੁਰੁ ਪਦ ਧਯਾਇ ॥੧੧੩॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਯਾਨ ਸਿੰਘ ਵਿਰਚਿਤੇ 'ਪੰਥ ਕਾ ਮਾਲਵੇ ਰਹਿਣ, ਬੈਰਾਰਨ ਸੋਂ ਬਿਗਰਨ, ਮਲੇਰ ਮੋਰੰਡ ਮਾਰਨ, ਅੰਮ੍ਰਿਤਸਰ ਹਰਿਮੰਦਰ ਰਚਨ', ਪ੍ਰਸੰਗ ਬਰਨਨੰ ਨਾਮ ਇਕਤਾਲੀਸਮੋਂ ਬਿਸ੍ਰਾਮ ॥੪੧॥

---

## ੪੨. [ਬ੍ਰਾਹਮਣ ਦੀ ਪੁਕਾਰ, ਸਿੰਘਾਂ ਨੇ ਕਸੂਰ ਮਾਰਨਾ, ਬ੍ਰਾਹਮਣ ਨੂੰ ਉਸ ਦੀ ਇਸਤ੍ਰੀ ਵਾਪਸ ਦਿਵਾਉਣੀ ।]

ਦੋਹਰਾ ॥ ਗੁਰੁ ਗੁਬਿੰਦ ਮ੍ਰਿਗਿੰਦ ਜਯੋਂ, ਹਨੇ ਤੁਕਿੰਦ ਬੁਲਿੰਦ[੭] । ਤਯੋਂ ਮਮ ਦੂੰਦ ਨਿਕੰਦ ਹੈਂ, ਬੰਦੋਂ ਪਦ ਅਰਬਿੰਦ[੮] ॥੧॥ ਪੰਥ ਸੁਧਾਸਰ ਰਹਯੋ ਜਯੋਂ, ਪੂਰਬ ਕਹਯੋ ਸੁਨਾਇ । ਜਯੋਂ ਕਸੂਰ ਕੋ ਮਾਰ ਹੈਂ, ਸਿੰਘ ਸੁਨੋ ਅਬਿ ਸਾਇ[੯] ॥੨॥ ਕਬਿੱਤ ॥ ਸ਼ਹਿਰ ਕਸੂਰ ਮੈਂ ਕਸੂਰੀ ਅਫਗਾਨ[੧੦] ਹੁਤੇ, ਹਾਕਮ ਮਹਾਨ ਬਾਰਾਂ ਠੌਰ ਮੈਂ ਪਛਾਨੀਏ ਦ੍ਵਾਦਸ ਦੁਰਗ[੧੧] ਦਿਢ ਰਾਖੇ ਥੇ ਰਚਾਇ ਤਿਨ, ਹਿੰਦੂਓਂ ਕੋ ਦੁਖ ਦੀਨ ਤਬਿ ਹੀ ਮਹਾਨੀਏ । ਤੀਸ ਲਾਖ ਕੇ ਕਰੀਬ ਮੁਲਕ ਉਨਹੂ ਪੈ ਹੁਤੋ, ਦਯੋ ਸ਼ਾਹਿ ਬਾਬਰ ਕੇ ਵਕਤ ਕਾ ਜਾਨੀਏ । ਬਹੂ ਬੇਟੀ

---

[੧]ਛਕ ਲੈਂਦੇ ਹਨ । [੨]ਸੇਵਾ । [੩]ਇਕ ਦੂਜੇ ਤੋਂ ਪਹਿਲਾਂ । [੪]ਸਕੇ ਭਰਾ । [੫]ਹਮੇਸ਼ਾਂ । [੬]ਬਿਨਾਂ ਸ਼ੱਕ ਤੋਂ । [੭]ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਿਵੇਂ ਵੱਡੇ ਵੱਡੇ ਤੁਰਕਾਂ ਨੂੰ ਮਾਰਿਆ ਹੈ । [੮]ਤਿਵੇਂ ਹੀ ਮੇਰੇ [ਦੂੰਦ] ਵਿਘਨਾਂ ਨੂੰ ਕਟਦੇ ਹਨ (ਇਸੇ ਲਈ ਮੈਂ ਉਨ੍ਹਾਂ ਦੇ) ਚਰਨ-ਕੰਵਲਾਂ ਤੇ ਨਮਸ਼ਕਾਰ ਕਰਦਾ ਹਾਂ । [੯]ਉਹ (ਪ੍ਰਸੰਗ) । [੧੦]ਪਠਾਣ । [੧੧]ਬਾਰਾਂ ਪੱਕੇ ਕਿਲ੍ਹੇ ।

ਕਾਹੂੰ ਕੀ ਨ ਛੋਡੀ ਬਿਨੁ ਭੇਟੀ[1] ਤਿਨ, ਜੁਲਮ ਅਤੁਲਮ[2] ਕਮਾਏ ਬਹੁ ਮਾਨੀਏ ॥੩॥ ਤਾਂਹੀਂ ਸਮੇਂ ਏਕ ਦਿਜ ਅਤਿ ਹੀ ਦੁਖੀ ਹ੍ਵੈ ਨਿਜ[3], ਤ੍ਰਕਨ ਤੈ ਖਿਝਿ ਚਲਿ ਸੁਧਾਸਰ ਆਯੋ ਹੈ । ਪੰਥ ਕਾ ਦੀਵਾਨ ਲਾਗ ਰਹੇਯੋ ਥਾ ਮਹਾਨ ਤਬਿ, ਤਖਤ ਅਕਾਲ ਅਗਵਾਨ[4] ਬਹੁ ਭਾਯੋ ਹੈ । ਜਾਇ ਪੰਥ ਪਾਸ ਦਿਜ ਸ੍ਵਾਸ ਭਰਿ[5] ਆਸ ਕਰਿ, ਗੁਰੁ ਕੀ ਦੁਹਾਈ[6] ਬਹੁ ਬੇਰ ਯੌਂ ਅਲਾਯੋ ਹੈ[7] । ਸੁਨ ਕੈ ਅਵਾਜ ਪੰਥ ਖਾਲਸੇ ਸ਼ਿਤਾਬ[8] ਬੂਝਯੋ, ਕਹੋ ਦਿਜਵਰ[9] ਕਿਨਿ ਐਸ ਤੂੰ ਦੁਖਾਯੋ ਹੈ॥੪॥ਹੁਤੋ ਕਵਿ ਕੋਵਿਦ ਸਯਾਨੋ ਰੋਇ ਵਾਰੋ ਦਿਜ[10], ਹਾਥ ਜੋਰਿ ਕਹਯੋ ਤਿਨ ਐਸ ਹੂੰ ਸੁਨਾਇ ਹੈ । ਕਰੀ ਹੈ ਕਸੂਰੀਏ ਪਠਾਨਨਿ ਕਸੂਰ ਅਤਿ, ਜਾਂ ਤੇ ਆਯੋ ਪੰਥ ਪਾਸ ਮੈਹੂੰ ਦੁਖ ਪਾਇ ਹੈ। ਹੁਤੀ ਰੂਪ ਗੁਨਵਾਰੀ ਪ੍ਰਾਨ ਪਯਾਰੀ ਨਾਰੀ ਮੇਰੀ, ਉਸਮਾਨ ਖਾਂ ਪਠਾਨ ਲਈ ਸੋ ਛਿਨਾਇ ਹੈ[11] । ਪਰਉਪਕਾਰ ਹੇਤ ਮਾਰਿ ਤਾਂਹਿ ਨਾਰਿ ਮੇਰੀ, ਦੀਜੀਏ ਲੈ ਮੁਝੇ ਤੁਝੈ ਨਾਮ ਕੀ ਲਜਾਇ ਹੈ[12] ॥ ੫॥ ਫਿਰਯੋ ਮੈਹੂੰ ਦੇਸ ਔ ਬਿਦੇਸ ਕੇ ਨਰੇਸਨ ਪੈ[13], ਕੀਓ ਨ ਕਲੇਸ਼ ਕਿਨ ਦੂਰ ਮੇਰੇ ਮਨ ਕੋ। ਬੂਡ ਕੈ[14] ਮਰਨ ਜਬਿ ਮਾਂਡਯੋ[15] ਮੈਂ ਦਰਯਾਵ ਵੀਚ, ਤਹਾਂ ਤੇ ਅਕਾਸ਼-ਬਾਣੀ ਭਈ ਮੁਝ ਜਨ ਕੋ। ਗੋ[16] ਗਰੀਬ ਧੇਨ[17] ਦਿਜ[18] ਸਾਧੁਨ ਕੇ[19] ਰੱਖਨ ਕੋ, ਆਹਿ ਪੰਥ ਖਾਲਸਾ ਕਲੀ ਮੈ ਮੇਰੁ ਮਨਕੋ[20] । ਮਾਨ ਕੈ ਹੁਕਮ ਜਗਤੇਸ ਕੋ ਬਿਸ਼ੇਸ਼ ਯਹਿ[21], ਆਯੋ ਮੈਂ ਸ਼ਰਨਿ ਅਬਿ ਪੰਥ ਕੇ ਪਰਨ ਕੋ[22] ॥ ੬ ॥

---

[1]ਭੇਗੇ ਤੋਂ ਬਿਨਾਂ। [2]ਬਹੁਤੇ। [3]ਆਪਣੇ ਆਪ ਵਿੱਚ। [4]ਅੱਗੇ। [5]ਹਾਹੁਕੇ ਲੈ ਕੇ। [6]ਸਹਾਇਤਾ ਲਈ ਪੁਕਾਰ ਦੀ ਸੱਦ। [7]ਬਹੁਤ ਵਾਰ ਇਸ ਤਰ੍ਹਾਂ ਕਹੀ । [8]ਛੇਤੀ । [9]ਸ੍ਰੇਸ਼ਟ ਬ੍ਰਾਹਮਣ। [10]ਇਹ ਰੋਣ ਵਾਲਾ ਬ੍ਰਾਹਮਣ ਕਵੀ ਤੇ ਵਿਦਵਾਨ ਸੀ। [11]ਉਹ ਖੋਹ ਲਈ ਹੈ। [12]ਤੁਹਾਨੂੰ ਆਪਣੇ (ਸਿੰਘ) ਨਾਮ ਦੀ ਲਾਜ ਹੈ । [13]ਰਾਜਿਆਂ ਪਾਸ । [14]ਡੁੱਬ ਕੇ। [15]ਮਨ 'ਚ ਧਾਰ ਲਿਆ। [16]ਧਰਤੀ। [17]ਗਊ। [18]ਬ੍ਰਾਹਮਣ । [19]ਸਾਧੂਆਂ ਦੇ। [20](ਮਾਲਾ ਦੇ) ਮੇਰੂ ਮਣਕੇ ਵਾਂਗ ਸ਼੍ਰੋਮਣੀ ਹੈ। [21]ਇਹ ਵਾਹਿਗੁਰੂ ਦਾ ਖਾਸ ਹੁਕਮ (ਜੋ ਅਕਾਸ਼ ਬਾਣੀ ਰਾਹੀਂ ਪ੍ਰਾਪਤ ਹੋਇਆ ਸੀ) ਮੰਨ ਕੇ। [22]ਪੰਥ ਦੇ [ਪਰਨ] ਆਸਰੇ ਨੂੰ (ਮਨ 'ਚ ਧਾਰਕੇ ਮੈਂ ਤੁਹਾਡੀ) ਸ਼ਰਨ ਆਇਆ ਹਾਂ।

ਮੈਂ ਤੋ ਹੂੰ ਸੁਦਾਮਾ ਸਤਭਾਮਾ-ਪਤਿ ਖਾਲਸਾ ਜੀ[1], ਅਤਿ ਅਭਿਰਾਮਾ ਜਸ ਦਾਮਾ ਸੋ ਅਪਾਰ ਹੈ[2]। ਮੈਂ ਹੂੰ ਗਜ ਗ੍ਰਾਹਿ ਗ੍ਰਸ੍ਯੋ ਫਸ੍ਯੋ ਕਾਮ ਕੋਹ ਫਾਂਸ, ਚੱਕ੍ਰ-ਪਾਣੀ ਪੰਥ ਗੁਰੁ ਧੁੱਮਾ ਅਵਤਾਰ ਹੈ[3]। ਦੀਨ ਨਹੀਂ ਮੋ ਸੋਂ ਕੋਊ ਦੀਨ-ਦਯਾਲ ਪੰਥ ਸੋਂ ਨ, ਰਾਖੀਏ ਪ੍ਰਹਲਾਦ ਜਯੋਂ ਨ੍ਰ-ਸਿੰਘ ਸਿੰਘ ਸਾਰ ਹੈਂ[4]। ਕੀਜੈ ਨ ਅਵਾਰ[5] ਅਬਿ ਆਪਨੋ ਸੰਭਾਰ ਬ੍ਰਿਦ[6], ਲੀਜੀਏ ਉਬਾਰ[7] ਦੁਖ ਦੀਜੀਏ ਨਿਵਾਰ ਹੈ ॥ ੭ ॥ ਲੋਭ ਕੀ ਲਹਰ ਕਾਮ ਕੋਹ ਕੀ ਗਹਿਰ ਵੀਚ[8], ਕੀਚ ਨੀਚ ਹ੍ਰਿਸ ਗ੍ਰਿਸ ਲੀਓ ਮੈਂ ਬਿਸਾਲਸਾ[9]। ਕੁਟਲ[10] ਕੁਰਾਹੀ ਕੂਰ ਕਾਇਰ ਕਠੋਰ ਕਾਮੀ, ਕਾਮਨੀ ਅਧੀਨ[11] ਦਾਹਯੋ ਮੋਹ ਕੀ ਜਵਾਲਸਾ[12]। ਮਾਯਾ ਕੇ ਮਕਰ ਪਗ ਰਾਖਯੋ ਹੈ ਪਕਰਿ, ਅੰਗ ਅੰਗਨ ਸਕਰ ਜਾਲ ਜਕਰਿ ਕਮਾਲਸਾ[13]। ਬਾਲ ਸਾ[14] ਬਿਹਾਲਸਾ[15] ਮੈਂ ਸਾਮ[16] ਪਰਯੋ ਖਾਲਸਾ ਜੀ, ਆਲਸਾ ਨ ਕੀਜੈ ਪੂਰ ਦੀਜੈ ਮਮ ਲਾਲਸਾ ॥ ੮॥ ਤੇਜ ਰਹੋ ਤਰਨ ਕੈ ਸੋ ਧਰਨ ਮੈਂ ਪ੍ਰਕਾਸ਼-ਮਾਨ, ਆਨੰਦ ਅਮੇਜ ਸੇਜ ਸੁਫਲ ਫਰੇ ਰਹੋ[17]। ਤਾਨਾ ਰਹੇ ਸਾਇਮਾਨਾ ਰਾਂਕਾ-ਪਤਿ ਕੇ ਸਮਾਨਾ, ਸੁਜਸ ਮਹਾਨਾ ਦੋ ਜਹਾਨਾ ਪੈ ਧਰੇ ਰਹੋ[18]। ਦਸਹੂੰ ਦਿਸਾ ਕੇ ਦੀਹ ਦੁੱਜਨ ਕੋ ਜੀਤ ਆਛੇ, ਧੈਬਤ ਪ੍ਰਤਾਪ

---

[1]ਹੇ ਖਾਲਸਾ ਜੀ ਤੁਸੀਂ ਕ੍ਰਿਸ਼ਨ ਰੂਪ ਹੋ । [2]ਤੁਹਾਡਾ ਬਹੁਤਾ ਸੁੰਦਰ ਜਸ [ਅਪਾਰ] ਬਹੁਤਾ [ਦਾਮਾ] ਕੀਮਤੀ ਹੈ। [3]ਮੈਂ ਹਾਥੀ ਦੀ ਤਰ੍ਹਾਂ ਮੋਹ ਦੇ ਤੰਦੂਏ ਦਾ ਪਕੜਿਆ ਹੋਇਆ ਕਾਮ ਤੇ ਕ੍ਰੋਧ ਦੀ ਫਾਹੀ'ਚ ਫਸਿਆ ਹੋਇਆ ਹਾਂ [ਚੱਕ੍ਰ ਪਾਣੀ] ਵਿਸ਼ਨੂੰ ਦੀ ਥਾਂ ਹੇ ਗੁਰੂ ਕੇ ਪੰਥ ਤੁਸੀਂ ਧਰਮ ਦਾ ਅਵਤਾਰ ਹੋ। [4]ਸਿੰਘ, ਨਰ ਸਿੰਘ [ਸਾਰ] ਵਾਂਗ ਹਨ। [5]ਦੇਰੀ। [6]ਆਪਣਾ ਧਰਮ ਚੇਤੇ ਕਰੋ। [7]ਬਚਾ ਲਉ। [8]ਕ੍ਰੋਧ ਦੀ ਅਨ੍ਹੇਰੀ ਵਿੱਚ। [9]ਮੈਂ ਨੀਚ ਨੂੰ [ਹਿਰਸ] ਤ੍ਰਿਸ਼ਨਾ ਦੇ ਚਿੱਕੜ ਨੇ ਬਹੁਤ ਫਸਾ ਲਿਆ ਹੈ। [10]ਮੈਂ ਟੇਢੇ ਸੁਭਾ ਵਾਲਾ ਹਾਂ। [11]ਇਸਤ੍ਰੀ ਦੇ ਅਧੀਨ ਹਾਂ। [12]ਮੋਹ ਦੀ ਅੱਗ ਨੇ ਮੈਨੂੰ ਸਾੜ ਦਿੱਤਾ ਹੈ। [13]ਮਾਇਆ ਦੇ ਮਗਰ ਮੱਛ ਨੇ (ਮਨ ਦੇ) ਪੈਰ ਨੂੰ ਪਕੜ ਰਖਿਆ ਹੈ [ਸਕਰ] ਸਾਰੇ ਅੰਗਾਂ ਅੰਗਾਂ ਨੂੰ ਮੋਹ ਰੂਪ ਜਾਲ ਨੇ ਬਹੁਤਾ ਜਕੜਿਆ ਹੋਇਆ ਹੈ। [14]ਬਾਲਕ ਵਾਂਗ। [15]ਦੁਖੀ। [16]ਸ਼ਰਨ। [17]ਸੋ (ਤੁਸੀਂ ਆਪਣੇ) ਤੇਜ (ਪ੍ਰਤਾਪ) ਦੇ ਸੂਰਜ ਦਾ ਧਰਤੀ ਉੱਪਰ ਪ੍ਰਕਾਸ਼ [ਕੈ] ਕਰਦੇ ਰਹੋ ਅਤੇ ਅਨੰਦ ਰੂਪ ਸੇਜਾ ਨਾਲ ਮਿਲਕੇ ਚੰਗੇ ਫਲਾਂ ਨਾਲ ਫਲਦੇ ਰਹੋ। [18]ਪੂੰਨਿਆਂ ਦੇ ਚੰਦ ਵਾਂਗ ਤੁਹਾਡੇ ਜਸ ਦਾ ਚੰਦੋਆ ਤਣਿਆਂ ਰਹੇ, ਇਸ ਮਹਾਨ ਜਸ ਨੂੰ ਤੁਸੀਂ ਦੋਹਾਂ ਜਹਾਨਾਂ ਵਿੱਚ ਪ੍ਰਾਪਤ ਕਰਦੇ ਰਹੋ।

ਸੋਂ ਪ੍ਰਤਾਪ ਕੋ ਧਰੇ ਰਹੋ[1] । ਸ੍ਰੀ ਗੁਬਿੰਦ ਸਿੰਘ ਜੂ ਕੇ ਲਾਡਲੇ ਛਬੀਲੇ[2] ਪੂਤ, ਫੈਲੇ ਰਹੋ ਫਬੇ ਰਹੋ ਫੂਲੇ ਰਹੋ ਫਰੇ ਰਹੋ[3] ॥੯॥ ਜੌ ਲੌ ਜਲ ਜਾਲ ਪੈ ਨਿਵਾਸ ਖਾਸ ਕੱਛਪ ਕੋ, ਕੱਛਪ ਪੈ ਸੇਸ, ਸੇਸ ਸੀਸਿ ਧਰ ਧਾਰੀ ਹੈ[4] । ਧਰਾ ਪੈ ਸੁਮੇਰੁ ਮੇਰੁ ਸ੍ਰਿੰਗ ਪੈ ਸਿੰਘਾਸਨ, ਸਿੰਘਾਸਨ ਪੈ ਜੌ ਲੌ ਪਾਕ-ਸਾਸਨ ਬਲਕਾਰੀ ਹੈ[5] । ਗਯਾਨ ਸਿੰਘ ਤਾਂ ਪੈ ਅਨੁਸਾਸਨ ਕਮਲਾਸਨ ਕੀ, ਜੌ ਲੌ ਗਰੁੜਾਸਨ ਕਮਲਾਸਨ ਪੈ ਭਾਰੀ ਹੈ[6] । ਤੌ ਲੌ ਰਾਜ ਰਾਜੈ ਸੁਖ ਸੰਪਤਿ ਸੋਂ ਖਾਲਸਾ ਜੀ, ਦੇਗ ਤੇਗੋਂ ਫਤੇ ਰਾਖੈ ਸਤਿਗੁਰੂ ਤੁਮਾਰੀ ਹੈ[7] ॥੧੦॥ ਕੱਛ ਕੇ ਰਖੱਯਾ ਲੱਛ ਕੱਛਪ ਜਯੋਂ ਅੱਛ ਰੈਹੈਂ, ਰੱਛਕ ਪ੍ਰਤੱਛ ਹਿੰਦੁ ਧ੍ਰਮ ਕੇ ਨਿਹਾਰੇ ਹੈਂ[8] । ਕ੍ਰੂਦ ਰਖਵਾਰੇ ਮ੍ਰੂਦ ਗ੍ਰੂਦ ਕਰੈਂ ਬੈਰਿਨ ਕੋ, ਅਮ੍ਰਨ ਜਯੋਂ ਅਮ੍ਰ ਰੈਹੈਂ ਅੰਮ੍ਰਿਤ ਜੇ ਧਾਰੇ ਹੈਂ[9] । ਗਯਾਨ ਸਿੰਘ ਸੇਸ ਜਯੋਂ ਬਿਸੇਸ ਨਾਮ ਜਾਪ ਕਰਹਿਂ, ਕੇਸ-ਬੇਸਧਾਰੀ ਜਗਤੇਸ ਕੇ ਪਯਾਰੇ ਹੈਂ[10] । ਸਿੰਘ ਨਾਮਵਾਰੇ ਨਰ-ਸਿੰਘ ਰੂਪ ਧਾਰੇ ਰੈਹੈਂ, ਰੱਖਕ ਤਿਹਾਰੇ ਸਦਾ ਸੇਤ ਬਾਜਵਾਰੇ

---

[1] ਦਸੋਂ ਦਿਸਾਂ ਦੇ [ਦੀਹ] ਭਾਰੀ ਵੈਰੀਆਂ ਨੂੰ ਚੰਗੀ ਤਰ੍ਹਾਂ ਜਿੱਤ ਕੇ ਉਜਲ (ਗੁਣਾਂ ਦੇ) ਪ੍ਰਭਾਵ ਨਾਲ ਬਹਾਦਰੀ ਨੂੰ ਧਾਰੀ ਰਖੋ । [ਧੈਬਤ,ਧੈਵਤ, ਉਜਲ । ਪ੍ਰਤਾਪ—ਪ੍ਰਭਾਵ । ਪ੍ਰਤਾਪ—ਵੀਰਤਾ, ਬਹਾਦਰੀ ।] [2] ਸੁੰਦਰ । [3] ਫਲਦੇ ਰਹੋ । [4] ਜਦੋਂ ਤੱਕ ਸਾਰੇ ਪਾਣੀ ਉੱਪਰ ਖਾਸ ਕਛੂ ਦਾ ਨਿਵਾਸ ਹੈ, ਕੱਛੂ ਦੇ ਉਪਰ ਸ਼ੇਸ਼ਨਾਗ ਹੈ ਅਤੇ ਸ਼ੇਸ਼ਨਾਗ ਦੇ ਸਿਰ ਤੇ ਧਰਤੀ ਰੱਖੀ ਹੋਈ ਹੈ । [5] ਧਰਤੀ ਦੇ ਉੱਤੇ ਸੁਮੇਰ ਪਰਬਤ ਹੈ ਅਤੇ ਸੁਮੇਰ ਪਰਬਤ ਦੀ ਚੋਟੀ ਤੇ (ਇੰਦ੍ਰ ਦਾ) ਸਿੰਘਾਸਨ ਹੈ ਤੇ ਸਿੰਘਾਸਨ ਤੇ ਜਦੋਂ ਤੱਕ ਬਲਵਾਨ ਇੰਦ੍ਰ (ਬਿਰਾਜਮਾਨ) ਹੈ । [6] ਗਿਆਨ ਸਿੰਘ (ਕਹਿੰਦਾ ਹੈ) ਜਦੋਂ ਤਕ ਤਿਸ (ਇੰਦ੍ਰ) ਦੇ ਉੱਪਰ ਬ੍ਰਹਮਾ ਦਾ ਹੁਕਮ ਹੈ (ਤਿਸ) ਬ੍ਰਹਮਾ ਉੱਤੇ ਵਿਸ਼ਨੂੰ ਜੀ ਭਾਰੀ (ਹੁਕਮਰਾਨ) ਹਨ । [7] ਹੇ ਖਾਲਸਾ ਜੀ ! ਤਦੋਂ ਤੱਕ ਸੁਖ ਤੇ ਸਮੱਗ੍ਰੀ ਨਾਲ ਤੁਹਾਡਾ ਰਾਜ ਅਟੱਲ ਰਹੇ ਤੇ ਸਤਿਗੁਰੂ ਤੁਹਾਡੀ ਦੇਗ ਅਤੇ ਤੇਗ ਦੀ ਫ਼ਤਹ ਰੱਖੇ । [8] ਕਛਹਿਰੇ ਦੇ ਧਾਰਨੀ ਹਨ, ਕੱਛੂ ਦੇ ਲੱਛਣਾਂ (ਗੁਣਾਂ) ਵਾਂਗ (ਆਪਣੇ ਇੰਦ੍ਰਿਆਂ ਨੂੰ) ਚੰਗੀ ਤਰ੍ਹਾਂ (ਸੰਕੋਚ ਕੇ) ਰਖਦੇ ਹਨ, ਹਿੰਦੂ ਧਰਮ ਦੇ ਪ੍ਰਤੱਖ ਹੀ ਰਾਖੇ ਦੇਖੇ ਹਨ । [9] ਕਿਰਪਾਨ ਦੇ ਧਾਰਨੀ ਹਨ, ਬਹਾਦਰ ਹਨ ਵੈਰੀਆਂ ਨੂੰ ਧੂੜ 'ਚ ਮਿਲਾ ਦੇਂਦੇ ਹਨ । ਦੇਵਤਿਆਂ ਵਾਂਗ ਉਹ ਅਮਰ ਰਹਿੰਦੇ ਹਨ ਜਿਨ੍ਹਾਂ ਨੇ ਕਿ (ਖੰਡੇ ਦਾ) ਅੰਮ੍ਰਿਤ ਛਕਿਆ ਹੋਇਆ ਹੈ । [10] ਗਿਆਨ ਸਿੰਘ (ਕਹਿੰਦਾ ਹੈ) ਕਿ ਸ਼ੇਸ਼ਨਾਗ ਵਾਂਗ [ਬਿਸੇਸ] ਬਹੁਤਾ ਨਾਮ ਦਾ ਜਾਪ ਕਰਦੇ ਹਨ । ਕੇਸਾਂ ਤੇ (ਖਾਲਸਈ) ਲਿਬਾਸ ਦੇ ਧਾਰਨੀ ਵਾਹਿਗੁਰੂ ਦੇ ਪਿਆਰੇ ਹਨ ।

ਹੈਂ[1] ॥ ੧੧ ॥ ਅਵਨਿ ਉਬਾਰਬੇ ਕੋ ਦਾਢ ਜਯੋਂ ਬੈਰਾਹਿ ਜੂ ਕੀ, ਛੱਤ੍ਰੀਨ ਛੰਡਬੇ ਕੋ ਪ੍ਰਸ ਭ੍ਰਿਗੁ ਕੇ ਗਹੈਂ[2] ।ਬਾਵਨ ਕੀ ਡਿੰਗ ਸ੍ਰੁਤਿ ਗਾਵਨ ਅਮਾਵਨ ਜਯੋਂ, ਰਾਵਨ ਕੇ ਘਾਵਨ ਕੋ ਬਾਨ ਰਾਮ ਬੇਗ ਹੈਂ[3] । ਗਯਾਨ ਸਿੰਘ ਗਯਾਨ ਜਯੋਂ ਅਗਯਾਨ ਕੋ ਪ੍ਰਹਾਨ ਕਰੈ, ਗਨਯੋ ਜਾਤ ਗਰੁੜ ਕਾ ਗ੍ਰੰਥਨ ਮੈਂ ਬੇਗ ਹੈ[4]। ਹਿੰਦੁ ਧਰਮ ਪਾਰਬੇ ਕੋ ਗਾਰਬੇ ਕੋ ਬੈਰਿਨ ਕੋ,ਜੀਤਬੇ ਕੋ ਜੰਗ ਤੈਸੇ ਸਿੰਘਨ ਕੀ ਤੇਗ ਹੈ[5] ॥੧੨॥ ਬਾਜ ਜਯੋਂ ਬਿਹੰਗਨ ਭੁਜੰਗਨ ਪੈ ਖਗ-ਰਾਜ, ਜਾਚਨਾ ਪੈ ਲਾਜ ਗਾਜ ਹਨੂ ਲੰਕ ਘਾਲਸਾ[6] । ਪਾਪਨ ਪੈ ਜਾਪ ਤਾਪ ਸ੍ਰਾਪ ਮੁਨਿ ਜਾਦਵੋਂ ਪੈ, ਹੈਦਰ ਕੀ ਹਾਕ ਦਰੇ ਖੈਬਰ ਪੈ ਕਾਲਸਾ[7] । ਮ੍ਰਿਗਨ ਪੈ ਚੀਤਾ, ਗਜ ਝੁੰਡਨ ਪੈ ਸਾਰਦੂਲ, ਮੇਘਨ ਪੈ ਪੌਨ ਜੈਸੇ ਡਾਲਤ ਜਵਾਲਸਾ[8]। ਪਵੀ ਜਯੋਂ ਗਿਰਾਨ ਪੈ ਹੈ,ਰਾਛਸਾਨ ਹਨੂਮਾਨ, ਤੈਸੇ ਤੁਰਕਾਨ ਪੈ ਪਛਾਨ ਪੰਥ ਖਾਲਸਾ[9] ॥ ੧੩ ॥ ਸਾਜੀ ਸਭਿ ਸੌਜ ਰਹੈ

---

[1]ਸਿੰਘ ਨਾਮ ਵਾਲੇ (ਖਾਲਸਾ ਜੀ) ਨਰ ਸਿੰਘ ਵਾਂਗ (ਬੀਰ ਰਸੀ ਰੂਪ) ਧਾਰੀ ਰਖਦੇ ਹਨ। ਚਿੱਟੇ ਬਾਜਾਂ ਵਾਲੇ (ਸ੍ਰੀ ਗੁਰੂ ਗੋਬਿੰਦ ਸਿੰਘ) ਤੁਹਾਡੇ ਸਦਾ ਰਾਖੇ ਹਨ । [2]ਜਿਵੇਂ ਧਰਤੀ ਦੇ ਬਚਾਉਣ ਨੂੰ ਬਰਾਹ (ਅਵਤਾਰ) ਦੀ ਜਾੜ੍ਹ ਹੈ ਅਤੇ ਛੱਤ੍ਰੀਆਂ ਦੇ ਮਾਰਨ ਨੂੰ ਭ੍ਰਿਗੂ (ਦੀ ਵੰਸ਼ ਵਿੱਚੋਂ ਜਮਦਗਨਿ ਰਿਖੀ) ਦੇ (ਪੁੱਤਰ ਪਰਸ ਰਾਮ ਨੇ) ਕੁਹਾੜਾ ਪਕੜਿਆ ਹੋਇਆ ਹੈ। [3]ਜਿਵੇਂ ਵੇਦ ਕਹਿੰਦੇ ਹਨ ਕਿ ਬਾਵਨ (ਅਵਤਾਰ) ਦੀ ਕਦਮ ਮਿਣਤੀ ਤੋਂ ਰਹਿਤ ਹੈ ਅਤੇ ਰਾਵਣ ਦੇ ਮਾਰਨ ਨੂੰ ਰਾਮ ਚੰਦਰ ਜੀ ਦੇ ਤੀਰ ਤੇਜ਼ (ਚਲਦੇ) ਹਨ । [4]ਗਿਆਨ ਸਿੰਘ (ਕਹਿੰਦਾ ਹੈ) ਕਿ ਜਿਵੇਂ ਗਿਆਨ ਅਗਿਆਨ ਨੂੰ ਨਾਸ ਕਰ ਦੇਂਦਾ ਹੈ ਅਤੇ ਗ੍ਰੰਥਾਂ ਵਿੱਚ ਗਰੁੜ ਦਾ [ਬੇਗ] ਤੇਜ਼ (ਚਲਣਾ ਭਾਵ) ਉੱਡਣਾ ਗਿਣਿਆਂ ਗਿਆ ਹੈ। [5]ਤਿਵੇਂ ਹੀ ਹਿੰਦੂ ਧਰਮ ਦੇ ਪਾਲਣ ਨੂੰ, ਵੈਰੀਆਂ ਦੇ ਗਾਲਣ ਨੂੰ ਅਤੇ ਜੰਗ ਦੇ ਜਿੱਤਣ ਨੂੰ ਸਿੰਘਾਂ ਦੀ ਤਲਵਾਰ (ਬਲੀ) ਹੈ । [6]ਜਿਵੇਂ ਪੰਛੀਆਂ ਉੱਤੇ ਬਾਜ਼, ਸੱਪਾਂ ਉੱਤੇ ਗਰੁੜ, ਮੰਗਣ ਉਤੇ ਸ਼ਰਮ, ਲੰਕਾ ਦੇ ਨਾਸ ਕਰਨ ਨੂੰ ਹਨੂਮਾਨ ਦੀ ਗਰਜ (ਬਲੀ) ਹੈ । [7](ਜਿਵੇਂ) ਪਾਪਾਂ ਉੱਤੇ ਜਪ ਤਪ, ਜਾਦਵਾਂ ਉੱਤੇ (ਦੁਰਬਾਸਾ) ਮੁਨੀ ਦਾ ਸ੍ਰਾਪ, (ਹੈਦਰੀ ਝੰਡੇ ਥੱਲੇ ਜਹਾਦ ਕਰਨ ਸਮੇਂ) ਅਲੀ ਅਲੀ ਦੀ ਅਵਾਜ਼ ਖੈਬਰ ਦੇ ਰਸਤੇ ਉੱਤੇ ਕਾਲ ਵਰਗੀ ਹੈ । [8]ਜਿਵੇਂ ਹਰਨਾਂ ਉੱਤੇ ਚਿੱਤ੍ਰਾ, ਹਾਥੀਆਂ ਦੇ ਇਕੱਠ ਉੱਪਰ ਸ਼ੇਰ, ਬੱਦਲਾਂ ਤੇ ਹਵਾ ਅੱਗ ਸੁਟਦੀ ਹੈ ਭਾਵ ਨਾਸ ਕਰ ਦੇਂਦੀ ਹੈ । [9]ਜਿਵੇਂ ਪਹਾੜਾਂ ਉੱਪਰ [ਪਵੀ] ਇੰਦਰ ਦਾ ਬੱਜਰ, ਰਾਖਸ਼ਾਂ (ਰਾਵਣ ਦੀ ਫੌਜ) ਉੱਤੇ ਹਨੂਮਾਨ, ਤਿਵੇਂ ਤੁਰਕਾਂ ਉੱਪਰ ਖਾਲਸਾ ਪੰਥ ਨੂੰ (ਬਲੀ) ਪਛਾਣੋ ।

ਫੌਜ ਤੋ ਸਨੱਧਬੱਧ, ਹੀਏ ਹੌਜ ਮੌਜ ਪੂਰੈ ਦੀਨਨ ਪੈ ਢਰੇ ਰਹੋ[1] । ਭੀਮ ਗੁੜਾਕੇਸ ਪੌਨ-ਪੂਤ ਸੇ ਪ੍ਰਚੰਡ ਜੋਧੇ, ਦੁੱਜਨ ਕੀ ਛਾਤੀ ਪਰ ਗਢੇ ਪਾਇ ਧਰੇ ਰਹੋ[2] । ਭਾਰੀ ਭੂਰ ਭੌਨਨ ਮੈਂ ਭਾਮਨੀ ਸਜੋਂ ਭਾਂਤਿ ਭਾਂਤਿ, ਭੋਗੋ ਭਲ ਭੋਗਨ ਕੋ ਭ੍ਰਾਜੇ ਭਾਗ ਭਰੇ ਰਹੋ[3] । ਬਾਂਕੁਰੇ ਛਬੀਲੇ ਛੈਲ ਗੁਰੂ ਕੇ ਰੰਗੀਲੇ ਲਾਲ, ਕ੍ਰਿਪਾ ਗੁਰੁ ਈਸ਼੍ਵਰ ਤੈ ਸੁਫਲ ਫਰੇ ਰਹੋ[4] ॥੧੪॥ ਸਾਂਟਨ ਕੇ ਸੁਰਖ ਬਿਛੌਨਾ ਪਾਇ ਗਡ ਜਾਤ, ਧਰਤੀ ਪੈ ਧਰਤੀ ਡਿੰਗ ਭਰਤੀ ਅਕੁਲਾਤੀ ਹੈਂ[5] । ਮੰਦਰ ਕੇ ਅੰਦਰ ਤੈ ਦ੍ਵਾਰ ਲੌ ਨ ਗਈ ਹੁਤੀ ਕਬੀ, ਜੋਊ ਰੂਪ ਰਾਸ ਜੋਬਨ ਮਦ ਮਾਤੀ ਹੈਂ[6] । ਏ ਜੂ ਪੰਥ ਥਾਰੇ ਡਰਿ ਵੇਊ ਨਾਰੇਂ ਸੱਤ੍ਰਨ ਕੀ, ਓਢਨੀ ਸੰਭਾਰੈਂ ਨਾਹਿ ਪਨਹੀਂ ਨ ਪਾਤੀ ਹੈਂ[7] । ਬੌਰੀ ਭਈ ਦੌਰੀ ਜਾਤੀ ਬਿਲਲਾਤੀ ਬੀਆਬਾਨ, ਬਾਸਮਤੀ ਖਾਤੀ ਸੋ ਬਨਾਸਪਤੀ ਖਾਤੀ ਹੈਂ[8] ॥੧੫॥ ਏ ਜੂ ਪੰਥ ਖਾਲਸਾ ਬਿਸਾਲਸਾ ਸੁਨੀਜੈ ਬਿਨੈ, ਆਲਸਾ ਕੋ

---

[1](ਹੇ ਖਾਲਸਾ ਪੰਥ ! ਸ਼ਸਤ੍ਰ ਬੰਨ੍ਹ ਕੇ) ਤਿਆਰ ਬਰ-ਤਿਆਰ ਫੌਜ ਸਾਰੀ ਸਮੱਗ੍ਰੀ (ਸਾਜੋ ਸਾਮਾਨ) ਨਾਲ ਸਜੀ ਰਹੇ। (ਤੁਹਾਡੇ) ਹਿਰਦਿਆਂ ਦੇ ਹੌਜ਼ [ਮੌਜ] ਅਨੰਦ ਨਾਲ ਭਰੇ ਰਹਿਣ, ਗਰੀਬਾਂ ਤੇ ਤਰਸ ਕਰਦੇ ਰਹੋ। [2]ਭੀਮ ਸੈਨ [ਗੁੜਾਕੇਸ] ਅਰਜਨ, [ਪੌਨ-ਪੂਤ] ਹਨੂਮਾਨ, ਵਰਗੇ ਬਲੀ ਜੋਧਿਓ [ਦੁੱਜਨ] ਦੁਸ਼ਮਣਾਂ ਦੀ ਛਾਤੀ ਉੱਤੇ [ਗਢੇ] ਪੱਕੀ ਤਰ੍ਹਾਂ ਪੈਰ ਜਮਾਈ ਰੱਖੋ। [3]ਬਹੁਤੇ ਵੱਡੇ [ਭੌਨ] ਮਹੱਲਾਂ ਵਿੱਚ (ਆਪਣੀਆਂ) ਇਸਤ੍ਰੀਆਂ ਨਾਲ ਤਰ੍ਹਾਂ ਤਰ੍ਹਾਂ ਦੇ ਚੰਗੇ [ਭੋਗਨ] ਅਨੰਦਾਂ ਨੂੰ ਮਾਣਦੇ ਹੋਏ [ਭ੍ਰਾਜੈ] ਚਮਕਦੇ ਰਹੋ ਤੇ ਭਾਗਾਂ ਨਾਲ ਭਰੇ ਰਹੋ। [4][ਬਾਂਕਰੇ] ਬਹਾਦਰ [ਛਬੀਲੇ] ਸੁੰਦਰ [ਛੈਲ] ਸਜੇ ਹੋਏ ਗੁਰੂ ਦੇ [ਰੰਗੀਲੇ] ਮੌਜੀ ਸੁਪੁੱਤਰੋ ਗੁਰਾਂ ਤੇ ਵਾਹਿਗੁਰੂ ਦੀ ਕਿਰਪਾ ਨਾਲ ਚੰਗੇ ਫਲਾਂ ਨਾਲ ਫਲੇ ਰਹੋ। [5]ਰੇਸ਼ਮ ਦੇ ਲਾਲ ਵਿਛੌਣਿਆਂ ਵਿੱਚ (ਤੁਰਕਾਂ ਦੀਆਂ) ਜਿਨ੍ਹਾਂ (ਇਸਤ੍ਰੀਆਂ ਦੇ) ਪੈਰ ਖੁਭ ਜਾਂਦੇ ਸਨ ਅਤੇ ਧਰਤੀ ਦੇ ਉਤੇ [ਡਿੰਗ] ਕਦਮ ਭਰ ਕੇ ਧਰਦੀਆਂ ਹੀ ਘਬਰਾਉਂਦੀਆਂ ਸਨ। [6]ਜਿਹੜੀਆਂ ਮਹਿਲਾਂ ਦੇ ਅੰਦਰ ਤੋਂ ਦਰਵਾਜ਼ੇ ਤੱਕ ਵੀ ਕਦੇ (ਪੈਦਲ ਤੁਰ ਕੇ) ਨਹੀਂ ਸਨ ਗਈਆਂ, ਅਤੇ ਜਿਹੜੀਆਂ ਬਹੁਤੇ ਰੂਪ ਵਾਲੀਆਂ ਜੁਆਨੀ ਦੀ ਮਸਤੀ ਵਿੱਚ ਮਸਤ ਸਨ। [7]ਹੇ ਖਾਲਸਾ ਪੰਥ ਜੀ ! ਤੁਹਾਡੇ ਡਰ ਨਾਲ ਉਹ ਦੁਸ਼ਮਣਾਂ ਦੀਆਂ ਇਸਤ੍ਰੀਆਂ ਨਾ [ਓਢਨੀ] ਚੁੰਨੀਆਂ ਸੰਭਾਲਦੀਆਂ ਹਨ ਤੇ ਨਾ (ਹੀ ਪੈਰ) [ਪਨਹੀ] ਜੁੱਤੀ ਪਾਉਂਦੀਆਂ ਹਨ। [8]ਸ਼ੁਦਾਈ ਹੋਈਆਂ ਬੀਆਬਾਨ ਵਿੱਚ ਵਿਰਲਾਪ ਕਰਦੀਆਂ ਦੌੜੀਆਂ ਜਾਂਦੀਆਂ ਹਨ। ਜਿਹੜੀਆਂ ਬਾਸਮਤੀ ਦੇ (ਚੌਲ) ਖਾਂਦੀਆਂ ਸਨ ਉਹ ਹੁਣ ਘਾਹ ਪੱਤੇ ਖਾ ਰਹੀਆਂ ਹਨ।

ਛੋਰ ਕਰੋ ਪੂਰਨ ਮਮ ਲਾਲਸਾ[1] । ਬਾਲਸਾ ਅਕਾਲ ਕਾ ਸਜਾਯੋ ਗੁਰੁ ਯਾਂਹੀਂ ਹਿਤ, ਪਾਲਸਾ ਯਤੀਮਨ, ਗਨੀਮਨ ਕੋ ਗਾਲਸਾ[2] । ਘਾਲਸਾ ਕਸੂਰਵਾਰੇ ਤੁਰਕਨ ਕੋ ਹੂਜੈ ਨਾਥ, ਕੀਨੋ ਜਿਨੈ ਜੁਲਮ ਅਤੁਲਮ ਕਮਾਲਸਾ[3]। ਢਾਲਸਾ ਸਰਨ ਪ੍ਰਨ ਪਾਲਸਾ ਦਯਾਲਸਾ ਹੈ, ਕਾਲਸਾ ਚੁਕੱਤਨ ਕੁਪੱਤਨ ਪੈ ਖਾਲਸਾ[4] ॥੧੬॥ ਸ੍ਵੈਯਾ ॥ ਹਾਡ ਦਧੀਚ* ਰਿਖਿੰਦ੍ਰ ਦਏ ਨਿਜ, ਇੰਦ੍ਰ ਤਈਂ ਉਪਕਾਰ ਹਿਤੀਏ[5] । ਮਾਸ ਦਯੋ ਕੱਟਿ ਖਾਸ ਸ਼ਿਵੀ* ਨ੍ਰਿਪ, ਹੇਤ ਕਪੋਤ ਪੁਰਾਨ ਭਨੀਏ[6] । ਬਿੱਕ੍ਰਮ ਭੋਜ ਕਰੇ ਉਪਕਾਰ ਅਪਾਰ, ਕਥਾ ਜਗਿ ਜਾਹਿਰ ਥੀਏ[7] । ਤਯੋਂ ਅਬਿ ਪੰਥ ਪਰੋ-ਉਪਕਾਰ ਕਰੈ, ਹਮਰਾ ਪਰਮਾਰਥ ਲੀਏ[8] ॥੧੭॥ ਕਰਣ ਸ੍ਵਰਣ ਸਵਾ ਮਣ ਰੋਜ, ਦਯੋ ਤਨ ਜਾਰ ਸਭੀ ਜਗ ਜਾਨੈ[9] । ਜਗਦੇਵ ਪਵਾਰ ਦਯੋ ਨਿਜ ਸੀਸ, ਉਤਾਰ ਨਿਜੰ ਕਰ ਸੋਂ ਪਰਮਾਨੈ[10] । ਗੁਰੁ ਤੇਗ ਬਹਾਦਰ ਸਾਦਿਰ ਦੇ ਸਿਰ, ਰਾਖ ਦਯੋ ਹਿੰਦੁਵਾਨ

---

[1]ਹੇ [ਬਿਸਾਲਸਾ] ਮਹਾਨ ਪੰਥ ਖਾਲਸਾ ਜੀ ! (ਮੇਰੀ ਇਹ) ਬੇਨਤੀ ਸੁਣੋ,ਆਲਸ ਨੂੰ ਛੱਡ ਕੇ ਮੇਰੀ ਇੱਛਾ ਸੰਪੂਰਨ ਕਰੋ । [2]ਅਕਾਲ ਪੁਰਖ ਦਾ ਸੁਪੁੱਤਰ (ਖਾਲਸਾ ਪੰਥ) ਗੁਰੂ ਜੀ ਨੇ ਏਸੇ ਵਾਸਤੇ ਸਜਾਇਆ ਹੈ ਕਿ ਗਰੀਬਾਂ ਦੀ ਪਾਲਣਾ ਕਰੇ ਤੇ ਦੁਸ਼ਮਣਾਂ ਨੂੰ ਗਾਲੇ ਭਾਵ ਨਾਸ ਕਰੇ । [3]ਹੇ ਸੁਆਮੀ (ਖਾਲਸਾ ਜੀ !) ਕਸੂਰ ਵਾਲੇ ਤੁਰਕਾਂ ਨੂੰ ਨਾਸ ਕਰੋ, ਜਿਨ੍ਹਾਂ ਨੇ [ਅਤੁਲਮ] ਤੋਲਣ ਤੋਂ ਰਹਿਤ[ਕਮਾਲਸਾ]ਬਹੁਤਾ ਜ਼ੁਲਮ ਕੀਤਾ ਹੈ । [4][ਖਾਲਸਾ ਪੰਥ] ਸ਼ਰਣ ਆਇਆਂ ਦੀ [ਢਾਲਸਾ] ਰਖਿਆ ਕਰਦਾ ਹੈ, (ਆਪਣੇ ਕੀਤੇ) ਪ੍ਰਣ ਨੂੰ ਪੂਰਾ ਕਰਦਾ ਹੈ, ਦਇਆਲੂ ਹੈ, ਕੁਪੱਤੇ ਚੁਗੱਤਿਆਂ (ਮੁਗਲਾਂ) ਨੂੰ ਕਾਲ ਵਰਗਾ ਹੈ । [5](ਜਿਵੇਂ) ਵੱਡੇ ਰਿਸ਼ੀ ਦਧੀਚਿ ਨੇ ਇੰਦ੍ਰ ਰਾਜੇ ਨੂੰ ਪ੍ਰਉਪਕਾਰ ਦੀ ਖਾਤਿਰ ਆਪਣੇ ਹੱਡ ਦਿੱਤੇ । [6]ਪੁਰਾਣਾਂ ਵਿੱਚ ਇਹ ਕਥਾ ਹੈ ਕਿ ਸ਼ਿਵੀ ਰਾਜੇ ਨੇ ਕਬੂਤਰ (ਦੀ ਜਾਨ ਬਚਾਉਣ) ਵਾਸਤੇ ਆਪਣਾ ਮਾਸ ਕੱਟ ਕੇ ਦਿੱਤਾ । [7]ਬਿਕ੍ਰਮਾਜੀਤ ਅਤੇ ਭੋਜ (ਰਾਜਿਆਂ ਨੇ) ਜੋ ਬਹੁਤੇ ਪ੍ਰਉਪਕਾਰ ਕੀਤੇ ਹਨ ਉਨ੍ਹਾਂ ਦੀਆਂ ਕਥਾਵਾਂ ਜਗਤ ਵਿੱਚ ਪ੍ਰਗਟ ਹਨ । [8]ਤਿਵੇਂ ਪੰਥ [ਹਮਰਾ] ਮੇਰੇ [ਪ੍ਰਮਾਰਥ] ਭਲੇ ਲਈ ਪਰਉਪਕਾਰ ਕਰੇ। [9]ਕਰਣ ਰਾਜਾ ਹਰ ਰੋਜ਼ ਸਵਾ ਮਣ ਸੋਨਾ(ਦਾਨ ਕਰਦਾ ਸੀ। ਏਸੇ ਸਿਲਸਿਲੇ ਵਿੱਚ ਉਸ ਨੇ ਆਪਣਾ) ਸ਼ਰੀਰ ਸਾੜ ਦਿੱਤਾ ਸੀ । (ਜਿਸ ਨੂੰ) ਸਾਰਾ ਜਗਤ ਜਾਣਦਾ ਹੈ । [10]ਪਵਾਰ ਗੋਤ ਦੇ ਜਗਦੇਵ ਨੇ ਆਪਣੇ ਹਥੀਂ ਉਤਾਰ ਕੇ ਆਪਣਾ ਸਿਰ ਦਿੱਤਾ ਸੀ, ਇਹ ਪ੍ਰਮਾਣੀਕ (ਕਥਾ) ਹੈ । *ਸ਼ਿਵੀ ਤੇ ਦਧੀਚਿ ਬਾਰੇ ਦੇਖੋ ਬਿਸ੍ਰਾਮ ਨੰ: ੨੯, ਅੰਕ ਨੰ: ੭ ਤੇ * ਤੇ † ਨਿਸ਼ਾਨਾਂ ਦੀਆਂ ਪੈਰ ਟੂਕਾਂ ।

ਮਹਾਨੇ[1] । ਮਾਰਿ ਮਲੇਛ ਮਹੀਪ ਘਨੇ, ਦਸਮੇਂ ਪਤਿਸ਼ਾਹਿ ਰਖ੍ਯੋ ਹਿੰਦੁ-ਵਾਨੈ[2] ॥੧੮॥ ਸਾਧ ਗਊ ਦਿਜ[3] ਦੀਨਨ ਕੇ ਹਿਤ[4], ਰੱਖਕ ਪੰਥ ਰਚ੍ਯੋ ਗੁਰੂਆਂ ਨੇ । ਮਾਰ ਕਸੂਰ ਤਈਂ ਅਬਿ ਹੀ, ਸਭਿ ਹੀ ਲਿਹੁ ਕਾਢ ਕਸੂਰ[5] ਪੁਰਾਨੇ । ਜਬਿ ਲੌ ਜਗਿ ਇੰਦੁ ਬਿਭਾਸ ਰਹੈਂ[6], ਤਬਿ ਲੌ ਰਹਿ ਹੈ ਜਸ ਪੰਥ ਮਹਾਨੇ । ਦੇਰ ਕਰੋ ਨਹਿੰ ਹੇ ਗੁਰੁ ਖਾਲਸਾ, ਮਾਲ ਲੁਟੋ ਹਤ ਕੈ[7] ਤੁਰਕਾਨੇ ॥੧੯॥ ਯੌਂ ਸੁਨ ਕੈ ਦਿਜ ਕੀ ਬਤੀਆਂ, ਇਤ੍ਯਾਦਿ ਘਨੀ ਮੁਦ ਪੰਥ ਥਵੈ ਹੈ[8] । ਧੀਰਜ ਦੈ ਦਿਜ ਕੋ ਸਰਦਾਰਨ, ਬੈਠ ਪੁਨਾ ਗੁਰਮੱਤ ਕਰੈ ਹੈਂ[9]। ਬੋਲ ਉਠ੍ਯੋ ਸਭਿ ਸੈਂ ਪਹਿਲੇ, ਸਰਦਾਰ ਹਰੀ ਸਿੰਘ ਬੀਰ ਤਬੈ ਹੈਂ । ਹੇ ਦਿਜ ਮਾਰ ਕੈ ਸੱਤ੍ਰ[10] ਤਈਂ, ਅਬਿ ਤੋਰ ਕਲਿੱਤ੍ਰ[11] ਤੁਮੈਂ ਦਿਲਵੈ ਹੈਂ ॥ ੨੦ ॥ ਗੀਆ ਛੰਦ ॥ ਲੈ ਨਾਰਿ ਤੁਮਰੀ ਪੰਥ ਦੈਹੈ, ਤੁਰਕ ਗਨ[12] ਕੌ ਮਾਰ ਕੈ। ਤਜਿ ਸ਼ੋਕ ਹੋਹੁ ਬਿਸ਼ੋਕ[13] ਤੂੰ, ਅਬਿ ਯਹੀ ਨਿਸਚੈ ਧਾਰ ਕੈ । ਯਹ ਬਾਤ ਸੁਨਿ ਫਿਰ ਪੰਥ ਬੋਲ੍ਯੋ, ਹਰੀ ਸਿੰਘ ਕੋ ਐਸ ਹੀ । ਉਤ ਤੁਰਕ ਵੀਚ ਕਸੂਰ ਦਹਿਗੁਨ[14], ਪੰਥ ਤੈ ਅਬਿ ਹੈਂ ਸਹੀ[15] ॥ ੨੧ ॥ ਪੁਨ ਦੁਰਗ ਦ੍ਵਾਦਸ਼[16] ਤਹਾਂ ਜੰਗੀ, ਸਜੇ ਸਹਤ ਸਮਾਜ ਹੈਂ[17]। ਬਲਵਾਨ ਯਹਿ ਅਫਗਾਨ[18], ਬੀਚ ਜਹਾਨ ਪਰਗਟ ਆਜ ਹੈਂ । ਤਬਿ ਫੇਰ ਭੰਗੀ[19] ਹਰੀ ਸਿੰਘ ਨੈ, ਕਹ੍ਯੋ ਅਬਿ ਹਮ ਕਹਿ ਚੁਕੇ। ਜਿਮ ਦਾਂਤ ਗਜ ਕੇ[20] ਨਿਕਸ ਬਾਹਰ, ਫੇਰ ਮੁਖ ਮੈਂ ਨਹਿ ਲੁਕੇ ॥ ੨੨ ॥ ਤੁਮ ਚਢੋ ਕੋਊ ਨਹਿੰ ਚਢੋ, ਹਮ ਤੌ ਭਿ ਚਢਤ

---

[1]ਸ੍ਰੀ ਗੁਰੂ ਤੇਗ ਬਹਾਦਰ ਜੀ ਨੇ [ਸਾਦਿਰ] ਨਿਰਭੈ ਹੋ ਕੇ ਸੀਸ ਦਿੱਤਾ (ਜਿਸ ਨਾਲ) ਮਹਾਨ ਹਿੰਦੂ ਕੌਮ ਦੀ ਰੱਖਿਆ ਕੀਤੀ। [2]ਦਸਵੇਂ ਪਾਤਸ਼ਾਹ (ਸ੍ਰੀ ਗੁਰੂ ਗੋਬਿੰਦ ਸਿੰਘ) ਜੀ ਨੇ ਬਹੁਤੇ ਤੁਰਕਾਂ ਤੇ ਪਹਾੜੀ ਰਾਜਿਆਂ ਨੂੰ ਮਾਰ ਕੇ ਹਿੰਦੂਆਂ ਦੀ ਰਾਖੀ ਕੀਤੀ । [3]ਬ੍ਰਾਹਮਣ । [4]ਗਰੀਬਾਂ (ਦੀ ਰੱਖਿਆ) ਦੇ ਵਾਸਤੇ। [5]ਦੋਸ਼ ।[6]ਜਦੋਂ ਤੱਕ ਜਗਤ ਵਿੱਚ [ਇੰਦੁ] ਚੰਦ [ਬਿਭਾਸ] ਸੂਰਜ (ਚਮਕਦੇ) ਰਹਿਣਗੇ। [7]ਮਾਰ ਕੇ । [8]ਇਸ ਤਰ੍ਹਾਂ [ਇਤਜਾਦਿ] ਮੁੱਢ ਤੋਂ ਅੰਤ ਤੱਕ ਬਹੁਤ ਗੱਲਾਂ ਬ੍ਰਾਹਮਣ ਦੀਆਂ ਸੁਣ ਕੇ ਪੰਥ ਖੁਸ਼ ਹੋਇਆ । [9]ਗੁਰਮਤਾ ਕਰਨ ਲੱਗੇ । [10]ਵੈਰੀ। [11]ਤੇਰੀ ਇਸਤ੍ਰੀ। [12]ਬਹੁਤੇ। [13]ਖੁਸ਼, ਪ੍ਰਸੰਨ। [14]ਦਸ ਗੁਣਾਂ। [15]ਠੀਕ। [16]ਬਾਰਾਂ ਕਿਲ੍ਹੇ। [17]ਜੰਗੀ ਸਾਮਾਨ ਨਾਲ ਸਜੇ ਹੋਏ ਹਨ। [18]ਪਠਾਣ। [19]ਭੰਗੀ ਮਿਸਲ ਦੇ ਜਥੇਦਾਰ। [20]ਹਾਥੀ ਦੇ ਦੰਦ।

ਜਰੂਰ ਹੈਂ । ਯਹਿ ਸਿੰਘ ਤੇ ਮਰ ਰਹੈ ਗੋ, ਜੋ ਮਰੈ ਨਾਹਿੰ ਕਸੂਰ ਹੈ। ਪਿਖਿ ਸਿਦਕ ਖੁਸ਼ ਹ੍ਵੈ ਪੰਥ ਫਿਰ, ਸਭਿ ਭਯੋ ਫੌਰਨ[1] ਤਯਾਰ ਹੈ । ਚੜ੍ਹ ਸਿੰਘ ਧਰਿ ਸ਼ਮਸ਼ੇਰ[2] ਪੈ ਹਥ, ਉਠਯੋ ਐਸ ਉਚਾਰ ਹੈ॥ ੨੩॥ ਅਬਿ ਚਲੋ ਦੇਰ ਨ ਕਰੋ ਫਿਰ, ਦਲ ਬ੍ਰਿੱਧ ਭੀ ਸਭਿ ਆ ਮਿਲੈ[3] । ਹਮ ਮਾਰ ਹੈਂ ਕਾਸੂਰ ਯੌਂ, ਜਯੋਂ ਸੂਰ ਤਮ ਕੋ ਹੈ ਗਿਲੈ[4] । ਫਿਰ ਕਹਯੋ ਜੱਸਾ ਸਿੰਘ ਆਲੂ, ਸਿੰਘ ਜਯੋਂ ਭਬਕਾਰ ਕੈ[5] । ਗੁਰੁ ਖਾਲਸਾ ਚਢਿ ਪਲੀ ਪਲ ਮੈਂ[6], ਚਲੋ ਹਿਤ ਉਪਕਾਰ ਕੈ ॥੨੪॥ ਜਸ ਧਰਮ ਧਨ ਅਰਿ[7] ਮਾਰ ਲੈਹੈਂ, ਬਾਤ ਯਹਿ ਵਡ ਨੀਕ ਹੈ[8] । ਪਰ ਪ੍ਰਿਥਮ ਗੁਰੂ ਗ੍ਰੰਥ ਤੈ, ਅਬਿ ਹੁਕਮ ਲੈਨੋ ਠੀਕ ਹੈ। ਯਹ ਸੁਨਤ ਹੀ ਸਭਿ ਪੰਥ ਮੁਦ ਹ੍ਵੈ[9], ਅਯੋ ਚਲਿ ਦਰਬਾਰ ਮੈਂ[10] । ਗੁਰੁ ਗ੍ਰੰਥ ਸਾਹਿਬ ਖੋਲਿ[11] ਗ੍ਰੰਥੀ, ਲਯੋ ਹੁਕਮ ਬਿਹਾਰ ਮੈਂ[12] ॥ ੨੫॥

ਸ੍ਰੀ ਗੁਰੁ ਗ੍ਰੰਥ ਸਾਹਿਬੋ ਵਾਚ ॥ ਸਲੋਕੁ* ॥

ਫਾਹੇ ਕਾਟੇ ਮਿਟੇ ਗਵਨ ਫਤਿਹ ਭਈ ਮਨਿ ਜੀਤ ॥
ਨਾਨਕ ਗੁਰ ਤੇ ਥਿਤ ਪਾਈ ਫਿਰਨ ਮਿਟੇ ਨਿਤ ਨੀਤ ॥੧॥

ਦੋਹਰਾ ॥ ਗੁਰੂ ਗ੍ਰੰਥ ਕਾ ਬਚਨ ਸੁਨਿ, ਭਯੋ ਪੰਥ ਆਨੰਦ । ਮਾਨਹੁ ਮਾਰ ਕਸੂਰ ਤਬਿ, ਸਿੰਘਨ ਲਈ ਸੁਛੰਦ[13] ॥੨੬॥ ਫਤੇ ਗਜਾਈ ਊਚ ਧੁਨਿ[14], ਜੈ ਜੈਕਾਰ ਉਚਾਰਿ॥ਚਢਯੋ ਤੁਰਤ[15] ਸਭਿ ਖਾਲਸਾ, ਦੁੰਦਭਿ ਵਾਇ ਅਪਾਰ[16] ॥ ੨੭ ॥ ਆਗੇ ਕਰੇ ਨਿਸ਼ਾਨ ਸਭਿ, ਫਰਰੇ ਫਿਰ ਸਜਵਾਇ । ਪਿਪਲੀ ਸਾਹਿਬ ਜੀ ਕਰਯੋ, ਡੇਰਾ ਪ੍ਰਥਮੇ ਜਾਇ ॥ ੨੮॥ ਸਭਿ ਸਿੰਘਨ ਕੋ ਲਿਖਿ ਪਠਯੋ, ਆਵਹੁ ਅਬਿ ਸਭਿ ਧਾਇ । ਲੂਟੋ ਮਾਰਿ ਕਸੂਰ ਕੋ, ਲੇਵੋ ਧਨ

[1]ਛੇਤੀ। [2]ਤਲਵਾਰ। [3]ਬੁੱਢਾ ਦਲ ਵੀ ਆ ਮਿਲੇਗਾ। [4]ਜਿਵੇਂ ਸੂਰਜ ਅਨ੍ਹੇਰੇ ਨੂੰ ਨਿਗਲ ਜਾਂਦਾ ਹੈ ਭਾਵ ਨਾਸ ਕਰ ਦੇਂਦਾ ਹੈ। [5]ਸ਼ੇਰ ਵਾਂਗ ਭਬਕ ਮਾਰ ਕੇ। [6]ਛੇਤੀ ਤੋਂ ਛੇਤੀ। [7]ਵੈਰੀ ਨੂੰ। [8]ਇਹ ਚੰਗੀ ਗੱਲ ਹੈ। [9]ਅਨੰਦ ਹੋ ਕੇ। [10]ਸ੍ਰੀ ਹਰਿਮੰਦਰ ਸਾਹਿਬ ਵਿੱਚ। [11]ਪ੍ਰਕਾਸ਼ ਕਰ ਕੇ। [12](ਇਸ ਜ਼ਰੂਰੀ) ਕੰਮ ਵਾਸਤੇ। [13]ਆਪਣੀ ਇੱਛਾ ਮੁਤਾਬਕ। [14]ਉੱਚੀ ਆਵਾਜ਼ ਨਾਲ। [15]ਛੇਤੀ। [16]ਬਹੁਤੇ ਧੌਂਸੇ ਵਜਾ ਕੇ।

*ਇਹ ਸ਼ਲੋਕ ਬਾਵਨ ਅਖਰੀ ਮਹਲਾ ੫ ਦਾ ੩੮ਵਾਂ ਸ਼ਲੋਕ ਹੈ। (ਪੰਨਾ ੨੫੮)

ਮਨ-ਭਾਇ[1] ॥੨੯॥ ਸੁਨ ਮਝੈਲ ਬਹੁ ਧਾਰਵੀ[2], ਮਿਲੇ ਸੰਗ ਬਿਨੁ ਦੇਰ। ਦੂਸਰ ਡੇਰਾ ਗੁਰੂ ਕੀ, ਕਰਯੋ ਬਡਾਲੀ ਫੇਰ॥ ੩੦॥ ਸ੍ਵੈਯਾ ॥ ਤਹਿ ਤੇ ਚਢ ਰਾਜੇ ਕੇ ਤਾਲ[3] ਗਏ, ਉਤਰੇ ਬਹੁ ਸਿੰਘ ਮਿਲੇ ਤਹਿੰ ਆਏ । ਆਪਸ ਮਾਂਹਿ ਸਲਾਹਿ ਕਰੈਂ ਬਹੁ, ਕਾਇਰ ਬੈਠ ਕਹੈਂ ਇਸ ਭਾਏ। ਕੋਊ ਕਹੈ ਨ ਕਸੂਰ ਮਰੈ, ਮੁਸਲੇ ਗੁਸਲੇ[4] ਤਹਿੰ ਭੂਰ[5] ਰਹਾਂਏ । ਤੋਪ ਜੰਬੂਰ[6] ਜੰਜੈਲ[7] ਬੰਦੂਖਨ ਕੀ, ਗਿਨਤੀ ਮਿਨਤੀ ਨਹਿੰ ਆਏ ॥੩੧॥ ਦ੍ਵਾਦਸ ਹੈਂ ਗਢ ਔ ਪਰਖਾ ਦਿਢ[8], ਕੌਨ ਤਿਨੈ ਚੜ੍ਹਿ ਤੋੜ ਸਕੈ ਹੈ। ਕਾਯਰ ਕੂਰ ਬਿਸੂਰਤ ਯੌਂ[9], ਕਹਿੰ ਸੂਰ[10] ਕਸੂਰ ਜਰੂਰ ਲੁਟੈ ਹੈਂ । ਮਾਰ ਮਰੈਂ ਪਰਮਾਰਥ ਕੇ ਹਿਤ[11], ਔ ਨਿਜ ਸ੍ਵਾਰਥ[12] ਭੀ ਕਰਿ ਲੈਹੈਂ। ਤੀਯਾ ਦਿਵਾਇ ਦਿਜੇਸ[13] ਭਲੇ, ਹਮ ਲੋਕ ਪ੍ਰਲੋਕ ਵਿਖੈ ਜਸ ਪੈਹੈਂ ॥ ੩੨ ॥ ਤਾਹਿੰ ਸਮੇਂ ਗੁਰੁ ਕਾ ਇਕ ਸਿੱਖ, ਕਸੂਰ ਦਿਸੋਂ[14] ਚਲ ਕੈ ਤਹਿੰ ਆਯੋ । ਬੂਝਨ ਕੀਨ ਸੁ ਪੰਥ ਤਿਸੈ, ਕਹੁ ਬਯੋਂਤ ਪਠਾਨਨ ਕੈਸ ਬਨਾਯੋ। ਸਿੰਘ ਕਹਯੋ ਤੁਮਰਾ ਯਹਿ ਭੇਤ, ਕਸੂਰ ਵਿਖੈ ਅਬਿ ਲੌ ਨਹਿੰ ਪਾਯੋ[15]। ਯੌਂ ਸੁਨ ਕੈ ਪੰਥ ਕਾਨ੍ਹੇ ਗਰਾਮ ਤੈ, ਏਕਹਿ ਬਾਰ ਹੱਲਾ ਕਰਿ ਧਾਯੋ ॥ ੩੩ ॥ ਕਬਿੱਤ ॥ ਸੰਤਰੀ[16] ਸੁਸਤ ਪਏ ਖੁੱਲ੍ਹੇ ਦਰਵਾਜੇ ਲਏ, ਸਿੰਘ ਧਾਇ ਧਸ ਗਏ ਸ਼ਹਰ ਮਝਾਰ ਹੈਂ । ਹਰੀ ਸਿੰਘ ਭੰਗੀ ਸੰਗੀ[17] ਆਪਨੀ ਮਿਸਲ ਲੈ ਕੈ, ਧਸਯੋ ਏਕ ਗਢੀ ਮਧ ਡਰ ਸਭਿ ਡਾਰ ਹੈ। ਦੂਸਰੇ ਦੁਰਗ[18] ਮੱਧ ਸਰਦਾਰ ਜੱਸਾ ਸਿੰਘ, ਪੈਠਿ[19] ਆਲੂ-ਵਾਲੀਏ ਨੇ ਕਰੀ ਬਹੁ ਮਾਰ ਹੈ । ਤੀਸਰੇ ਮੈਂ ਰਾਮ-ਗਢਵਾਰੇ ਸਰਦਾਰ[20] ਧਸੇ, ਚੜ੍ਹ ਸਿੰਘ ਚੌਥੇ ਮਧ ਪੈਠਯੋ[21] ਬਲ ਧਾਰ ਹੈ॥ ੩੪॥ ਔਰ ਉਤੈ

[1]ਮਨ-ਭਾਉਂਦਾ । [2]ਮਾਝੇ ਦੇ ਇਲਾਕੇ ਦੇ ਬਹੁਤੇ ਲੁਟੇਰੇ । [3]ਇਹ ਤਾਲ ਅਟਾਰੀ ਪਾਸ ਹੈ। [4]ਗੁੱਸੇ ਵਾਲੇ। [5]ਬਹੁਤੇ। [6]ਛੋਟੀਆਂ ਤੋਪਾਂ। [7]ਲੰਬੀ ਨਾਲੀ ਵਾਲੀਆਂ ਬੰਦੂਕਾਂ। [8]ਬਾਰਾਂ ਕਿਲ੍ਹੇ ਅਤੇ ਪੱਕੀਆਂ ਖਾਈਆਂ ਹਨ। [9]ਇਉਂ ਝੂਠੇ ਕਾਇਰ ਝੂਰਦੇ ਹਨ। [10]ਸੂਰਮੇਂ (ਸਿੰਘ)ਕਹਿੰਦੇ ਹਨ। [11]ਪਰਉਪਕਾਰ ਵਾਸਤੇ। [12]ਦੁਨਿਆਵੀ ਮਤਲਬ। [13]ਬ੍ਰਾਹਮਣ ਨੂੰ ਇਸਤ੍ਰੀ ਦੁਆ ਕੇ। [14]ਤਰਫੋਂ। [15]ਨਹੀਂ ਪਹੁੰਚਿਆ। [16]ਪਹਿਰੇਦਾਰ। [17](ਆਪਣੇ) ਨਾਲ। [18]ਕਿਲ੍ਹੇ ਵਿੱਚ। [19]ਵੜ ਕੇ। [20]ਸ: ਜੱਸਾ ਸਿੰਘ ਰਾਮਗੜ੍ਹੀਆ। [21]ਵੜਿਆ।

ਮਿਸਲ ਘਨੱਈਅਨ ਨਕੱਈਅਨ ਕੀ, ਰਹੀ ਬੰਦੋਬਸਤ ਹਿਤ ਬਾਹਿਰ ਸ਼ਹਿਰ ਮੈਂ। ਪਰੇ ਸਭਿ ਏਕ ਸਾਰ[1] ਸਿੰਘ ਡਰ ਡਾਰਿ[2] ਤਬਿ, ਆਯੁਧ ਉਭਾਰਿ[3] ਮਾਰ ਮਾਰ ਕੇ ਕਹਿਰ ਮੈਂ[4] । ਹੁਤੇ ਤਬਿ ਤੁਰਕ ਸਭਿ ਰੋਜ਼ਯੋਂ ਕੇ ਸੰਗ, ਭੁਖ ਪਯਾਸ ਕੇ ਹਿਰਾਨ ਕਰੇ[5] ਪਰੇ ਥੇ ਹਹਿਰ ਮੈਂ[6] । ਕੇਈ ਤੀਯਾ[7] ਪਾਸ ਕੇਈ ਸਰਦ ਖਾਨਯੋਂ ਮੈਂ ਖਾਸ[8], ਪਰੇ ਕਰੈਂ ਵਾਸ ਜੇਠ ਮਾਸ ਕੀ ਦੁਪਹਿਰ ਮੈਂ ॥੩੫॥ ਕੇਈ ਗੰਜ-ਪਾਸ[9] ਤਾਸ਼ ਖੇਲਤ ਚੁਪਾਸ[10] ਸੰਗ, ਕੇਈ ਸ਼ਤਰੰਜ ਮੰਜ ਛਿਕੜੀ ਸੰਭਾਰ ਹੈਂ[11]। ਕੀਰ[12] ਔ ਅਮੀਰ ਸਭਿ ਨਿਜ ਨਿਜ ਧਾਮਨ ਮੈਂ[13], ਰਹੇ ਥੇ ਤੁਰਕ ਧਸ ਡਰ ਸਭਿ ਡਾਰ ਹੈਂ । ਜਾਇ ਕਰਿ ਸਿੰਘਨ ਦਬਾਇ ਲਏ ਔਚਕ ਹੀ[14], ਬੀਜਰੀ ਸਮਾਨ[15] ਧਾਇ ਪਰੇ ਏਕ ਬਾਰ ਹੈਂ। ਕਰਯੋ ਚਾਹੈ ਰੱਬ ਜੋਊ ਮੇਲਤ ਸਬੱਬ ਲੱਖ, ਸਾਖ[16] ਯਹਿ ਲੋਗ ਸਭ ਬੇਦ ਯੌਂ ਉਚਾਰ ਹੈਂ॥੩੬॥ ਤੋਟਕ ਛੰਦ ॥ ਜਬਿ ਸਿੰਘ ਕਿਲਯੋਂ ਮਹਿ ਧਾਇ ਧਸੇ। ਬਹੁ ਸੱਤ੍ਰਨ ਕੇ ਤਬਿ ਪ੍ਰਾਨ ਕਸੇ[17]। ਸੁਨ ਕੈ ਪਿਖ ਕੈ ਮੁਸਲੇ ਸਭਿ ਹੀ। ਇਤ ਤੈ ਉਤ ਤੈ ਬਹੁਤੇ ਤਬਿ ਹੀ ॥੩੭॥ ਘਬਰਾਇ ਉਠੇ ਧਰਿ ਤ੍ਰਾਸ ਸਭੈ। ਨਹਿਂ ਆਯੁਧ ਸ਼ੀਘਰ ਕਾਂਹਿ ਲਭੈ । ਤਬਿ ਤੁਰਕ ਹੁਤੇ ਬਹੁ ਝੋਰਨ ਮੈਂ। ਸੁਖ ਸੋਂ ਭਰ ਨੀਦ ਸੁ ਲੋਰਨ ਮੈਂ[18] ॥ ੩੮ ॥ ਕਿਛ ਰੋਜ਼ਯੋਂ ਕਰਿ ਬਲ ਹੀਨ ਭਏ । ਕਿਛੁ ਸਿੰਘ ਅਚਾਨਕ ਜਾਇ ਪਏ। ਨਹਿਂ ਲੈਣੀ

---

[1]ਇਕੋ ਵਾਰ। [2]ਡਰ ਛੱਡ ਕੇ। [3]ਸ਼ਸਤ੍ਰ ਉੱਘਰ ਕੇ। [4]ਕਹਿਰ ਦੀ ਮਾਰ ਮਾਰੀ। [5]ਦੁਖੀ ਕੀਤੇ। [6]ਡਰ ਵਿੱਚ ਪਏ ਸਨ। [7]ਇਸਤ੍ਰੀ। [8]ਆਪ ਠੰਢੇ ਘਰਾਂ ਵਿੱਚ ਪਏ ਹੋਏ ਸਨ। [9]ਫਾ: ਗੰਜਫਾ, ਤਾਸ਼ ਦੀ ਤਰ੍ਹਾਂ ਦਾ ਇਕ ੯੬ ਗੋਲ ਪੱਤਿਆਂ ਦਾ ਖੇਲ, ਗੰਜਫ਼ੇ ਦੇ ਅੱਠ ਰੰਗ ਹੁੰਦੇ ਹਨ, ਅਰਥਾਤ–ਤਾਜ, ਸਫੇਦ, ਸ਼ਮਸ਼ੇਰ, ਗੁਲਾਮ, ਸੁਰਖ, ਬਰਾਤ, ਕਮਾਚ ਅਤੇ ਚੰਦ, ਹਰੇਕ ਰੰਗ ਦੇ ਬਾਰਾਂ ਬਾਰਾਂ ਪੱਤੇ ਹੋਇਆ ਕਰਦੇ ਹਨ। ਇਸ ਦੇ ਖਿਡਾਰੀਆਂ ਨੇ ਇਕ ਚੌਪਈ ਘੜ ਰੱਖੀ ਹੈ ਕਿ–"ਤਾਜ ਸਫੇਦ ਸ਼ਮਸ਼ੇਰ ਗੁਲਾਮ। ਜਯੋਂ ਬਹੁਤੇ ਤਯੋਂ ਆਵੈਂ ਕਾਮ। ਸੁਰਖ ਬਰਾਤ ਕਮਾਚੇ ਚੰਦ। ਜਯੋਂ ਥੋੜੇ ਤਯੋਂ ਮਾਚੈ ਜੰਗ। [10]ਚੌਪੜ। [11]ਕੌਈ [ਮੰਜ] ਚਿੱਟੀਆਂ [ਛਿਕੜੀ] ਕੌਡੀਆਂ ਸੰਭਾਲਦੇ ਹਨ ਭਾਵ ਕੌਡੀਆਂ ਨਾਲ ਖੇਡਦੇ ਹਨ। [12]ਗਰੀਬ। [13]ਘਰਾਂ ਵਿੱਚ। [14]ਅਚਣਚੇਤ ਹੀ। [15]ਬਿਜਲੀ ਵਾਂਗ। [16]ਗਵਾਹੀ। [17]ਭਾਵ ਮਾਰ ਦਿੱਤੇ। [18]ਝੋਕਾਂ ਵਿੱਚ, ਲਹਿਰਾਂ ਵਿੱਚ।

ਮਿਲੀ ਸੰਭਾਰ ਕਿਸੇ। ਮਨ ਮਾਂਹਿ ਪਠਾਨ ਮਹਾਨ ਕਿਸੇ[1] ॥੩੯॥ ਇਤ ਸਿੰਘਨ ਭੀ ਕਰਿ ਛੂਟ ਘਨੀ[2] । ਬਿਨ ਦੇਰ ਮਹਾਨ ਤੁਕਾਨ ਹਨੀ[3] । ਇਸ ਹੀ ਬਿਧਿ ਸੋਂ ਗਢ ਸਾਤਕ ਕੇ[4] । ਬਹੁ ਤੁਰਕ ਪਠੇ ਘਰ ਆਂਤਕ ਕੇ[5] ॥੪੦॥ ਅੜਿੱਲ ਛੰਦ ॥ ਸਿੰਘ ਪਕਰਿ ਸ਼ਮਸ਼ੇਰ[6], ਪਰੈਂ ਸਮ ਸ਼ੇਰ ਕੈ[7] । ਘਨੀ ਅਨੀ[8] ਤੁਰਕਾਨੀ,ਸੁਟੀ ਨਿਬੇਰ ਕੈ। ਭਏ ਹਿਰਾਨ ਮਹਾਨ,ਪਠਾਨ ਨਿਹਾਰ ਕੈ। ਹੋ ਤੁਰਕ ਤਹਾਂ ਬਹੁ ਮਰੇ, ਸਿੰਘ ਕਿਛੁ ਮਾਰ ਕੇ ॥ ੪੧॥ ਤੁਰਕ ਤੀਰ ਤਰਵਾਰ, ਛੁਰੀ ਬਹੁ ਮਾਰਹੀਂ। ਸਿੰਘ ਬੰਦੂਖਨ ਸੰਗ, ਦੂਰ ਤੇ ਡਾਰਹੀਂ[9] । ਲਾਘਵਤਾ[10] ਤਹੰ ਕਰੀ, ਪੰਥ ਨੈ ਤਬਿ ਇਸੀ[11] । ਹੋ ਕਰੈ ਨ ਆਗੇ ਕੋਇ, ਕਰੀ ਨਹਿਂ ਹੈ ਕਿਸੀ[12] ॥ ੪੨ ॥ ਸਾਤ ਗੜ੍ਹੀ ਦਸ ਘੜੀ ਵੀਚ, ਛੁਡਵਾ ਲਈ। ਕਤਲ ਗਢੀ ਜੋ ਅਬਿ ਲੌ,ਪਰਗਟ ਹੈ ਪਈ॥ਮਾਰ ਤਹਾਂ ਉਸਮਾਨ ਖਾਨ ਅਫਗਾਨ ਕੇ[13] । ਹੋ ਤੀਆ ਦਿਜ ਕੋ ਦੀਨੀ, ਦਿਜ ਕੀ ਆਨ ਕੈ[14] ॥੪੩॥ ਕੰਚਨ[15] ਚਾਂਦੀ ਮੁਕਤਾ[16], ਲੁਟੇ ਸੰਭਾਰ[17] ਹੈਂ । ਤੁਰਕਨੀਆਂ ਕੇ ਜ਼ੇਵਰ[18], ਲਏ ਉਤਾਰ ਹੈਂ। ਸ਼ਸਤ੍ਰ ਬਸਤ੍ਰ ਅੱਸ੍ਰ[19], ਲਏ ਬਹੁ ਮੋਲ ਕੇ। ਹੋ ਸ਼ਹਿਰ ਲੁਟਯੋ ਫਿਰ ਧਾਇ, ਸਭਿਨਿ ਹਥ ਖੋਲ੍ਹ ਕੇ ॥ ੪੪॥ ਮਦਰ ਦੇਸ[20] ਮੈਂ ਖਬਰ, ਜਬਰ[21] ਯਹਿ ਜਬਿ ਭਈ। ਚਾਰ ਤਰਫ ਤੇ, ਖਲਕ-ਲੁਟੇਰੀ ਬਹੁ ਅਈ। ਤੀਨ ਦਿਵਸ ਲੌ ਰਹੀ ਲੂਟ, ਤਹਿ ਠਾਂ ਤਬੈ। ਹੋ ਲੋਗ ਲੁਟੇਰੇ ਗਏ ਰੱਜ ਧਨ ਲੈ ਸਭੈ॥੪੫॥ਉਮਦਾ ਉਮਦਾ[22] ਮਾਲ, ਪੰਥ ਬਹੁ ਲੂਟਯੋ। ਤਬਿ ਤੇ ਸਿੰਘਨ ਕੇਰ ਦਲਿੱਦਰ ਟੂਟਯੋ[23]। ਰਹੀ ਨ ਜਰਾ ਕਸੂਰ[24], ਲੁਟਨ ਕਾਸੂਰ ਮੈਂ। ਹੋ ਤਬਿ ਤੇ ਫੇਰ ਕਸੂਰ, ਮਿਲ ਗਈ ਧੂਰ ਮੈਂ ॥੪੬॥ ਮਸਲਾ ਯਹਿ ਮਸ਼ਹੂਰ, ਜਗਤ ਮੈਂ ਤਬਿ ਭਯੋ। ਜਿਨ ਜਨ ਲੁਟੀ ਕਸੂਰ, ਪੂਰ ਘਰ

[1]ਚਿੜ੍ਹੇ, ਖਿਝੇ। [2]ਵੱਡਾ ਹੱਲਾ ਕਰਕੇ। [3]ਮਾਰੀ। [4]ਸੱਤਾਂ ਹੀ ਕਿਲ੍ਹਿਆਂ ਦੇ। [5]ਧਰਮ ਰਾਜ ਦੇ। [6]ਤਲਵਾਰ। [7]ਸ਼ੇਰ ਦੇ ਵਾਂਗ। [8]ਬਹੁਤੀ ਫੌਜ। [9](ਮਾਰ ਕੇ) ਸੁੱਟ ਦੇਂਦੇ ਹਨ। [10]ਫੁਰਤੀ। [11]ਇਸ ਤਰ੍ਹਾਂ ਦੀ। [12]ਕਿਸੇ ਨੇ। [13]ਪਠਾਣ ਨੂੰ। [14]ਲਿਆ ਕੇ। [15]ਸੋਨੇ। [16]ਮੋਤੀਆਂ ਦੇ। [17]ਖਜ਼ਾਨੇ। [18]ਗਹਿਣੇ। [19]ਘੋੜੇ। [20]ਮਾਝੇ, (ਅ) ਪੰਜਾਬ। [21]ਵੱਡੀ। [22]ਚੰਗਾ ਚੰਗਾ। [23]ਗਰੀਬੀ ਦੂਰ ਹੋ ਗਈ। [24]ਕਸਰ।

ਧਨ ਲਯੋ। ਪੁੱਤ੍ਰ ਪੌਤ੍ਰਨ ਕੇਰ, ਰੋਟੀਆਂ ਖੱਟੀਆਂ। ਹੋ ਜੜ੍ਹਾਂ ਪਠਾਨਨ ਕੇਰ, ਕਸੂਰੋਂ ਪੱਟੀਆਂ ॥੪੭॥ ਦੋਹਰਾ ॥ ਔਰ ਸੁਨੋ ਇਕ ਤਹਾਂ ਤਬਿ, ਭਈ ਰਾਰ[1] ਜਿਸ ਭਾਂਤਿ। ਪਾਪ ਰਾਮ-ਗੜ੍ਹੀਅਨ ਕਰਯੋ, ਛਪ ਕਰਿ ਭਯੋ ਬਖਜਾਤ[2] ॥ ੪੮॥ ਚੌਪਈ ॥ ਦਿਲੇ ਰਾਮ ਇਕ ਭਯੋ ਦੀਵਾਨੂ[3] । ਸ਼ਾਹਿ ਜਹਾਂ ਕੇ ਵਖਤ ਮਹਾਨੂ। ਬੇਗਮ ਹੁਤੀ ਤਾਂਹਿ ਕੀ[4] ਏਕੈਂ। ਰਹਿਤ ਲਹੌਰ ਵੀਚ ਧਰਿ ਟੇਕੈਂ[5] ॥੪੯॥ਸ਼ਾਹਿ-ਜਹਾਂ ਜਬਿ ਮਿਰਤੂ ਗਹਯੋ। ਦਿਲੇ-ਰਾਮ ਬੇਗਮ ਢਿਗ ਰਹਯੋ। ਧਨ ਬੇਗਮ ਢਿਗ ਹੁਤੇ ਅਪਾਰੇ। ਦਿਲੇ ਰਾਮ ਕੇ ਥਾ ਇਖਤਯਾਰੇ ॥ ੫੦ ॥ ਬੇਗਮ ਗਹੀ ਕਾਲ ਨੈ ਜਬਿ ਹੀ । ਧਨ ਦੀਵਾਨ ਢਿਗ ਰਹਯੋ ਸਭਿ ਹੀ। ਦਿਲੇ-ਰਾਮ ਜਬਿ ਮ੍ਰਿਤੂ ਗਹਯੋ । ਪੀਛੇ ਪੌਤ੍ਰ ਤਾਂਹਿ ਇਕ ਰਹਯੋ॥ ੫੧ ॥ ਹਿਰਦੇ-ਰਾਮ ਨਾਮ ਥਾ ਤਾਂ ਕੋ। ਰਹਯੋ ਲਹੌਰ ਬਹੁਤ ਦਿਨ ਬਾਂਕੋ[6]। ਨਾਦਰ ਸ਼ਾਹਿ ਅਯੋ ਜਬਿ ਪਾਛੇ। ਅਹਿਮਦ ਸ਼ਾਹਿ ਅਯੋ ਫਿਰ ਆਛੇ॥੫੨॥ ਕਈ ਬਾਰ ਤਬਿ ਲੁਟੀ ਲਹੌਰੈਂ। ਰਹਿਤ ਉਪੱਦ੍ਰਵ[7] ਨਿਤ ਤਹਿੰ ਔਰੈਂ । ਦਿਲੇ-ਰਾਮੀਅਨ ਚਿੱਤ ਵਿਚਾਰਾ। ਲੁਟ ਜੈਹੈ ਧਨ ਇਹਾਂ ਹਮਾਰਾ ॥ ੫੩॥ ਨਹਿੰ ਕਸੂਰ ਕੋਊ ਲੁਟ ਸਾਕੇ। ਰਹਿਤ ਪਠਾਨ ਮਵਾਸ[8] ਤਹਾਂ ਕੇ। ਦਿਲੇ-ਰਾਮੀਏ ਦਿਲਿ ਧਰਿ ਯਾਹੀ। ਬਸੇ ਸੁ ਆਇ ਕਸੂਰੇ ਮਾਂਹੀਂ ॥ ੫੪॥ ਬਡੇ ਦੁਕਾਨ ਮਕਾਨ ਬਨਾਏ। ਦੌਲਤ ਅਪਨੀ ਸਭਿ ਤਹਿੰ ਲਯਾਏ । ਮੂਸਾ ਭਗਯੋ ਮੌਤ ਤੇ ਜੈਸੇ। ਖਯੋ ਮ੍ਰਿਤੂ[9], ਇਨ ਸੋਂ ਭਈ ਤੈਸੇ॥੫੫॥ ਸਿੰਘਨ ਧਨ ਇਨ ਕਾ ਸਭਿ ਲੂਟਯੋ। ਦਿਲੇ-ਰਾਮੀਆਂ ਕੋ ਫੜਿ ਕੂਟਯੋ । ਹੁਤੇ ਰਾਮਗੜ੍ਹੀਏ ਤਬਿ ਜੋਈ। ਔਰ ਘਨੱਈਏ ਜਾਨਤ ਲੋਈ[10] ॥੫੬॥ ਇਨ ਕਾ ਆਪਸ ਮੈਂ ਬਹੁ ਪਯਾਰੈਂ। ਹੁਤੇ ਅਧਿਕ ਪਰਗਟ ਤਬਿ ਸਾਰੈਂ। ਏਕ ਠੌਰ ਲੰਗਰ ਕਰਵਾਤੇ। ਇਕ ਹੀ ਠੌਰ ਬੈਠਿ ਮਿਲਿ ਖਾਤੇ ॥ ੫੭ ॥ ਡੇਰਾ ਇਕ ਹੀ ਠੌਰ ਰਖਾਤੇ।

---

[1]ਲੜਾਈ। [2]ਪ੍ਰਗਟ ਹੋ ਗਿਆ। [3]ਵਜ਼ੀਰ,(ਅ) ਸੂਬੇ ਦਾ ਮਾਲ ਮੰਤ੍ਰੀ। [4]ਤਿਸ (ਸ਼ਾਹ ਜਹਾਨ) ਦੀ। [5]ਟਿਕਾਣਾ ਬਣਾ ਕੇ। [6]ਚੰਗੀ ਤਰ੍ਹਾਂ। [7]ਦੰਗਾ।(ਅ) ਮੁਸੀਬਤ।(ੲ) ਵਿਘਨ। [8]ਆਕੀ। [9]ਮੌਤ ਨੇ ਖਾ ਲਿਆ। [10]ਲੋਕ।

ਜੋ ਕਿਛੁ ਬਿੱਤ[1] ਜਹਾਂ ਤੇ ਪਾਤੇ। ਅਰਧੋ ਅਰਧ ਬਾਂਟ ਸਭਿ ਲਾਤੇ[2]। ਆਪਸ ਮਾਂਹਿ ਨ ਫਰਕ ਰਖਾਤੇ ॥ ੫੮॥ ਦੋਹਰਾ ॥ ਦੁਹੂੰ ਮਿਸਲ ਕੀ ਹੁਤੀ ਤਬਿ, ਕਾਂਦੀ ਸਾਂਝੀ ਨੀਤਿ[3] । ਮਿਲਤ ਲੂਟਤੇ ਧਨ ਜਹਾਂ, ਲੇਤੇ ਬਾਂਟ ਸਹੀਤ[4] ॥ ੫੯ ॥ ਨਿਸ਼ਾਨੀ ਛੰਦ ॥ ਦਿਲੇ-ਰਾਮੀਆਂ ਕੇ ਹੁਤੀ, ਤਹਿਂ ਦੌਲਤ ਭਾਰੀ। ਖਬਰ ਰਾਮਗੜ੍ਹੀਆਂ ਤਈਂ, ਥੀ ਤਿਸ ਕੀ ਸਾਰੀ। ਜੱਸਾ ਸਿੰਘ ਕਾ ਜੋ ਹੁਤੇ, ਆਲੀ ਸਿੰਘ ਭਾਈ। ਹਾਵੇਲੀ ਦੀਵਾਨ ਕੀ, ਰੋਕੀ ਤਿਨ ਜਾਈ ॥ ੬੦ ॥ ਪਹਿਰੇ ਅਪਨੇ ਲਾ ਦਏ, ਤਿਸ ਕੇ ਚੌਫੇਰੇ । ਫੜ ਕਰਿ ਹਿਰਦੇ-ਰਾਮ[5] ਕੋ, ਦੁਖ ਦਯੋ ਵਧੇਰੇ। ਦੌਲਤ ਸਭਿ ਕਢਵਾ ਲਈ, ਦੈ ਚੋਕ[6] ਹੱਥਯਾਰਨ। ਹਿਰਦੇ-ਰਾਮ ਦੀਵਾਨ ਤੌ, ਮਨਿ ਲਗਯੋ ਵਿਚਾਰਨ ॥ ੬੧ ॥ ਧਨ ਦਾਰਾ[7] ਸੁਤ[8] ਸੰਪਤਾ[9], ਕੁਲ ਦੇਸ ਅਪਾਰੇ । ਯਹਿ ਤਯਾਗੇ ਜੇ ਤਨ ਬਚੈ, ਤਬਿ ਪ੍ਰਾਨ ਉਬਾਰੇ[10] । ਕਿਸਮਤ ਕੇ ਵਸ ਫੇਰ ਭੀ, ਯਹਿ ਨਰ ਕੋ ਮਿਲ ਹੈਂ। ਯਹਿ ਫਿਰ ਐਹੈਂ ਕਾਮ ਕਿਸ, ਜਬਿ ਦੁਸ਼ਮਨ ਗਿਲ ਹੈਂ[11]॥ ੬੨ ॥ ਤਾਂ ਤੇ ਧਨ ਸਭਿ ਦੈ ਇਨੈ, ਲਿਹੁ ਪ੍ਰਾਨ ਉਬਾਰੇ। ਜਾਇ ਬਿਦੇਸ ਮਜੂਰ ਹ੍ਵੈ, ਦਿਨ ਲੇਹੁੰ ਗੁਜਾਹੇ। ਕੈ ਕਿਤ ਜਪ ਤਪ ਸਾਧ ਕੈ, ਸਤਿਸੰਗ ਕਰੈ ਹੋਂ। ਮਾਨਸ ਜਨਮ ਅਮੋਲਕੈ, ਸਫਲਾ ਕਰਿ ਲੈਹੋਂ ॥ ੬੩ ॥ ਇਤਯਾਦਿਕ ਬਹੁ ਬਾਰਤਾ, ਉਨ ਗਿਣਿ ਮਨ ਮਾਂਹੀਂ। ਫਿਰ ਉਨ ਆਲੀ ਸਿੰਘ ਕੋ, ਭਾਖਯੋ ਬਿਧਿ ਯਾਹੀ। ਧਨ ਮੈਂ ਤੁਝੈ ਬਤਾਇ ਹੌਂ, ਆਮੋਲਕ ਭਾਰਾ । ਜ਼ੇਵਰ ਬੇਗਮ ਕਾ ਅਹੇ, ਜਾੜਾਊ ਸਾਰਾ ॥੬੪॥ ਮਣੀਆਂ ਹੀਰੇ ਅਨਿਕ-ਧਾ[12], ਹੈਂ ਰਤਨ ਅਪਾਰੇ। ਸਬਜ਼ੇ[13] ਨੀਲਮ[14] ਲਾਲ ਲੌ, ਪੁਖਰਾਜ[15] ਉਦਾਰੇ। ਕੀਮਤ ਲਾਖ ਪਚਾਸ ਕੀ, ਹੈ ਜਿਸ ਪਰ ਲੱਗੀ। ਤੌ ਮੈਂ ਤੁਝੈ ਬਤਾਇ ਹੌਂ, ਜੇ ਕਰੌ ਨ ਠੱਗੀ॥੬੫॥

[1]ਧਨ। [2]ਸਾਰਾ ਅੱਧੋ-ਅੱਧ ਵੰਡ ਲੈਂਦੇ। [3]ਹਰ ਕੰਮ ਵਿੱਚ ਸਾਂਝੀ ਨੀਤੀ ਸੀ। [4]ਹਿਤ ਨਾਲ। [5]ਦਿਲੇ-ਰਾਮ ਦਾ ਪੋਤਰਾ। [6]ਚੋਭਾਂ। [7]ਇਸਤ੍ਰੀ। [8]ਪੁੱਤਰ। [9]ਬਿਭੂਤੀ, ਸਾਮਾਨ ਆਦਿ। [10]ਬਚਾ ਲਵੇ। [11]ਭਾਵ ਮਾਰ ਦੇਣਗੇ। [12]ਅਨੇਕ ਤਰ੍ਹਾਂ ਦੇ। [13]ਹਰੇ ਰੰਗ ਦੇ ਰਤਨ। [14]ਨੀਲੇ ਰੰਗ ਦੀ ਇਕ ਮਣੀ ਜੋ ਨੌ ਰਤਨਾਂ 'ਚ ਗਿਣੀ ਜਾਂਦੀ ਹੈ। [15]ਇਕ ਰਤਨ ਜੋ ਨੌ ਰਤਨਾਂ 'ਚ ਗਿਣਿਆਂ ਜਾਂਦਾ ਹੈ।

ਜਾਨ ਹਮਾਰੀ ਬਖਸ਼ ਕੈ, ਬੰਧਨ ਤਜ ਦੇਵੋ। ਨੇਮ ਧਰਮ ਯਹਿ ਸੰਗ ਮੁਹਿ, ਤੁਮ ਹੂੰ ਕਰਿ ਲੇਵੋ। ਯਹਿ ਸੁਨਿ ਆਲੀ ਸਿੰਘ ਨੈ, ਗੁਰੁ ਗ੍ਰੰਥ ਉਠਾਯੋ। ਨੇਮ ਧਰਮ ਬਹੁ ਭਾਂਤਿ ਕੇ, ਕਰਿ ਤਾਂਹਿ ਧਿਜਾਯੋ[1] ॥੬੬॥ ਤਬਿ ਫਿਰ ਹਿਰਦੇ-ਰਾਮ ਨੇ, ਪੌੜੀ ਪੁਟਵਾਈ। ਜ਼ੇਵਰ ਭਰੀ ਸੰਦੂਕੜੀ, ਤਹਿੰ ਤੈ ਕਢਵਾਈ। ਦੇਖੀ ਆਲੀ ਸਿੰਘ ਨੈ,ਖੋਲਯੋ ਜਬਿ ਜੰਦਾ। ਜ਼ੇਵਰ ਕਾ ਪਰਕਾਸ਼ ਭੌ, ਚਢਿਓ ਜਨੁ ਚੰਦਾ ॥ ੬੭ ॥ ਮਾਲਾ ਮੁਕਤਾ ਹੀਰ ਕੀ, ਬਹੁ ਲਰੀਆਂ ਵਾਰੀ[2]। ਚੰਦਰ ਸੈਣੀ ਹਾਰ[3] ਥੇ, ਦੁਇ ਤਿਸੀ ਮਝਾਰੀ। ਨਖ ਤੈ ਲੈ ਕਰਿ ਸਿਖਾ ਲੌ, ਸਭਿ ਅੰਗਨ ਕੇਰੇ[4]। ਮਰਦ ਜਨਾਨਯੋਂ ਕੇ[5] ਹੁਤੇ, ਜ਼ੇਵਰ ਬਹੁਤੇਰੇ ॥੬੮॥ ਮਣੀਆਂ ਹੀਰੇ ਨੀਲਮਾਂ, ਜ੍ਵਾਹਰ ਸਭਿ ਸੱਚੇ[6]। ਕੁੰਦਨ ਕਰਿ ਸੁਇਨੇ ਵਿਖੈ[7], ਬਹੁ ਬਿਧਿ ਕੇ ਖੱਚੇ[8]। ਪਿਖ ਕਰਿ ਆਲੀ ਸਿੰਘ ਨੈ, ਮਨਿ ਮੋਦ ਬਢਾਯੋ। ਲੋਭ ਲਹਿਰ ਮੈਂ ਆਇ ਕੈ, ਨਿਜ ਧਰਮ ਗਵਾਯੋ ॥੬੯॥

ਰਸਾਵਲ ਛੰਦ ॥ ਆਯੋ ਸਿੰਘ ਕੇ ਹੱਥ ਬਿੱਤ[9], ਯਹਿ ਅਧਿਕੈਂ ਜਬਿ ਹੀ। ਨਾਂਹਿ ਘਨੱਈਯਨ ਤਈਂ, ਬਾਂਟਨਾ ਚਾਹਯੋ ਤਬਿ ਹੀ। ਪਿਖਿ ਜੱਸਾ ਸਿੰਘ ਕਹਯੋ, ਬਾਂਟਿ ਛਕਣਾ ਹੈ ਨੀਕਾ। ਧਰਮ ਨੇਮ ਕਰਿ ਟਰਨ, ਕਾਮ ਯਹਿ ਭਲੋ ਨ ਠੀਕਾ ॥੭੦॥ ਸੁਨਿ ਆਲੀ ਸਿੰਘ ਕਹਯੋ ਏਹੁ, ਅਬਿ ਮੈਂ ਨਹਿੰ ਦੈਹੋਂ। ਜੇ ਤੂੰ ਦੇਹੈਂ ਬਾਂਟਿ, ਮਾਰਿ ਤੁਹਿ ਮੈਂ ਮਰ ਜੈਹੋਂ। ਭਈ ਘਨੱਈਯਨ ਤਈਂ, ਖਬਰ ਯਹਿ ਜਬਿ ਹੀ ਜਾਈ। ਉਨ ਮਾਂਗਯੋ ਇਨ ਦਯੋ ਨਾਂਹਿ, ਤਬਿ ਰਾਰਿ[10] ਬਢਾਈ ॥੭੧॥ ਅਧਿਕ ਰਾਰਿ ਜਬਿ ਬਢੀ, ਉਭੈ ਮਰਨੇ ਪਰ ਆਏ। ਪਰੇ ਵੀਚ ਸਰਦਾਰ[11], ਦੁਹੂੰ ਦਿਸ ਰੋਕਿ ਬੈਠਾਏ। ਆਲੀ ਸਿੰਘ ਕੋ

---

[1]ਧਿਜਾ ਲਿਆ, ਭਰੋਸੇ 'ਚ ਲੈ ਲਿਆ। [2]ਬਹੁਤ ਲੜੀਆਂ ਵਾਲੀ ਮੋਤੀਆਂ ਤੇ ਹੀਰਿਆਂ ਦੀ ਮਾਲਾ। [3]ਹਾਰ ਦਾ ਨਾਮ, ਨੌ ਲੱਖਾ ਹਾਰ, ਸੋਨੇ ਦਾ ਜੜਾਊ ਹਾਰ, ਜਿਸ ਵਿੱਚ ਅੱਧੇ ਚੰਦ ਦੇ ਅਕਾਰ ਦੇ ਛੋਟੇ ਵੱਡੇ ਮਣਕੇ ਹੁੰਦੇ ਹਨ, ਵਿਚਕਾਰ ਪੂਰੇ ਚੰਦ ਦੇ ਅਕਾਰ ਦਾ ਚੌਂਕ ਹੁੰਦਾ ਹੈ। [4]ਨਹੁੰ ਤੋਂ ਲੈ ਕੇ ਸਿਰ ਦੀ ਚੋਟੀ ਤੱਕ ਸਾਰੇ ਅੰਗਾਂ ਦੇ। [5]ਆਦਮੀਆਂ ਤੇ ਇਸਤ੍ਰੀਆਂ ਦੇ। [6]ਅਸਲੀ ਸੁੱਚੇ। [7]ਸੋਨੇ ਨੂੰ ਬਾਰਾਂ ਵੰਨੀਂ ਦਾ ਕਰਕੇ ਉਸ ਵਿੱਚ। [8]ਜੜੇ। [9]ਧਨ। [10]ਲੜਾਈ। [11](ਦੋਹਾਂ ਮਿਸਲਾਂ ਵਾਲੇ)।

ਕਹਯੋ ਪੰਥ, ਧਨ ਜੋ ਤੁਮ ਪਾਯੋ। ਅਬ ਤੋ ਦੇਵਹੁ ਬਾਂਟ, ਫੇਰ ਨਹਿੰ ਸੀਰ[੧]
ਰਖਾਯੋ ॥੭੨॥ ਆਲੀ ਸਿੰਘ ਤਬਿ ਜਾਇ, ਬਕਸ[੨] ਇਕ ਖਾਲੀ ਲਜਾਯੋ।
ਬਸਤਰ ਜ਼ੇਵਰ ਔਰ ਕਿਛਕ,ਤਿਸ ਮਾਂਹਿ ਭਰਾਯੋ। ਪੇਖਿ ਘਨੱਯਨ ਕਹਯੋ,
ਬਕਸ ਯਹਿ ਨਹਿਂ ਹੈ ਸੋਈ। ਵਹਿ ਸੰਦੂਕੜੀ ਔਰ, ਭਰੀ ਜ਼ੇਵਰ ਕੀ ਜੋਈ
॥੭੩॥ ਫਿਰ ਚੜ੍ਹ ਸਿੰਘ ਜੀ ਕਹਯੋ, ਬਹੁਤ ਤੁਮ ਝਗਰੋ ਨਾਂਹੀਂ। ਦਿਲੇ-
ਰਾਮੀਏਂ ਤਈਂ, ਬੂਝ ਹਮ ਲੈਹੈਂ ਯਾਂਹੀ[੩]। ਮਾਨ ਸਭਿਨਿ ਯਹਿ ਲਈ,
ਫੇਰ ਆਲੀ ਸਿੰਘ ਸੋਚਯੋ। ਵਹਿ ਕਹਿ ਦੈਹੈ ਸਾਚ, ਜਾਇ ਹਮ ਤੇ ਧਨ
ਮੋਚਯੋ[੪] ॥੭੪॥ ਇੱਜ਼ਤ ਹਮਰੀ ਜਾਇ, ਔਰ ਧਨ ਭੀ ਸਭਿ ਜੈਹੈ। ਕਰੈ
ਮਸ਼ਕਰੀ ਪੰਥ,ਦਿਵਾਨ ਨ ਬੈਸਨ ਦੈਹੈ। ਯਹਿ ਵਿਚਾਰ ਤਬਿ ਔਰ ਪਾਪ,
ਆਲੀ ਸਿੰਘ ਕੀਨੋ। ਦਿਲੇ-ਰਾਮੀਆਂ ਹੁਤੋ ਕੈਦ, ਤਿਸ ਕੇ ਢਿਗ ਚੀਨੋ
॥੭੫॥ਜਾਇ ਅਚਾਨਕ, ਮੂੰਡ ਤਾਂਹਿ ਕਾ ਕਾਟਿ ਉਤਾਰਯੋ। ਕੀਨੋ ਮਿੱਤਰ-
ਘਾਤ, ਨੇਮ ਧ੍ਰਮ ਕੂੰਏਂ ਡਾਰਯੋ[੫]। ਯਾਂਹੀਂ ਤੇ ਗੁਰੁ ਕਹਯੋ, ਪਾਪ ਪਾਪੀ ਕੋ
ਪਯਾਰਾ[੬]। ਸੋ ਆਲੀ ਸਿੰਘ ਕਰਯੋ, ਪਾਪ ਯਹਿ ਬੱਜਰ ਭਾਰਾ ॥੭੬॥ ਜਿਸ
ਧਨ ਇੱਜ਼ਤ ਹੇਤ, ਧਰਮ ਤਜਿ ਪਾਪ ਕਮਾਯੋ। ਸੋ ਭੀ ਦੋਨੋਂ ਗਏ, ਪੰਥ
ਨਹਿੰ ਮੁਖ ਫਿਰ ਲਾਯੋ। ਆਲੀ ਸਿੰਘ ਨੈ ਕਰਯੋ ਪਾਪ, ਯਹਿ ਤਬਿ ਵਡ
ਜੋਈ। ਪਾਇ ਕਿਤਿਕ ਦਿਨ, ਪਰਯੋ ਫੇਰ ਤਿਸ ਕੇ ਸਿਰ ਸੋਈ॥ ੭੭ ॥
ਆਪ ਦੁਖੀ ਹ੍ਵੈ ਮਰਯੋ, ਰਹੀ ਨਹਿੰ ਸੰਤਤਿ ਧਰ ਮੈਂ[੭]। ਸੋ ਧਨ ਭੀ ਸਭਿ
ਗਯੋ, ਫੇਰ ਚੜ੍ਹ ਸਿੰਘ ਕੇ ਘਰ ਮੈਂ। ਜੋ ਨਰ ਕਰਿ ਕੈ ਪਾਪ, ਬਿੱਤ ਬਹੁ
ਇਕਠਾ ਕਰਿ ਹੈ। ਧਨ ਭੀ ਤਿਸ ਕਾ ਜਾਇ, ਅੰਤ ਵਹਿ ਦੋਜ਼ਕ ਪਰ ਹੈ॥੭੮॥
ਦੋਹਰਾ ॥ ਸਿੱਧੀ ਸਸਿ ਬਸੁ ਬ੍ਰਹਮ[੮] ਤਬਿ, ਭਈ ਗਾਥ ਯਹਿ ਸਾਰ[੯]।

---

[੧]ਸਾਂਝ। [੨]ਸੰਦੂਕੜੀ। [੩]ਇਸ ਬਾਰੇ। [੪](ਸਾਡੇ ਹਥੋਂ) ਛੁੱਟ ਜਾਵੇਗਾ। [੫]ਖੂਹ 'ਚ ਸੁੱਟ ਦਿੱਤਾ।
[੬]ਗੁਰਬਾਣੀ ਦੀ ਤੁਕ ਐਉਂ ਹੈ:–"ਪਾਪੁ ਬੁਰਾ ਪਾਪੀ ਕਉ ਪਿਆਰਾ ॥ ਪਾਪਿ ਲਦੇ ਪਾਪੇ ਪਾਸਾਰਾ ॥" (ਪੰਨਾ ੯੩੫) [੭]ਉਲਾਦ ਧਰਤੀ ਵਿੱਚ ਭਾਵ ਜਗਤ ਵਿੱਚ ਨਹੀਂ ਰਹੀ।
[੮]ਸੰਮਤ ੧੮੧੮ ਬਿ: [ਸਿੱਧੀ=੮। ਸਸਿ=੧। ਬਸੁ=੮। ਬ੍ਰਹਮ=੧, ਉਲਟਾ ਕੇ ੧੮੧੮]।
[੯]ਸਾਰੀ, (ਅ) ਸ੍ਰੇਸ਼ਟ।

ਅਬਿ ਅਧਜਾਇ ਪੂਰਨ ਭਯੋ, ਲੂਟ ਕਸੂਰਹਿਂ ਮਾਰਿ ॥ ੭੯ ॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ 'ਕਸੂਰ ਮਾਰਨ, ਦਿਜ ਕੀ ਤੀਆ ਦਿਲਾਵਨ', ਪ੍ਰਸੰਗ ਬਰਨਨੰ ਨਾਮ ਬਜਾਲੀਸਮੋਂ ਬਿਸ੍ਰਾਮ ॥੪੨॥

---

੪੩. [ਉੜਮੁੜ ਟਾਂਡੇ ਤੇ ਗੁੱਜਰਾਂਵਾਲੇ ਦੇ ਜੰਗ, ਰੁਤਾਸ ਛੁਡਾਉਣੀ, ਸਰ ਬੁਲੰਦ ਖਾਂ ਦੁਰਾਨੀ ਨੂੰ ਕੈਦ ਕਰਕੇ ਫਿਰ ਛੱਡ ਦੇਣਾ, ਸਿੰਘਾਂ ਨੇ ਮੁਲਕ ਮੱਲਣਾ ।]

ਦੋਹਰਾ ॥ ਸ੍ਰੀ ਗੁਰੁ ਕੋ ਬੰਦਨ ਕਰੇ, ਸਿੱਧ[1] ਕਾਜ ਸਭਿ ਹੋਇਂ । ਜਯੋਂ ਘਨ ਬਰਸੇ ਸਾਖ ਤਰੁ, ਦਲ ਫਲ ਯੁਤ ਜਗਿ ਜੋਇ[2] ॥ ੧ ॥ ਮਾਰਿ ਬਿਸੰਭਰ-ਮੱਲ ਕੋ, ਦ੍ਵਾਬਾ ਮੱਲਯੋ ਜੈਸ। ਬੁੱਢੇ ਦਲ ਕੀ ਗਾਥ[3] ਅਬਿ, ਭਈ ਕਹੌਂ ਸਭਿ ਤੈਸ॥੨॥ ਚੌਪਈ ॥ ਨਾਜ਼ਮ[4] ਦੀਨਾ ਬੇਗ ਜੁ ਭਯੋ। ਤਿਸ ਨੇ ਦੀਨਾ-ਨਗਰ ਬਸਯੋ। ਨਿਜ ਰਜਧਾਨੀ ਸੋਊ ਬਨਾਈ । ਅਧਿਕ ਹਕੂਮਤ ਤਾਂਹਿ ਕਮਾਈ[5] ॥੩॥ ਮੇਲ ਪੰਥ ਸੋਂ ਰਾਖਤ ਆਛੇ। ਕਹੀ ਗਾਥ ਤਿਸ ਕੀ ਸਭਿ ਪਾਛੇ। ਦੀਨਾ-ਬੇਗ ਮ੍ਰਿਤੁ ਜਬਿ ਭਯੋ । ਇਕ ਦਿਵਾਨ ਤਿਸ ਕਾ ਫਿਰ ਰਹਯੋ ॥੪॥ ਨਾਮ ਬਿਸੰਭਰ-ਮੱਲ ਕਹਾਵੈ । ਕਾਰ-ਬਾਰ ਸਭਿ ਵਹੀ ਚਲਾਵੈ। ਤਿਸ ਕੇ ਮੁਲਕ ਵੀਚ ਜਬਿ ਜਾਇ। ਦਈ ਬ੍ਰਿਧ-ਦਲ[6] ਗਰਦੀ[7] ਪਾਇ॥੫॥ ਤਬੈ ਬਿਸੰਭਰ ਯੌਂ ਲਿਖ ਪਠਯੋ। ਸਿੰਘਨ ਪੈ, ਤੁਮ ਯਹਿ ਕਯਾ ਠਟਯੋ[8]। ਦੇਸ ਦ੍ਵਾਬਾ ਹਮਰਾ ਛੋਰੋ। ਮਾਰ ਲੂਟ ਕਿਤ ਕਰੀਓ ਹੋਰੋ[9] ॥ ੬॥ ਨਹੀਂ ਤੁ ਮੈਂ ਅਬਿ ਹੀ ਚਢਿ ਐਹੋਂ । ਜਯੋਂ ਲਖਪਤ ਕੀਨੀ ਸੋ ਕੈਹੋਂ। ਇਕ ਇਕ ਕੋ ਫੜਿ ਫੜਿ ਕਰਿ ਮਾਰੋਂ। ਜੂਤਨ ਸੋਂ ਤੁਵ ਬਾਲ[10] ਉਖਾਰੋਂ ॥ ੭ ॥ ਜਬੈ ਬ੍ਰਿੱਧ-ਦਲ ਯਹਿ ਸੁਨ ਪਾਈ । ਜਗੀ ਲਾਗ ਕੀ[11] ਆਗ ਸਵਾਈ[12]। ਯੌਂ ਲਿਖਿ ਪਠਯੋ ਬਿਸੰਭਰ ਤਾਂਈ। ਧ੍ਰਿਗ ਤੁਮੈਂ ਧ੍ਰਿਗ ਤੁਮਰੀ

---

[1]ਪੂਰੇ। [2]ਜਿਵੇਂ ਬੱਦਲ ਦੇ ਵਰ੍ਹਣ ਨਾਲ ਖੇਤੀਆਂ ਤੇ ਦਰਖਤ ਪੱਤਿਆਂ ਤੇ ਫਲਾਂ ਸਹਿਤ ਹੁੰਦੇ ਜਗਤ ਵਿੱਚ ਵੇਖੀਦੇ ਹਨ। [3]ਕਥਾ। [4]ਸੂਬਾ। [5]ਕੀਤੀ। [6]ਬੁੱਢੇ ਦਲ ਨੇ। [7]ਹਲਚਲੀ। [8]ਦਿਲ 'ਚ ਧਾਰਿਆ ਹੈ। [9]ਹੋਰ ਥਾਂ। [10]ਵਾਲ, ਰੋਮ ਭਾਵ ਕੇਸ। [11]ਵੈਰ (ਦੁਸ਼ਮਣੀ) ਦੀ। [12]ਬਹੁਤੀ।

ਮਾਈ ॥੮॥ ਜੇ ਤੂੰ ਚਢ ਕਰਿ ਆਇ ਨ ਲਰ ਹੈਂ । ਹਮੈਂ ਧ੍ਰਿੱਗ ਜੇ ਸਮੁਖ ਨ ਅਰ ਹੈਂ[1] । ਯਹਿ ਸੁਨਿ ਕ੍ਰੁਧਯੋ[2] ਬਿਸੰਭਰ ਐਨਾ । ਫਰਕੇ ਅੰਗ ਬਾਮ[3], ਕਿਯ ਭੈ ਨਾ ॥ ੯॥ ਉਰਮਿਲ ਟਾਂਡੇ[4] ਨਗਰ ਨਜੀਕੈਂ । ਆਇ ਲਰਯੋ ਸਿੰਘਨ ਸੋਂ ਠੀਕੈਂ ॥੧੦॥ ਦੋਹਰਾ ॥ ਲਗਯੋ ਜੰਗ ਹੋਵਨ ਤਬੈ, ਦੁਹਿ ਦਿਸ ਤੈ ਅਤਿ ਭਾਰ । ਇਕ ਦਿਸ ਹਿੰਦੂ ਤੁਰਕ ਬਹੁ, ਸਿੰਘ ਏਕ ਦਿਸ ਸਾਰ[5] ॥ ੧੧ ॥ ਭੁਜੰਗ ਪ੍ਰਯਾਤ ਛੰਦ ॥ ਗਜੇ ਸਿੰਘ ਸੂਰੇ, ਬਡੇ ਬੀਰ ਬਾਂਕੇ[6] । ਸਜੇ ਸ਼ਸਤਰਾਂ[7] ਅਸਤਰਾਂ[8] ਬਖਤਰਾਂ ਕੇ[9]। ਛਕੇ ਛੈਲ ਛੋਭੈਂ ਛਿਤੰ ਛੂੰਗ ਛੱਤ੍ਰੀ[10]। ਬਕੈਂ[11] ਮਾਰ ਮਾਰੈਂ ਵਡੇ ਬੀਰ ਅੱਤ੍ਰੀ[12] ॥ ੧੨ ॥ ਕਟੈਲੇ ਗੁਸੈਲੇ ਬਿਸੈਲੇ ਬਿਸਾਲੈਂ[13] । ਜੁਟੇਰੇ ਭਗੇਰੇ ਦਲੇਰੇ ਕਮਾਲੈਂ[14] । ਭੁਵੱਟੇ ਬਿਕੱਟੇ ਕਮੱਠੇ ਸਮਾਨੈ[15] । ਦਪੱਟੈਂ ਲਪੱਟੈਂ ਝਪੱਟੈਂ ਜੁਵਾਨੈ[16]॥੧੩॥ਸਜੇ ਭਾਂਤਿ ਭਾਂਤਾਨ ਕੇ ਛੈਲ[17] ਬਾਂਕੇ[18] । ਖਿਰੇ ਖੇਤ ਮਾਨੋ ਖਰੇ ਪੋਸਤਾਂ ਕੇ[19] । ਕਟੰ ਕੱਛ ਅੱਛੰ ਕਸੇ ਸੋਹਿੰ ਭੱਥੇ[20] । ਮਨੋ ਸੋ ਅਖਾਰੇ ਮਧੈ[21] ਨੱਟ ਲੱਥੇ[22] ॥ ੧੪ ॥ ਗਰੇ ਕੁੰਚਕੀ[23] ਸੇਤ ਔ ਪੀਤ[24] ਨੀਲੀ । ਸਜੀ ਸੋ ਸਮੀਲੀ[25] ਸੁਠੰ ਚੱਟਕੀਲੀ[26] ।

---

[1]ਨਾ ਅੜੀਏ । [2]ਕ੍ਰੋਧਵਾਨ ਹੋਇਆ । [3]ਖੱਬੇ ਅੰਗ (ਕੁਸਗਨਾਂ ਦੀ ਨਿਸ਼ਾਨੀ) । [4]ਉੜਮੁੜ ਟਾਂਡੇ । [5]ਸਾਰੇ, ਸ੍ਰੇਸ਼ਟ । [6]ਸੁੰਦਰ ਜੋਧੇ । [7]ਸ਼ਸਤ੍ਰ—ਉਹ ਹਥਿਆਰ ਜੋ ਚਲਾਉਣ ਸਮੇਂ ਹੱਥੋਂ ਨਾ ਛੱਡਿਆ ਜਾਵੇ, ਤਲਵਾਰ ਨੇਜ਼ਾ ਆਦਿ । [8]ਅਸਤ੍ਰ—ਜੋ ਹਥਿਆਰ ਹੱਥੋਂ ਛੱਡਕੇ ਚਲਾਇਆ ਜਾਵੇ,ਚੱਕ੍ਰ ਤੀਰ ਆਦਿ । [9]ਸੰਜੋਆਂ ਦੇ (ਨਾਲ)। [10]ਛਿਤੰ (ਧਰਤੀ ਭਾਵ ਜੰਗ ਦੇ ਮੈਦਾਨ ਵਿੱਚ) ਛੱਤ੍ਰੀ (ਸ਼ਸਤ੍ਰ ਧਾਰੀ ਸਿੰਘਾਂ ਦੇ) ਛੂੰਗ (ਜੱਥੇ ਭਾਵ ਦਲ ਦੇ) ਛੈਲ (ਜਵਾਨ ਤੇ ਸੁੰਦਰ ਸੂਰਮੇਂ) ਛੋਭੈਂ (ਕ੍ਰੋਧ ਨਾਲ) ਛਕੇ (ਭਰੇ ਹੋਏ) । [11]ਬੋਲਦੇ ਹਨ । [12]ਸ਼ਸਤ੍ਰ ਧਾਰੀ ਸੂਰਮੇਂ । [13]ਕੱਟਣ ਵਾਲੇ, ਗੁੱਸੇ ਵਾਲੇ, ਜ਼ਹਰ ਵਾਲੇ ਬਹੁਤੇ ਹਨ । [14]ਜੁਟੇਰੇ (ਜੁੱਟ ਕੇ ਭਾਵ ਲੜ ਕੇ) ਕਮਾਲੈਂ (ਬਹੁਤੇ) ਦਲੇਰੇ (ਬਹਾਦਰਾਂ ਨੂੰ) ਭਗੇਰੇ (ਭਜਾ ਦੇਣ ਵਾਲੇ ਹਨ) । [15]ਭੁਵੱਟੇ (ਭ੍ਰਵੱਟੇ) ਕਮੱਠੇ (ਕਮਾਣਾ) ਸਮਾਨੈ (ਵਾਂਗ) ਬਿਕੱਟੇ (ਟੇਢੇ ਹਨ) । [16]ਜਵਾਨਾਂ ਨੂੰ [ਝਪੱਟੈਂ] ਝਪਟ ਮਾਰ ਕੇ, [ਲਪੱਟੈਂ] ਚਿੰਬੜ ਕੇ [ਦਪੱਟੈ] ਦੌੜਾ ਦੇਂਦੇ ਹਨ । [17]ਜਵਾਨ । [18]ਸੁੰਦਰ । [19]ਜਾਣੋ ਪੋਸਤਾਂ ਦੇ ਖੇਤ ਖਿੜੇ ਹੋਏ ਖੜੇ ਹਨ । [20][ਕਟੰ] ਲੱਕ ਨਾਲ [ਕੱਛ] ਕਛਹਿਰੇ ਤੇ ਭੱਥੇ [ਅੱਛੰ] ਚੰਗੀ ਤਰ੍ਹਾਂ ਕੱਸੇ ਹੋਏ ਸੋਂਹਦੇ ਹਨ । [21]ਵਿੱਚ । [22]ਨੱਟ ਉਤਰੇ ਹੋਏ ਹਨ । [23]ਕਮੀਜ਼ਾਂ, ਪੁਸ਼ਾਕਾਂ । [24]ਚਿਟੀਆਂ ਤੇ ਪੀਲੀਆਂ । [25]ਮਿਲਵੀਆਂ । [26]ਸੁੰਦਰ ਤੇ ਚਮਕਦਾਰ ।

ਦਮਾਲੇ[1] ਬਿਸਾਲੇ ਸੁ ਕਾਲੇ ਰੁ ਪੀਲੇ । ਸਜੇ ਸੀਸ ਸੋਹੈਂ ਮਨੋ ਖੇਤ ਖੀਲੇ[2] ॥੧੫॥ ਸਜੇ ਚੱਕ੍ਰ ਬੱਕ੍ਰੈਂ[3], ਗਜੰ-ਗਾਹ[4] ਤੋੜੇ[5] । ਸਸੀ[6] ਔ ਦੁਧਾਰੇ[7], ਕ੍ਰਦਾਂ ਪੁੰਜ ਜੋੜੇ[8] । ਬਨੀ ਬਾਂਕਿ[9] ਮੂਛੈਂ. ਸਫਾ ਸੂਧ[10] ਦਾੜ੍ਹੇ । ਛਕੈਂ ਛਾਂਨਿ ਸੁੱਖੇ ਭਲੀ ਭਾਂਤਿ ਗਾੜ੍ਹੇ ॥੧੬॥ ਧਰੇ ਕੰਧ ਕੋਵੰਡ ਕਾਠੋਰ ਭਾਰੇ[11] । ਕਸੇ ਕੱਟ[12] ਭੱਥੇ ਭਰੇ ਬਾਨ ਖਾਰੇ[13] । ਗਰੇ ਤੇਗ ਖੰਡੇ ਧਰੇ ਢਾਲ ਪੀਠੈਂ । ਕਰੈਂ ਰਾਮ-ਜੰਗੇ ਅਰੈਂ ਓਰ ਦੀਠੈਂ[14] ॥੧੭॥ ਜਮੰਦਾੜ੍ਹ[15] ਪਸਤੌਲ ਖੋਖੇ[16] ਤਮੰਚੇ[17] । ਕਸੇ ਮੱਧ ਪੇਟੀ ਲਸੈਂ ਪੁੰਜ ਸੰਚੇ[18] । ਕਿਤੈ ਸੈਹਥੀ[19] ਤੋਮਰੈਂ[20] ਤੱਕ ਛੱਡੈਂ । ਤਨੰ ਢਾਲ ਸੱਤ੍ਰਨ ਕੇ ਭੇਦਿ ਕੱਢੈਂ[21] ॥੧੮॥ ਕਿਤੈ ਖੱਗ ਖੂਨੀ, ਖਪਾ ਖੱਪ ਬਾਹੈਂ[22] । ਅਰੰ ਕੱਟਿ ਕਾਠੀ ਉਰੈਂ ਅੱਸ੍ਰ ਲਾਹੈਂ[23] । ਕਰੈਂ ਟੂਕ ਟੂਕੇ ਧਰਾ ਪੈ ਬਿਖੇਰੈਂ[24] । ਮਨੋ ਬਾਢਿ ਬਾਢੀ, ਬਨੰ ਬਾਢ ਗੇਰੈਂ[25] ॥੧੯॥ ਘਨੇ ਘਾਉ[26] ਖੁੱਲ੍ਹੇ, ਭਕਾ ਭੱਕ ਬੋਲੈਂ । ਸਭੈ ਰੋਹ ਮੱਤੇ, ਯਕਾ ਯੱਕ ਡੋਲੈਂ[27] । ਕਹੂੰ ਸੈਫ ਛੈਹੀ ਸਫਾ-ਜੰਗ ਛੁੱਟੈਂ[28] । ਕਿਤੈ ਤੇਗ ਤੀਖੇ ਗਦਾ ਦੀਹ ਉਠੈਂ[29] ॥ ੨੦॥ ਕਿਤੈ ਕਾੜ ਕਾੜੈਂ ਛੁਟੈਂ ਰਾਮ-ਜੰਗੇ । ਕਿਤੈ ਸਾੜ ਸਾੜੈਂ ਭਿਦੈਂ ਬਾਨ

---

[1]ਫੱਰਰਿਆਂ ਵਾਲੇ ਦਸਤਾਰੇ । [2](ਫੁੱਲਾਂ ਨਾਲ) ਖਿੜੇ ਹੋਏ ਖੇਤ । [3]ਟੇਢੇ ਚੱਕ੍ਰ । [4]ਯੋਧੇ ਦੇ ਸਿਰ ਦਾ ਗਹਿਣਾ ਜੋ ਜਿਗ੍ਹਾ ਦੀ ਸ਼ਕਲ ਦਾ ਹੁੰਦਾ ਹੈ । [5]ਗਲ 'ਚ ਪਹਿਰਨ ਵਾਲੇ ਜੰਜੀਰੀਦਾਰ ਕੈਂਠੇ । [6]ਨੈਪਾਲੀਆਂ ਦਾ ਇਕ ਅਰਧ ਚੰਦ੍ਰਾਕਾਰ ਸ਼ਸਤ੍ਰ, ਖੋਖਰੀ । [7]ਖੰਡੇ । [8]ਕ੍ਰਿਪਾਨਾਂ ਆਦਿ [ਪੁੰਜ] ਬਹੁਤੇ ( ਸ਼ਸਤ੍ਰ ) ਇਕੱਠੇ ਕਰ ਲਏ । [9]ਟੇਢੀਆਂ । [10]ਸਾਫ ਤੇ ਸਿੱਧੇ । [11]ਮੋਢਿਆਂ ਤੇ ਭਾਰੇ ਤੇ ਕਰੜੇ [ਕੋਵੰਡ] ਧਨੁਸ਼ ਰਖੇ ਹੋਏ ਹਨ । [12]ਲੱਕਾਂ ਵਿੱਚ । [13]ਤਿੱਖੇ ਤੀਰ । [14]ਬੰਦੂਕਾਂ ਵੈਰੀਆਂ ਵਲ ਨਿਗਾਹਾਂ ਕਰਦੀਆਂ ਹਨ । [15]ਕਟਾਰਾਂ, ਬਿਛੂਏ । [16]ਖੋਖਰੀਆਂ । [17]ਇਕ ਕਿਸਮ ਦੇ ਪਸਤੌਲ । [18][ਪੁੰਜ] ਸਾਰੇ [ਸੰਚੇ] ਇਕੱਠੇ ਕੀਤੇ ਹੋਏ [ਲਸੈਂ] ਚਮਕਦੇ ਹਨ । [19]ਬਰਛੀ । [20]ਬਰਛੇ । [21]ਵੈਰੀਆਂ ਦੀਆਂ ਢਾਲਾਂ ਨੂੰ ਵਿੰਨ ਕੇ ਸ਼ਰੀਰਾਂ ਚੋਂ (ਪਾਰ) ਕੱਢ ਦੇਂਦੇ ਹਨ । [22]ਕਿਤੇ ਤਲਵਾਰਾਂ ਖੂਨ ਵਿੱਚ ਖਪਾ ਖਪ ਸ਼ਬਦ ਕਰਕੇ ਚਲਾਉਂਦੇ ਹਨ । [23]ਵੈਰੀਆਂ ਦੀਆਂ ਕਾਠੀਆਂ ਨੂੰ ਕੱਟ ਕੇ ਘੋੜਿਆਂ ਦੀਆਂ ਛਾਤੀਆਂ [ਲਾਹੈਂ] ਕੱਟ ਦੇਂਦੇ ਹਨ । [24]ਟੁਕੜੇ ਟੁਕੜੇ ਕਰਕੇ ਧਰਤੀ ਤੇ ਖਿੰਡਾ ਦੇਂਦੇ ਹਨ । [25]ਜਾਣੋ [ਬਾਢੀ] ਤਰਖਾਣ [ਬਨੰ] ਜੰਗਲ ਨੂੰ [ਬਾਢ] ਵੱਢ ਕੇ [ਬਾਢ] ਵਢਾਂਗ ਨੂੰ ਸੁੱਟੀ ਜਾਂਦੇ ਹਨ । [26]ਜ਼ਖ਼ਮ । [27]ਸਾਰੇ ਗੁੱਸੇ 'ਚ ਮਸਤ ਇਕੱਲੇ ਇਕੱਲੇ ਫਿਰਦੇ ਹਨ । [28]ਤਲਵਾਰਾਂ, ਛਵ੍ਹੀਆਂ ਤੇ ਟਕੂਏ ਚਲਦੇ ਹਨ । [29]ਭਾਰੀ ਗਦਾ ਸ਼ਸਤ੍ਰ ਉਠਦੇ ਭਾਵ ਚਲਦੇ ਹਨ ।

ਅੰਗੇ[੧] । ਕਿਤੈ ਸੇਲ ਭਾਲੇ ਭਲੇ ਲੈ ਨਿਸੰਗੈ[੨] । ਬਲੀ ਬੀਰ ਬਾਹੈਂ ਸੁਟੈਂ ਢਾਰ ਅੰਗੈਂ[੩] ॥੨੧॥ ਦੁਹੂੰ ਓਰ ਜੋਰੰ ਪਰਯੋ ਆਨਿ ਭਾਰੀ । ਲਰੈਂ ਬੀਰ ਬਾਂਕੇ ਹੱਕਾਰੈਂ ਹੱਕਾਰੀ[੪] । ਕਟਾ ਕੁੱਟ ਮੱਚੀ ਭਯੋ ਭੱਟ-ਭੇਰੈਂ[੫] । ਫਟਾ ਫੱਟ[੬] ਡਿੱਗੈਂ, ਧਰਾ ਪੈ ਘਨੇਰੈਂ ॥੨੨॥ ਪਟਾ ਪੱਟ[੭] ਛੂਟੈਂ ਲਹੂ ਕੇ ਪ੍ਰਨਾਰੇ । ਗਟਾ ਗੱਟ[੮] ਕਾਲੀ ਛਕੈ ਮੋਦ ਧਾਰੇ । ਚਰੈਂ ਮਾਸ ਭਾਤੰ,ਭਰੈਂ ਮਾਸਚਾਰੀ[੯] । ਨਚੈਂ ਭੂਤ ਬਾਲਾ[੧੦], ਘਨੀ ਦੇਤ ਤਾਰੀ[੧੧]॥੨੩॥ ਮਚੀ ਕੀਚ ਵੀਚੰ ਧਰਾ[੧੨] ਧੂਰ ਦੱਬੀ । ਮਨੋ ਲਾਲ ਸਾਰੀ[੧੩] ਤਨੰ ਭੂਮਿ ਫੱਬੀ । ਇਤੈ ਸਿੰਘ ਅੱਕਾਲ ਅੱਕਾਲ ਬੋਲੈਂ । ਉਤੈ ਯਾ ਅਲੀ ਯਾ ਅਲੀ ਤੁਰਕ ਖੋਲੈਂ[੧੪] ॥੨੪॥ ਰਣੰ ਮੰਡਿ ਘਾਮੰਡ ਆਖੰਡ ਕੀਨੋ[੧੫] । ਸੁਟਯੋ ਖੰਡ ਤੁਰਕਾਨ ਕੋ, ਚੰਡਿ ਚੀਨੋ[੧੬] । ਸਭੈ ਹੋਨ ਸ਼ਾਹੀਦ ਹੀ ਠੀਕ ਬਾਂਛੈਂ । ਚਹੈਂ ਚੀਤ ਦੋਊ ਦਿਸੈਂ ਜੀਤ ਆਛੈਂ ॥੨੫॥ ਸੋਰਠਾ ॥ ਮਚਯੋ ਜੰਗ ਅਤਿ ਘੋਰ[੧੭], ਮਰੇ ਜ੍ਵਾਨ ਘੋਰੇ ਘਨੇ । ਪੁਨ ਸਿੰਘਨ ਦੈ ਜੋਰ, ਲਏ ਤੁਰਕ ਬਿਚਲਾਇ[੧੮] ਸਭਿ ॥ ੨੬ ॥ ਸ੍ਵੈਯਾ ॥ ਦੈ ਕਰਿ ਜੋਰ ਤਬੈ ਬਹੁ ਸਿੰਘਨ, ਮਾਰ ਕਰਯੋ ਘਮਸਾਨ ਮਹਾਨੀ । ਬ੍ਯਾਕੁਲ ਹੋਇ ਸਭੀਤ[੧੯] ਤਬੈ, ਅਤਿ ਦੌਰ ਚਲੀ ਸਭਿ ਹੀ ਤੁਰਕਾਨੀ । ਏਕ ਬਿਸੰਭਰ ਮਾਂਡ ਰਹਯੋ[੨੦] ਰਨ, ਪਾਂਚਕ ਸੈ ਤਿਹ ਸੰਗ ਦੁਰਾਨੀ । ਸਿੰਘ ਪਰੇ ਫਿਰ ਤਾਂ ਪਰ ਕੈ ਬਰ[੨੧], ਕੈਬਰ ਕੀ[੨੨] ਬਰਖਾ ਬਰਖਾਨੀ॥੨੭॥ਛੇੜਿ ਤੁਰੰਗ ਕਰੋੜਾ ਹਰੀ[੨੩]

---

[੧]ਕਿਤੇ ਸਰੜ ਸਰੜ ਕਰਦੇ ਤੀਰ ਅੰਗਾਂ ਨੂੰ ਵਿੰਨ੍ਹਦੇ ਹਨ । [੨]ਕਿਤੇ [ਸੇਲ] ਬਰਛੇ ਤੇ ਚੰਗੇ ਭਾਲੇ ਲੈ ਕੇ ਨਿਸ਼ੰਗ ਹੋ ਕੇ । [੩]ਅੰਗਾਂ ਨੂੰ [ਢਾਰ] ਤੋੜ ਕੇ ਸੁਟ ਦੇਂਦੇ ਹਨ । [੪]ਸੱਦ ਸੱਦ ਕੇ ਭਾਵ ਵੰਗਾਰ ਵੰਗਾਰ ਕੇ । [੫]ਸੂਰਮਿਆਂ ਦਾ ਭੇੜ (ਜੰਗ) ਹੋ ਰਿਹਾ ਹੈ ਕੱਟਣਾ ਤੇ ਕੁੱਟਣਾ ਹੋ ਰਿਹਾ ਹੈ । [੬]ਛੇਤੀ ਛੇਤੀ । [੭](ਸਰੀਰ) ਪਾਟ ਪਾਟ ਕੇ । [੮]ਇਕੋ ਡੀਕ ਨਾਲ । [੯]ਮਾਸ ਖਾਣੇ (ਜੀਵ) [ਭਰੈਂ] ਜੰਗ ਵਿੱਚ ਤਰ੍ਹਾਂ ਤਰ੍ਹਾਂ ਦਾ ਮਾਸ [ਚਰੈਂ] ਖਾਂਦੇ ਹਨ । [੧੦]ਭੂਤਾਂ ਦੀਆਂ ਇਸਤ੍ਰੀਆਂ । [੧੧]ਤਾੜੀ ਮਾਰ ਕੇ । [੧੨]ਧਰਤੀ ਵਿੱਚ ਚਿੱਕੜ ਹੋ ਗਿਆ । [੧੩]ਸਾੜ੍ਹੀ । [੧੪](ਬੋਲਣ ਲਈ ਮੂੰਹ) ਖੋਲ੍ਹਦੇ ਹਨ । [੧੫]ਜੰਗ ਰਚ ਕੇ ਲਗਾਤਾਰ [ਘਾਮੰਡ] ਘਮਸਾਣ ਦਾ ਜੁੱਧ ਕੀਤਾ । [੧੬]ਜਾਣੋ [ਚੰਡਿ]ਚੰਡੀਨੇ ਤਿੱਖੇ(ਸਸ਼ਤ੍ਰਾਂ ਨਾਲ)ਤੁਰਕਾਂਨੂੰ ਟੁਕੜੇਕਰ ਸੁੱਟਿਆਹੈ। [੧੭]ਭਿਆਨਕ। [੧੮]ਆਪਣੇ ਥਾਵਾਂ ਤੋਂ) ਹਿਲਾ ਲਏ । [੧੯]ਡਰ ਸਹਿਤ ਹੋ ਕੇ । [੨੦]ਜੰਗ ਕਰ ਰਿਹਾ ਹੈ । [੨੧]ਬਲ ਕਰਕੇ । [੨੨]ਤੀਰਾਂ ਦੀ । [੨੩]ਕਰੋੜਾ ਸਿੰਘ ।

ਤਬਿ, ਜਾਇ ਬਿਸੰਭਰ ਕੇ ਢਿਗ ਢੁੱਕਯੋ । ਦੋ ਗੁਲਕਾ[1] ਭਰ ਕੈ, ਅਰਿ ਕੈ ਉਰਿ[2] ਸੁ ਪਾਰ ਕਢੀਂ ਤਬਿ ਸੁੱਕਯੋ[3]। ਘੂਮ ਕੈ[4] ਭੂਮਿ ਲਗਯੋ ਗਿਰਨੈ ਜਬਿ, ਦੌਰ ਕੈ ਮੂੰਡ ਅਸੀ ਸੰਗ ਝੁੱਕਯੋ[5] । ਮਾਨਹੁ ਅੱਸ੍ਵ ਤਰੂ ਪਰ ਤੈ, ਕਦੂਆ ਕੱਟਿ ਸਿੰਘ ਕਰੂੰਜੜੇ ਚੁੱਕਯੋ[6] ॥੨੮॥ ਜੀਤ ਭਈ ਤਬ ਸਿੰਘਨ ਕੀ, ਸਭਿ ਹਾਰ ਕੈ ਦੌਰ ਗਏ ਅਰਿ ਸਾਰੇ। ਮੋਦ ਹ੍ਵੈ ਸਿੰਘ ਗਜਾਇ ਉਠੇ, ਧੁਨਿ ਊਚ ਜਕਾਰੇ ਬਜਾਇ ਨਗਾਰੇ। ਫੇਰ ਲੁਟਯੋ ਅਸਬਾਬ ਸਭੀ, ਤੁਰਕਾਨਨ ਕੋ ਬਹੁ ਦੈ ਲਲਕਾਰੇ। ਊਂਟ ਤੁਰੰਗ ਲਏ ਬਹੁ ਖੱਚਰ, ਗਾਮ[7] ਬਜਾਰ ਲੁਟਯੋ ਬਲ ਧਾਰੇ ॥ ੨੯ ॥ ਚੌਪਈ ॥ ਫੇਰ ਪੰਥ ਤਹਿੰ ਤੈ ਚਢਿ ਧਾਯੋ। ਦੇਸ ਚਾਰ ਦਿਸ ਸਭਿ ਅਪਨਾਯੋ। ਜਿਸ ਕਾ ਜਹਾਂ ਜੋਰ ਤਬਿ ਪਰਿਯੋ। ਕਬਜੇ ਗਾਮ ਵਹੀ ਤਿਸ ਕਰਿਯੋ॥੩੦॥ਦੇਸ ਦਵਾਬਾ ਮਾਝਾ ਜੇਤਾ। ਨਿਜ ਕਬਜੇ ਸਿੰਘਨ ਕਿਯ ਤੇਤਾ। ਮਿਸਲਦਾਰ ਸਰਦਾਰਨ[8] ਤਬਿ ਹੀ। ਮੁਲਕ ਮੱਲਯੋ ਨਿਜ ਨਿਜ ਸਭਿ ਹੀ ॥੩੧॥ ਗਾਥ ਬ੍ਰਿੱਧ ਦਲ ਕੀ ਯਹਿ ਗਾਈ । ਸੁਨੋ ਤਰਣ ਦਲ ਕੀ ਅਬਿ ਭਾਈ। ਜਬੈ ਕਸੂਰ ਤਰਣ-ਦਲ ਮਾਰੀ। ਆਯੋ ਓਰ ਸੁਧਾਸਰ ਭਾਰੀ ॥੩੨॥ ਇਤ ਤੈ ਫਤੇ ਬ੍ਰਿੱਧ-ਦਲ ਕੇਰੀ। ਸੁਨ ਕਰਿ ਸਭਿ ਕੋ ਬਢੀ ਦਲੇਰੀ। ਮਿਸਲ ਰਾਮ-ਗੜ੍ਹੀਓਂ ਕੀ ਜੇਤੀ। ਸ੍ਰੀ ਹਰਿ ਗੋਬਿੰਦਪੁਰਿ ਦਿਸ ਤੇਤੀ ॥੩੩॥ ਉਤ ਮੁਕੇਰੀਆਂ ਇਤੈ ਬਟਾਲਾ । ਮੱਲਯੋ ਉਨ ਇਹੁ ਮੁਲਕ ਬਿਸਾਲਾ। ਅਜਨਾਲਾ ਸੋਹੀਆਂ ਤੁੰਗ ਆਨਿਕ[9] । ਪੁਰਿ-ਗੁਰਦਾਸੈਂ ਡੇਰਾ ਨਾਨਕ॥ ੩੪ ॥ ਵਿਚ ਵਿਚ ਔਰ ਇਤੈ ਉਤ ਬਹੁ ਤਰ[10] । ਦੱਬਯੋ ਦੇਸ ਘਨੱਯਨ ਬਲ ਧਰਿ । ਅੰਮ੍ਰਿਤਸਰ ਅਰ ਤਰਨ-ਤਾਰਨੈ। ਦੂਰ ਦੂਰ ਲੌ ਔਰ ਸਾਰਨੈ[11] ॥੩੫॥ ਰਾਵੀ ਤਟ[12] ਮੁਲਤਾਨ ਸੁ ਓਰੈ[13]। ਕੁਛ ਗੁਜਰਾਤ

[1]ਗੋਲੀਆਂ। [2]ਵੈਰੀ ਦੀ ਛਾਤੀ ਵਿੱਚ। [3]ਸੁੱਕੀਆਂ। [4]ਗੇੜਾ ਖਾ ਕੇ। [5]ਸਿਰ ਤਲਵਾਰ ਨਾਲ ਕੱਟ ਲਿਆ। [6]ਜਾਣੋ ਘੋੜੇ ਰੂਪ ਦਰੱਖਤ ਤੋਂ (ਬਿਸੰਭਰ ਮੱਲ ਦੇ ਸਿਰ ਰੂਪ) ਕੱਦੂ ਨੂੰ ਕੱਟ ਕੇ ਕਰੌੜਾ ਸਿੰਘ ਰੂਪ [ਕਰੂੰਜੜੇ] ਸਬਜ਼ੀ ਵੇਚਣ ਵਾਲੇ ਨੇ ਚੁੱਕ ਲਿਆ । [7]ਪਿੰਡ। [8]ਮਿਸਲਾਂ (ਜੱਥਿਆਂ) ਦੇ ਜੱਥੇਦਾਰ ਸਰਦਾਰਾਂ ਨੇ। [9]ਅਨੇਕਾਂ (ਪਿੰਡ)। [10]ਬਹੁਤ ਜ਼ਿਆਦਾ। [11]ਹੋਰ ਸਾਰਿਆਂ (ਇਲਾਕਿਆਂ) 'ਚ। [12]ਕਿਨਾਰੇ। [13]ਤਰਫ਼।

ਦਿਸਾ[1] ਫਰਿ ਜੋਰੈਂ । ਭੰਗੀ ਸਰਦਾਰਨ ਅਪਨਾਯੋ। ਜਿਤ ਕਿਤ ਉਨ ਨਿਜ ਪਾਉਂ ਫਲਾਯੋ ॥ ੩੬॥ ਜੱਸਾ ਸਿੰਘ ਸਰਦਾਰ ਬਹਾਦਰ। ਨੂਰ-ਮਹਿਲ, ਤਲਵੰਡੀ ਸਾਦਿਰ[2] । ਭੰਗੇ[3], ਹਰਿਆਣੇ[3] ਕੀ ਓਰੈਂ । ਆਲੂ-ਵਾਲੀਐਂ ਦਬਯੋ ਸਜੋਰੈਂ॥੩੭॥ਤ੍ਰਫ ਚੂਹਣੀਐਂ ਸਿੰਘ ਨਕੱਯਨ। ਦੇਸ ਦਬਾਯੋ ਬਹੁਤੇ ਭੱਯਨ[4] । ਜਾਲੰਧਰ ਗਿਰਦੇ ਸਿੰਘ-ਪੁਰੀਏ। ਡੱਲੇ-ਵਾਲੀਏ ਦ੍ਵਾਬੇਸੁਰੀਏ[5] ॥੩੮॥ਗਿਰਦ ਫਲੌਰ ਸਤਲੁਜੈਂ ਤੀਰੇ[6]। ਮਿਸਲ ਨਿਸ਼ਾਨਾ ਵਾਲੀ ਗੀਰੇ[7]। ਤਯੋਂ ਹੀ ਅਧਿਕੈਂ ਸਿੰਘਨ ਸ਼ਹੀਦੈਂ। ਲਏ ਇਲਾਕੇ ਸਾਥ ਤਕੀਦੈਂ[8]॥੩੯॥ ਨਵਾਂ ਸ਼ਹਿਰ ਹਰਜਾਨਾ[3], ਬਸੀਆਂ[3]। ਪੁਰਿ-ਹੁਸ਼ਯਾਰ ਕਰੋੜੀਐਂ ਖਸੀਆਂ[9] । ਸ਼ੁੱਕ੍ਰ-ਚੱਕੀਅਨ ਗਿਰਦ ਲਹੌਰੈਂ। ਮੱਲਯੋ ਮੁਲਕ ਜੋਰ ਦੈ ਗੌਰੈਂ[10] ॥ ੪੦॥ ਠਾਣਾ[11] ਬੀਚ ਕੁੱਝਰਾਂ ਵਾਲੇ। ਚੜ੍ਹਤ ਸਿੰਘ ਨਿਜ ਕਰਯੋ ਬਿਸਾਲੇ॥੪੧॥

ਦੋਹਰਾ ॥ ਯਾ ਬਿਧਿ ਮੱਲਯੋ ਮੁਲਕ ਤਬਿ, ਫੜਿ ਸਿੰਘਨ ਬਡ ਜੋਰ। ਲਗੇ ਛਕਨ ਉਗਰਾਹਿ ਸਭਿ, ਪਰਯੋ ਪੁਨਾ ਜਗਿ ਸ਼ੋਰ[12] ॥੪੨॥ ਸ੍ਵੈਯਾ ॥ ਹਾਕਮ ਥਾ ਤਬਿ ਵੀਚ ਲਹੌਰ,ਰਹਯੋ ਦਬ ਸ਼ਾਹਿ-ਤਮੂਰ ਦੁਰਾਨੀ। ਨਾ ਉਗਰਾਹੀ ਮਿਲੈ ਤਿਸ ਕੋ ਕੁਛ, ਸ਼ੋਰ ਮਚਯੋ ਬਹੁ ਬੀਚ ਜਹਾਨੀ। ਦੌਲਤ ਫੌਜ ਰਹੀ ਤਿਸ ਪੈ ਨਹਿੰ, ਪੇਸ਼ ਨ ਸਿੰਘਨ ਸੰਗ ਚਲਾਨੀ। ਹਾਰ ਤਿਨੈਂ ਫਿਰ ਕਾਬਲ ਤੈ, ਨਿਜ ਮੱਦਦ ਹੇਤ ਬੁਲਾਏ ਦੁਰਾਨੀ ॥੪੩॥ ਖੋਜਾ ਹਮੀਦ ਅਬਦੁੱਲਹਿ ਖਾਂ, ਦਲ ਦੈ ਬਹੁ ਕੈ ਬਲ[13] ਦੀਨ ਚਢਾਏ । ਤੋਪ ਜੰਜੈਲ[14] ਜੰਬੂਰਹਿ[15] ਭੂਰ[16], ਤਮੂਰ ਕਏ ਤਿਨ ਸੰਗ ਰਿਸਾਏ[17] । ਜਾਇ ਲੜੇ ਚੜ੍ਹ ਸਿੰਘਹਿ ਸੋਂ ਵਹਿ[18], ਗੁੱਝਰਾਂਵਾਲੇ ਵਿਗੈ ਬਲ ਲਾਏ। ਸਿੰਘ ਲੜੈਂ ਗੜ੍ਹ[19] ਅੰਦਰ ਤੈ, ਚੜ੍ਹ ਸਿੰਘ ਲੜਾਇ ਤਹਯੋਂ ਭਲ ਭਾਏ[20] ॥ ੪੪ ॥ ਕੇਤਿਕ ਦਯੋਸ ਬਿਤੇ

[1]ਤਰਫ਼ ।[2]ਬੇਫਿਕਰ ਹੋ ਕੇ।[3]ਪਿੰਡ ।[4](ਨਕਈ)ਭਰਾਵਾਂ ਨੇ ।[5]ਦੁਆਬੇ ਦੇ ਈਸ਼ਰ (ਮਾਲਕ) ਬਣ ਗਏ । [6]ਕਿਨਾਰੇ। [7]ਕਬਜ਼ਾ ਕਰ ਲਿਆ। [8]ਤਕੜਾਈ ਨਾਲ। [9]ਕਰੋੜੀਆਂ ਦੀ ਮਿਸਲ ਨੇ ਖੋਹ ਲਈਆਂ ।[10]ਬਹੁਤਾ ।[11]ਟਿਕਾਣਾ, ਭਾਵ ਰਾਜਧਾਨੀ । [12]ਰੌਲਾ । [13]ਬਹੁਤ ਜ਼ੋਰ ਦੇ ਕੇ । [14]ਲੰਬੀ ਨਾਲੀ ਵਾਲੀਆਂ ਬੰਦੂਕਾਂ । [15]ਛੋਟੀਆਂ ਤੋਪਾਂ । [16]ਬਹੁਤੀਆਂ । [17]ਗੁੱਸੇ ਹੋ ਕੇ । [18]ਉਹ ਚੜ੍ਹਤ ਸਿੰਘ ਨਾਲ । [19]ਕਿਲ੍ਹੇ। [20]ਉਸ ਥਾਂ ਤੋਂ ਚੰਗੀ ਤਰ੍ਹਾਂ।

ਲਰਤਯੋਂ ਜਬਿ, ਰੋਜ ਬੰਦੂਕ ਚਲੈ ਦਿਸ ਦੋਹੈਂ । ਭੀਤਰ ਅੰਨ ਜਖੀਰਾ[1] ਤਬੈ ਸਭਿ, ਸਿੰਘਨ ਕੇਰ ਨਿਖੁਟ ਗਯੋ ਹੈ । ਬਾਹਰ ਤੈ ਨਹਿੰ ਆਵਨ ਪਾਵਨ, ਸਿੰਘਨ ਕੋ ਤਬਿ ਮੱਦਦ ਕੋ ਹੈ । ਸਿੰਘਨ ਹੋਇ ਲਚਾਰ ਵਿਚਾਰ, ਕਹਯੋ ਲਰੀਏ ਅਬਿ ਬਾਹਰ ਹੋਹੈ ॥੪੫॥ ਬਾਹਰ ਥੀ ਤੁਰਕਾਨ ਪਰੀ ਬਹੁ, ਭੀਤਰ ਸਿੰਘ ਹੁਤੇ ਤਹਿਂ ਥੋਰੇ। ਨਾ ਨਿਕਸੈਂ ਡਰਤੇ ਵਹਿ ਬਾਹਰ, ਤੁਰਕ ਭਿ ਨਾਹਿਂ ਸਕੈਂ ਗਢ ਤੋਰੇ। ਭੂਖ ਪਯਾਸ ਲਚਾਰ ਕਰੇ ਸਿੰਘ, ਸਿੱਕਾ[2] ਬਰੂਦ ਰਹਯੋ ਨਹਿਂ ਧੋਰੇ[3] । ਜਾਨ ਲਯੋ ਚੜ੍ਹ ਸਿੰਘ ਸਹੀ, ਮਰਨਾ ਅਬਿ ਆਇ ਪਰਯੋ ਸਿਰ ਮੋਰੇ॥ ੪੬ ॥ ਸਾਹਿਬ ਰੱਖਕ ਹ੍ਵੈ ਜਿਸ ਕਾ, ਤਿਹ ਲੱਖ ਸਬੱਬ ਬਨਾਇ ਬਚਾਏ। ਸਾਰ[4] ਭਈ ਯਹਿ ਪੰਥ ਤਈਂ ਫਿਰ, ਜੋ ਚੜ੍ਹ ਸਿੰਘ ਕੇ ਸੀਸ ਬਿਹਾਏ[5] । ਚਾਰ ਦਿਸਾਨ ਤੈ ਧਾਇ ਅਏ ਸਭਿ,ਬਾਹਰ ਤੈ ਬਹੁ ਸਿੰਘ ਤਦਾਏ[6] । ਆਨਿ ਨੁਵਾਬ ਕੇ ਪਾਸ ਕਹਯੋ ਕਿਨ,ਸਿੰਘ ਪਰੈਂ ਤੁਮ ਪੈ ਅਬਿ ਆਏ ॥੪੭॥ ਭੀਤਰ ਤੈ ਚੜ੍ਹ ਸਿੰਘ ਕਹਯੋ, ਨਿਜ ਫੌਜ ਤਈਂ, ਇਸ ਭਾਂਤਿ ਉਚਾਰੀ। ਮੱਦਦ ਹਿੰਮਤਿ ਕੀ ਕਰਿ ਹੈਂ ਗੁਰੁ, ਕਯੋਂ ਤੁਮ ਨੈ ਨਿਜ ਹਿੰਮਤ ਹਾਰੀ। ਲੇਹੁ ਸ਼ਹੀਦੀ ਨ ਗੀਦੀ[7] ਬਨੋ ਅਬਿ, ਬਾਹਰ ਹੋਇ ਮਰੋ ਅਰਿ ਮਾਰੀ। ਕੈ ਕਿਤ ਦੌਰਿ ਬਰੋ ਬਨ ਮੈਂ,ਅਬਿ ਜਾਨ ਬਚੈ ਇਸ ਭਾਂਤਿ ਤੁਮਾਰੀ ॥੪੮॥ ਯੌਂ ਠਟ ਕੈ[8] ਨਿਸ ਕੋ ਨਿਕਸੇ ਸਿੰਘ, ਭੀਤਰ ਤੈ ਅਤਿਸੈਂ ਬਲ ਕੈ ਕੈ। ਤਾਂਹਿ ਸਮੈਂ ਉਤ ਤੈ ਸੁ ਅਚਾਨਕ, ਬਾਹਰ ਤੈ ਪਹੁੰਚੇ ਸਿੰਘ ਐ ਕੈ। ਸ਼ੋਰ ਮਚਯੋ ਸਭਿ ਸੈਨ ਵਿਖੈ, ਡਰ ਮਾਨਿ ਚਲਯੋ ਤੁਰਕੀ ਦਲ ਧੈ ਕੈ। ਸਿੰਘ ਪਰੇ ਤਿਨ ਪੈ ਤਬਿ ਯੌਂ, ਜਿਮ ਪੁੰਜ ਅਜਾ ਪਰ ਬਾਘ ਅਨੈਕੈਂ[9] ॥ ੪੯ ॥ ਮਾਰ ਮਚੀ ਤਰਵਾਰਨ ਕੀ ਤਬਿ, ਸਿੰਘਨ ਕੇ ਅਤਿਸੈ ਹਥ ਛੁੱਟੇ। ਮਾਰਹਿੰ ਮਾਰ ਪੁਕਾਰ ਕਰੈਂ ਸਭਿ, ਏਕਹਿ ਬਾਰ ਹੱਲਾ ਕਰਿ ਉੱਠੇ। ਮਾਰ ਹਿਰਾਨ

---

[1]ਅੰਨ ਦਾ ਭੰਡਾਰ। [2]ਗੋਲੀਆਂ। [3]ਪਾਸ, ਕੋਲੇ। [4]ਖਬਰ। [5]ਬੀਤਦੀ ਸੀ। [6]ਤਦੋਂ। [7]ਕਾਇਰ। [8]ਵਿਉਂਤ ਬਣਾ ਕੇ। [9]ਜਿਵੇਂ ਬਹੁਤੀਆਂ [ਅਜਾ] ਬਕਰੀਆਂ ਉਪਰ [ਅਨੈਕੈਂ] ਅਨੇਕਾਂ ਭਾਵ ਬਹੁਤੇ [ਬਾਘ] ਸ਼ੇਰ (ਆ ਕੇ) ਪੈਂਦੇ ਹਨ ।(ਅ) [ਅਨੈ ਕੈ] ਆ ਕੇ।

ਮਹਾਨ ਕਰੇ, ਤੁਰਕਾਨਨ ਕੇ ਧਰ ਪੈ ਤਨ ਲੁੱਠੇ[1] । ਜਯੋਂ ਕਦਲੀ ਬਨ ਪੌਨ ਪ੍ਰਚੰਡਹਿ, ਖੰਡਨ ਕੈ ਮਹਿ ਮੰਡਹਿੰ ਸੁੱਟੇ[2] ॥੫੦॥ ਦਾਉ ਲਗਯੋ ਤਬਿ ਸਿੰਘਨ ਕਾ, ਤੁਰਕਾਨਨਿ ਸੈਨ ਸਭੀ ਬਿਚਲਾਈ[3] । ਤੋਮਰ[4] ਤੇਗ ਬੰਦੂਖ ਛੁਰੀ, ਬਰਛੇ ਤਿਰਛੇ[5] ਬਹੁ ਬਾਨ[6] ਚਲਾਈ। ਮਾਰਿ ਸਥਾਰ[7] ਅਪਾਰ ਕਰਯੋ ਤਬਿ, ਲੁੱਥਨ ਊਪਰ ਲੁੱਥ ਚੜ੍ਹਾਈ। ਜਯੋਂ ਬਣ ਬਾਢਿ ਤਖਾਣਨਿ ਚੀਰਿ, ਧਰੇ ਕਰਿ ਖੰਡ ਸੁ ਗੈਰਕ ਲਾਈ[8] ॥ ੫੧ ॥ ਦੌਰਿ ਨਿਬਾਬ ਲਹੌਰ ਦਿਸਾ ਚਲਯੋ, ਤਜ ਕੈ ਤਬਿ ਹੀ ਨਿਜ ਡੇਰੈਂ । ਔਰ ਸਭੀ ਦਲ ਹੋਇ ਸਭੀਤ[9], ਭਗਯੋ ਦਹਿਲਾਇ[10] ਤਬੀ ਬਿਨ ਦੇਰੈਂ । ਸਿੰਘ ਪਿਛਾਹਿੰ ਪਰੇ ਤਿਨ ਕੇ ਫਿਰ, ਧਾਇ ਕੈ ਦੈ ਕਰਿ ਜੋਰ ਵਧੇਰੈਂ । ਜਯੋਂ ਮ੍ਰਿਗ ਪੁੰਜਨ ਪੈ ਸੁਤ ਸ਼ੇਰ, ਪਰੈਂ ਬਹੁ ਧਾਇ[11] ਸੁ ਮਾਰਿ ਨਿਬੇਰੈਂ ॥ ੫੨ ॥ ਮਾਰਿ ਭਗਾਇ ਤੁਕਾਨ ਤਈਂ, ਫਿਰ ਸਿੰਘਨ ਲੌਟ[12] ਲੁਟਯੋ ਤਿਨ ਡੇਰੈਂ। ਊਂਟ ਤੁਰੰਗ ਲਏ ਬਹੁ ਖੱਚਰ, ਔਰ ਲੁਟਯੋ ਅਸਬਾਬ ਵਧੇਰੈਂ । ਤੋਪ ਰਹੀ ਤਹਿੰ ਜੋ ਤੁਰਕਾਨਿ, ਲਈ ਚੜ੍ਹ ਸਿੰਘ ਸੁਈ[13] ਬਿਨ ਦੇਰੈਂ । ਦੇਖਹੁ ਲਾਖ ਸਬੱਬਨ ਮੈਂ, ਚੜ੍ਹ ਸਿੰਘ ਰਖ੍ਯੋ ਗੁਰੁ ਸ੍ਵੈ ਲਖਿ ਚੇਰੈਂ[14]॥੫੩॥ਸ਼ਾਹਿ ਤੈਮੂਰ ਤਬੈ ਖਿਝ ਕੈ ਬਹੁ, ਕਾਬਲ ਤੇ ਨਿਜ ਸੈਨ ਮੰਗਾਈ । ਅਹਿਮਦ ਸ਼ਾਹਿ ਤਬੈ ਜੁਗ-ਤੁੰਮਲ[15], ਭੇਜ ਦਏ ਪਹੁੰਚੇ ਵਹਿ ਆਈ। ਨਾਜ਼ਮ ਆਜ਼ਮ[16] ਖਾਨ-ਬੁਲੰਦ,ਰੁਤਾਸ[17] ਵਿਖੇ ਥਿਰਯੋ ਇਕ ਆਈ। ਕੋਟਿ-ਸਿਆਲ[18] ਵਿਖੇ ਪਹੁੰਚਯੋ ਇਕ, ਖਾਨ ਜਹਾਨ ਸੁਦਾਰ ਬਡਾਈ ॥੫੪॥ ਪੈ ਇਤ ਤੇ ਮਿਲ ਕੈ ਸਭਿ ਸਿੰਘਨ,ਮਾਰਿ

---

[1]ਧਰਤੀ ਤੇ ਸਰੀਰ ਲਿਟਾ ਦਿੱਤੇ। [2]ਜਿਵੇਂ ਤਿੱਖੀ ਹਵਾ ਕੇਲਿਆਂ ਦੇ ਬਗੀਚੇ ਨੂੰ [ਖੰਡਨ ਕੈ] ਉਖੇੜ ਕੇ ਧਰਤੀ ਤੋਂ [ਮੰਡਹ] ਵਖ ਕਰਕੇ ਸੁੱਟ ਦੇਂਦੀ ਹੈ। [3]ਖਿੰਡਾ ਦਿੱਤੀ। [4]ਨੇਜੇ। [5]ਤਿੱਖੇ। [6]ਤੀਰ। [7]ਢੇਰ। [8]ਜਿਵੇਂ ਤਖਾਣਾਂ ਨੇ ਜੰਗਲ ਵੱਢ ਕੇ ਚੀਰ ਕੇ ਟੁਕੜੇ ਕਰਕੇ ਗੇਰੂ ਲਾ ਕੇ ਰੱਖੇ ਹਨ। [9]ਡਰ ਸਹਿਤ ਹੋ ਕੇ। [10]ਕੰਬ ਕੇ। [11]ਜਿਵੇਂ ਬਹੁਤੇ ਹਰਨਾਂ ਤੇ ਸ਼ੇਰਾਂ ਦੇ ਪੁੱਤਰ ਪੈਂਦੇ ਹਨ। [12]ਮੁੜ ਕੇ। [13]ਉਹ। [14]ਆਪਣਾ ਸਿੱਖ ਜਾਣ ਕੇ। [15]ਦੋ ਜੱਥੇ। [16]ਵੱਡਾ ਸੂਬਾ। [17]ਜ਼ਿਲੇ ਜਿਹਲਮ 'ਚ ਇਕ ਕਿਲ੍ਹਾ ਤੇ ਉਸ ਦੇ ਅੰਦਰ ਵਸਦਾ ਇਕ ਪਿੰਡ। [18]ਸਿਆਲਕੋਟ ਵਿੱਚ।

ਦੁਰਾਨੀ ਦਏ ਬਿਚਲਾਏ[1] । ਠੌਰ ਅਨੇਕਹਿੰ ਜੰਗ ਭਏ, ਕਰਿ ਅੰਗ ਸੁ ਭੰਗ ਲਚਾਰ ਮਹਾਂਏ[2] । ਕੇਤਿਕ ਫੇਰ ਪਿਛਾਂਹਿ ਫਿਰੇ, ਬਹੁ ਧਾਇ ਲਹੌਰਹਿੰ ਮੱਧ ਧਸਾਏ। ਘਾਇਲ[3] ਜਾਇ ਪਰੇ ਅਨਿਕੈਂ ਘਰ, ਭੂਰ[4] ਮਰੇ ਲਰ ਕੈ ਸਮੁ-ਹਾਏ[5] ॥ ੫੫ ॥ ਜੋਰ ਅਤੀ ਫਰ ਕੈ ਤਬਿ ਸਿੰਘਨ, ਔ ਕਰਿ ਕੈ ਮਿਲਿ ਉੱਦਮ ਭਾਰੀ। ਦੇਸ ਘਨੋ ਉਗਰਾਹਿ ਛਕਯੋ,ਕਬਜੇ ਨਿਜ ਕੀਨ ਸੁ ਚੀਨ[6] ਅਪਾਰੀ। ਪਾਰ ਝਨਾਉਂ ਤਬੈ ਲਖਿ[7] ਖਾਲਸੇ, ਕਾਲ ਸੇ[8] ਹੋਇ ਕਰੇ ਅਰਿ ਖ੍ਵਾਰੀ। ਜਾਨ ਲਯੋ ਤੁਰਕਾਨ ਤਬੈ,ਅਬਿ ਸਿੰਘ ਭਵੈਂ ਨ੍ਰਿਪ ਯੇ ਬਲਕਾਰੀ[9] ॥੫੬॥ ਦੋਹਰਾ ॥ ਚੜ੍ਹਤ ਸਿੰਘ ਨੇ ਕਰਯੋ ਤਬਿ,ਸਰ ਬੁਲੰਦ ਖਾਂ ਕੈਦ। ਪਿਖਿ ਮੌਕਾ ਤਿਨ ਯੌਂ ਕਹਯੋ, ਛੂਟਨ ਕੀ ਓਮੈਦ[10] ॥੫੭॥ ਕਾਬਲ-ਪਤਿ ਪਤਿ-ਸ਼ਾਹਿ ਜੋ, ਹੈ ਵਡ ਅਹਿਮਦ-ਸ਼ਾਹਿ। ਸਰ ਬੁਲੰਦ ਖਾਂ ਚਚਾ ਤਿਸ, ਨਾਜਮ ਆਜ਼ਮ ਯਾਹਿ[11] ॥੫੮॥ ਚੜ੍ਹਤ ਸਿੰਘ ਸਰਦਾਰ ਨੇ,ਕਰਕੈ ਤਿਸ ਕੋ ਕੈਦ। ਛੋਡ ਦਯੋ ਫਿਰ ਆਪ ਹੀ, ਬਿਨ ਹੀ ਖੌਫ ਉਮੈਦ[12] ॥ ੫੯ ॥ ਜਗਤ ਬੀਚ ਇਸ ਬਾਤ ਕਾ,ਅਮਰ ਰਹੈ ਜਸ ਨੀਕ। ਤਾਂਤੇ ਤੁਮ ਕੋ ਚਾਹੀਏ,ਕੀਨੀ ਏਹੀ ਠੀਕ ॥੬੦॥ ਬਾਤ ਸੁਨਤ ਯਹਿ ਚੜ੍ਹਤ ਸਿੰਘ, ਦਯੋ ਦੁਰਾਨੀ ਛੋਰ। ਕੀਓ ਅਟਕ ਤੈ ਪਾਰ ਵਹਿ, ਖਿਲਤ[13] ਖਰਚ ਦੈ ਹੋਰ ॥ ੬੧ ॥ ਸਰ ਬੁਲੰਦ ਖਾਂ ਜਾਇ ਕੈ, ਕਾਬਲ-ਪਤਿ ਕੇ ਪਾਸ । ਮਹਿਮਾਂ ਚੜ੍ਹ ਸਿੰਘ ਕੀ ਕਰੀ, ਸੁਨਿ ਸ਼ਹਿ ਖੁਸ਼ਿ ਹ੍ਵੈ ਖਾਸ[14] ॥ ੬੨ ॥ ਦੋਇ ਲਾਖ ਕਾ ਮੁਲਕ ਜੋ, ਗੁਜਰਾਂਵਾਲ ਚੁਫੇਰ। ਪੱਟਾ[15] ਲਿਖ ਕੈ ਪਠ ਦਯੋ, ਚੜ੍ਹ ਸਿੰਘ ਪਾਸ ਭਲੇਰ[16] ॥ ੬੩॥ ਸਾਲ ਅਠਾਰਾਂ ਸੈ ਹੁਤੇ,ਤਬੈ ਉਨੀਸ ਵਿਚਾਰਿ[17]। ਇਤੀ ਭਯੋ ਯਹਿ ਧਯਾਇ ਅਬਿ, ਗੁਰੁ ਪਦ ਪਦਮ ਜੁਹਾਰਿ ॥ ੬੪॥

---

[1]ਖਿੰਡਾ ਦਿੱਤੇ। [2]ਅੰਗ ਭੰਗ ਕਰਕੇ ਬਹੁਤੇ ਦੁਖੀ ਕੀਤੇ। [3]ਜ਼ਖਮੀਂ। [4]ਬਹੁਤੇ। [5]ਸਾਹਮਣੇ। [6]ਜਾਣੋ। [7]ਲੰਘ ਕੇ। [8]ਕਾਲ ਵਰਗੇ। [9]ਇਹ ਬਲਵਾਨ ਸਿੰਘ ਰਾਜੇ ਹੋਣਗੇ। [10]ਆਸ ਨਾਲ। [11]ਇਹ ਭਾਵ ਮੈਂ ਲਾਹੌਰ ਦਾ ਵੱਡਾ ਸੂਬਾ। [12]ਡਰ ਤੇ ਆਸ ਤੋਂ ਬਿਨਾਂ। [13]ਪੁਸ਼ਾਕ,ਸਿਰੋਪਾਉ। [14]ਬਹੁਤਾ। [15]ਸਨਦ, ਅਧਿਕਾਰ ਪੱਤ੍ਰ। [16]ਚੰਗੀ ਤਰ੍ਹਾਂ। [17]ਤਦੋਂ ੧੮੧੯ ਬਿ: ਸੰਮਤ ਸੀ ਵਿਚਾਰ ਲਉ।

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਗਜਾਨ ਸਿੰਘ ਵਿਰਚਿਤੇ 'ਉਰਮਲ ਟਾਂਡੇ ਔਰ ਗੁੱਜਰਾਂ ਵਾਲੇ ਕਾ ਜੰਗ, ਰੁਤਾਸ ਛੁਡਾਵਨ, ਦੁਟਾਨੀ ਸਰ ਬੁਲੰਦ ਖਾਂ ਕੋ ਕੈਦ ਕਰਿ ਛੋਡਨ, ਮੁਲਕ ਮੱਲਨ ਪ੍ਰਸੰਗ', ਬਰਨਨੰ ਨਾਮ ਤ੍ਰਿਤਾਲੀਸਮੋਂ ਬਿਸ੍ਰਾਮ ॥੪੩॥

----

## ੪੪. [ਜੈਨ ਖਾਂ ਨੂੰ ਮਾਰ ਕੇ ਸਰਹੰਦ ਉਜਾੜਨੀ ਤੇ ਸਿੰਘਾਂ ਨੇ ਮੁਲਕ ਮੱਲਣੇ ।]

ਦੋਹਰਾ ॥ ਸ੍ਰੀ ਗੁਰੁ ਕਿਰਪਾ ਦ੍ਰਿਸ਼ਟਿ ਤੈ, ਮਿਟਤਿ ਮੋਹ ਦੁਖ ਦੂੰਦ[1] । ਜਯੋਂ ਘਨ[2] ਵਰਸੇ ਧੂਰਿ ਤਪ[3], ਦੁਰਭਿਖ[4] ਤਿਰਖਾ[5] ਬੰਦ ॥੧॥ ਮਾਰਿ ਜੈਨ ਖਾਂ ਕੇ ਤਈਂ, ਕਰੀ ਸਰ੍ਹੰਦ ਉਜਾਰ । ਮੁਲਕ ਦਬਾਯੋ ਪੰਥ ਜਯੋਂ, ਸੁਨੋ ਕਥਾ ਵਹਿ ਸਾਰ[6] ॥੨॥ ਪੰਥ ਖਾਲਸੇ ਕਾ ਲਗਯੋ, ਦਿਨ ਦਿਨ ਬਢਨ ਪ੍ਰਤਾਪ। ਮਕਰ ਬਿਤੇ ਜਯੋਂ ਦਿਨ ਬਢਤ, ਦੁਤੀਆ ਸਸੀ ਮਿਲਾਪ[7] ॥ ੩ ॥ ਮੱਲਯੋ ਮੁਲਕ ਪੰਜਾਬ ਜਬਿ, ਪੰਥ ਜੋਰਿ ਸ਼ਮਸ਼ੇਰਿ । ਚੜ੍ਹੇ ਫੇਰ ਸਰਹੰਦ ਪੈ, ਹ੍ਵੈ ਕਰਿ ਸਿੰਘ ਦਲੇਰ ॥੪॥ ਜੈਨ ਖਾਨ ਨਾਜ਼ਮ ਹੁਤੋ, ਤਬਿ ਜੋ ਬੀਚ ਸਰ੍ਹੰਦ। ਸੋ ਚੜ੍ਹ ਕਰਿ ਕਿਤ ਗਯੋ ਥਾ, ਦੌਰਾ ਕਰਨ ਬੁਲੰਦ[8] ॥ ੫॥ ਸ੍ਵੈਯਾ ॥ ਪੰਥ ਚਢਯੋ ਤਬਿ ਪਾਇ ਕੈ ਸਾਰ[9], ਸਰ੍ਹੰਦ ਪੈ ਦੁੰਦਭਿ ਦੀਹ[10] ਬਜੇ ਹੈਂ ।ਤੁੰਗ[11] ਨਿਸ਼ਾਨ ਕਰੇ ਅਗਵਾਨ, ਛੁਟੇ ਫਰਰੇ ਸਮ ਬੀਜ ਲਸੈ ਹੈਂ[12] । ਪੇਖਿ ਜਿਨੈ ਅਰਿ ਲੱਜਤ ਭੱਜਤ, ਜਾਇ ਲੁਕੈਂ ਮਧ ਖੋਹ ਗਿਰੈਂ[13] ਹੈਂ । ਆਇ ਮਿਲਯੋ ਪਟਲੇਸ[14] ਤਬੈ, ਨਿਜ ਲੈ ਕਰਿ ਸੈਨ ਸੁ ਪੰਥ ਮਧੇ ਹੈਂ ॥ ੬ ॥ ਬੀਰ ਬੁੱਢਾ ਸਿੰਘ ਧੀਰ ਮਹਾਂ, ਰਣ-ਚੀਰ ਹਮੀਰ ਮ੍ਰਿਗੇਸ ਮਹਾਨੈਂ[15] । ਸਿੰਘ-ਬੁਲਾਕੀ

---

[1]ਉਪੱਦ੍ਰਵ, ਵਿਘਨ। [2]ਬੱਦਲ। [3]ਤਪਸ਼। [4]ਕਾਲ, ਕਹਿਤ। [5]ਪਿਆਸ, ਤ੍ਰੇਹ। [6]ਸ੍ਰੇਸ਼ਟ। [7]ਮਕਰ ਰਾਸ਼ੀ (ਮਾਘ ਦੇ ਮਹੀਨੇ) ਦੇ ਬਤੀਤ ਹੋਣ ਤੋਂ ਜਿਵੇਂ ਦਿਨ ਵਧਦੇ ਹਨ ਅਤੇ ਦੂਜ ਤੋਂ (ਮਗਰੋਂ ਜਿਵੇਂ ਚੰਦ ਵਧਦਾ ਹੈ ਤੇ ਅੰਤ ਨੂੰ ਪੂਰਨ) ਚੰਦ ਦਾ ਮਿਲਾਪ ਹੋ ਜਾਂਦਾ ਹੈ । [ਮਾਘ ਦੀ ਸੰਗ੍ਰਾਂਦ ਤੋਂ ਸੂਰਜ ਮਕਰ ਰਾਸ਼ੀ 'ਚ ਪ੍ਰਵੇਸ਼ ਕਰਦਾ ਹੈ]। [8]ਉੱਚਾ ਭਾਵ ਲੰਮਾ। [9]ਖਬਰ। [10]ਭਾਰੀ ਧੌਂਸੇ। [11]ਉੱਚੇ। [12]ਬਿਜਲੀ ਵਾਂਗ ਚਮਕਦੇ ਹਨ। [13]ਪਹਾੜਾਂ ਦੀਆਂ ਕੰਦਰਾਂ ਵਿੱਚ। [14]ਪਟਿਆਲੇ ਦਾ ਰਾਜਾ (ਮਹਾਰਾਜਾ ਆਲਾ ਸਿੰਘ)। [15]ਬਹੁਤਾ ਜੰਗ ਨੂੰ ਚੀਰਨ ਵਾਲਾ ਹਮੀਰ ਸਿੰਘ।

ਗਜੈਪਤਿ-ਸਿੰਘ, ਅਨੂਪ ਹਰੀ ਸਮ ਔਰ ਕਿਤਾਨੈ[1] । ਸੰਗ ਮਿਲੇ ਸਭਿ ਪੰਥਹਿ ਆਨਿ. ਲਏ ਨਿਜ ਹੀ ਨਿਜ ਸੈਨ ਸੰਗਾਨੈ[2] । ਰਾਤਹਿ ਰਾਤ ਢੁਕੇ ਢਿਗ ਆਨਿ ਸਰੰਦਿ, ਸਮਾਂ ਪਿਖਿ ਨੀਕ ਸੁਜਾਨੈ ॥ ੭ ॥ ਹੈ ਕਰਿ ਪਾਰ ਸਤੱਦ੍ਰਵ[3] ਤੇ, ਤਬਿ ਛੈਲ[4] ਮਛੈਲ ਅਏ ਮਿਲਿ ਧਾਈ । ਕੋਪ ਹੁਤੇ ਸਭਿ ਕੇ ਅਤਿਸੈ ਮਨਿ,ਸੱਤ੍ਰਨ ਕੀ ਚਹਿ ਬੇਖ[5] ਗਵਾਈ । ਮਾਰਿ ਉਜਾਰਿ ਸਰੰਦਹਿ ਕੋ, ਚਹਿ ਲੁੱਟ ਕੈ ਪੁੱਟ ਕੈ ਖਾਕ ਮਿਲਾਈ । ਲੂਟ ਮਚਾਇ ਦਈ ਮਧ ਦੇਸੰ, ਸਰੰਦ ਢਿਗੈਂ ਢੁਕਿ[6] ਪੈ ਸਭਿ ਆਈ ॥੮॥ ਤੀਸ ਹਜਾਰਕ ਸਿੰਘ ਜਰਾਰ[7], ਹੁਤੇ ਅਸਵਾਰ ਲੜਾਕ ਉਦਾਰੈਂ । ਔਰਹਿੰ ਪੈਦਲ ਤੇ ਅਸਵਾਰ, ਲੁਟੇਰੇ ਬਧੇਰੇ ਮਿਲੇ ਸੁ ਅਪਾਰੈਂ । ਗਾਮ ਸੁ ਧਾਮ ਤਮਾਮ ਲੁਟੇ ਤੁਰਕਾਨਨ ਕੇ, ਕਰਿ ਆਮ ਲਚਾਰੈਂ[8] । ਫੌਜ ਹੁਤੀ ਸਰਹੰਦ ਵਿਖੈ ਤਬਿ, ਸੋ ਸਭਿ ਜੰਗ ਹਿਤੈ ਭਈ ਤਜਾਰੈਂ ॥ ੯ ॥ ਸਾਰ ਗਈ ਜਬਿ ਨਾਜ਼ਮ ਪੈ[9], ਇਹੁ ਆਜ਼ਮ ਸਿੰਘਨ ਕੀ ਸੁ ਬਿਸੇਸੈਂ[10] । ਸੋ ਤਬਿ ਭੂਰ[11] ਬੰਦੋ-ਬਸਤੈਂ, ਕਰਤੋ ਫਿਰਤੋ ਮੱਧ ਦੌਰੇ ਸੁ ਦੇਸੈਂ । ਪਾਇ ਸੁ ਸਾਰ ਸਰੰਦ ਦਿਸਾ ਚਲ ਆਵਤ ਭਾ ਬਿਨ ਦੇਰ ਪਰੇ ਸੈਂ[12] । ਸਿੰਘਨ ਪਾਇ ਕੈ ਭੇਤ ਸੁ ਧਾਇ ਕੈ, ਘੇਰ ਲਯੋ ਤਹਿੰ ਜਾਇ ਕੈ ਵੇਸੈਂ[13] ॥੧੦॥ ਗਾਮ ਬੁਲਾੜੇ ਦਿਸਾ, ਜਹਿੰ ਜੈਨ ਖਾਂ ਪੀਰਹਿ ਕੇਰ ਮੁਕਾਨ ਅਬੈ ਹੈ । ਤੀਨਕ ਕੋਸ ਸਰੰਦਹਿੰ ਤੈ, ਬਡ ਹੋਇ ਗਯੋ ਭਟ-ਭੇਰ[14] ਤਬੈ ਹੈ । ਜੰਗ ਅਭੰਗ ਮਚਯੋ[15] ਤਿਸ ਸੰਗ, ਨਿਸੰਗ ਕਟੇ ਭਟ[16] ਅੰਗ ਜਬੈ ਹੈ । ਮੇਲਨ[17] ਤੀਰ ਬੰਦੂਖ ਗੁਲੇਲਨ ਕਰਿ, ਪਰਯੋ ਰਣ ਬੀਰ ਢਬੈਂ ਹੈ[18] ॥੧੧॥ ਜੇਤਿਕ ਥੇ ਤੁਰਕੂ ਸਰਦਾਰ ਅਪਾਰ, ਉਸੀ ਤਬਿ ਦੇਸ

---

[1]ਗਜਪਤਿ ਸਿੰਘ ਅਤੇ ਅਨੂਪ ਸਿੰਘ ਵਰਗੇ ਹੋਰ ਕਿਤਨੇ ਹੀ । [2]ਆਪੋ ਆਪਣੀ ਫੌਜ ਨਾਲ ਲੈ ਕੇ । [3]ਸਤਲੁਜ । [4]ਸੁੰਦਰ ਜਵਾਨ । [5]ਜੜ੍ਹ । [6]ਨੇੜੇ ਪਹੁੰਚ ਗਏ । [7]ਬਹਾਦਰ (ਸੂਰਮੇਂ) । [8]ਬਹੁਤੇ ਦੁਖੀ ਕਰਕੇ । [9]ਸੂਬੇ ਪਾਸ । [10]ਬਹੁਤੇ ਵੱਡੇ (ਬਹਾਦਰ) ਸਿੰਘਾਂ ਦੀ । [11]ਬਹੁਤਾ । [12]ਦੇਰ ਪੈਣ ਤੋਂ ਭਾਵ ਹੋਣ ਤੋਂ ਬਿਨਾਂ ਹੀ । [13]ਚੰਗੀ ਤਰ੍ਹਾਂ । [14]ਸੂਰਮਿਆਂ ਦਾ ਭੇੜ । [15]ਲਗਾਤਾਰ ਹੋਇਆ । [16]ਸੂਰਮਿਆਂ ਦੇ । [17]ਬਰਛਿਆਂ । [18]ਬਹਾਦਰਾਂ ਦੇ ਢੰਗ ਦਾ ਜੰਗ ਪਿਆ ਹੈ ।

ਮਝਾਰੇ । ਲੈ ਨਿਜ ਹੀ ਨਿਜ ਸੈਨ ਅਏ ਵਹਿ, ਜੇਰ[1] ਹਕੂਮਤ ਨਾਜ਼ਮ
ਸਾਰੇ । ਨਿਕਸੀ ਬਹੁ ਫੌਜ ਸਰੰਦਹਿੰ ਤੇ, ਤਬਿ ਤੋਪ ਜੰਬੂਰੇ[2] ਲਏ ਸੰਗ
ਭਾਰੇ । ਔਰ ਤੁਕਾਨ ਮਹਾਨ ਭਈ ਇਕਠੀ, ਰਣ ਦੀਨ ਮਜੱਬ ਵਿਚਾਰੇ
॥੧੨॥ ਦੀਹ ਦਮਾਮਿਨ ਪੈ ਦੁਹਿਰੀ, ਦਿਸ ਦੋਇਨ ਤੇ ਤਬਿ ਚੋਟ ਪਰੈ ਹੈਂ[3]।
ਢੋਲ ਨਗਾਰੇ ਘਨੇ[4] ਸੁਤਰੀ[5] ਘਹਿਰੈਂ[6], ਰਵ ਮਾਰੂ[7] ਬਜਾਇ ਲਰੈ ਹੈਂ । ਦੋ
ਦਿਸ ਤੇ ਰਿਸ ਕੈ ਲਰਹੀਂ, ਖਿਸਕੈਂ ਨਹਿੰ ਪੈਰ ਨ ਧੈਰ ਹਰੇ ਹੈਂ[8] । ਦੀਨ
ਮਜੱਬਹਿ ਹੇਤ ਅਜੱਬ, ਗਜੱਬ ਲਰੈਂ ਦਿਸ ਦੋਇ ਭਰੈਂ ਹੈਂ[9] ॥ ੧੩॥ ਕਾਲ
ਨਚਯੋ ਤਹਿੰ ਆਨ ਸਚਯੋ[10], ਨਹਿੰ ਕੋਇ ਤਚਯੋ ਚਹਿ ਜੰਗ ਤਹਾਂਏ[11] ।
ਯੱਦਪਿ ਧੈਰ ਧਰੇ[12] ਲਰ ਹੈਂ ਸਭਿ, ਪੈਰ ਪਿਛਾਹਿੰ ਨ ਕੋ ਇਕ ਚਾਏ ।
ਤੱਦਪਿ ਸਿੰਘ ਲਰੈਂ ਤਨ ਦੈ, ਤੁਰਕੂ ਲਰ ਹੈਂ ਸਭਿ ਜਾਨ ਬਚਾਏ । ਜੁੱਧ
ਅਖੀਰ ਸੁ ਬੀਰ ਕਹੈਂ, ਹਰਿ ਗਯਾਨ ਸੁ ਗਯਾਨ ਦੈ ਖੂਬ ਲਰਾਏਂ[13]*॥੧੪॥
ਜੁੱਥਨ ਜੁੱਥ ਅਲੁੱਥ-ਪਲੁੱਥਹਿ[14], ਲੁੱਥਨ ਊੱਪਰ ਲੁੱਥ ਚਢਾਈ । ਰੁੰਡ
ਬਿਤੁੰਡ ਪਰੇ ਝੁੰਡ ਝੁੰਡਨ, ਮੁੰਡਨ ਕੁੰਡਨ ਸ੍ਰੋਣ ਭਰਾਈ[15] । ਸੱਥਲ ਹੱਥ
ਭੁਜਾ ਕੱਟਿ ਮੱਥ, ਸੁਪੱਥ ਕੁਪੱਥ ਕਰਯੋ ਇਕ ਸਾਈ[16]। ਕਿੰਸਕ ਸੇਂਬਲ ਕੋ
ਬਨ ਫੂਲ ਝਰਯੋ ਜਨੁ ਔਨਿ ਸਬੀਰਨਿ ਛਾਈ[17] ॥੧੫॥ ਅੱਸ੍ਰ ਕਟੇ ਕਿਤ

---

[1]ਅਧੀਨ ਸਨ। [2]ਛੋਟੀਆਂ ਤੋਪਾਂ । [3]ਵੱਡਿਆਂ ਧੌਂਸਿਆਂ ਤੇ ਦੋਹਾਂ ਪਾਸਿਆਂ ਤੋਂ ਦੂਹਰੀ ਚੋਟ ਪੈਂਦੀ ਹੈ। [4]ਬਹੁਤੇ। [5]ਊਠਾਂ ਤੇ ਲੱਦੇ ਹੋਏ। [6]ਗੂੰਜਦੇ ਹਨ । [7]ਮਾਰੂ ਰਾਗ ਦੀ ਅਵਾਜ਼। [8]ਧੀਰਜ ਨਹੀਂ ਛਡਦੇ। [9](ਆਪੋ ਆਪਣੇ) ਦੀਨ ਮਜ਼੍ਹਬ ਦੇ ਵਾਸਤੇ ਦੋਹਾਂ ਪਾਸਿਆਂ ਤੋਂ ਅਸ-ਚਰਜ ਤੇ [ਗਜਬ] ਗੁੱਸੇ ਨਾਲ [ਭਰੈ ਹੈਂ] ਚੰਗੀ ਤਰ੍ਹਾਂ ਲੜਦੇ ਹਨ । [10]ਸੱਚ ਜਾਣੋ। [11]ਉੱਥੇ ਕੋਈ ਵੀ ਜੰਗ ਛੱਡਣਾ ਨਹੀਂ ਚਾਹੁੰਦਾ । [12]ਭਾਵੇਂ ਧੀਰਜ ਧਾਰ ਕੇ। [13]ਸੂਰਮੇਂ ਕਹਿੰਦੇ ਹਨ ਕਿ ਇਹ ਅਖੀਰਲਾ ਜੰਗ ਹੈ, ਗਿਆਨ ਸਿੰਘ (ਕਹਿੰਦਾ ਹੈ ਕਿ) ਚੰਗਾ [ਗਯਾਨ] ਉਪਦੇਸ਼ ਦੇ ਕੇ ਲੜਾਉਂਦੇ ਹਨ । [14]ਜੱਥਿਆਂ ਦੇ ਜੱਥੇ ਉਲੱਦ ਪੁਲੱਦ ਕਰ ਦਿੱਤੇ । [15]ਢੇਰਾਂ ਦੇ ਢੇਰ ਬਿਨਾਂ ਮੂੰਹਾਂ ਤੋਂ ਧੜ ਤੇ ਸਿਰ ਪਏ ਹਨ ਅਤੇ ਲਹੂ ਨਾਲ ਕੁੰਡ (ਟੋਏ) ਭਰ ਗਏ। [16]ਪੱਟ, ਹੱਥ ਤੇ ਮੱਥੇ ਕੱਟ ਕੇ ਚੰਗੇ ਇਕਸਾਰ ਰਾਹ ਤੋਂ ਕੁਰਾਹ ਕਰ ਦਿੱਤਾ । [17]ਜਾਣੋ ਕੇਸੂ ਤੇ ਸਿੰਬਲ ਦੇ ਬਗੀਚੇ ਵਿੱਚੋਂ ਫੁੱਲਾਂ ਦੇ ਝੜਨ ਵਾਂਗ ਸੂਰਮਿਆਂ ਨੇ ਸਾਰੀ ਧਰਤੀ ਨੂੰ ਢਕ ਲਿਆ ਹੈ।

ਊਂਟ ਲਟੇ, ਗਜ ਪੇਟ ਫਟੇ ਬਿਨ ਸੁੰਡ ਲਚਾਰੀ[੧] । ਬੀਰ ਪਰੇ ਤਰਫੈਂ ਕਿਤ ਘਾਇਲ, ਆਬਹਿਂ ਆਬ ਸ਼ਿਤਾਬ ਉਚਾਰੀ[੨] । ਅੰਗਨ ਸੰਗ ਸਕੀਰਣ ਕੀਨ ਧਰਾ, ਪਲ ਸ੍ਰੋਣਤ ਸੰਗ ਅਪਾਰੀ[੩]। ਮਾਨਹੁ ਰਾਜ ਸਿੰਘਾਨ ਸ਼ਗੁਨ ਸੁਹਾਗ ਸਨੀ ਚੁਨਰੀ ਧਰ ਧਾਰੀ[੪] ॥ ੧੬ ॥ ਸਜਾਲ ਸ੍ਵਾਨ ਗਿਧੈਂ ਬ੍ਰਿਕ ਕਾਕ, ਬਿਲਾਕ ਇਲੈਂ ਬਹੁ ਆਮਿਖ ਖੈਹੈਂ[੫] । ਖੇਤ ਖਵੀਸ ਖਰੇ ਖ੍ਹੁੱਲਿ ਖੋਪਰੀ ਖਾਵਤ, ਭੈਰਵਿ ਭੂਤ ਨਚੈ ਹੈਂ[੬] । ਜੋਗਨਿ ਚੰਡ ਪ੍ਰਚੰਡ ਪਿਸਾਚਨਿ, ਸ੍ਰੋਣਤ ਖੱਪਰ ਪੂਰਿ ਅਚੈ ਹੈਂ[੭] । ਮਾਨਹੁ ਲੂਟ ਮਚੀ ਦਿਹਲੀ ਕਿਤ, ਖੇਲਤ ਫਾਗ ਸਰਾਗ ਸਿੰਚੈ ਹੈਂ[੮] ॥ ੧੭ ॥ ਆਂਤ ਗਰੇ ਬਹੁ ਭਾਂਤਿ ਧਰੇ, ਅਨੁਰਾਗ ਭਰੇ ਕਿਲਕੈ ਸ਼ਿਵ ਸੈਨਾ[੯] । ਪਾਰਤ ਐਲ ਚੁਰੈਲ ਡਕਾਰਤ,ਮਾਰਤ ਹਾਂਕ ਅਥਾਹ ਸੁ ਬੈਨਾ[੧੦] । ਮੂੰਡਨ ਸੋਂ ਗਜ ਖਾਲ ਭਰੀ, ਸ਼ਿਵ ਬੈਲ ਲਦ੍ਯੋ ਤਰਬੂਜਨ ਐਨਾ[੧੧] । ਹੇਰਿ ਹਿਰਾਨ ਰਹੇ ਅਸੁਰੈਂ ਸੁਰ[੧੨], ਸਿੰਘਨ ਸੰਗ ਲਰ੍ਯੋ ਅਸ ਜੈਨਾ[੧੩] ॥੧੮॥ ਘੋਰ ਘਤ੍ਯੋ ਘਮਸਾਨ ਘਨੋ, ਘਨ ਸੇ ਘੁਮਡੇ ਦਲ ਦੋਇ ਦਿਸੈ ਹੈਂ[੧੪] । ਧੂਰਿ ਚਢੀ ਨਭ ਸੂਰ ਗਯੋ ਦਬ, ਸੂਰ ਬਰੇ ਬਹੁ ਹੂਰਨ

---

[੧]ਕਿਤੇ ਘੋੜੇ ਕੱਟੇ ਪਏ ਹਨ, ਕਿਤੇ ਊਠ ਲਿਟੇ ਪਏ ਹਨ, ਕਿਤੇ ਪੇਟ ਫਟੇ ਹਾਥੀ ਸੁੰਡ ਤੋਂ ਬਿਨਾਂ ਦੁਖੀ ਪਏ ਹਨ। [੨]ਕਿਤੇ ਸੂਰਮੇਂ ਜ਼ਖਮੀਂ ਹੋਏ ਪਏ ਤੜਫਦੇ ਹਨ, ਪਾਣੀ ਪਾਣੀ ਛੇਤੀ (ਮੁਖੋਂ) ਕਹਿੰਦੇ ਹਨ । [੩]ਅੰਗਾਂ ਨਾਲ ਅਤੇ ਮਾਸ ਤੇ ਲਹੂ ਨਾਲ [ਅਪਾਰੀ] ਬਹੁਤੀ ਧਰਤੀ ਢਕ ਦਿੱਤੀ। [੪]ਜਾਣੋ ਸਿੰਘਾਂ ਦੇ ਰਾਜ ਦੇ ਸ਼ਗਨ ਲਈ ਧਰਤੀ ਨੇ ਸੁਹਾਗ ਭਰੀ ਚੁੰਨੀ ਧਾਰੀ ਹੈ। [੫]ਗਿੱਦੜ, ਕੁੱਤੇ, ਗਿਰਝਾਂ, ਬਘਿਆੜ, ਕਾਂ, ਬਿੱਲੇ ਤੇ ਇੱਲਾਂ ਬਹੁਤਾ ਮਾਸ ਖਾਂਦੇ ਹਨ। [੬]ਜੰਗ ਵਿਚ ਖਵੀਸ (ਜਿੰਨ, ਦੇਉ) ਚੰਗੀ ਤਰ੍ਹਾਂ ਆਜ਼ਾਦੀ ਨਾਲ ਖੋਪਰੀਆਂ ਖਾਂਦੇ ਹਨ ਅਤੇ ਭੈਰੋਂ ਤੇ ਭੂਤ ਨਚਦੇ ਹਨ । [੭]ਤੇਜ ਜੋਗਣੀਆਂ ਤੇ ਬਹੁਤੀਆਂ ਤੇਜ ਭੂਤਨੀਆਂ ਲਹੂ ਦੇ ਖੱਪਰ ਭਰ ਕੇ ਪੀਂਦੀਆਂ ਹਨ। [੮][ਫਾਗ] ਹੋਲੀ ਖੇਡਦੇ ਹੋਏ [ਸਰਾਗ] ਪ੍ਰੇਮ ਨਾਲ (ਰੰਗ) [ਸਿੰਚੈ ਹੈਂ] ਛਿੜਕਦੇ ਹਨ । [੯]ਸ਼ਿਵ ਦੀ ਫੌਜ (ਭੂਤ ਆਦਿ) ਬਹੁਤ ਤਰ੍ਹਾਂ ਆਂਦਰਾਂ ਗਲ ਵਿੱਚ ਪਾਕੇ ਤੇ ਪ੍ਰੇਮ ਵਿੱਚ ਭਰ ਕੇ ਚੀਕਾਂ ਮਾਰਦੀ ਹੈ। [੧੦]ਚੁੜੇਲਾਂ ਰੌਲਾ ਪਾਉਂਦੀਆਂ ਤੇ ਡਕਾਰ ਲੈਂਦੀਆਂ ਹਨ, [ਸੁ] ਉਹ [ਅਥਾਹ] ਬਹੁਤੀਆਂ [ਬੈਨਾ] ਅਵਾਜ਼ਾਂ ਨਾਲ ਹਾਕਾਂ ਮਾਰਦੀਆਂ ਹਨ। [੧੧](ਸ਼ਿਵ ਨੇ) ਹਾਥੀ ਦੀ ਖਲ (ਸੂਰਮਿਆਂ ਦੇ) ਸਿਰਾਂ ਨਾਲ ਭਰ ਲਈ ਹੈ ਜਾਣੋ ਇਹ ਸ਼ਿਵ ਨੇ [ਐਨਾ] ਚੰਗੇ ਮਤੀਰਿਆਂ ਦਾ ਬੈਲ ਲੱਦਿਆ ਹੈ। [੧੨]ਦੈਂਤ ਤੇ ਦੇਵਤੇ। [੧੩]ਜੈਨ ਖਾਂ ਸੂਬਾ ਸਰਹੰਦ। [੧੪]ਦੋਹਾਂ ਪਾਸਿਆਂ ਤੋਂ ਦਲ ਬੱਦਲ ਵਾਂਗ ਉੱਛਲ ਕੇ ਆਏ ਤੇ ਬਹੁਤਾ ਭਿਆਨਕ ਜੰਗ ਪਾਇਆ।

ਐਹੈਂ[1]।ਇੰਦ-ਬਧੂ ਸਮ ਆਨਨ ਸੂਰਨ,ਕੂਰਨ ਕੇ ਜਰਦੀ ਜਰਦੈ ਹੈਂ[2]।ਮਾਰਹਿ ਮਾਰ ਰਟੈਂ ਲਲਕਾਰ, ਉਘਾਰਿ ਮਨੋ ਭਟ ਸੌਂਚੀ ਖਿਲੈ ਹੈਂ[3] ॥੧੯॥ ਤੀਸ ਹਜਾਰਕ ਸਿੰਘ ਜੁਵਾਨ, ਤੁਕਾਨਿ ਮਹਾਨ ਜੁਰੀ ਤਹਿਂ ਆਈ। ਮਾਰਿ ਤੁਵਾਰ ਹੁਲਾਰਿ ਭੁਜਾ ਭੱਟ[4], ਏਕਹਿ ਬਾਰ ਦੁਫਾਰ ਕਰਾਈ। ਦੋ ਦਿਸ ਤੈ ਰਿਸ ਤੈ ਗੁਲਕਾ ਸਰ ਡਾਰਤ, ਸਾਵਨ ਮੇਘ ਲਜਾਈ[5]। ਜੋਧਨ ਜਾਮ ਜੁਗੈਂ ਜੁਟਿ ਜੰਗਿ, ਧਰਾ ਸਭਿ ਲਾਲ ਗੁਲਾਲ ਬਨਾਈ[6] ॥ ੨੦ ॥ ਐਨ ਲਖਯੋ ਤਬਿ ਜੈਨਹਿ, ਗੈਨ ਦਸੋ ਦਿਸ ਨੈਨ ਪਸਾਰ ਜਬੈ ਹੈ[7]। ਸਿੰਘਹਿ ਸਿੰਘ ਦਿਸੈਂ ਭਟ ਸਾਯੁਧ, ਬੁੱਧਿ ਗਈ ਯੁੱਧ ਕੈਸ ਥਵੈ ਹੈਂ[8]। ਜਾਨ ਲਯੋ ਅਬਿ ਜਾਂਨ ਬਚੈ ਨ, ਭਗਾਨ ਬਨੈ ਸਿੰਘ ਜਾਨ ਨ ਦੈਹੈਂ[9]। ਜੂਝ ਮਰੋਂ ਰਣ ਰੂਝ ਲਰੋਂ ਅਬਿ, ਸੂਝ ਪਰੀ ਇਹੁ ਬੂਝ ਸੰਗੈ ਹੈਂ[10] ॥੨੧॥ ਲੈ ਕਰਿ ਬੀਰਨ ਧੀਰ ਅਮੀਰਨ ਭੀਰ, ਸਰੀਰ ਸੰਜੋਇ ਲਪੱਟੈਂ[11]। ਆਨ ਧਸਯੋ ਰਸ-ਬੀਰ ਰਸਯੋ, ਬਹੁ ਸਿੰਘਨ ਤਾਂਇ ਕਸਯੋ ਭਲ ਭੱਟੈਂ[12]। ਸਿੰਘ ਕਪੂਰ

---

[1]ਅਕਾਸ਼ ਵਿੱਚ (ਐਸੀ) ਧੂੜ ਚੜ੍ਹੀ (ਜਿਸ ਨਾਲ) ਸੂਰਜ ਢਕਿਆ ਗਿਆ, ਬਹੁਤੇ ਸੂਰਮਿਆਂ ਨੂੰ ਹੂਰਾਂ ਨੇ ਆ ਕੇ ਵਰ ਲਿਆ। [2]ਸੂਰਮਿਆਂ ਦੇ ਮੂੰਹ ਚੀਚ ਵਹੁਟੀਆਂ ਵਰਗੇ ਲਾਲ ਹਨ ਅਤੇ ਕਾਇਰਾਂ ਦੇ ਮੂੰਹ ਪਲਿੱਤਣ ਨਾਲ ਪੀਲੇ ਹੋ ਰਹੇ ਹਨ। [3]ਸੂਰਮੇਂ ਲਲਕਾਰ ਕੇ ਮਾਰ ਲੌ ਮਾਰ ਲੌ ਕਹਿੰਦੇ ਹਨ ਸੂਰਮੇਂ [ਉਘਾਰਿ] ਖੁੱਲ੍ਹ ਕੇ ਜਾਣੋ (ਮੱਲਾਂ ਵਾਂਗ) ਸੌਂਚੀ (ਤਲੀਆਂ ਮਾਰਨ ਦੀ ਖੇਡ) ਖੇਡ ਰਹੇ ਹਨ। [4]ਸੂਰਮਿਆਂ ਨੇ ਬਾਂਹਾਂ ਉਲਾਰ ਕੇ। [5]ਦੋਹਾਂ ਪਾਸਿਆਂ ਤੋਂ ਗੁੱਸੇ ਨਾਲ ਗੋਲੀਆਂ ਤੇ ਤੀਰ ਸੁਟਦੇ ਭਾਵ ਮਾਰਦੇ ਹਨ (ਜਿਸ ਨੂੰ ਦੇਖ ਕੇ) ਸਾਵਣ ਮਹੀਨੇ ਦਾ ਬੱਦਲ ਸ਼ਰਮਸਾਰ ਹੋ ਰਿਹਾ ਹੈ। [6]ਸੂਰਮਿਆਂ ਨੇ ਦੋ ਪਹਿਰ ਜੰਗ ਵਿੱਚ ਜੁੱਟ ਕੇ ਸਾਰੀ ਧਰਤੀ ਗੁਲਾਲ (ਵਾਂਗ ਗਾਹੜੀ) ਲਾਲ ਬਣਾ ਦਿੱਤੀ। [7]ਜਦੋਂ ਜੈਨੇ ਨੇ ਅੱਖਾਂ ਖੋਲ੍ਹ ਕੇ ਅਕਾਸ਼ ਤੇ ਦਸੋ ਦਿਸ਼ਾ ਵਲ ਦੇਖਿਆ ਤਦੋਂ। [8]ਸ਼ਸਤ੍ਰਧਾਰੀ ਸੂਰਮੇਂ ਸਿੰਘ ਹੀ, ਸਿੰਘ ਦਿਸਦੇ ਹਨ (ਜੈਨੇ ਦੀ) ਬੁੱਧ ਮਾਰੀ ਗਈ (ਤੇ ਕਹਿੰਦਾ ਹੈ ਕਿ) ਜੰਗ ਕਿਵੇਂ ਹੋਵੇਗਾ। [9]ਭੱਜਣਾ ਬਣਦਾ ਹੈ ਪਰ ਸਿੰਘ ਜਾਣ ਨਹੀਂ ਦੇਣਗੇ। [10]ਇਸ [ਬੂਝ] ਸਮਝ ਨਾਲ (ਜੈਨੇ ਨੂੰ ਇਹ ਗਲ) [ਸੂਝ] ਦਿਸ ਪਈ ਕਿ ਹੁਣ ਮੈਂ ਜੰਗ ਵਿੱਚ ਰੁੱਝ ਕੇ (ਫਸ ਕੇ) ਜੰਗ ਵਿੱਚ ਲੜਾਂ ਤੇ ਲੜ ਕੇ ਮਰ ਜਾਵਾਂ। [11]ਸੂਰਮਿਆਂ ਤੇ ਧੀਰਜਵਾਨ ਅਮੀਰਾਂ ਦੀ ਭੀੜ ਨੂੰ ਨਾਲ ਲੈ ਕੇ (ਤੇ ਆਪਣੇ) ਸ਼ਰੀਰ ਤੇ ਸੰਜੋਅ ਪਹਿਨ ਕੇ। [12]ਬੀਰ-ਰਸ'ਚ ਮਿਲਿਆ ਹੋਇਆ (ਜੈਨਾ ਸਿੰਘਾਂ ਵਿੱਚ) ਆ ਵੜਿਆ (ਆ ਕੇ) ਬਹੁਤੇ ਸਿੰਘ ਸੂਰਮਿਆਂ ਨੂੰ ਚੰਗੀ ਤਰ੍ਹਾਂ [ਕਸਯੋ] ਦਬਾਇਆ।

ਜੱਸਾ ਹਰਿ[੧] ਆਦਿ ਸੁਦਾਰਨ, ਦੈ ਕਰਿ ਜੋਰ ਅਘੱਟੈਂ[੨] । ਮਾਰਿ ਸਥਾਰ[੩] ਅਪਾਰ ਕਰਯੋ, ਜਿਮ ਖੇਤ ਜਮਾਰ[੪] ਬਢਯੋ ਮਿਲਿ ਜੱਟੈਂ ॥੨੨॥ ਤੁੱਪਕ ਤੀਰ ਤੁਵਾਰ ਸੁ ਤੀਛਨ, ਭੀਛਨ ਭੂਰ ਬਰੱਛਿ ਤਿਰੱਛੀ[੫] । ਢੇਰ ਨਿਬੇਰ ਸੁਟੇ ਬਿਨ ਬੇਰ, ਅਖੇਰ ਕਰੇ ਜਨੁ ਬਾਜਨ ਪੱਛੀ[੬] । ਡਿੱਗਤ ਭਾਰੇ ਮੁਨਾਰੇ ਤਰੂ ਸਮ, ਬਯਾਰਿ ਉਖਾਰਿ ਸੁਟੇ ਜਨੁ ਲੱਛੀ[੭] । ਤੀਨਕ ਕੋਸ ਜਮੀਨ ਰੰਗੀਨ, ਸਕੀਰਣ ਕੀਨ ਤਬੈ ਬਿਧਿ ਅੱਛੀ[੮] ॥੨੩॥ ਚੌਪਈ ॥ ਮਚਯੋ ਜੰਗ ਦੁਹਿ ਦਿਸ ਤੈ ਭਾਰੀ । ਚਲੀ ਬੰਦੂਕ ਅਚੂਕ[੯] ਅਪਾਰੀ । ਚਢੀ ਲੁੱਥ ਪਰ ਲੁੱਥ ਮਹਾਨੇ । ਭੈਰਵ ਭੂਤ ਪ੍ਰੇਤ ਹੁਲਸਾਨੇ[੧੦] ॥੨੪॥ ਪਲਚਰ ਪਲ ਚਰਿ ਤਚਿ ਕਿਲਕਾਰੈਂ[੧੧] । ਨਾਚਤ ਮਾਚਤ ਰਾਚਤ ਕਾਰੈਂ[੧੨] । ਭਈ ਸਕੀਰਣ ਭੂਮਿ ਬਿਸਾਲਾ[੧੩] । ਝਰਯੋ ਮਨੋ ਨਰਗਸ ਬਨ ਜਾਲਾ[੧੪] ॥੨੫॥ ਸਿੰਘਨ ਸਮ[੧੫] ਸਭਿ ਸਿੰਘ ਗਰੱਜੈਂ । ਮੁਗਲ ਪਠਾਨਨ ਤਈਂ ਤਰੱਜੈਂ[੧੬] । ਮਾਰਤ ਬੈਰਿਨ ਕੋ ਨਹਿ ਰੱਜੈਂ । ਮੁਖ ਨਹਿੰ ਢਾਲ ਸੰਗ ਨਿਜ ਕੱਜੈਂ ॥੨੬॥ ਖੈਂਚਿ ਤੇਗ ਬਲਿ ਬੇਗ ਯੁਤੈ ਹੈਂ[੧੭] । ਅੱਤ੍ਰੀ ਛੱਤ੍ਰੀ ਸਿੰਘ ਹਤੈ ਹੈਂ[੧੮] । ਧਰ ਪਰ ਕਾਟ ਦੁ-ਧਰ ਕਰਿ ਸੱਟੈਂ[੧੯] । ਕਦਲੀ ਬਨ ਬਾਢੀ ਜਨੁ ਕੱਟੈਂ[੨੦] ॥੨੭॥

---

[੧]ਜੱਸਾ ਸਿੰਘ । [੨]ਲਗਾਤਾਰ । [੩]ਸੱਥਰ, ਢੇਰ । [੪]ਜੁਆਰ ਦਾ । [੫]ਬੰਦੂਕਾਂ, ਤੀਰਾਂ, ਤਿੱਖੀਆਂ ਤਲਵਾਰਾਂ ਤੇ ਬਹੁਤੀਆਂ ਤਿੱਖੀਆਂ ਤੇ ਭਿਆਨਕ ਬਰਛੀਆਂ ਨਾਲ । [੬]ਬਿਨਾਂ ਦੇਰੀ ਤੋਂ ਬਹੁਤ ਨਿਬੇੜ ਸੁੱਟੇ ਭਾਵ ਮਾਰ ਦਿੱਤੇ, ਜਾਣੋ ਬਾਜ ਪੰਛੀਆਂ ਦਾ ਹੀ ਸ਼ਿਕਾਰ ਕਰ ਰਹੇ ਹਨ । [੭]ਜਿਵੇਂ ਹਵਾ ਭਾਰੀ ਮੁਨਾਰਿਆਂ ਨੂੰ ਡੇਗ ਦਿੰਦੀ ਹੈ ਤੇ ਲਖਾਂ ਹੀ ਦਰਖਤਾਂ ਨੂੰ ਉਖੇੜ ਕੇ ਸੁਟ ਦਿੰਦੀਹੈ, (ਤਿਵੇਂ ਉਸ ਹਵਾ ਵਾਂਗ ਸਿੰਘਾਂ ਨੇ ਵੱਡੇ ਵੱਡੇ ਤੁਰਕਾਂ ਨੂੰ ਮਾਰ ਕੇ ਡੇਗ ਦਿੱਤਾ ਹੈ ।) [੮](ਤਦੋਂ) ਤ੍ਰਿਨ ਕੁ ਕੋਹ ਜ਼ਮੀਨ (ਖੂਨ ਨਾਲ) ਚੰਗੀ ਤਰ੍ਹਾਂ ਰੰਗ ਦਿੱਤੀ (ਤੇ ਮੁਰਦਿਆਂ ਨਾਲ) [ਸੰਕੀਰਨ ਕੀਨ] ਢੱਕ ਦਿੱਤੀ । [੯](ਨਿਸ਼ਾਨੇ ਤੋਂ) ਨਾ ਚੁੱਕਣ ਵਾਲੀਆਂ । [੧੦]ਖੁਸ਼ ਹੋਏ । [੧੧]ਮਾਸ ਖਾਣੇ (ਜੀਵ) ਮਾਸ ਖਾ ਕੇ ਚੀਕਾਂ ਮਾਰਦੇ ਹਨ । [੧੨][ਮਾਚਤ] ਖੁਸ਼ ਹੋ ਕੇ ਨੱਚਦੇ ਤੇ ਆਪੋ ਆਪਣੇ [ਕਾਰੈਂ] ਕੰਮਾਂ ਵਿੱਚ [ਰਾਚਤ] ਲੀਨ ਹੁੰਦੇ ਹਨ । [੧੩]ਬਹੁਤੀ ਧਰਤੀ ਢਕੀ ਗਈ । [੧੪]ਜਾਣੋ ਨਰਗਸ ਦੇ ਫੁੱਲਾਂ ਦਾ ਸਾਰਾ ਬਗੀਚਾ ਹੀ ਝੜ ਪਿਆ ਹੈ । [੧੫]ਸ਼ੇਰਾਂ ਵਾਂਗ । [੧੬]ਤਾੜਦੇ ਹਨ । [੧੭]ਬਲ ਨਾਲ ਛੇਤੀ ਤਲਵਾਰ ਖਿਚਦੇ ਹਨ । [੧੮]ਸ਼ਸਤ੍ਰ-ਧਾਰੀ [ਅਤ੍ਰੀ] ਸੂਰਮੇਂ ਸਿੰਘ (ਦੁਸ਼ਮਨਾਂ ਨੂੰ) ਮਾਰਦੇ ਹਨ । [੧੯]ਕੱਟ ਕੇ ਦੋ ਧੜ ਕਰਕੇ ਧਰਤੀ ਤੇ ਸੁੱਟ ਦੇਂਦੇ ਹਨ । [੨੦]ਜਾਣੋ ਕੇਲੇ ਦੇ ਬਗੀਚੇ ਨੂੰ ਤਖਾਣ ਕੱਟਦੇ ਹਨ ।

ਜਬੈ ਮਾਰਿ ਅਤਿ ਬਹੁ ਧਰ ਗੇਰੇ। ਕੋਪਯੋ ਨਾਜ਼ਮ[1] ਹੇਰਿ ਬਧੇਰੇ। ਲੈ ਨਿਜ ਸੰਗੈਂ ਬੀਰ ਅਪਾਰੈਂ। ਪਾਉਂ ਰੋਪਿ[2] ਹ੍ਵੈ ਲਰਯੋ ਅਗਾਰੈਂ॥੨੮॥ ਘਨੇ ਸਿੰਘ ਕਰਿ ਘਾਇਲ[3] ਗੇਰੇ। ਦਿਸ ਸਰੂੰਦ ਚਾਲਯੋ ਅੱਸ੍ਰ ਛੇਰੇ[4]। ਪਿਖਿ ਤਬਿ ਜੱਸੇ ਸਿੰਘ ਉਦਾਰੈਂ। ਆਲੂਵਾਲੀਏ ਬਡ ਸਰਦਾਰੈਂ॥੨੯॥ ਛੋੜਿ ਤੁਰੰਗ ਨਿਸੰਗ ਸੁ ਧੈ ਕੈ[5]। ਗਰਜ ਤਰਜ ਤਿਹ ਬਰਜ ਸੁਨੈ ਕੈਂ[6]। ਸਿੰਘ ਜੀ ਭਬਕਿ ਸਿੰਘ ਸਮ ਭਾਰੀ[7]। ਜੈਨ ਖਾਨ ਪ੍ਰਤਿ ਐਸ ਉਚਾਰੀ॥੩੦॥ ਦੌਰਿ ਕਹੀਂ ਅਬਿ ਤਿਯ ਮਾਂ ਪਾਸੈਂ। ਜੈਹੈਂ[8],ਖਰ੍ਹਾ ਹੋਹੁ ਲਰ ਖਾਸੈਂ[9]। ਹਮ ਤੁਮ ਕੋ ਅਬਿ ਜਾਨ ਨ ਦੇਹੈਂ। ਗੀਦੀ ਕਯੋਂ ਨ ਸ਼ਹੀਦੀ ਲੈਹੈਂ॥੩੧॥ ਸੰਮੁਖ ਥਿਰਿ ਲਰ ਬਲ ਧਰਿ ਆਈ[10]। ਕੈ ਸ਼ਸਤ੍ਰ ਤਜਿ ਭਜਿ ਸ਼ਰਨਾਈ[11]। ਇਹੁ ਸੁਨਿ ਸਹੀ ਮਾਨਿ ਗੁਨਿ[12] ਜੈਨਾ। ਰੁਕਯੋ ਝੁਕਯੋ ਬੁੱਕਯੋ ਬਲ ਐਨਾ[13]॥ ੩੨॥ ਸੈਨ ਬਟੋਰਿ ਐਨ ਫਿਰ ਲਰਿਓ[14]। ਤੀਰਨ ਸੋਂ ਬਹੁ ਬੀਰਨ ਹਰਿਓ[15]। ਹੁਤੀ ਸੰਜੋਇ ਫੁਲਾਦੀ ਪਹਿਰੀ। ਗੋਲੀ ਕਾਨੀ[16] ਧਸੈ ਨ ਗਹਿਰੀ[17]॥ ੩੩॥ ਯੱਦਪਿ ਬਹੁ ਸਿੰਘਨ ਝੁਕਿ ਝੋਕੀਂ[18]। ਰੋਕੀਂ ਲੋਹ ਢਾਲ[19] ਗਈਂ ਫੋਕੀਂ। ਸਿੰਘ ਅਧਿਕ ਜਬਿ ਉਨ ਦਲ-ਮਲੇ। ਗੁਰੁ ਮਨਾਇ ਜੱਸਾ ਸਿੰਘ ਭਲੇ ॥੩੪॥ ਤੱਕਿ ਬੰਦੂਕ ਅਦੂਖ[20] ਦੁਨਾਲੀ। ਡੰਭੀ ਢੂਕਿ ਅਚੂਕ ਕਮਾਲੀ[21]। ਤੋੜਿ ਸੰਜੋਇ ਫੋੜਿ ਗੁਲਬੰਦੈਂ[22]। ਨਿਕਸੀ ਪਾਰ ਭੰਨਿ ਜਿੰਦ ਜੰਦੈ[23]॥੩੫॥

---

[1]ਸੂਬਾ (ਜੈਨ ਖਾਂ)। [2]ਪੈਰ ਜਮਾ ਕੇ। [3]ਜ਼ਖਮੀ। [4]ਘੋੜਾ ਛੋੜ ਕੇ। [5]ਭੱਜ ਕੇ। [6]ਤਿਸ ਨੂੰ ਗੱਜ ਕੇ ਤਾੜਿਆ ਤੇ ਸੁਣਾ ਕੇ ਵਰਜਿਆ। [7]ਜੱਸਾ ਸਿੰਘ ਜੀ ਨੇ ਸ਼ੇਰ ਵਾਂਗ ਭਾਰੀ ਭਬਕ ਮਾਰ ਕੇ। [8]ਵਹੁਟੀ ਮਾਂ ਕੋਲ ਜਾਵੇਂਗਾ? [9]ਆਪ ਲੜ। [10]ਆ ਕੇ ਬਲ ਧਾਰ ਕੇ ਅਤੇ ਸਾਹਮਣੇ ਟਿਕ ਕੇ ਲੜ। [11]ਸ਼ਰਨ ਗ੍ਰਹਣ ਕਰ ਲੈ। [12]ਠੀਕ ਮੰਨ ਕੇ ਤੇ ਵਿਚਾਰ ਕੇ। [13]ਬਲੀ ਜੈਨਾ ਪੈਰ ਜਮਾ ਕੇ ਝੁੱਕਿਆ ਤੇ ਗੱਜਿਆ। [14]ਫੌਜ ਇਕੱਠੀ ਕਰਕੇ ਫੇਰ ਚੰਗੀ ਤਰ੍ਹਾਂ ਲੜਿਆ। [15]ਮਾਰਿਆ। [16]ਤੀਰ। [17]ਡੂੰਘੀ ਨਹੀਂ ਖੁੱਭਦੀ। [18]ਝੁਕ ਕੇ (ਗੋਲੀਆਂ) [ਝੋਕੀਂ] ਚਲਾਈਆਂ। [19](ਜੈਨੇ ਨੇ) ਲੋਹੇ ਦੀ ਢਾਲ ਤੇ ਰੋਕ ਲਈਆਂ। [20]ਦੋਸ਼ਾਂ ਤੋਂ ਬਿਨਾਂ ਚੰਗੀ ਕਿਸਮ ਦੀ। [21]ਬਹੁਤੀ ਅਚੁਕ (ਨਿਸ਼ਾਨਾ ਨਾ ਖੁੰਝਣ ਵਾਲੀ) ਨੇੜੇ ਢੁਕ ਕੇ [ਡੰਭੀ] ਚਲਾ ਦਿੱਤੀ। [22]ਸੰਜੋਅ ਦਾ ਉਹ ਹਿੱਸਾ ਜੋ ਗਲ ਵਿੱਚ ਬੰਨ੍ਹੀਦਾ ਹੈ। [23]ਜਿੰਦ ਰੂਪ ਜਿੰਦੇ ਨੂੰ ਭੰਨ ਕੇ (ਗੋਲੀ) ਪਾਰ ਨਿਕਲ ਗਈ।

ਝੂੰਮ ਭੂਮਿ ਅੱਸ੍ਵ ਪਰ ਤੇ ਗਿਰਿਓ[1]। ਜਨੁ ਤਰਵਰ ਗਿਰਵਰ ਤੇ ਢਿਰਿਓ[2]। ਬੀਜ ਪਾਤ ਕਿਤ ਸੁਟਯੋ ਮਿਨਾਰਾ[3]। ਤੁਰਕ ਤੇਜ ਜਨੁ ਟੁਟਯੋ ਸਿਤਾਰਾ ॥੩੬॥ ਹੁਤੋ ਸੁਖਈ ਨੁਵਾਬਹਿ ਕੇਰੋ[4]। ਸਿੰਘ ਥਰਾਜ, ਢਿਗੈਂ ਸਿੰਘ ਹੇਰੋ[5]। ਟੱਪ ਅੱਸ੍ਵ ਤੇ ਝਟਪਟ ਤਾਹੈਂ[6]। ਮੂੰਡ ਜੈਨ ਖਾਂ ਕਾ ਲਿਯ ਲਾਹੈਂ[7] ॥੩੭॥ ਟਿੰਡ ਕੁਲਾਲ ਚੱਕ ਤੇ ਚੱਕੀ[8]। ਕਦੂਆ ਕਟਿਓ ਕਰੂੰਜੜ ਪੱਕੀ[9]। ਜੈਨ ਖਾਨ ਕਾ ਤਹਾਂ ਭਤੀਜਾ। ਹੁਤੋ ਸੈਦ ਖਾਂ ਰੁਸਤਮ ਬੀਜਾ[10] ॥੩੮॥ ਸਿੰਘ ਥ੍ਰਾਜ ਪਰ ਉਨ ਕਿਯ ਹੱਲਾ। ਸਿਰ ਲੈ ਸਿੰਘ ਛੋੜਿ ਅੱਸ੍ਵ ਚੱਲਾ। ਅਘੜ ਸਿੰਘ ਤਹਿੰ ਥਾ ਤਿਸ ਭਾਈ। ਅਰਯੋ ਵੀਚ ਵਹਿ ਸ਼ੀਘਰ ਆਈ[11] ॥੩੯॥ ਸੈਦ ਖਾਨ ਕੋ ਰੋਕਯੋ ਤਾਹੈਂ[12]। ਤਰਜ[13] ਗਰਜ ਸਰ[14] ਬਹੁ ਬਰਖਾ ਹੈ। ਸਿੰਘ ਬਰਾਜ ਮੂੰਡ ਅਰਿ[15] ਲੈ ਕੈ। ਪਾਸ ਨੁਵਾਬ ਪਹੁੰਚਯੋ ਧੈ ਕੈ ॥੪੦॥ ਇਤੈ ਅਘੜ ਸਿੰਘ ਸੈਦਾ ਜੁੱਟੇ। ਫੁਟੀ ਸੰਜੋਏਂ ਪੈਰ ਨ ਪੁੱਟੇ। ਮਰੇ ਤੁਰੰਗ ਲਰੇ ਪਗ ਪਯਾਦੇ[16]। ਦੇਖਤ ਉਭੈ ਦਿਸਾ ਭਟ ਜ਼ਯਾਦੇ[17] ॥ ੪੧ ॥ ਬੀਰ ਬਹਾਦਰ ਬਲੀ ਬਧੇਰੇ। ਜੰਗ ਨਿਪੁਨ ਥੇ ਉਭੈ ਅਛੇਰੇ[18]। ਸ਼ਸਤ੍ਰ ਅਸਤ੍ਰ ਬਿਦ੍ਯਾ ਜੇਤੀ। ਦੁਹਿਨ ਦਿਖਾਈ ਬਢਿ ਬਢਿ ਤੇਤੀ ॥੪੨॥ ਕਟੀ ਸੰਜੋਐਂ ਫੁਟੀ ਸੁ ਢਾਲੈਂ। ਟੁਟੀਂ ਕ੍ਰਿਪਾਨ ਕਮਾਨ ਨ ਚਾਲੈਂ। ਗਹੀ ਗਦਾ ਦੁਹਿ

[1]ਗੇੜਾ ਖਾ ਕੇ ਘੋੜੇ ਦੇ ਉਪਰ ਤੋਂ ਧਰਤੀ ਤੇ ਡਿੱਗ ਪਿਆ। [2]ਜਾਣੋ ਪਹਾੜ ਤੋਂ ਦਰੱਖਤ (ਹੇਠਾਂ ਨੂੰ)ਢਿਲਕ ਪਿਆ ਹੈ। [3]ਜਾਣੋ ਬਿਜਲੀ ਨੇ [ਪਾਤ] ਡਿੱਗ ਕੇ ਮੁਨਾਰਾ ਹੀ ਸੁੱਟ ਦਿੱਤਾ ਹੈ। [4]ਨਵਾਬ ਕਪੂਰ ਸਿੰਘ ਦਾ ਸੁੱਖਾ ਰਗੜਨ ਵਾਲਾ। [5](ਜੱਸਾ) ਸਿੰਘ ਦੇ ਕੋਲ ਖੜਾ ਦੇਖਦਾ ਸੀ। [6]ਤਿਸ ਨੇ। [7]ਜੈਨੇ ਦਾ ਸਿਰ (ਉਸ ਨੇ ਐਉਂ) ਲਾਹ ਲਿਆ। [8](ਜਿਵੇਂ) ਘੁਮਿਆਰ ਚੱਕ ਤੋਂ ਟਿੰਡ ਚੁੱਕਦਾ ਹੈ। [9](ਜਾਂ ਐਉਂ) ਪੱਕੀ (ਗਲ ਜਾਣੋ ਜਿਵੇਂ) ਕਰੂੰਜੜੇ (ਸਬਜ਼ੀ ਵੇਚਣ ਵਾਲੇ) ਨੇ ਕੱਦੂ ਕੱਟ ਲਿਆ ਹੈ। [10]ਦੂਜਾ ਰੁਸਤਮ–[ਰੁਸਤਮ–ਫਾਰਸ (ਪਰਸ਼ੀਯ) ਦਾ ਮਹਾਂ ਬਲਵਾਨ ਜੋਧਾ ਜੋ ਜ਼ਾਲ ਦਾ ਪੁੱਤਰ ਅਤੇ ਸ਼ਾਮ ਦਾ ਪੋਤਰਾ ਜਾਬੁਲਿਸਤਾਨ ਦਾ ਗਵਰਨਰ ਸੀ। ਇਹ ਬਰਮਨ ਨਾਲ ਜੰਗ ਕਰਦਾ ਮਾਰਿਆ ਗਿਆ। ਰੁਸਤਮ ਈਸਾ ਦੇ ਜਨਮ ਤੋਂ ਲਗ-ਭਗ ਨੌਂ ਸੌ ਵਰ੍ਹੇ ਪਹਿਲਾਂ ਹੋਇਆ ਹੈ।] [11]ਛੇਤੀ ਆ ਕੇ। [12]ਤਿਸ(ਅਘੜ ਸਿੰਘ)ਨੇ। [13]ਤਾੜ ਕੇ। [14]ਤੀਰ। [15]ਵੈਰੀ ਦਾ ਸਿਰ। [16](ਦੋਹਾਂ ਦੇ) ਘੋੜੇ ਮਰ ਗਏ, ਪੈਰੀਂ ਪਿਆਦੇ ਹੋ ਕੇ ਲੜੇ। [17]ਦੋਹਾਂ ਪਾਸਿਆਂ ਦੇ ਜ਼ਿਆਦਾ ਸੂਰਮੇਂ ਦੇਖਦੇ ਹਨ। [18]ਜੰਗ ਕਰਨ ਵਿੱਚ ਦੋਵੇਂ ਚੰਗੇ ਮਾਹਰ ਸਨ।

ਬੀਰਨ ਭਾਰੀ। ਦੁੰਦ-ਜੁਧ[੧] ਕਿਯ ਰਿਸੇ ਅਪਾਰੀ[੨] ॥ ੪੩ ॥ ਭਿਰਤ ਉਭੈ
ਗਜ ਮਹਖਨ ਨਜਾਈ[੩] । ਜਰਾ-ਸੰਧ ਜਨੁ ਭੀਮ ਲਰਾਈ[੪] । ਅਰਜਨ
ਕਰਣ ਕਿਧੌਂ ਭਟ ਜੁੱਟੇ[੫] । ਕਾਲ-ਯਵਨ ਕਿਤ ਕ੍ਰਿਸ਼ਨ ਅਖੁੱਟੇ[੬] ॥ ੪੪ ॥
ਦੇਖਤ ਉਭੈ ਦਿਸਾ ਦਲ ਦੋਈ[੭]। ਧੰਨਜ ਧੰਨ ਧੰਨ ਬੀਰਨਿ ਹੋਈ। ਜੱਫਮ
ਜੱਫੀ ਫਿਰ ਜੁਗ[੮] ਹੋਏ। ਲਰੇ ਕਟਾਰਨ ਟਾਰਿ ਸੰਜੋਏ[੯] ॥ ੪੫ ॥ ਏਕਹਿ
ਬਾਰ ਬਾਰ ਦੁਹਿ ਕੇਰੈਂ। ਭਏ ਕਾਰਗਰ ਥਏ ਬਧੇਰੈਂ[੧੦] । ਗਿਰੇ ਜੂਝਿ ਜੁਗ
ਜੋਧੇ ਬਾਨੀ[੧੧] । ਹੋਇ ਸ਼ਹੀਦ ਰਸੀਦ ਲਹਾਨੀ[੧੨] ॥੪੬॥ ਬਰੇ ਬਧੂ ਬਿਬੁਧਨ
ਬਿਬ ਬੀਰਾ[੧੩] । ਬਸੇ ਭਿਸ਼ਤ ਮੈਂ ਜਾਇ ਸਧੀਰਾ। ਅਘੜ ਸਿੰਘ ਕਾ ਸਕਾ
ਬਿਰਾਦਰ[੧੪]। ਸਿੰਘ ਬਰਾਜ ਬਹਾਦਰ ਨਾਦਰ[੧੫] ॥੪੭॥ ਖਾਇ ਤਮਕ[੧੬] ਪਿਖਿ
ਜੂਝ੍ਯੋ[੧੭] ਭਾਈ। ਛੋਡਿ ਤੁਰੰਗ ਗਯੋ ਤਿਸ ਠਾਂਈਂ । ਔਰੈਂ ਸਿੰਘ ਤਾਂਹਿ ਕੇ
ਪੀਛੇ। ਗਏ,ਹਏ ਸਤ੍ਰ ਤਿਨ ਤੀਛੇ[੧੮] ॥੪੮॥ ਯਾਰ ਮੁਹੰਮਦ ਖਾਨ ਦੁਰਾਨੀ।
ਪਾਂਚ ਹਜ਼ਾਰੀ ਬੀਰ ਮੈਹਾਨੀ । ਲਰ੍ਯੋ ਸਿੰਘਨ ਸੋਂ ਬਹੁ ਪ੍ਰਨ ਰੋਪੀ[੧੯] ।
ਆਖਰ ਗਿਰ੍ਯੋ ਭੂਮਿ ਰਣ ਸੋ ਪੀ[੨੦] ॥ ੪੯ ॥ ਸਿੰਘ ਬਰਾਜ ਮੂੰਡ[੨੧] ਤਿਸ
ਕੇਰੋ। ਬਰਛੀ ਵੀਚ ਪਰੋਇ ਉਚੇਰੋ । ਜਾਇ ਨੁਵਾਬ ਅਗਾਰੀ ਧਰਿਓ।

---

[੧]ਉਹ ਜੰਗ ਜੋ ਕੇਵਲ ਦੋ ਸੂਰਮੇ ਹੀ ਆਪੋ ਵਿੱਚ ਲੜਨ । [੨]ਬਹੁਤ ਗੁੱਸੇ ਹੋ ਕੇ । [੩]ਦੋਵੇਂ ਹਾਥੀਆਂ ਤੇ ਮਹਿਆਂ ਵਾਂਗ ਭਿੜਦੇ ਹਨ । [੪]ਜਾਣੋ ਜਰਾਸੰਧ ਤੇ ਭੀਮ ਸੈਨ ਲੜਦੇ ਹਨ। [ਜਰਾ ਸੰਧ—ਜਰਾ ਰਾਖਸ਼ੀ ਦੁਆਰਾ ਜੋੜਿਆ ਹੋਇਆ ਮਗਧ ਦੇਸ ਦਾ ਰਾਜਾ ਜੋ ਕੰਸ ਦਾ ਸਹੁਰਾ ਸੀ।] [੫]ਜਾਂ ਅਰਜਨ ਤੇ ਕਰਣ ਸੂਰਮੇਂ ਜੁੱਟੇ ਹੋਏ ਹਨ। [ਕਰਣ--ਕੁਆਰੀ ਕੁੰਤੀ ਦੇ ਉਦਰ ਤੋਂ ਸੂਰਜ ਦਾ ਪੁੱਤਰ ਇਹ ਦੁਰਜੋਧਨ ਦਾ ਸਾਥੀ ਸੀ।] [੬]ਜਾਂ ਕਾਲ ਜਮਨ ਤੇ ਕ੍ਰਿਸ਼ਨ [ਅਖੁੱਟੇ] ਲਗਾਤਾਰ (ਲੜ ਰਹੇ ਹਨ।) । [ਕਾਲ ਯਵਨ--ਕਪਾਲੀ ਅਪੱਛਰਾਂ ਦੇ ਪੇਟ ਤੋਂ ਗਾਰਗਜ ਮੁਨੀ ਦਾ ਪੁੱਤਰ ਤੇ ਜਰਾ-ਸੰਧ ਦਾ ਦੋਸਤ ਸੀ । ਕ੍ਰਿਸ਼ਨ ਨਾਲ ਬੜੀ ਭਾਰੀ ਲੜਾਈ ਕੀਤੀ।] [੭]ਦੋਹਾਂ ਪਾਸਿਆਂ ਤੋਂ ਦੋਵੇਂ ਦਲ ਦੇਖਦੇ ਹਨ। [੮]ਦੋਵੇਂ। [੯]ਸੰਜੋਆਂ ਲਾਹ ਕੇ। [੧੦]ਦੋਹਾਂ ਦੇ ਇਕੋ ਵਾਰ (ਇਕੱਠੇ ਚੱਲੇ) ਵਾਰ ਬਹੁਤੇ ਲਾਭਦਾਇਕ ਹੋ ਗਏ, ਭਾਵ ਦੋਨੋਂ ਇਕੱਠੇ ਸ਼ਹੀਦ ਹੋ ਗਏ। [੧੧]ਦੋਨੋਂ ਮੋਢੀ ਸੂਰਮੇਂ ਲੜ ਕੇ ਡਿਗ ਪਏ। [੧੨]ਛੁੱਟੀ ਭਾਵ ਮੁਕਤੀ ਲੈ ਲਈ। [੧੩]ਦੋਹਾਂ ਸੂਰਮਿਆਂ ਨੂੰ [ਬਿਬੁਧਨ] ਦੇਵਤਿਆਂ ਦੀਆਂ ਇਸਤ੍ਰੀਆਂ ਨੇ ਵਰ ਲਿਆ। [੧੪]ਭਰਾ। [੧੫]ਅਣੋਖਾ। [੧੬]ਗੁੱਸਾ। [੧੭]ਸ਼ਹੀਦ ਹੋਇਆ। [੧੮]ਤਿਨ੍ਹਾਂ ਨੇ ਤਿੱਖੇ ਵੈਰੀ ਮਾਰੇ। [੧੯]ਪ੍ਰਣ ਕਰਕੇ। [੨੦]ਅੰਤ ਨੂੰ ਉਹ ਭੀ ਜੰਗ ਦੀ ਧਰਤੀ ਤੇ ਡਿੱਗ ਪਿਆ। [੨੧]ਸਿਰ।

ਸਿੱਖੀ ਦਾਨ ਤਾਂਹਿ ਬਰ ਰਰਿਓ[1] ॥੫੦॥ ਦੈਨੋ ਮੁਲਕ ਨੁਵਾਬ ਜੁ ਚਾਹਾ। ਨਹਿੰ ਬਰਾਜ ਸਿੰਘ ਮਾਨਯੋ ਵਾਹਾ[2] । ਮਨੀ ਸਿੰਘ ਕਾ ਥਾ ਸੁ ਭਤੀਜਾ। ਯਾਂ ਤੇ ਦੌਲਤ ਪਰ ਨਹਿੰ ਰੀਝਾ ॥੫੧॥ ਕਥਾ ਤਾਂਹਿ ਕੀ ਤਹਿੰ ਸਭਿ ਕੈਹੋਂ। ਜਹਿੰ ਨੁਬਾਬ ਕੀ ਮਿਸਲ ਕਥੈਹੋਂ। ਉਤ ਸਰਦਾਰ ਦੁਰਾਨੀ ਜਬੈ । ਮਰੇ ਅਧਿਕ ਅਰਿ ਭਾਗੇ ਤਬੈ॥੫੨॥ ਸਿੰਘ ਪਰੇ ਪੀਛੇ ਤਿਨ ਕੈਹੈਂ। ਚੀਤੇ ਜਯੋਂ ਮ੍ਰਿਗਨ ਪਰ ਪੈਹੈਂ। ਪੁਸ਼ਤੇ[3] ਘੋੜਨ ਕੇ ਤਿਨ ਕਾਟੇ। ਚੂੱਤੜ ਮੌਰ ਕਿਨੋਂ ਕੇ ਛਾਂਟੇ[4] ॥੫੩॥ ਬਹੁਤ ਹਤੇ[5] ਥੋਰੇ ਹੀ ਗਏ। ਸੋ ਭੀ ਜਾਇ ਘਰੈਂ ਗਿਰ ਪਏ। ਪਰੇ ਤੁਰਕ ਜੇਤਿਕ ਰਣ ਮਰੇ। ਹੁਤੇ ਮਾਸ ਮੇਵੇ ਕੇ ਪਰੇ[6] ॥੫੪॥ ਬਹਿਤ ਖੂਨ ਤਿਨ ਸਮ ਪਰਨਾਰਨ[7] । ਛਿਰਕਤ ਮਾਨੋ ਭੂਮਿ ਫੁਹਾਰਨ[8] । ਜਿਨ ਮੈਂ ਸੇ ਗੋਰੀ ਯਾਂ ਕਾਨੀ[9] । ਨਿਕਸੀ, ਮਸ਼ਕੈਂ ਰੰਗ ਫੁਟਾਨੀ[10] ॥੫੫॥ ਭਰਿ ਭਰਿ ਖੱਪਰ ਜੋਗਨਿ ਪੀਵੈ। ਦੇਤ ਅਸੀਸ ਸਿੰਘਨ ਜੈ ਥੀਵੈ[11] । ਚੋਟੀ ਹੀਨਨ ਕੀ[12] ਛਕਿ ਬੋਟੀ। ਮੋਟੀ ਭਈ ਚੰਡਿਕਾ ਕੋਟੀ[13] ॥੫੬॥ ਖਰ੍ਹੇ ਖਵੀਸ[14], ਖੋਪਰੀ ਖੈ ਹੈਂ। ਖੁੱਦੋ ਖੂੰਡੀ ਖੇਡ ਖਿਡੈ ਹੈਂ । ਪਲਚਰ ਪਲ ਚਰਿ[15] ਪੇਟ ਭਰੈ ਹੈਂ। ਕਿਲਕਾਰਤ[16] ਜੈ ਸਿੰਘਨ ਸੁਨੈ ਹੈਂ ॥ ੫੭॥ ਪੰਥਹਿ ਭੈਰਵ ਭੂਤ ਰਜਾਏ। ਮੁੰਡ ਮਾਲ ਰੁੱਦ੍ਰੈਂ ਪਹਿਰਾਏ[17]। ਲਹੂ ਪਾਨ ਕਰਿ ਕੈ ਮਨ ਭਾਏ। ਜੋਗਨਿ ਸੋਈ ਪੈਰ ਫਲਾਏ[18] ॥ ੫੮ ॥ ਸ਼ਿਵ-ਸੈਨਾ[19] ਆਪਸ ਮੈਂ ਕੈਹੈਂ। ਭਾਰਥ ਭਯੋ ਰਜੇ ਹਮ ਤੈਹੈਂ[20] । ਪਾਂਚ ਹਜ਼ਾਰ ਬਰਸ ਕੇ ਪਾਛੇ । ਕੈ ਅਬਿ

---

[1]ਵਰ ਦਿੱਤਾ। [2]ਉਹ (ਮੁਲਕ ਲੈਣਾ।) [3]ਪਿੱਠਾਂ (ਅ) ਫਾ: ਦੁਲੱ-ਤੇ--ਪਿਛਲੀਆਂ ਦੋ ਲੱਤਾਂ। [4]ਕਿਤਨਿਆਂ ਦੇ ਚਿੱਤੜ ਤੇ ਮੌਰ (ਦੋਂਹ ਮੋਢਿਆਂ ਦੇ ਵਿਚਕਾਰ ਪਿੱਠ ਦਾ ਉਪਰਲਾ ਭਾਗ) ਲਾਹ ਸੁੱਟੇ। [5]ਮਾਰੇ। [6]ਪਲੇ ਹੋਏ। [7]ਪ੍ਰਨਾਲਿਆਂ ਵਾਂਗ । [8]ਜਾਣੋ ਫੁਹਾਰਿਆਂ ਨਾਲ ਧਰਤੀ ਨੂੰ ਛਿੜਕਦੇ ਹਨ। [9]ਗੋਲੀ ਜਾਂ ਤੀਰ। [10](ਜਾਣੋ) ਲਾਲ ਰੰਗ ਦੀਆਂ ਮਸ਼ਕਾਂ ਫੁੱਟ ਪਈਆਂ ਹਨ। [11]ਜੈ ਹੋਵੇ। [12]ਤੁਰਕਾਂ ਦੀਆਂ । [13]ਕ੍ਰੋੜਾਂ ਹੀ ਚੰਡੀਆਂ । [14]ਭੂਤ ਖੜ੍ਹੇ ਹੀ। [15]ਮਾਸ ਖਾਣੇ ਮਾਸ ਖਾ ਕੇ। [16]ਖੁਸ਼ੀ ਦੀਆਂ ਅਵਾਜ਼ਾਂ ਕਰਦੇ । [17]ਸ਼ਿਵ ਨੂੰ ਸਿਰਾਂ ਦੀਆਂ ਮਾਲਾਂ ਪਹਿਨਾਈਆਂ। [18]ਜੋਗਨੀਆਂ ਪੈਰ ਪਸਾਰ ਕੇ ਸੁੱਤੀਆਂ ਪਈਆਂ ਹਨ। [19]ਸ਼ਿਵ ਦੀ ਫੌਜ (ਭੂਤ ਪ੍ਰੇਤ ਆਦਿ।) [20]ਅਸੀਂ ਤਦੋਂ ਰਜੇ ਸਾਂ (ਜਦੋਂ) ਮਹਾਂ-ਭਾਰਤ ਦਾ ਜੰਗ ਹੋਇਆ ਸੀ।

ਸਿੰਘਨ ਰਜਾਏ ਆਛੇ ॥੫੯॥ ਕਰਿ ਕਰਿ ਜੰਗ ਅਧਿਕ ਬਹੁ ਭਾਏ[1]। ਸਾਠ ਬਰਸ ਮੈਂ ਹਮੈਂ ਸੁਹਾਏ[2]। ਮੇਵਾ ਮਾਸ ਖਵੱਯੇ ਜੇਤੈਂ। ਹਤੈ[3] ਮਲੇਛ ਹਮਾਰੇ ਹੇਤੈਂ[4] ॥੬੦॥ ਡਾਰਿ ਆਹੁਤੀ ਪੂਰਣ ਐਹੈਂ[5] । ਪਾਈ ਫਤੇ ਮੁਲਕ ਅਬਿ ਲੈਹੈਂ। ਇਤੈ ਤੁਰਕ ਭਾਗੇ ਜਬਿ ਹਾਰੈਂ। ਸਿੰਘ ਬੋਲਿ ਸਭਿ ਜੈ ਜੈਕਾਰੈਂ॥੬੧॥ ਧਸੇ ਸਰੁੰਦ ਵੀਚ ਕਰਿ ਹੱਲਾ। ਕਤਲ ਲੂਟ ਪਰ ਬਾਂਧਯੋ ਪੱਲਾ[6]। ਕਿਤਿਕ ਸਿੰਘ ਦਿਸ ਅਨਤੈ ਧਾਏ[7]। ਸੋ ਭੀ ਮਤਲਬ ਦੇਂਹੁ ਸੁਨਾਏ ॥ ੬੨॥ ਗਾਮ ਏਕ ਮਨਹੇੜਾ ਵਹਾਂ। ਜੈਨ ਖਾਨ ਲੜਿ ਜੂਝਯੋ ਜਹਾਂ। ਡੇਰਾ ਥਾ ਜੈਨੇ ਕਾ ਤਹਾਂ। ਬਹੁ ਅਸਬਾਬ ਅੱਸੂ ਸੁਠ ਮਹਾਂ[8] ॥ ੬੩ ॥ ਸੋ ਉਨ ਸਿੰਘਨ ਲੂਟਯੋ ਜਾਈ। ਫਿਰ ਸਰੁੰਦ ਮੈਂ ਪੈਠੇ ਧਾਈ[9] ॥ ੬੪ ॥ ਦੋਹਰਾ ॥ ਜੈਨੇ ਨਾਮ ਇਕ ਪੀਰ ਕੀ, ਆਹਿ ਤਹਾਂ ਦਰਗਾਹਿ[10]। ਜੈਨ ਖਾਨ ਨਾਜ਼ਮ ਹਤਯੋ[11],ਲੜ ਕੈ ਪੰਥ ਤਹਾਂਹਿ ॥੬੫॥ ਤੀਸ ਹਜ਼ਾਰਕ ਸਿੰਘ ਸਭਿ, ਔਰ ਲੁਟੇਰੇ ਭੂਰ[12]। ਧਸੇ ਸ਼ਹਿਰ ਸਰਹੰਦ ਮੈਂ, ਲੂਟ ਕਤਲ ਹਿਤ ਸੂਰ[13] ॥੬੬॥ ਕਬਿੱਤ॥ ਨਗਰ ਸਗਰ ਕੇਰ ਖਬਰ ਜਬਰ[14] ਸਭਿ, ਦੇਤ ਭਏ ਮੁਖਬਰ[15] ਜੇਈ ਧਨੀ ਘਰ ਥੇ। ਡਰਦੇ ਲਗਾਇ ਬੂਹੇ ਘਰ ਦੇ ਰਖੇ ਥੇ ਜਿਨੈ, ਤੋਰਿ ਤਾਕ[16] ਤਾਲੇ[17] ਸਿੰਘ ਧਸੇ ਕਰਿ ਬਰ ਥੇ[18] । ਤਰਦੇ ਹੀ ਤਰਦੇ ਲੁਟਏ ਪਰਦੇ ਉਠਾਇ, ਜਰ ਦੇਨ ਹਿਤ[19] ਲੋਗ ਗਏ ਬਹੁ ਮਰ ਥੇ । ਪਕਰਿ ਜਕਰਿ[20] ਸਿੰਘੋਂ ਤਕਰ[21] ਕਢਾਏ ਧਨ. ਅਕਰ[22] ਨ ਛੋਰੀ ਜੇਊ ਠਕੁਰ ਨਗਰ ਥੇ[23] ॥੬੭॥

---

[1]ਬਹੁਤ ਤਰ੍ਹਾਂ ਦੇ। [2]ਸੱਠਾਂ ਵਰ੍ਹਿਆਂ ਵਿੱਚ ਸਾਨੂੰ [ਸੁਹਾਏ] ਚੰਗਾ (ਸੁਖ ਦਿੱਤਾ ਹੈ।) [ਉਦੋਂ ਖਾਲਸਾ ਪੰਥ ਸਾਜੇ ਨੂੰ ਤਕਰੀਬਨ ਸੱਠ ਵਰ੍ਹੇ ਹੋ ਗਏ ਸਨ।] [3]ਮਾਰੇ । [4]ਸਾਡੇ ਵਾਸਤੇ। [5](ਜੰਗ ਰੂਪ ਹਵਨ ਵਿੱਚ) [ਐਹੈਂ] ਇਨ੍ਹਾਂ (ਸਿੰਘਾਂ ਨੇ ਆਪਣੇ ਸ਼ਰੀਰਾਂ ਦੀ) ਅਹੂਤੀ ਪਾ ਕੇ (ਹਵਨ) ਪੂਰਨ ਕੀਤਾ। [6]ਪਰ੍ਹਾ ਬੰਨ੍ਹ ਲਿਆ, ਕਤਾਰ ਬੰਨ੍ਹ ਲਈ । [7]ਹੋਰ ਪਾਸੇ ਦੌੜ ਗਏ। [8]ਬਹੁਤ ਸੁੰਦਰ ਘੋੜੇ। [9]ਦੌੜ ਕੇ ਆ ਵੜੇ। [10]ਮਕਬਰਾ। [11]ਸੂਬਾ ਮਾਰਿਆ। [12]ਬਹੁਤੇ। [13]ਸੂਰਮੇਂ। [14]ਜ਼ਬਰਦਸਤ ਖਬਰ। [15]ਖਬਰ ਦੇਣ ਵਾਲਿਆਂ (ਚੁਗਲਾਂ) ਨੇ। [16]ਤਖਤੇ। [17]ਜਿੰਦੇ। [18]ਬਲ ਕਰਕੇ ਜਾ ਧਸੇ ਸਨ। [19]ਧਨ ਦੇਣ ਵਾਸਤੇ। [20]ਬੰਨ੍ਹ ਕੇ। [21]ਤਕੜੇ ਭਾਵ ਬਹੁਤੇ। [22]ਆਕੜ। [23]ਜਿਹੜੇ ਸ਼ਹਿਰ ਦੇ ਮਾਲਕ ਸਨ।

ਦਾਂਤ ਲੈ ਤਿਨੁਕਾ[1] ਗਰ ਅੰਚਰੈ[2], ਜੋ ਡਾਰ ਕਰਿ ਆਯੋ ਥੋ ਸ਼ਰਨ, ਸੋ ਬਚਾਯੋ ਲੂਟ ਮਾਰ ਤੇ। ਬੋਦੀ ਜੰਵੂ ਹੇਰਿ ਫੇਰ ਛੋਰ ਦੀਨ, ਹੋਰ ਢੇਰ ਧਨੀ ਪੀਨ[3] ਲੂਟ ਲੀਨ, ਚੀਨ[4] ਸੋ ਨਿਹਾਰਤੈ[5]। ਦੱਬਯੋ ਬਿਸੁੰਧਰੈਂ ਤੇਂ[6] ਮੰਦਰੈਂ ਕੇ ਅੰਦਰੈਂ ਤੇ, ਤੋਰਿ ਤਾਕ ਜੰਦਰੈਂ ਤੇ ਲੀਓ ਬਿਨ ਬਾਰ ਤੈ[7]। ਬਹੂ ਬੇਟੀ ਕਾਹੂੰ ਕੀ ਨ ਭੇਟੀ[8] ਕਾਮ ਭਾਮਨਾ ਸੋਂ[9], ਜ਼ੇਵਰ ਜੇ ਵਰ[10] ਲਏ ਤੇਵਰ[11] ਵਿਚਾਰ ਤੈ॥੬੮॥ ਮਾਰਿ ਘਮਸਾਨ ਤਬਿ ਸਿੰਘਨ ਅਪਾਰ ਕਰਯੋ,ਹਹਿਰ[12] ਸ਼ਹਿਰ ਪਰਯੋ ਕਹਿਰ ਅਪਾਰੇ ਸੇ[13]। ਨਿਰਦੈ ਬਧੇਰੇ[14] ਬਿਨ ਦੇਰੇ ਜੁ ਲੁਟੇਰੇ ਲੋਕ, ਰੋਕ ਓਕ ਜਨ ਕੇਰੇ ਚੋਕ ਦੈ ਅਪਾਰੇ ਸੇ[15]। ਬਾਂਧਿ ਬਾਂਧਿ ਮੁੱਸ਼ਕੈਂ ਤੇ ਕੁੱਸ ਕੈ[16] ਤਿਨੋ ਕੇ ਅੰਗ, ਦੁੱਖ ਦੈ ਕਢਾਵੈਂ ਧਨ ਜਮ ਹ੍ਵੈ ਜਿੰਦਾਰੇ ਸੇ[17]। ਛੋਰਿ ਨਰ ਨਾਰੈਂ ਘਰ ਬਾਰੈਂ ਥੇ[18] ਅਵਾਰੈਂ[19], ਦੌਰ ਚਾਲੇ ਤਜਿ ਬਿੱਤ[20] ਸੁਤ ਮਿੱਤ ਨਾ ਸੰਭਾਰੇ ਸੇ ॥੬੯॥ ਤੀਆ ਕੋ[21] ਨ ਲੀਆ ਪੀਆ[22] ਕੀਆ ਹੀਆ[23] ਕਾਂਹਿ ਨਾਹਿੰ, ਮਾਤ ਪਿਤ ਪੂਤ ਬੀਰ ਬਹਿਨ ਸੰਭਾਰੀ ਨਾ। ਏਕ ਹੂੰ ਤੇ ਆਗੇ ਏਕ ਦਾਗੇ ਦੂਖ[24] ਜਾਂਹਿ ਭਾਗੇ,ਪਾਗੇ ਬਿਨ ਪਨਹੀ[25] ਉਢਾਗੇ ਨਾਰਿ ਸਾਰੀ ਨਾ[26]। ਹਾਇ ਹਾਇ ਤੋਵਾ[27] ਤੋਵਾ ਹੋਵਾ ਰਵ ਰੋਵਾ ਕੇਰ[28], ਅਤਿਸੈ ਮਲੀਨ ਦੀਨ ਚਾਲੈ ਕਿਛੁ ਚਾਰੀ[29] ਨਾ। ਗਿਰ ਗਿਰ ਪਰਤ ਡਰਤ ਘਬਰਾਇ ਯੌਂ ਹੀ, ਕੈਹੈਂ[30] ਲੈਹੁ ਮਨ-ਇੱਛ ਸਿੰਘ ਜੀ ਪੈ ਮਾਰੀ ਨਾ

---

[1]ਦੰਦਾਂ 'ਚ ਘਾਹ ਲੈ ਕੇ। [2]ਗਲ 'ਚ ਪੱਲਾ ਪਾ ਕੇ। [3]ਹੋਰ [ਢੇਰ] ਬਹੁਤੇ [ਪੀਨ] ਤਕੜੇ ਧਨੀ। [4]ਜਾਣ ਕੇ। [5]ਦੇਖ ਕੇ। [6]ਧਰਤੀ 'ਚ ਦੱਬਿਆ ਹੋਇਆ। [7]ਬਿਨਾਂ ਦੇਰੀ ਤੋਂ। [8]ਨਹੀਂ ਭੋਗੀ। [9]ਕਾਮ ਵਾਸ਼ਨਾ ਨਾਲ। [10]ਗਹਿਣੇ ਜਿਹੜੇ ਚੰਗੇ ਸਨ। [11]ਸ਼ਰੀਰ ਦੇ ਤਿੰਨ ਕਪੜੇ। [12]ਕਾਂਬਾ। [13]ਬਹੁਤੀ ਸਖਤੀ ਨਾਲ। [14]ਬਹੁਤੇ ਨਿਰਦਈ। [15]ਲੋਕਾਂ ਨੂੰ ਉਨ੍ਹਾਂ ਦੇ [ਓਕ] ਘਰਾਂ ਵਿੱਚ ਹੀ ਰੋਕ ਕੇ ਬਹੁਤੀਆਂ [ਚੋਕ] ਹੁੱਝਾਂ ਮਾਰਦੇ ਹਨ। [16]ਕੁਹ ਕੇ, ਕੱਟ ਕੇ। [17]ਜਿੰਦ ਦੇ ਵੈਰੀ ਜਮ ਰੂਪ ਹੋ ਕੇ। [18]ਜੋ ਘਰਾਂ ਬਾਰਾਂ ਵਾਲੇ ਸਨ। [19]ਅਮੋੜ ਹੋ ਕੇ, (ਅ) ਬਿਨਾਂ ਦੇਰੀ ਤੋਂ, ਛੇਤੀ, (ੲ) ਬਰਬਾਦ ਹੋ ਕੇ। [20]ਧਨ। [21]ਇਸਤ੍ਰੀ ਨੂੰ। [22]ਪਤੀ ਨੇ। [23]ਹੌਂਸਲਾ। [24]ਦੁੱਖਾਂ ਦੇ ਸਾੜੇ। [25]ਜੁੱਤੀ ਤੋਂ ਬਿਨਾਂ (ਨੰਗੇ) [ਪਾਗੇ] ਪੈਰੀਂ ਭੱਜੇ ਜਾਂਦੇ ਹਨ। [26]ਇਸਤ੍ਰੀਆਂ ਨੇ ਸਾੜ੍ਹੀਆਂ ਨਹੀਂ [ਉਢਾਗੇ] ਪਹਿਨੀਆਂ। [27]ਤੋਬਾ—ਕੁਕਰਮਾਂ ਦੇ ਤਿਆਗਣ ਦੀ ਪ੍ਰਤੱਗਯਾ। [28]ਰੋਣ ਦੀ [ਰਵ] ਆਵਾਜ਼ ਹੋ ਰਹੀ ਹੈ। [29]ਪੇਸ਼ ਨਹੀਂ ਜਾਂਦੀ। [30]ਕਹਿੰਦੇ ਹਨ।

॥੭੦॥ਹੁਤੇ ਨੀਂਦ ਲੋਰਨ ਮੈਂ[1] ਸੋਵਤੇ ਜੇ ਭੋਰਨ ਮੈਂ, ਜੇਈ ਸਰਦ-ਖਾਨਿਓਂ[2]
ਜਨਾਨਿਓਂ ਮੈਂ ਰਹਿਤੇ। ਬੰਗੁਲੇ ਉਸੀਰਨ ਮੈਂ[3] ਨੀਰ ਤੇ ਸਮੀਰਨ ਸੈਂ[4],
ਅਤਿਸੈ ਅਨੰਦ ਠੰਢ ਜੇ ਅਮੀਰ ਲਹਿਤੇ[5]।ਲਾਵਤੇ ਪਟੀਰ ਘਸ ਕੈ[6] ਕਪੂਰ
ਅੰਗਰਾਰ[7], ਖਾਵਤੇ ਚਹੋਂਰਾ ਮੀਰ[8] ਫੇਰ ਬਰਫ ਪਹਿਤੇ[9]। ਕੇਵਰਾ[10] ਮੁਸ਼ਕ-
ਬੇਦ[11] ਅਰਕ ਗੁਲਾਬ ਆਬ ਕੁੰਡਨ ਮੈ ਨ੍ਹਾਵਤੇ[12],ਸੀਤਲ ਪਾਟੀ ਬਹਿਤੇ[13]
॥੭੧॥ ਨਾਚ ਰਾਗ ਰੰਗ ਮੈਂ ਨਿਸੰਗ ਅੰਗਨਾ ਕੇ ਅੰਗ ਸੰਗ ਖੇਲ ਕੇਲ ਕੈ
ਅਨੰਗ ਉਪਜਾਵਤੇ[14]। ਮੁਗਲ ਪਠਾਨ ਸ਼ੇਖ ਸੱਯਦ ਨੁਵਾਬ ਜ਼ਾਦੇ[15],
ਕੋਮਲ ਕਮਲ ਫੂਲ ਸਮ ਜੇ ਸੁਹਾਵਤੇ । ਘਰ ਤੇ ਨਿਕਸ ਧਾਏ ਡਰਤੇ
ਬਚਾਨ ਜਾਨ, ਬਾਹਨ ਬਿਹੀਨ ਮਿਲੀ ਪਨਹੀ ਨ ਤਾਵਤੇ[16] । ਪਾਲਕੀ
ਚਢਾਤੇ[17] ਜੇਊ ਧਰਾ ਪੈ ਨ ਪਾਤੇ ਪਗ[18], ਤੇਊ ਹ੍ਵੈ ਮਲੀਨ ਦੀਨ ਗਏ
ਕਿਤ ਧਾਵਤੇ ॥ ੭੨ ॥ ਜੇਠ ਕੀ ਦੁਪਹਿਰੀ ਥੀ ਕਹਿਰੀ[19] ਪਰਤ ਧੂਪ,
ਸ਼ਹਿਰੀ ਵਿਚਾਰੇ ਕਬੀ ਬਹਿਰੀ ਨ ਥੇ ਖਰੇ[20] । ਸਵਿਤਾ ਤਪਾਤ ਸਿਕਤਾ
ਜਰਾਤ ਪਾਤ, ਦੂਖ ਗਾਤ ਕੋ ਦਹਾਤ,ਲੋਇ ਵਾਤ ਆਗ ਸੀ ਚਰੇ[21]।ਓਠਨ
ਚਟਾਤ ਆਬ, ਪਾਤ ਸੀਤ ਨਾਂਹਿ ਛਾਂਹਿ, ਤਰਫਾਤ ਮਾਂਗਨੂੰ ਮਤਸ ਜਿਮ ਸੋ

---

[1]ਖੁਮਾਰੀ ਵਿੱਚ, ਮਸਤੀ ਵਿੱਚ। [2]ਠੰਢੇ ਘਰਾਂ ਵਿੱਚ। [3]ਖੱਸ ਦੀਆਂ ਟੱਟੀਆਂ ਵਾਲੇ ਬੰਗਲਿਆਂ ਵਿੱਚ। [4]ਪਾਣੀ ਤੇ ਹਵਾ ਨਾਲ। [5]ਲੈਂਦੇ ਸਨ। [6]ਚੰਨਣ ਘਸਾ ਕੇ। [7]ਅੰਗਾਂ ਨੂੰ ਰੰਗਣ ਵਾਲਾ ਇਕ ਲੇਪ, ਕੇਸਰ ਕਸਤੂਰੀ ਚੰਦਨ ਆਦਿ ਦਾ ਵਟਣਾ। [8]ਵਧੀਆ ਕਿਸਮ ਦੇ ਚੌਲ ਤੇ ਦੁੱਧ। [9]ਬਰਫ਼ੀਆਂ ਤੇ ਫੇਰ ਦਾਲਾਂ। [10]ਕਿਉੜਾ । [11]ਬੇਦ ਮੁਸ਼ਕ=ਇਕ ਪ੍ਰਕਾਰ ਦਾ ਪੌਦਾ ਜਿਸ ਨੂੰ ਬਸੰਤ ਰੁੱਤ ਵਿੱਚ ਸੁਗੰਧੀ ਵਾਲੇ ਫੁੱਲ ਲਗਦੇ ਹਨ, ਜਿਨ੍ਹਾਂ ਦਾ ਅਰਕ ਠੰਢਾ ਤੇ ਦਿਲ-ਦਿਮਾਗ ਨੂੰ ਤਾਜ਼ਾ ਕਰਨ ਵਾਲਾ ਹੁੰਦਾ ਹੈ । [12]ਗੁਲਾਬ ਦੇ ਅਰਕ ਆਦਿ ਮਿਲੇ ਪਾਣੀ ਦੇ ਕੁੰਡਾਂ ਵਿੱਚ ਨ੍ਹਾਉਂਦੇ ਸਨ। [13]ਠੰਢੇ [ਪਾਟੀ] ਫਰਸ਼ਾਂ ਤੇ [ਬਹਿੰਦੇ ਸਨ ।] [14]ਨਾਚ ਤੇ ਰਾਗ ਦੇ ਅਨੰਦ ਵਿੱਚ [ਅੰਗਨਾ] ਇਸਤ੍ਰੀਆਂ ਦੇ ਅੰਗਾਂ ਨਾਲ ਨਿਸ਼ੰਗ ਹੋ ਕੇ ਖੇਲਦੇ ਤੇ ਕ੍ਰੀੜਾ (ਚੋਲ ਮੋਲ) ਕਰਦੇ [ਅਨੰਗ] ਕਾਮ ਪੈਦਾ ਕਰਦੇ ਸਨ। [15]ਪੁੱਤਰ। [16]ਸਵਾਰੀ ਤੋਂ ਬਿਨਾਂ ਤਦੋਂ (ਉਨ੍ਹਾਂ ਨੂੰ ਪਾਉਣ ਨੂੰ) ਜੁੱਤੀ ਵੀ ਨਹੀਂ ਮਿਲੀ। [17]ਚੜ੍ਹਦੇ ਸਨ। [18]ਧਰਤੀ ਤੇ ਪੈਰ ਨਹੀਂ ਪਾਉਂਦੇ ਸਨ। [19]ਸਖਤ। [20]ਸ਼ਹਿਰੀਏ ਕਦੇ ਬਾਹਰ ਵੀ ਖੜੇ ਨਹੀਂ ਸਨ ਹੋਏ। [21]ਸੂਰਜ ਰੇਤੇ ਨੂੰ ਤਪਾਉਂਦਾ ਤੇ ਪੱਤਿਆਂ ਨੂੰ ਸਾੜਦਾ ਹੈ, (ਤਪਸ਼ ਦਾ) ਦੁਖ ਸਰੀਰਾਂ ਨੂੰ ਸਾੜਦਾ ਹੈ (ਕਿਉਂਕਿ) ਲੋਅ ਵਾਲੀ ਹਵਾ ਅੱਗ ਵਰਗੀ (ਗਰਮ) ਚਲਦੀ ਹੈ।

ਪਰੇ[1] । ਜੁਲਮ ਬਿਸੇਸ ਥੇ ਜੁ ਕੀਨੇ ਪੇਸ਼ ਆਏ ਤੇਊ, ਦੇਸ ਥੀਓ ਬੈਰੀ ਏਸ ਹੇਤ ਦੂਖ ਥੇ ਭਰੇ[2] ॥੭੩॥ ਸੇਖਨੀ ਸੈਦਾਨੀ ਮੁਗਲਾਨੀ ਤੈ ਪਠਾਨੀ, ਖਤਰਾਨੀ ਬ੍ਰਹਿਮਾਨੀ ਬਨਿ,ਆਨੀ ਜੇ ਅਮੀਰਨੀ । ਸੂਰ ਸਸੀ ਨਾ ਨਿਹਾਰੀ ਪੌਰ ਲੌ ਨ ਜੇ ਪਧਾਰੀ, ਭਾਰੀ ਰੂਪ ਗੁਨਵਾਰੀ ਜੋਬਨ ਗਹੀਰਨੀ[3] । ਰੰਗ ਸੇਵਤੀ ਸੀ ਖਾਸੀ ਅੰਗ ਸੇਵਤੀ ਸੀ ਦਾਸੀ, ਚੰਗ ਕਮਲਾ ਸੀ ਢੰਗ ਥਈ ਜਾਤਿ ਕੀਰਨੀ[4] । ਬੀਆਬਾਨ ਬਿਲਲਾਤੀ ਖਾਤੀ ਸੋ ਬਨਾਸਪਾਤੀ, ਪਾਤੀ ਜੇਊ ਬਾਸਮਤੀ ਨਾਸਪਾਤੀ ਸੀਰਨੀ[5] ॥੭੪॥ ਭਈ ਕਤਲਾਮ ਤਬਿ ਆਮ[6] ਤੁਰਕਾਨ ਸਭਿ, ਸ਼ਹਿਰ ਤਮਾਮ ਗਯੋ ਦੌਰ ਦਹਿਲਾਇ ਕੈ[7] । ਛੋਰਿ ਧਨ ਧਾਮ ਨਰ ਬਾਮ ਹ੍ਵੈ ਅਰਾਮ ਬਿਨ, ਗਏ ਕਿਤ ਦੌਰ ਅਤਿ ਗੌਰ ਦੁਖ ਪਾਇ ਕੈ[8] । ਬੀਥਨ ਬਜਾਰਨ ਅਗਾਰਨ ਮਝਾਰਨ ਮੈਂ[9], ਮਾਰਤ ਫਿਰਤ ਸਿੰਘ ਲੂਟੈਂ ਧਾਇ ਧਾਇ ਕੈ । ਸ਼ਹਿਰ ਉਜਾਰ ਦੀਨੋ ਬਿੱਤ[10] ਸਭਿ ਲੂਟ ਲੀਨੋ, ਕਾਜ ਨਿਜ ਕੀਨੋ ਪੰਥ ਆਨੰਦ ਬਢਾਇ ਕੈ ॥ ੭੫ ॥ ਸ਼ਹਿਰ ਸਰੂੰਦ ਕੇ ਨਿਵਾਸੀ ਹ੍ਵੈ ਉਦਾਸੀ ਸਭਿ, ਪਾਇ ਦੁਖ ਰਾਸੀ[11] ਗਏ ਦੌਰ ਕਹੀਂ ਕੇ ਕਹੀਂ[12] । ਕੇਤਿਕ ਲਹੌਰ ਮੁਲਤਾਨ ਔ ਪਿਸ਼ੌਰ ਗਏ, ਕਾਹੂ ਸੁਧਾਸਰ[13] ਜੂ

[1]ਬੁੱਲ੍ਹਾਂ ਨੂੰ ਚਟਦੇ ਹਨ, ਨਾ (ਕੋਲ) (ਠੰਢਾ) ਪਾਣੀ ਹੈ ਤੇ ਨਾ ਹੀ ਪੱਤਿਆਂ ਦੀ ਠੰਢੀ ਛਾਂ ਹੈ, ਉਹ (ਤੁਰਕ ਧਰਤੀ ਤੇ) ਪਏ ਹੋਏ ਕਟੂਆਂ ਤੇ ਮੱਛੀ ਵਾਂਗ ਤੜਫ ਰਹੇ ਹਨ । [2]ਉਹਨਾਂ ਦੇ ਜ਼ੁਲਮ ਬਹੁਤੇ ਕੀਤੇ ਹੋਏ ਸਨ ਜੋ ਉਨ੍ਹਾਂ ਦੇ ਸਾਹਮਣੇ ਆਏ ਭਾਵ ਭੋਗਣੇ ਪਏ,ਸਾਰਾ ਦੇਸ਼ ਵੈਰੀ ਹੋਇਆ ਹੋਇਆ ਸੀ ਇਸੇ ਵਾਸਤੇ ਉਹ (ਹੁਣ) ਦੁਖਾਂ ਨਾਲ ਭਰੇ ਹੋਏ ਸਨ । [3]ਜਿਨ੍ਹਾਂ ਨੂੰ ਚੰਦ ਤੇ ਸੂਰਜ ਨੇ ਵੀ ਨਹੀਂ ਸੀ ਦੇਖਿਆ ਜਿਹੜੀਆਂ ਦਰਵਾਜ਼ੇ ਤੱਕ ਕਦੇ (ਨੰਗੇ ਪੈਰੀਂ) ਨਹੀਂ ਸਨ ਗਈਆਂ ਬਹੁਤ ਰੂਪ ਤੇ ਗੁਣਾਂ ਵਾਲੀਆਂ ਅਤੇ ਭਾਰੀ ਜੁਆਨੀ ਵਾਲੀਆਂ ਸਨ । [4](ਜਿਨ੍ਹਾਂ ਇਸਤ੍ਰੀਆਂ ਦੇ ਰੰਗ) ਚਿੱਟੇ ਗੁਲਾਬ ਵਰਗੇ ਚੰਗੇ (ਗੋਰੇ ਸਨ) ਤੇ ਅੰਗਾਂ ਦੀ ਸੇਵਾ ਦਾਸੀਆਂ ਕਰਦੀਆਂ ਸਨ, ਲਛਮੀ ਵਰਗਾ ਚੰਗਾ ਢੰਗ ਸੀ(ਉਹ ਹੁਣ) ਕੰਗਾਲਣੀਆਂ ਹੋਈਆਂ ਜਾਂਦੀਆਂ ਹਨ । [5]ਜਿਨ੍ਹਾਂ ਨੂੰ ਬਾਸਮਤੀ ਦੇ ਚੌਲ, ਨਾਸ਼ਪਾਤੀਆਂ ਤੇ ਮਿਠਾਈਆਂ ਪ੍ਰਾਪਤ ਸਨ ਉਹ ਉਜਾੜ ਜੰਗਲ ਵਿੱਚ ਵਿਰਲਾਪ ਕਰਦੀਆਂ ਘਾਹ ਪੱਤੇ ਖਾਦੀਆਂ ਹਨ । [6]ਬਹੁਤੀ । [7]ਡਰ ਕੇ,ਕੰਬ ਕੇ । [8]ਧਨ ਤੇ ਘਰ ਨੂੰ ਛੱਡ ਕੇ ਪੁਰਸ਼ ਤੇ ਇਸਤ੍ਰੀਆਂ ਬਿਨਾਂ ਅਰਾਮ ਤੋਂ ਹੋ ਕੇ ਕਿਤੇ ਦੌੜ ਗਏ ਬਹੁਤ ਭਾਰੀ ਦੁੱਖ ਪਾ ਕੇ । [9]ਗਲੀਆਂ, ਬਾਜ਼ਾਰਾਂ ਤੇ ਘਰਾਂ ਵਿੱਚ । [10]ਧਨ । [11]ਬਹੁਤਾ । [12]ਕੋਈ ਕਿਤੇ, ਕੋਈ ਕਿਤੇ । [13]ਅੰਮ੍ਰਿਤਸਰ ।

ਕੀ ਜਾਇ ਟੇਕ[1] ਹੈ ਲਈ। ਕੇਤਿਕ ਅੰਬਾਲੇ ਦਿੱਲੀ ਆਗਰੇ ਪਰਾਗ ਕਾਂਸੀ, ਵਾਸੀ ਭਏ ਜਾਇ ਪਟਿਯਾਲੇ ਬਹੁਤੇ ਵਹੀ[2]। ਕਰਯੋ ਜੋ ਬਜੀਦੇ ਪਾਪ ਤਾਂ ਪਰ ਭਯੋ ਸਰਾਪ, ਤਾਂਹੀ ਤੈ ਸਰੰਦ ਖਾਪ ਗਈ ਸਭਿ ਹੀ ਸਹੀ[3] ॥ ੭੬॥ ਚੌਪਈ ॥ ਯਾ ਬਿਧਿ ਸਿੰਘਨ ਕਰਿ ਕਤਲਾਮੈਂ। ਲੂਟਯੋ ਸ਼ਹਿਰ ਕਈ ਦਿਨ ਆਮੈਂ[4]। ਹੁਤੋ ਤੋਪ-ਖਾਨਾ ਤਹਿਂ ਜੇਤਾ। ਆਲਾ ਸਿੰਘ ਸੰਭਾਲਯੋ ਤੇਤਾ॥੭੭॥ ਲੋਗ ਸਰੰਦੀ[5] ਘਨੇ ਲਜੈ ਕੈ। ਬੀਚ ਪਟਯਾਲੇ ਦਏ ਬਸੈ ਕੈ। ਫਿਰ ਮਿਲਿ ਪੰਥ ਗੁਰੁਮਤਾ ਕਰਿ ਕੈ। ਗੁਰੁ ਕਾ ਬਚਨ ਰਿਦੈ ਮੈਂ ਧਰ ਕੈ ॥ ੭੮॥ ਜੌਨ ਕਿਲ੍ਹੇ ਕੀ ਭੀਤ ਮਧਾਂਏ[6]। ਤੁਰਕਨ ਥੇ ਗੁਰੁ-ਸੁਤ ਚਿਨਵਾਏ। ਢਾਹਿ ਸਫਾਇ ਦੁਰਗ[7] ਸੋ ਕਯੋ। ਗਿਠ ਗਿਠ ਭਰ ਬਾਂਟਯੋ ਨਹਿਂ ਅਯੋ[8] ॥ ੭੯ ॥ ਊਪਰ ਹਲ ਗਧਯਨ ਕੇ[9] ਫੇਰੇ। ਫੇਰ ਸ਼ਹਿਰ ਪੁਟਵਯੋ[10] ਵਧੇਰੇ। ਜਯੋਂ ਜਯੋਂ ਧਨ ਨੀਚਯੋਂ ਸਿੰਘ ਪਾਵੈਂ। ਤਯੋਂ ਤਯੋਂ ਗਹਿਰੀ ਨੀਵ ਖੁਦਾਵੈਂ[11] ॥੮੦॥ ਪੁਟਿ ਪੁਟਿ ਸੁਟਤ ਸਦਨ[12] ਸਿੰਘ ਐਸੇ। ਗੇਰਤ ਗਿਰਨ ਸਗਰ ਸੁਤ ਜੈਸੇ[13]। ਪੁਟਿ ਪਤਾਲ ਲੌ ਨੀਵ ਗਿਰਾਵੈਂ[14]। ਗਾਰੀ ਤੁਰਕਨ ਤਈਂ ਅਲਾਵੈਂ॥੮੧॥ ਈਟਾਂ ਸਤਲੁਜ ਮੈਂ ਗਿਰਵਾਵੈਂ[15]। ਸਿੰਘ ਗੁਰੂ ਕੇ ਬਚਨ ਕਮਾਵੈਂ। ਸਤਿ-ਪੁਰਖਨ ਕਾ ਵਾਕ ਨ ਟਲ ਹੈ। ਧਰਾ[16] ਸੁਮੇਰ ਧ੍ਰੂਵ[17] ਜੌ ਚਲ ਹੈ ॥੮੨॥ ਤ੍ਰਿੱਖੀ ਤੇਗ ਗੁਰੂ ਕੇ ਬੈਨਾ । ਸਰ ਅਮੋਘ ਰਘੁਵੀਰ ਸਮ ਐਨਾ[18]। ਜੜ ਸਰੰਦ ਕੀ ਪੁੱਟੀ ਜੈਹੈ। ਈਂਟ ਜਾਇ ਸਤਲੁਜ ਮੈਂ ਪੈਹੈ ॥ ੮੩ ॥ ਯਹਿ ਗੁਰੁ ਬਚਨ ਸਾਚ ਸਭਿ ਭਯੋ । ਔਰ ਪ੍ਰਸੰਗ ਸੁਨੋ ਇਕ ਨਯੋ। ਸਾਲ ਉਨੀ ਸੈ ਚੌਬੀ ਮਾਂਹੀਂ। ਚਲੀ ਰੇਲ ਗਾਡੀ ਜਬਿ ਯਾਹੀਂ[19]॥੮੪॥ਸ੍ਰੀ ਮਹੇਂਦ੍ਰ ਮ੍ਰਿਗੇਸ਼

---

[1]ਓਟ। [2]ਉਹ। [3]ਠੀਕ ਹੀ ਸਾਰੀ ਸਰੰਦ ਨਾਸ ਹੋ ਗਈ। [4]ਬਹੁਤਾ। [5]ਸਰਹੰਦ ਦੇ ਲੋਕ। [6]ਜਿਸ ਕਿਲ੍ਹੇ ਦੀ ਕੰਧ ਵਿੱਚ। [7]ਕਿਲ੍ਹਾ। [8]ਵੰਡਿਆ ਨਹੀਂ ਆਇਆ। [9]ਗੱਧਿਆਂ ਦੇ। [10]ਪੁਟਵਾਇਆ। [11]ਡੂੰਘੀ ਨਿਉਂ ਪੁਟਵਾਉਂਦੇ ਹਨ। [12]ਘਰ। [13]ਜਿਵੇਂ ਸਘੜ ਦੇ ਪੁੱਤਰ ਪਹਾੜਾਂ ਨੂੰ ਡੇਗਦੇ ਸਨ। [14]ਸੁੱਟਦੇ ਹਨ। [15]ਸੁਟਵਾਉਂਦੇ ਹਨ। [16]ਧਰਤੀ। [17]ਧ੍ਰੂਅ। [18]ਰਾਮ ਚੰਦਰ ਦੇ ਤੀਰਾਂ ਵਾਂਗ ਸਫਲ ਹਨ। [19]ਏਥੇ।

ਪਟਲੇਸੈਂ[1] । ਪੁਟਵਾਈ ਸਰਹੰਦ ਵਿਸੇਸ਼ੈਂ[2]। ਅੰਗ੍ਰੇਜਨ ਕੋ ਠੇਕੇ ਦਈ। ਈਂਟੈ ਪਾਰ ਸਤਲੁਜੈਂ ਗਈਂ ॥ ੮੫ ॥ ਯਾ ਬਿਧਿ ਜਯੋਂ ਤਯੋਂ ਕਰਿ ਗੁਰੁ ਬੈਨਾ । ਭਏ ਸੱਤਿ ਹਮ ਨਿਰਖੇ ਨੈਨਾ[3] । ਬਚਨ ਗੁਰੂ ਕੇ ਪੰਥ ਕਮਾਏ। ਜਰ ਸਰੰਦ ਕੀ ਦਈ ਗਵਾਏ ॥੮੬॥ ਨਾਹਕ ਜੁਰਮ[4] ਕਰੇ ਜੋ ਕੋਈ। ਜਰ ਸਰੰਦ ਜਯੋਂ ਜਾਵੈ ਖੋਈ[5] । ਫਿਰ ਅਬਿ ਸੁਨੋ ਪੰਥ ਕੀ ਬਾਤੈਂ । ਔਰ ਭਈ ਆਗੈ ਜਿਸ ਭਾਂਤੈਂ ॥ ੮੭ ॥ ਦੋਹਰਾ ॥ ਪੁਨ ਮਿਲ ਕਰਿ ਸਭਿ ਪੰਥ ਤਬਿ, ਕਰਯੋ ਗੁਰਮਤਾ ਐਸ । ਗੁਰੁਦ੍ਵਾਰਾ ਇਕ ਔਰ ਅਬਿ, ਪਰਗਟ ਕਰੀਏ ਬੈਸਿ[6] ॥੮੮॥ ਚੌਪਈ ॥ ਕਤਲ ਸਜਾਦੇ ਹੋਇ ਜਹਿਂ ਠਾਂ। ਖੂਨ ਗਿਰਯੋ ਹੋਵਗ ਤਿਨ ਤਹਿਂ ਠਾਂ। ਕਰਾਮਾਤ ਤਿਸ ਠੌਰ ਮਝਾਰੀ । ਭਈ ਹੋਗ ਤਬਿ ਤਹਾਂ ਅਪਾਰੀ ॥੮੯॥ ਸੋ ਅਸਥਾਨ ਮਿਲੈ ਅਬਿ ਕੈਸੇ। ਰਚੀਏ ਗੁਰੁਦ੍ਵਾਰਾ ਤਹਿਂ ਜੈਸੇ। ਯਹਿ ਵਿਚਾਰ ਫਿਰ ਲੋਗ ਪੁਰਾਨੇ । ਬੂਝੇ ਇਕ ਨੈ ਕਰਯੋ ਸੁਨਾਨੇ ॥੯੦॥ ਥਾ ਸਰਹੰਦੀ ਸਿੱਖ ਇਕ ਬਾਢੀ[7]। ਉਮਰ ਬਰਸ ਅੱਸੀ ਕੀ ਗਾਢੀ[8]। ਸਾਤ ਲਾਤ ਧਰ ਪਰ ਉਨ ਮਾਰੀ। ਮੁੱਠੀ ਸਾਤ ਧੂਰ ਕੀ ਡਾਰੀ ॥ ੯੧ ॥ ਖਾਨ ਬਜੀਦੇ ਕੇ ਸਿਰ ਪਾ ਕੇ । ਗਾਰੀਂ ਤੁਰਕਨ ਤਈਂ ਅਲਾ ਕੈ[9] । ਫਿਰ ਬੋਲਯੋ ਵਹਿ ਭਰ ਕਰਿ ਨੈਨਾ। ਸੁਨੋ ਖਾਲਸਾ ਜੀ ਮਮ ਬੈਨਾ॥੯੨॥ਕਰਯੋ ਬਜੀਦੇ ਜੋ ਯਹਿ ਕਾਰਾ[10] । ਸੋ ਸਭਿ ਮੈਂ ਨਿਜ ਨੈਨ ਨਿਹਾਰਾ। ਕਤਲ ਕਰੇ ਗੁਰੁ-ਜ਼ਾਦੇ ਜਹਾਂ। ਕਰਾਮਾਤ ਪੇਖੀ ਵਡ ਤਹਾਂ ॥੯੩॥ ਜੁੱਤੀ ਲੈ ਤਹਿਂ ਤੁਰਕ ਜੁ ਜਾਵਤ। ਬਿਬਿਧਿ[11] ਦੂਖ ਸੋ ਪਰਗਟ ਪਾਵਤ। ਇਕ ਦਿਨ ਖਾਨ ਬਜੀਦ ਖਰਾਬੈਂ । ਤਿਸ ਦਿਸ ਬੈਠਯੋ ਕਰਨ ਪਿਸ਼ਾਬੈਂ ॥ ੯੪ ॥ ਬੰਦ ਪਿਸ਼ਾਬ ਭਯੋ ਤਿਸ ਕੇਰਾ। ਪਾਯੋ ਦੁਖ ਤਿਨ ਜਬੈ ਵਧੇਰਾ । ਜਯੋਂ ਜਯੋਂ ਤਿਨ ਬਹੁ ਕਰੇ ਉਪਾਵੈਂ। ਤਯੋਂ ਤਯੋਂ ਦਹਿ ਗੁਨ ਬਢਯੋ ਅਜਾਵੈਂ[12] ॥ ੯੫ ॥ ਹੁਤੋ ਬਿਰਾੜ

[1]ਪਟਿਆਲੇ ਦੇ ਰਾਜੇ ਸ੍ਰੀ ਮਹਿੰਦਰ ਸਿੰਘ ਨੇ । [2]ਬਹੁਤੀ । [3]ਅੱਖੀਂ ਵੇਖੇ ਹਨ। [4]ਬਿਨਾਂ ਪ੍ਰਯੋਜਨ ਤੋਂ ਜ਼ੁਲਮ। [5]ਸਰਹੰਦ ਵਾਂਗ ਜੜ੍ਹ ਪੁੱਟੀ ਜਾਂਦੀ ਹੈ। [6]ਬੈਠ ਕੇ। [7]ਤਰਖਾਣ। [8]ਤਕੜੀ। [9]ਕਹਿ ਕੇ। [10]ਉਪੱਦ੍ਰਵ। [11]ਅਨੇਕ ਤਰ੍ਹਾਂ ਦੇ। [12]ਅਜ਼ਾਬ, ਦੁੱਖ।

ਕਪੂਰਾ ਯਹਾਂ। ਤਿਸ ਨੈ ਨਾਜ਼ਮ ਕੌ ਯੌਂ ਕਹਾ। ਮੰਨਤ ਕਰਿ ਤੂੰ ਗੁਰੂ ਸੁਤਨ ਕੀ। ਮਿਟੈ ਪੀੜ ਤਬਿ ਤੇਰੇ ਤਨ ਕੀ॥੯੬॥ਕਤਲ ਭਏ ਗੁਰ-ਜ਼ਾਦੇ ਜਹਾਂ। ਬੜਾ ਬਨਾਇ ਦੇਹੁ ਇਕ ਤਹਾਂ। ਯਹਿ ਸੁਨਿ ਕਰੀ ਬਜੀਦੇ ਸੋਈ। ਗਈ ਪੀੜ ਤਿਸ ਕੀ ਤਬਿ ਖੋਈ॥੯੭॥ ਮੰਨਤ ਕਰੇ ਔਰ ਜੇ ਕੋਈ। ਤਿਸ ਕੀ ਇੱਛਾ ਪੂਰਨ ਹੋਈ। ਅਬਿ ਵਹਿ ਠੌਰ ਵਿਰਾਨ ਪਈ ਹੈ। ਚਲੋ ਦਿਖੈਹੌਂ ਤੁਮੈਂ ਵਹੀ ਹੈ॥੯੮॥ ਦੋਹਰਾ ॥ ਚਲ ਕਰਿ ਤਬਿ ਹੀ ਪੰਥ ਨੈ, ਜਾਇ ਪਿਖੀ ਵਹਿ ਠੌਰ। ਸੀਸ ਝੁਕਾਏ ਸਭਿਨਿ ਤਹਿੰ, ਫਤੇ ਗਜਾਈ ਗੌਰ[1]॥੯੯॥ ਸਭਿ ਸਰਦਾਰਨ ਤਹਾਂ ਤਬਿ, ਪੰਚਾਂਮ੍ਰਿਤ[2] ਕਰਵਾਇ। ਪਾਂਚ ਭੁਜੰਗੀ[3] ਖੜ੍ਹੇ ਕਰਿ, ਦਈ ਅਰਦਾਸ ਸੁਧਾਇ॥੧੦੦॥ ਕਬਿੱਤ ॥ ਕਾਹੂ ਦਸ ਬੀਸ ਔ ਪਚੀਸ ਤੀਸ ਦਏ ਕਿਨ, ਕਿਨਹੂੰ ਪਚਾਸ ਸਾਠ ਏਕ-ਸਤ[4] ਦਏ ਹੈਂ। ਸਿੰਘ ਥੇ ਅਪਾਰ ਤਹਾਂ ਸਭਿ ਹੀ ਨੈ ਮੋਦ[5] ਧਾਰਿ, ਦਏ ਹੈਂ ਰੁਪਏ ਵੈ[6] ਹਜ਼ਾਰ-ਚਾਰ ਭਏ ਹੈਂ। ਲਾਇ ਕੈ ਇਮਾਰਤ ਬਨਾਇ ਗੁਰੁਦ੍ਵਾਰ ਤਬਿ, ਦੁੰਦਭਿ[7] ਬਜਾਇ ਮੰਜੀ ਸਾਹਿਬ ਰਚਏ ਹੈਂ। ਚੌਰ ਮੁੱਠਾ[8] ਆਯੁਧ ਸਥਾਪ ਦਏ[9] ਮੰਜੀ ਪਰ, ਕੁਣਕਾ ਕਰਾਇ ਵਰਤਾਇ ਮੋਦ ਭਏ ਹੈਂ॥੧੦੧॥ ਹੁਤੋ ਏਕ ਕਿਲਾ ਤਬਿ ਕੋਸਕ ਸਰੰਦ ਹੂੰ ਤੈ, ਨਾਮ ਜੱਟ-ਪੁਰਾ ਤਾਂ ਮੈਂ ਬਸੇ ਲੋਗ ਜਾ ਸਹੀ[10]। ਰਾਇ-ਸਿੰਘ ਖੱਤ੍ਰੀ ਦੀਵਾਨ ਬਾਦਸ਼ਾਹੀ ਏਕ,ਹੁਤੋ ਕਿਲੇਦਾਰ ਤਹਾਂ ਰਹਿਤ ਮਵਾਸ[11] ਹੀ। ਲੋਗ ਸਰਹੰਦ ਕੇ ਬੁਲਿੰਦ ਧਨ[12] ਲੈ ਬ੍ਰਿੰਦ[13], ਧਸੇ ਤਾਂਹਿ ਮੱਧ ਜਾਇ ਆਕੀ ਪਿਖਿ ਪਾਸ ਹੀ। ਤੂਟਯੋ ਨ ਕਬੀ ਵਾਹਿ[14] ਲੂਟਯੋ ਨ ਕਬੀ ਕਾਂਹਿ, ਮਾਰਿ ਲੂਟ ਪੰਥ ਤਾਂਹਿ ਲੀਨੋ ਫਿਰ ਖਾਸ ਹੀ[15]॥੧੦੨॥ ਦੋਹਰਾ ॥ ਭਾਈ ਭਗਤੂ ਕਾ ਹੁਤੋ, ਬੁੱਢਾ ਸਿੰਘ ਸਰਦਾਰ। ਤਿਸ ਕੋ ਸੌਂਪਯੋ ਦੁਰਗ[16] ਵਹਿ, ਪੰਥ ਮੋਦ ਮਨਿ ਧਾਰ॥੧੦੩॥ ਸੈਯਾ ॥ ਗਾਥ ਸੁਨੋ

---

[1]ਬਹੁਤੀ। [2]ਕੜਾਹ ਪ੍ਰਸ਼ਾਦ। [3]ਸਿੰਘ। [4]ਇਕ ਸੌ ਰੁਪਏ। [5]ਅਨੰਦ। [6]ਉਹ (ਰੁਪਏ)। [7]ਧੌਂਸੇ। [8](ਮੋਰ ਦੇ ਖੰਭਾਂ ਦੇ) ਮੁੱਠੇ ਦਾ ਚੌਰ। [9]ਸ਼ਸਤ੍ਰ ਸਥਾਪਨ ਕਰ ਦਿੱਤੇ। [10]ਠੀਕ ਢੰਗ ਨਾਲ ਜਾ ਵਸੇ। [11]ਆਕੀ। [12]ਬਹੁਤਾ ਧਨ। [13]ਬਹੁਤੇ (ਲੋਕ)। [14]ਉਹ। [15]ਆਪ ਹੀ। [16]ਕਿਲ੍ਹਾ।

ਅਬਿ ਔਰ ਭਈ ਜਿਮ, ਹੇ ਗੁਰੁ ਖਾਲਸਾ ਮੋਦ ਮਨੈ ਕੈ । ਮਾਰਿ ਉਜਾਰ ਸਰ੍ਹੰਦ ਤਈਂ ਕਰਿ ਖ੍ਵਾਰ,ਸਭੀ ਫਿਰ ਪੰਥ ਮਿਲੈ ਕੈ।ਸੋਧਿ ਅਰਦਾਸ ਚਢ੍ਯੋ ਦਿਸ ਪੂਰਬ, ਖਾਦਰ[1] ਬਾਂਗਰ[2] ਦੇਸ ਦਬੈ ਕੈ । ਪਾਂਚ ਮਝੈਲਨ ਕੀ ਮਿਸਲਾਂ, ਮਲਵੱਯਨ ਕੀ ਇਕ ਆਹਿ ਬਨੈ ਕੈ॥੧੦੪॥ ਮਾਰਿ ਸਰ੍ਹੰਦ ਗਯੋ ਬਢ ਹੌਂਸਲਾ, ਸਿੰਘਨ ਕਾ ਅਤਿ ਭੂਰ ਮਹਾਂਏ[3]।ਸਾਜ ਚਮੂੰ ਚਤੁਰੰਗ ਸੁਰੰਗ, ਉਮੰਗ ਬਢਾਇ ਕੈ ਦੁੰਦਭਿ ਵਾਏ[4]। ਖੋਲਿ ਨਿਸ਼ਾਨ ਕਰੇ ਅਗਵਾਨ,ਲਸੈਂ ਬਹੁ ਬਿੱਜਲ ਤੇ ਅਧਿਕਾਏ[5] । ਪੂਰਬ ਕੀ ਦਿਸ ਕੋ ਹਿਤ ਜੀਤ, ਅਭੀਤ[6] ਸਹੀਤ[7] ਚਢੇ ਸਿੰਘ ਧਾਏ॥੧੦੫॥ ਚੰਚਲ ਚਾਰੁ ਤੁਰੰਗ[8] ਚਲਾਕ,ਕੁਰੰਗਨ ਸੇ[9] ਬਹੁ ਭਾਂਤਿ ਸਜੀਲੇ[10] । ਕੋਇ ਧਵਾਵਤ[11] ਕੋਇ ਕੁਦਾਵਤ[12], ਕੋਇ ਨਚਾਵਤ ਨਾਚ ਨਚੀਲੇ[13] । ਬੀਰ ਬਨੈਤ[14] ਪਟੈਤ[15] ਕਟੈਤ[16], ਬਲੈਤ[17] ਛਕੇ ਸਭਿ ਛੋਭਿ ਛਬੀਲੇ[18] । ਜੋਰਿ ਬਰਾਤ ਚਢੇ ਬਨਰੇ ਜਨੁ, ਬਯਾਹਿਨ ਕੋ ਰਜਧਾਨੀਆਂ ਤੀ ਲੇ[19]॥੧੦੬॥ਸੋਹਿਤ ਹੱਦ ਸਨੱਧਹਿ ਬੱਧ. ਮਰੱਦ ਅਬੱਧ ਸੁਕੱਦ ਸਮੀਲੇ[20] । ਬਾਂਛਹਿ ਜੰਗ ਨਿਹੰਗ ਭੁਜੰਗਿ[21], ਉਮੰਗ ਭਰੇ ਸਭਿ ਸਿੰਘ ਰਸੀਲੇ[22] । ਸੀਸ ਸਜੈਂ ਦਸਤਾਰ ਅਪਾਰ, ਛੁਟੇ ਫਰਰੇ ਸਿਤ[23] ਪੀਤ ਰੁ ਨੀਲੇ। ਮਾਨਹੁ ਖੇਤ ਖਿਰੇ ਗੁਲ ਪੋਸਤ, ਪੋਸ਼ਸ਼ ਸਿੰਘਨ ਕੇ ਚਟਕੀਲੇ[24]

[1]ਦਰਿਆ ਦੇ ਕਿਨਾਰੇ ਦਾ ਇਲਾਕਾ ਜਿਥੇ ਹਮੇਸ਼ਾਂ ਗਾਰਾ ਰਹੇ । (ਅ) ਪਹਾੜ ਦੇ ਜੜ੍ਹ ਦੀ ਜ਼ਮੀਨ । [2]ਕੈਂਥਲ ਤੇ ਕਰਨਾਲ ਦੇ ਆਸ ਪਾਸ ਦਾ ਇਲਾਕਾ। [3]ਅਤਯੰਤ ਬਹੁਤ ਵੱਡਾ। [4]ਚਹੁੰ ਅੰਗਾਂ ਤੇ ਚੰਗੇ ਰੰਗ ਦੀ [ ਚਮੂੰ ] ਫੌਜ ਸਜਾ ਕੇ ਉਤਸ਼ਾਹ ਵਧਾਕੇ ਧੌਂਸੇ ਵਜਾਏ। [5]ਬਿਜਲੀ ਤੋਂ ਜ਼ਿਆਦਾ ਚਮਕਦੇ ਹਨ। [6]ਨਿੱਡਰ ਹੋ ਕੇ। [7](ਆਪਸੀ) ਹਿਤ ਨਾਲ। [8]ਸੁੰਦਰ ਘੋੜੇ।[9]ਹਰਨਾਂ ਵਰਗੇ। [10]ਸਜੇ ਹੋਏ। [11]ਦੌੜਾਉਂਦਾ ਹੈ। [12]ਟਪਾਉਂਦਾ ਹੈ। [13]ਨਾਚਿਆਂ ਵਾਂਗ। [14]ਬਾਂਕੇ ਸੂਰਮੇਂ। [15]ਪਟੇ ਬਾਜ਼ (ਪਟਹ ਸ਼ਸਤ੍ਰ ਚਲਾਉਣ ਵਾਲਾ ਜਾਂ ਗਤਕਾ ਫੇਰਨ ਵਾਲਾ।) [16]ਕੱਟਣ ਵਾਲੇ। [17]ਬਹੁਤੇ ਬਲ ਵਾਲੇ। [18]ਸੁੰਦਰ (ਸੂਰਮੇਂ) [ਛੋਭਿ] ਗੁੱਸੇ ਨਾਲ [ਛਕੇ] ਭਰੇ ਹੋਏ ਹਨ। [19]ਜਾਣੋ [ਬਨਰੇ] ਲਾੜੇ ਜੰਞ ਇਕੱਠੀ ਕਰਕੇ ਰਾਜਧਾਨੀਆਂ ਰੂਪ [ਤੀ] ਇਸਤ੍ਰੀਆਂ ਨੂੰ ਵਿਆਹ ਕੇ[ਲੇ]ਲਿਆਉਣ ਵਾਸਤੇ। [20][ਸਨੱਧ ਬੱਧ] ਸ਼ਸਤ੍ਰ ਬੰਨ੍ਹ ਕੇ ਤਿਆਰ ਬਰਤਿਆਰ [ਮਰੱਦ] ਸੂਰਮੇਂ [ਅਬੱਧ] ਬੇਰੋਕ, ਚੰਗੇ ਤੇ ਮਿਲਵੇਂ ਕੱਦਾਂ ਵਾਲੇ [ਹੱਦ] ਬਹੁਤ ਜ਼ਿਆਦਾ ਸੋਂਹਦੇ ਹਨ। [21]ਨਿਡਰ ਸੂਰਮੇਂ। [22]ਰਸ ਵਾਲੇ। [23]ਚਿੱਟੇ। [24]ਜਾਣੋ ਖੇਤ ਵਿੱਚ ਪੋਸਤ ਦੇ ਫੁੱਲ ਖਿੜੇ ਹੋਏ ਹਨ, ਐਉਂ ਸਿੰਘਾਂ ਦੇ ਚਮਕੀਲੇ ਪੁਸ਼ਾਕੇ ਹਨ।

॥੧੦੭॥ ਕੋਸ ਦੁ ਤੀਨਕ ਚਾਰ ਵਿਖੇ, ਕਿਤ ਬਾਂਧਿ ਪਰਾ ਸਿੰਘ ਜਾਵਤ ਛੂਟੇ[1]। ਮਾਰਿ ਸ਼ਿਕਾਰ ਅਪਾਰ ਚਲੈਂ ਮਗ, ਕੋਲ ਕੁਰੰਗ ਝਿੰਖਾਰ ਅਟੂਟੇ[2]। ਤੁੱਪਕ[3] ਤੀਰ ਚਲਾਵਤ ਚੱਕਰ,ਲੱਛ ਪ੍ਰਤੱਛ ਘਨੇ ਤੱਛ ਸੂਟੇ[4]। ਔਰ ਗਰਾਮ ਘਨੇ ਤੁਰਕਾਨ ਕੇ, ਯੌਂ ਚਲਤੈ ਚਲਤੈ ਮਗਿ ਲੂਟੇ॥੧੦੮॥ ਸਿੰਘ ਬਿਸਾਲੇ[5] ਅੰਬਾਲੇ ਕੋ ਲੂਟ, ਉਤਾਲੇ[6] ਚਲੇ ਕਰਿ ਛੂਟ[7] ਅਗਾਰੀ। ਜੂਟ[8] ਜਗਾਧਰੀ ਕੂਟ ਸਹਾਰਨ[9], ਛੂਟ ਕੈ ਜਾਇ ਤਿਰਾਵੜੀ ਮਾਰੀ। ਮੱਜਨ ਕੈ[10] ਹਰਿਦ੍ਵਾਰ ਭਲੇ ਉਤਰੇ,ਫਿਰ ਮੇਰਟ ਜਾਇ ਅਗਾਰੀ। ਦੇਸ ਅਸੇਸ[11] ਲਯੋ ਕਰਨਾਲ, ਤਬੈ ਅਪਨੇ ਕਬਜੇ ਕਰਿ ਭਾਰੀ॥੧੦੯॥ ਜੋ ਜਿਤਿਨਾ ਬਲ ਰਾਖਤ ਥਾ, ਤਿਤਿਨਾ ਤਬਿ ਦੇਸ ਤਿਨੈ ਨਿਜ ਮੱਲਾ। ਚੀਨ ਕਿਨੈ ਬਲ ਹੀਨ, ਕਿਸੀ ਪਰਬੀਨ ਬਲੀ, ਫਿਰ ਹਾਥ ਨ ਘੱਲਾ[12]। ਜੋ ਜਿਸ ਕੀ ਮਿਸਲੋਂ ਕਹਿ-ਲਾਵਤ, ਰਾਖਤ ਸੋ ਤਿਸ ਕਾ ਗਹਿ ਪੱਲਾ[13]। ਥਾ ਤਬਿ ਸਿੰਘਨ ਵੀਚ ਇਕਾਯਤ[14] ਆਪਸ ਮਾਂਹਿ ਨਿਹਾਯਤ ਭੱਲਾ[15]॥੧੧੦॥ ਦੋਹਰਾ॥ ਜਹਾਂ ਜਹਾਂ ਜਿਸ ਸਿੰਘ ਨੇ,ਫੇਰਯੋ ਘੋੜਾ ਧਾਇ। ਤਹਿਂ ਤਹਿ ਕਾਠੀ ਵੰਡ[16] ਕਰਿ, ਲਿਯ ਤਿਨ ਮੁਲਕ ਦਬਾਇ॥੧੧੧॥ ਸਾਲ ਅਠਾਰਾਂ ਸੈ ਹੁਤੇ,ਬੀਸ ਉਪਰ ਨਿਰਧਾਰ[17]। ਜੈਨ ਖਾਨ ਕੋ ਮਾਰ ਕੈ ਕਰੀ ਸਰੂੰਦ ਉਜਾਰ॥੧੧੨॥ ਮੈਣ-ਦ੍ਵਾਬ[18] ਅਰ ਮਾਲਵਾ[19], ਬਾਂਗਰ[20] ਖਾਦਰ[21] ਦੇਸ। ਜਿਹ ਬਿਧਿ ਮੱਲਯੋ

[1]ਕਤਾਰਾਂ ਬੰਨ੍ਹ ਕੇ ਦੌੜੇ ਜਾਂਦੇ ਹਨ। [2]ਰਸਤੇ ਵਿੱਚ ਸੂਰਾਂ ਹਰਨਾਂ ਤੇ [ਅਪਾਰ] ਬਹੁਤੇ[ਝਿੰਖਾਰ] ਬਾਰਾਂ ਸਿੰਗਿਆਂ ਦਾ [ਅਟੂਟੇ] ਲਗਾਤਾਰ ਸ਼ਿਕਾਰ ਮਾਰਦੇ ਜਾਂਦੇ ਹਨ। [3]ਬੰਦੂਕਾਂ। [4]ਪ੍ਰਤੱਛ ਸਾਹਮਣੇ [ਘਨੇ] ਬਹੁਤੇ [ਲੱਛ] ਨਿਸ਼ਾਨੇ [ਤੱਛ ਸੂਟੇ] ਫੁੰਡ ਸੁੱਟੇ। [5]ਬਹੁਤ ਸਿੰਘ। [6]ਛੇਤੀ। [7]ਹੱਲਾ ਕਰਕੇ। [8]ਜੁੱਟ ਕੇ ਭਾਵ ਜੰਗ ਕਰਕੇ। [9]ਸਹਾਰਨ ਪੁਰ ਨੂੰ ਕੁੱਟ ਕੇ। [10]ਇਸ਼ਨਾਨ ਕਰਕੇ। [11]ਸਾਰਾ। [12]ਕਿਸੇ ਨੂੰ ਬਲਹੀਣ ਜਾਣ ਕੇ ਤੇ [ਬੀਨ] ਦੇਖ ਕੇ (ਕਿਸੇ) ਬਲੀ (ਸਿੰਘ) ਨੇ ਫੇਰ ਵੀ ਹੱਥ ਨਹੀਂ ਪਾਇਆ। [13]ਲੜ, ਆਸਰਾ। [14]ਇਤਫ਼ਾਕ, ਏਕਾ। [15]ਬਹੁਤ ਹੀ ਚੰਗਾ। [16]ਸਰਦਾਰ ਤੇ ਸਿਪਾਹੀ ਦਾ ਖਿਆਲ ਛੱਡ ਕੇ ਹਰ (ਘੋੜੇ ਦੀ) ਕਾਠੀ ਪਿਛੇ ਇਕੋ ਜੇਹਾ ਮੁਲਕ ਜਾਂ ਧਨ ਵੰਡਣਾ। [17]ਨਿਸਚਾ ਕਰੋ। [18]ਦੋ ਪਾਣੀਆਂ ਦੇ ਵਿਚਕਾਰ ਦਾ ਦੇਸ਼, ਖਾਸ ਕਰ ਘੱਘਰ ਤੇ ਜਮਨਾ ਦੇ ਵਿਚਕਾਰ ਦਾ ਦੇਸ। [19]ਫੀਰੋਜ਼ਪੁਰ, ਲੁਧਿਆਣਾ, ਪਟਿਆਲਾ, ਬਠਿੰਡਾ ਤੇ ਸੰਗਰੂਰ ਦੇ ਜ਼ਿਲਿਆਂ ਦਾ ਉਸ ਸਮੇਂ ਦਾ ਮਾਰੂ ਇਲਾਕਾ। [20-21]ਦੇਖੋ ਪੰਨਾ ੨੪੫੧ ਤੇ ਟਿਪਣ ਨੰ: ੨ ਤੇ ੧ ਦਾ ਅਰਥ।

ਪੰਥ ਨੈ, ਕਹੀ ਗਾਥ ਯਹਿ ਵੇਸ[1] ॥੧੧੩॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਯਾਨ ਸਿੰਘ ਵਿਰਚਿਤੇ 'ਜੈਨ ਖਾਂ ਕੋ ਮਾਰ ਕਰਿ, ਸਰਹੰਦ ਉਜਾਰਨ, ਮੁਲਕ ਮੱਲਨ ਪ੍ਰਸੰਗ', ਬਰਨਨੰ ਨਾਮ ਚੁਤਾਲੀਸਮੋਂ ਬਿਸ੍ਰਾਮ ॥ ੪੪ ॥

----

## ੪੫. [ਅਹਿਮਦ ਸ਼ਾਹ ਦਾ ਆਉਣਾ, ਗੁਰਬਖਸ਼ ਸਿੰਘ ਦੀ ਸ਼ਹੀਦੀ ।]

ਦੋਹਰਾ ॥ ਸ੍ਰੀ ਗੁਰੁ ਨਾਨਕ ਨਾਮ ਤੈ, ਅਨਿਕ ਬਿਘਨ ਹ੍ਵੈ ਨਾਸ। ਆਤਮ ਗਯਾਨ ਪ੍ਰਕਾਸ਼ ਤੈ, ਕਟਤ ਝਟਤ ਭਵ ਪਾਸ[2]॥੧॥ ਆਯੋ ਅਹਿਮਦ ਸ਼ਾਹਿ ਜਿਮ, ਹਿੰਦੁਸਤਾਨਹਿੰ ਫੇਰ। ਸਿੰਘਨ ਤਈਂ ਕਲੇਸ਼ ਤਿਨ, ਦਯੋ ਜੈਸ ਬਹੁਤੇਰ[3] ॥ ੨॥ ਗੁਰੁਬਖਸ਼ ਸਿੰਘ ਸ਼ਾਹੀਦ ਜਯੋਂ, ਭਯੋ ਸੁਧਾਸਰ ਤੀਰ[4]। ਸੋ ਸਭਿ ਗਾਥਾ ਅਬਿ ਕਹੌਂ, ਸੁਨੌਂ ਸੁਮਤਿ ਧਰਿ ਧੀਰ ॥੩॥ ਪਾਧਰੀ ਛੰਦ ॥ ਜਬਿ ਦੇਸ ਸਿੰਘਨ ਯੌਂ ਲਯੋ ਬੇਸ[5] । ਅਰ ਮਨ ਮੈਂ ਭਏ ਅਭੀਤ ਸੇਸ[6]। ਤਬਿ ਬਢਯੋ ਹੌਸਲਾ ਪੰਥ ਕੇਰ। ਸਭਿ ਮੁਲਕ ਛਕੈਂ ਉਗਰਾਹਿ ਹੇਰ[7]॥ ੪ ॥ ਹਾਕਮ ਭੇ ਨਿਜ ਨਿਜ ਮੁਲਕ ਮਾਹਿੰ। ਮਨਿ ਮੋਦ ਭਏ ਉਗਰਾਹਿ ਖਾਹਿੰ। ਨਹਿੰ ਬੰਦੁ-ਬਸਤ ਕਿਛੁ ਕਰੈਂ ਔਰ । ਰਹਿੰ ਮਸਤ ਖਾਇ ਕਰਿ ਭੰਗ ਗੌਰ[8] ॥੫॥ ਮਿਲ ਕਹੈਂ ਕਬੀ ਲਿਹੁ ਸਿੰਧੁ ਦੇਸ। ਫਿਰ ਲੇਹੁ ਲਹੌਰ ਪਿਸ਼ੌਰ ਵੇਸ[5]। ਗਜਨੀ ਅਰ ਕਾਬਲ ਔ ਕੰਧਾਰ। ਚੜ੍ਹਿ ਬਲਖ ਬੁਖਾਰਾ ਲੇਹੁ ਮਾਰ॥ ੬ ॥ ਫਿਰ ਪਰਬਤ ਕੀ ਲਿਹੁ ਸਾਤ ਧਾਰ । ਪੁਨ ਲੇਵਹੁ ਹਿੰਦੁਸਤਾਨ ਸਾਰ। ਚਲਿ ਦਿੱਲੀ ਕਾ ਮੱਲ ਲੇਹੁ ਤਖਤ। ਫਿਰ ਮੇਲਹੁ ਮਰਟਯੋਂ ਤਈਂ ਵਖਤ ॥੭॥ਚਲਿ ਅਬਚਲ ਨਗਰੀ ਗੁਰੂ-ਦ੍ਵਾਰ। ਕਰਵਾਵੈਂ ਕੁਨਕੇ ਅਤਿ ਅਪਾਰ[9]। ਉਤ ਢਾਕਾ ਔਰ ਬੰਗਾਲ ਜੀਤਿ। ਲਿਹੁ ਸਾਗਰ ਲੌ ਸਭਿ ਮੁਲਕ ਮੀਤ॥੮॥

---

[1]ਸ੍ਰੇਸ਼ਟ, ਚੰਗੀ। [2]ਆਤਮ ਗਿਆਨ ਦੇ ਪ੍ਰਕਾਸ਼ ਨਾਲ ਬਹੁਤ ਛੇਤੀ ਹੀ [ਭਵ]ਜਨਮ(ਮਰਨ) ਦੀ [ਪਾਸ] ਫਾਹੀ ਕੱਟ ਦੇਂਦੇ ਹਨ। [3]ਬਹੁਤਾ। [4]ਅੰਮ੍ਰਿਤਸਰ ਦੇ ਕਿਨਾਰੇ। [5]ਚੰਗਾ। [6][ਸੇਸ] ਬਹੁਤੇ [ਅਭੀਤ] ਨਿੱਡਰ। [7]ਦੇਖੋ। [8]ਬਹੁਤਾ ਸੁੱਖਾ। [9]ਬਹੁਤ ਜ਼ਿਆਦਾ।

ਛਕਿ ਭੰਗ ਨਿਹੰਗ ਭੁਜੰਗ ਸਿੰਘ[1] । ਮਿਲ ਕਹੈਂ ਸਭੈ ਤਬਿ ਐਸ ਧਿੰਗ[2] । ਨਹਿੰ ਕਰੈਂ ਮੁਲਕ ਕਾ ਬੰਦੁਬਸਤ । ਛਕਿ ਭੰਗਾਂ ਨਿਸ ਦਿਨ ਰਹੈਂ ਮਸਤ ॥੯॥ ਇਤ ਸਿੰਘਨ ਕਾ ਸਭਿ ਕਹ੍ਯੋ ਹਾਲ । ਉਤ ਕਾਬਲ-ਪਤਿ[3] ਕੀ ਸੁਨੋ ਚਾਲ । ਜਬਿ ਕਾਬਲ ਪਹੁੰਚ ਬੁਲੰਦ ਖਾਨ । ਪੰਜਾਬ ਕੇਰ ਸਭਿ ਕਰ੍ਯੋ ਬ੍ਯਾਨ ॥੧੦॥ ਫਿਰ ਲਿਖਿ ਪਠ੍ਯੋ ਤੈਮੂਰ ਸ਼ਾਹਿ । ਜ੍ਯੋਂ ਸਿੰਘਨ ਕੀਨੋ ਹਾਲ ਤਾਂਹਿ। ਸੁਨਿ ਕੋਪ੍ਯੋ ਅਤਿ ਹੀ ਕਾਬਲੇਸ । ਚੜ੍ਹਿ ਧਾਯੋ ਲੈ ਕਰਿ ਫੌਜ ਬੇਸ[4] ॥੧੧॥ ਸੁਨਿ ਸਿੰਘ ਚਲੇ ਪੰਜਾਬ ਛੋਰਿ । ਨਹਿੰ ਕੀਨੋ ਕਿਛੂ ਵਿਚਾਰ ਹੋਰ। ਬਹੁ ਆਪਸ ਮੈਂ ਮਿਲ ਕਹੈਂ ਐਸ । ਕਿਤ ਚਲੋ ਕਿਨਾਰੇ[5] ਛੋਰਿ ਦੇਸ ॥੧੨॥ ਯਹਿ ਕੁੱਤਾ ਕਾਬਲੀਆ ਨਰੇਸ਼[6] । ਆਵਤ ਹੈ ਦੌਰ੍ਯੋ ਚੜ੍ਹਿ ਹਮੇਸ਼। ਮਤੁ ਕਿਤ ਯਹਿ ਹਮ ਕੋ ਕਾਟਿ ਖਾਇ । ਹ੍ਵੈ ਹਰਨ[7] ਸਿੰਘ ਕਿਤ ਚਲੋ ਧਾਇ॥੧੩॥ ਜਬਿ ਯਹਿ ਫਿਰ ਕਰਿ ਇਸ ਦੇਸ ਵੀਚ। ਪਾਛੇ ਹਟ ਜੈਹੈ ਫੇਰ ਨੀਚ। ਤਬਿ ਮੁਲਕ ਲੈਂਹ ਹਮ ਆਇ ਬੇਗ[8] । ਰਹਿ ਫਤੇ ਪੰਥ ਕੀ ਦੇਗ[9] ਤੇਗ ॥੧੪॥ ਬਿਨ ਕਾਬਲੇਸ ਤੇ ਔਰ ਜੋਇ। ਨਹਿ ਲਰਨ ਜੋਗ ਹਮ ਸੰਗ ਕੋਇ। ਜਲ ਹੜ੍ਹ ਅਰ ਡੌਂ ਕੀ ਆਗ ਹੇਰਿ[10]।ਪਿਖਿ ਸੱਤ੍ਰੁ ਕਾ ਦਲ ਬਲ ਵਧੇਰ ॥੧੫॥ ਹ੍ਵੈ ਬਚੈਂ ਕਿਨਾਰੇ ਬੁੱਧਿਵਾਨ। ਯਹਿ ਰਾਜਨੀਤ ਕੀ ਰੀਤਿ ਜਾਨ। ਫਿਰ ਦਾਉ ਪੇਖਿ ਨਿਜ ਕਰੈਂ ਕਾਜ । ਹਮ ਲੈਹੈਂ ਫੇਰ ਸੰਭਾਰ ਰਾਜ॥੧੬॥ ਯਹਿ ਬਾਤ ਸਿੰਘ ਸਭਿ ਚਿੱਤ ਧਾਰਿ । ਤਜਿ ਮੈਣ-ਦ੍ਵਾਬ ਪੰਜਾਬ ਸਾਰ[11] । ਸਭਿ ਗਏ ਕਿਨਾਰੇ ਹੋਇ ਐਸ। ਅਤਿ ਪੌਨ ਚਲੀ ਤੈ ਮੇਘ ਜੈਸ[12] ॥ ੧੭ ॥ ਦੋਹਰਾ ॥ ਬਾਤ ਮੁਕੱਦਮ[13] ਸੁਨੋ ਇਕ, ਭਈ ਤਬੈ ਜੋ ਔਰ। ਜਿਹ ਹਿਤ ਅਹਿਮਦ-ਸ਼ਾਹਿ ਚੜ੍ਹਿ, ਅਯੋ ਹਿੰਦੁ ਮੈਂ ਦੌਰਿ ॥ ੧੮ ॥ ਸ਼ੰਕਰ ਛੰਦ ॥ ਇਕ ਵੀਚ ਦਿੱਲੀ ਕੇ ਰੁਹੇਲਾ[14]. ਹੁਤੇ ਖਾਨ ਨਜੀਬ । ਵਹਿ

---

[1]ਬਹਾਦਰ ਨਿਹੰਗ ਸਿੰਘ। [2]ਜ਼ੋਰਾਵਰ, ਬਲੀ । [3]ਕਾਬਲ ਦਾ ਬਾਦਸ਼ਾਹ (ਅਹਿਮਦ ਸ਼ਾਹ ਦੁਰਾਨੀ)। [4]ਚੰਗੀ । [5]ਪਾਸੇ । [6]ਕਾਬਲ ਦਾ ਰਾਜਾ। [7]ਦੌੜ ਕੇ । [8]ਛੇਤੀ । [9]ਲੰਗਰ । [10]ਜੰਗਲ ਦੀ ਅੱਗ ਦੇਖ ਕੇ। [11]ਸਾਰਾ। [12]ਜਿਵੇਂ ਬੱਦਲ । [13]ਅਗਲੀ । [14]ਖ਼ੈਬਰ ਦੇ ਪਠਾਣਾਂ ਦੀ ਇਕ ਜਾਤਿ ।

ਵਡ ਬਜੀਰ ਕਹਾਵਹੀ, ਨਹਿੰ ਸੁਨੈ ਦਾਦ[1] ਗਰੀਬ। ਕਰਿ ਗਯੋ ਥਾ ਨਿਜ
ਹਾਥ ਤੈ, ਤਿਸ ਤਈਂ ਅਹਿਮਦ-ਸ਼ਾਹਿ । ਇਸ ਹੇਤ ਕਾਬਲ-ਪਤੀ ਕਾ,
ਵਹਿ ਅਤੀ ਜੋਰ ਰਖਾਹਿ ॥੧੯॥ ਇਤ ਭਰਤ-ਪੁਰਿ ਕੇ ਪਤੀ, ਸੂਰਜ ਮੱਲ
ਨੈ ਜਬਿ ਆਇ। ਥਾ ਮਾਰਿ ਲੀਨੋ ਆਗਰੇ ਕਾ ਕਿਲਾ, ਨਿਜ ਬਲ ਪਾਇ।
ਇਕ ਬਾਦਸ਼ਾਹੀ ਥਾ ਖਜ਼ਾਨਾ, ਦੁਰਗ ਤਿਸ ਹੀ ਮਾਂਹਿ[2]। ਵਹਿ ਧਰਯੋ ਥਾ
ਕਰਿ ਜਮ੍ਹਾ, ਕੇਤਿਕ ਕੋਟ[3] ਅਕਬਰ ਸ਼ਾਹਿ ॥੨੦॥ ਤਬਿ ਲੂਟ ਸੂਰਜ ਮੱਲ
ਨੈ, ਵਹਿ ਲਯੋ ਕੇਤਿਕ ਕੋਟ। ਖਟ ਮਾਸ ਲੌ ਵਹਿ[4] ਰਹਯੋ ਢੋਵਤ, ਨਾਂਹਿ
ਆਈ ਤੋਟ। ਫਿਰ ਲਰਯੋ ਜਾਇ ਨਜੀਬ ਖਾਂ, ਤਿਸ ਸੰਗ ਤਿਸ ਹੀ ਠੌਰ।
ਤਬਿ ਮਰਯੋ ਸੂਰਜ ਮੱਲ ਰਣ ਮੈਂ, ਖਬਰ ਨਹਿ ਕਿਸ ਤੌਰ[5] ॥੨੧॥ ਫਿਰ
ਤਾਂਹਿ ਕੇ ਸੁਤ ਨ੍ਰਿਪ, ਜਵਾਹਰ-ਮੱਲ ਬਹੁ ਬਲ ਪਾਇ । ਨਿਜ ਬਾਪ ਕਾ
ਵਹਿ, ਬੈਰ ਲੇਵਨ ਹੇਤ, ਆਯੋ ਧਾਇ । ਤਿਨ ਸੰਗ ਅਪਨੇ ਮੇਲ ਲੀਨੇ,
ਜੱਟ ਮਰੁਟੇ ਗੌਰ[6]। ਫਿਰ ਆਇ ਦਿੱਲੀ ਘੇਰਿ, ਕੀਨੇ ਜੰਗ ਦੌਰਾ ਦੌਰ[7] ॥
੨੨॥ ਤਬਿ ਹੋਇ ਕੈ ਅਤਿ ਤੰਗ, ਖਾਨ ਨਜੀਬ ਫੇਰ ਵਜ਼ੀਰ। ਨਿਜ ਹੇਤ
ਮੱਦਦ ਬੋਲ ਲੀਨੋ[8], ਸ਼ਾਹਿ-ਕਾਬਲ ਧੀਰ। ਲਿਖ ਦਯੋ ਲਾਖ-ਪਚਾਸ ਦੈਨਾ
ਟਕਾ ਤਾਂਈਂ ਸ਼ਾਹਿ । ਯਹਿ ਸੁਨਿਤ ਹੀ ਤਬਿ ਧਾਇ, ਅਹਿਮਦ-ਸ਼ਾਹਿ
ਆਯੋ ਚਾਹਿ ॥ ੨੩॥ ਜਬਿ ਧਸਯੋ ਆਇ ਪੰਜਾਬ ਮੈਂ, ਲੈ ਸੈਨ ਸ਼ਾਹਿ
ਵਿਸ਼ੇਸ਼[9]। ਤਬਿ ਸਿੰਘ ਸਭਿ ਡਰ ਮਾਨ ਕੈ, ਤਜ ਗਏ ਕਿਤ ਕਿਤ ਦੇਸ।
ਬਹੁ ਸਿੰਘ ਗਿਲਜਯੋਂ ਨੇ ਹਤੇ, ਜੋ ਚਢੇ ਤਿਨ ਕੇ ਹਾਥ। ਯਹਿ ਵਖਤ ਆ
ਕਰਿ ਸਖਤ ਗੁਜ਼ਰਯੋ, ਫੇਰ ਸਿੰਘਨ ਸਾਥ ॥ ੨੪ ॥ ਕੁਛ ਸਿੰਘ ਪਹੁੰਚੇ
ਮਾਲਵੇ, ਕੁਛ ਪੁਰਿ-ਅਨੰਦ ਮਝਾਰ। ਉਤ ਬਹੁ ਬਿਅਦਬੀ, ਤੁਰਕ ਕਰਨੇ
ਲਗੇ, ਮਧ ਗੁਰਦ੍ਵਾਰ[10] । ਯਹਿ ਸਾਰ[11] ਸਿੰਘਨ ਪਾਸ ਪਹੁੰਚੀ, ਜਬੈ

---

[1]ਫਰਿਆਦ। [2]ਉਸੇ ਕਿਲ੍ਹੇ ਵਿੱਚ। [3]ਕਿਤਨੇ ਹੀ ਕਰੋੜ। [4]ਉਹ ਛੇ ਮਹੀਨੇ ਤੱਕ। [5]ਪਤਾ ਨਹੀਂ ਕਿਸ ਢੰਗ ਨਾਲ ਮਰ ਗਿਆ। [6]ਬਹੁਤੇ। [7]ਦੌੜ ਦੌੜ ਕੇ, (ਅ) ਉਪਰੋ ਥਲੀ। [8]ਬੁਲਾ ਲਿਆ। [9]ਬਹੁਤੀ ਫੌਜ। [10]ਸ੍ਰੀ ਹਰਿਮੰਦਰ ਸਾਹਿਬ ਵਿੱਚ। [11]ਖਬਰ।

ਪੁਰਿ-ਆਨੰਦ। ਸਭਿ ਨਾਰ[1] ਨੀਚੇ ਕਰਿ ਥਿਰੇ[2] ਮਧ ਪਰੇ ਸੋਚ ਬੁਲੰਦ॥ ੨੫॥ ਨਹਿੰ ਔਰ ਕੋਊ ਉਠਯੋ ਜਬਿ, ਤਬਿ ਸਿੰਘ ਇਕ ਵਡ ਬੀਰ। ਗੁਰਬਖਸ਼ ਸਿੰਘ ਸ਼ਹੀਦ ਬੋਲਯੋ, ਖੜ੍ਹਾ ਹ੍ਵੈ ਕਰਿ ਧੀਰ। ਵਹਿ ਹੁਤੋ ਲੀਲ ਗਰਾਮ ਕਾ, ਢਿਗ ਖੇਮ-ਕਰਣ ਨਿਹਾਰ । ਅਰ ਦੀਪ ਸਿੰਘ ਸ਼ਹੀਦ ਕੀ, ਥਾ ਮਿਸਲ ਮੈਂ ਸਰਦਾਰ॥ ੨੬॥ ਪੁਨ ਛਕਯੋ ਅੰਮ੍ਰਿਤ ਮਨੀ ਸਿੰਘ ਤੈ, ਭਯੋ ਯੌਂ ਹਠਵਾਨ । ਤਿਨ ਖੜ੍ਹੇ ਹੋਇ ਦੀਵਾਨ ਮੈਂ, ਤਬਿ ਐਸ ਕੀਨ ਵਖਾਨ। ਅਬਿ ਧਰਮ ਹਿਤ ਜਿਨ ਸੁਧਾਸਰ ਮੈਂ, ਜਾਇ ਦੈਨਾ ਸੀਸ। ਵਹਿ ਸਿੰਘ ਸਿਦਕੀ ਸੰਗ ਮੇਰੇ, ਚਲੈ ਬਿਸਵੇ ਬੀਸ[3]॥੨੭॥ ਤਬਿ ਸਿੰਘ ਪਾਂਚ ਹਜਾਰ ਤਿਸ ਕੇ, ਸੰਗ ਹੋਯੋ ਤਯਾਰ। ਸਭਿ ਚਢੇ ਕਰਿ ਅਰਦਾਸ ਤਹਿੰ ਤੈ, ਚਲੇ ਮਨਿ ਮੁਦ ਧਾਰ । ਬਹੁ ਗਏ ਮਗ ਮੈਂ ਬਿਥਰ ਇਤ ਉਤ[4], ਰਹਯੋ ਏਕ ਹਜ਼ਾਰ। ਵਹਿ ਆਇ ਉਤਰੇ ਸੁਧਾਸਰ,ਕਰਿ ਬੰਦਨਾ ਗੁਰੁਦ੍ਵਾਰ ॥੨੮॥ ਜੋ ਤੁਰਕ ਥੇ ਤਿਸ ਠੌਰ,ਸੁਨਿ ਆਗਵਨ ਸਿੰਘਨ ਕੇਰ। ਵਹਿ ਗਏ ਤਰਫ ਲਹੌਰ ਡਰ ਧਰਿ, ਪਹਿਲ ਹੀ ਬਿਨ ਦੇਰ । ਫਿਰ ਸਿੰਘ ਸਭਿ ਇਸ਼ਨਾਨ ਕਰਿ,ਸਜਿ ਸ਼ਸਤ੍ਰ ਬਸਤਰ ਤਾਨ[5]। ਅਕਾਲ ਬੁੰਗੇ ਤਖਤ ਆਗੇ, ਥਿਰੇ ਲਾਇ ਦੀਵਾਨ ॥੨੯॥ ਗੁਰਬਖਸ਼ ਸਿੰਘ ਸਭਿ ਮੱਧ ਸੋਹਿ, ਸਨੱਧ-ਬੱਧ[6] ਮਹਾਨ। ਨਿਤ ਪੜ੍ਹੈਂ ਢਾਢੀ ਆਇ ਵਾਰਾਂ, ਸ਼ਬਦ ਗੁਰੂਅਨ ਮਾਨ[7]। ਸੁਨਿ ਜਿਨੈ ਕਾਯਰ ਲਰਿ ਮਰੈਂ, ਅਰ ਸੂਮ ਦੇਵੈਂ ਦਾਨ । ਨਿਤ ਰਹੈਂ ਤੁਰਕਨ ਕੋ ਉਡੀਕਤ, ਚੜ੍ਹੇ ਸਿੰਘ ਯੌਂ ਆਨਿ[8] ॥੩੦॥ ਫਿਰ ਪਾਇ ਕਰਿ ਯਹਿ ਸਾਰ ਗਿਲਜੇ, ਚੜ੍ਹੇ ਗੁਰੁ-ਚਕ ਓਰ । ਚੜ੍ਹ ਅਯੋ ਖਾਨ-ਜਹਾਨ, ਔਰ ਬੁਲੰਦ ਖਾਂ ਦਲ ਜੋਰਿ[9]। ਇਤ ਸਿੰਘਨ ਢਿਗ ਭੀ ਆਇ ਕਾਹੂੰ, ਖਬਰ ਦੀਨੀ ਧਾਇ। ਪੁਨ ਖਾਲਸਾ ਸਭਿ ਤਯਾਰ ਹੋਯੋ, ਲਰਨ ਹਿਤ ਮੁਦ

---

[1] ਧੌਣ। [2] ਬੈਠੇ ਰਹੇ। [3] ਵੀਹ ਵਿਸਵੇ, ਪੂਰਾ ਨਿਸਚਾ ਕਰਕੇ। [4] ਏਧਰ ਓਧਰ ਖਿੰਡ ਗਏ। [5] ਸਰੀਰ ਤੇ ਪਹਿਨ ਕੇ। [6] ਸ਼ਸਤ੍ਰ ਬੰਨ੍ਹ ਕੇ ਤਿਆਰ ਬਰ-ਤਿਆਰ। [7] ਮੰਨ ਕੇ। [8] ਇਸ ਤਰ੍ਹਾਂ ਸਿੰਘ (ਤੁਰਕਾਂ ਤੇ) ਆ ਕੇ ਚੜ੍ਹੇ। [9] ਫੌਜ ਇਕੱਠੀ ਕਰਕੇ।

ਪਾਇ ॥੩੧॥ ਤਬਿ ਜੋਰਿ ਕਰ ਗੁਰਬਖਸ਼ ਸਿੰਘ, ਹ੍ਵੈ ਖੜ੍ਹਾ ਬੋਲਯੋ ਐਸ। ਜਿਮ ਆਗਿਆ ਹ੍ਵੈ ਪੰਥ ਕੀ, ਮੈਂ ਕਰੋਂ ਅਬਿ ਹੀ ਤੈਸ । ਬਲ ਧਰੈ ਪੰਥ ਜਿ ਕੀਟ ਮੈਂ[1], ਵਹਿ ਮੱਤ ਗਜ ਕੋ ਖਾਇ[2] । ਇਸ ਪੰਥ ਮੈਂ ਹੈਂ ਸ਼ਕਤਿ ਸਭਿ, ਹਮ ਪਿਖੀਂ ਬਹੁ ਅਜ਼ਮਾਇ ॥੩੨॥ ਅਬਿ ਦੇਹੁ ਕਰਿ ਅਰਦਾਸ, ਹਮਰੇ ਬੰਨ੍ਹ ਗਾਨਾ[3] ਹਾਥਿ। ਮਮ ਸਿਦਕ ਸਿੱਖੀ ਕੇਸ ਨਿਬਹੀ, ਸੀਸ ਸ੍ਵਾਸਨ ਸਾਥ। ਤਬਿ ਪੰਥ ਨੈ ਅਰਦਾਸ ਕਰਿ ਕੈ, ਦਯੋ ਗਾਨਾ ਬੰਨ੍ਹ। ਫਿਰ ਚਢਯੋ ਦਸ ਗੁਨ ਤੁਰਤ ਹੀ, ਵਹਿ ਸਿੰਘ ਕੇ ਮੁਖਿ ਵੰਨ[4] ॥੩੩॥ ਯਹਿ ਪਿਖਤ ਹੀ ਬਹੁ ਸਿੰਘ ਹੋਏ, ਖੜ੍ਹੇ ਸਿੰਘ ਜੀ ਪਾਸ। ਉਨ ਕਹਯੋ ਜਯੋਂ ਤੁਮ ਬਨੇ ਦੂਲਹੁ, ਹਮ ਬਰਾਤੀ ਖਾਸ[5] । ਤਬਿ ਕਹਯੋ ਸਿੰਘ ਜੀ, ਧੰਨ ਤੁਮਰੋ ਜਨਮ ਜਗਤ ਮਝਾਰ। ਹ੍ਵੈ ਸਮੁਖ ਜੂਝੋ ਤਰੋਗੇ, ਕੁਲ ਸਾਤ ਅਪਨੀ ਤਾਰ ॥੩੪॥ ਜਗ ਜਨੈ ਜਨਨੀ ਤੀਨ ਜਨ[6], ਹਰਿ ਭਗਤਿ ਦਾਤਾ ਸੂਰ[7] । ਇਨ ਬਿਨਾ ਕਾਹੇ, ਕੀਟ ਸਮ ਸੁਤ ਹੇਤ ਖੋਵੈ ਨੂਰ[8]। ਹਮ ਪਾਤਸ਼ਾਹੀ ਬਯਾਹਿ ਹੈਂ, ਸ਼ਾਹੀਦ ਹ੍ਵੈ ਅਬਿ ਨੀਕ। ਤੁਮ ਜਿਤਿਕ ਜਾਨੀ ਬਨੋਗੇ, ਸਭਿ ਭੂਪ ਥੈਹੋ ਠੀਕ[9] ॥੩੫॥ ਯਹਿ ਗੁਰਮਤਾ ਕਰਿ ਨਿਸ ਬਿਤੈ ਕੈ[10], ਜਗੇ ਸਿੰਘ ਸੁਜਾਨ। ਛਕਿ ਫੀਮ ਸੁੱਖੇ* ਹ੍ਵੈ ਮਦਾਨੀ[11] ਦਾਤਣਾਂ ਕਰਿ ਨ੍ਹਾਨ[12] । ਸਿਤ ਕੇਸਰੀ ਸੁਚ ਨੀਲ ਬਾਨੇ[13], ਅੰਗ ਸਭਿਨਿ ਸਜਾਇ। ਕਰਿ ਬੰਦਨਾ ਸਭਿ ਪਹਿਨ ਸ਼ਸਤਰ,ਅਤਰ ਅੰਗ ਲਗਾਇ ॥੩੬॥ ਗੁਰੁਬਖਸ਼ ਸਿੰਘ ਭੀ ਫੀਮ ਸੁੱਖਾ* ਛਕਿ ਮਦਾਨੀ ਜਾਇ। ਸੁਚ ਮਲਯੋ ਬਟਣਾ ਬੈਠਿ ਚੌਂਕੀ, ਗਰਮ ਜਲ

---

[1]ਕੀੜੇ ਵਿੱਚ। [2]ਉਹ ਮਸਤ ਹਾਥੀ ਨੂੰ ਖਾ ਲਵੇ। [3]ਸ਼ਹੀਦੀ ਗਾਨਾ। [4]ਰੰਗ। [5]ਆਪ ਨਾਲ ਜਾਂਵੀ ਹਾਂ। [6]ਜਗਤ ਵਿੱਚ ਮਾਂ ਤਿੰਨ ਤਰ੍ਹਾਂ ਦੇ ਪੁੱਤਰ ਪੈਦਾ ਕਰੇ। [7]ਸੂਰਮਾਂ। [8]ਇਨ੍ਹਾਂ ਤਿੰਨ ਤਰ੍ਹਾਂ ਦੇ ਪੁੱਤਰਾਂ ਤੋਂ ਬਿਨਾਂ ਕੀੜੇ ਵਰਗੇ ਪੁੱਤਰ ਵਾਸਤੇ ਕਿਉਂ ਐਵੇਂ ਚਿਹਰੇ ਦਾ ਪ੍ਰਕਾਸ਼ ਗਵਾਉਂਦੀ ਹੈ। [9]ਠੀਕ ਰਾਜੇ ਹੋਵੋਗੇ । [10]ਰਾਤ ਬਿਤੀਤ ਕਰਕੇ। [11]ਜੰਗਲ ਪਾਣੀ ਜਾ ਕੇ। [12]ਇਸ਼ਨਾਨ ਕੀਤਾ। [13]ਚਿੱਟੇ, ਪੀਲੇ ਤੇ ਨੀਲੇ ਸੁੱਚੇ ਪੁਸ਼ਾਕੇ।

*ਅਫੀਮ ਤੇ ਸੁਖੇ ਬਾਰੇ ਦੇਖੋ ਉੱਤ੍ਰਾਰਧ ਦੇ ਬਿਸ੍ਰਾਮ ਨੰ: ੨੧ ਦੇ ਅੰ: ਨੰ: ੯੪ ਤੇ * ਦੀ ਪੈਰ ਟੂਕ।

ਕਰਵਾਇ। ਤਬਿ ਗ੍ਰੰਥ ਸਾਹਿਬ ਕੇ ਪਢੈਂ, ਮਿਲਿ ਸ਼ਬਦ ਸਿੰਘ ਸੁਜਾਨ।
ਜਿਮ ਲਾੜੀਆਂ ਮਿਲਿ ਗਿਰਦ ਬਨਰੇ, ਕਰੈਂ ਮੰਗਲ ਗਾਨ[੧] ॥ ੩੭ ॥
ਇਸ਼ਨਾਨ ਕਰਿ, ਫਿਰ ਕੇਸਰੀ ਪੋਸ਼ਾਕ, ਅੰਗ ਬਨਾਇ। ਸੁਚ ਤੁੰਗ ਸਿਰ
ਦਸਤਾਰ, ਫਰਰੇ-ਦਾਰ ਚਾਰੁ ਸਜਾਇ[੨]। ਚੱਕ੍ਰ ਤੋੜੇ[੩] ਕਰਦ ਖੰਡੇ, ਬਹੁ
ਝੁਲਾਏ ਫੇਰ। ਜਨੁ ਜੜਾਊ ਲਸੈ ਕਲਗੀ, ਸੀਸ ਦੂਲਹੁ ਕੇਰ ॥ ੩੮ ॥
ਸਭਿ ਅੰਗ ਮਾਹਿੰ ਸਨਾਹਿ ਸਜਿ[੪], ਦਿਢ ਕਮਰ ਪੇਟੀ ਠਾਨ[੫]। ਕਰਿ ਬੰਦਨਾ
ਦੋ ਖੜਗ[੬] ਪਹਰੇ, ਲੋਹ ਢਾਲ ਮਹਾਨ। ਪਸਤੌਲ ਜਮਧਰ[੭] ਔ ਤਮੰਚੇ[੮],
ਪੇਸ਼-ਕਬਜ਼[੯] ਅਪਾਰ। ਯਹਿ ਬੰਧਿ ਸਭਿ ਹੀ ਕਮਰ ਸੋਂ, ਪੁਨ ਔਰ ਭੱਥਾ
ਭਾਰ[੧੦] ॥ ੩੯ ॥ ਭਰਿ ਸੰਗ ਸਿਕੇ[੧੧] ਔਰ ਦਾਰੂ[੧੨], ਕਮਰਿ ਕਮਰ ਲਗਾਇ[੧੩]।
ਫਿਰ ਚੱਕ੍ਰ ਔਰ ਚਲਾਵਨੇ ਹਿਤ, ਕੰਧਿ[੧੪] ਦਸ ਦਸ ਪਾਇ। ਧਰਿ ਰਾਮ-
ਜੰਗਾ[੧੫] ਏਕ ਕੰਧੇ, ਦੁਤੀ ਧਨਖ ਬਿਸਾਲ। ਇਕ ਸਫਾ-ਜੰਗ[੧੬] ਸੁ ਦੀਹ
ਦੰਡਾ[੧੭], ਕਸੇ ਯਹਿ ਕਟ[੧੮] ਨਾਲ ॥ ੪੦ ॥ ਦਸ ਸੇਰ ਪੱਕੇ ਕੀ ਗਹੀ, ਖਰ
ਸਾਂਗ[੧੯] ਲੋਹੇ ਕੇਰ। ਕਰਿ ਕੰਕਣੇ ਔ ਸਿਮਰਣੇ, ਗਰਿ ਲੋਹ ਮਾਲਾ ਫੇਰਿ[੨੦]।
ਇਸ ਭਾਂਤਿ ਆਯੁਧ ਸਾਜ ਕੈ[੨੧], ਅੱਕਾਲ ਬੁੰਗੇ ਆਇ। ਹੁਇ ਖੜ੍ਹੇ ਸਨਮੁਖ
ਤਖਤ ਕੇ, ਗੁਰੁ-ਫਤੇ ਊਚ ਅਲਾਇ[੨੨] ॥ ੪੧ ॥ ਧਰਿ ਪਾਂਚ ਥਾਲ ਕੜਾਹੁ
ਕੇ, ਕਿਛੁ ਭੇਟ ਔਰ ਚੜ੍ਹਾਇ। ਵਹਿ ਸੋਧ ਕੈ ਅਰਦਾਸ ਸਿੰਘਨ, ਛਕੇ ਤਬਿ
ਵਰਤਾਇ। ਇਕ ਸੇਹਰਾ ਸੁਚ[੨੩] ਤਖਤ ਤਰਫੋਂ, ਸਿੰਘ ਗ੍ਰੰਥੀ ਲਜਾਇ।

---

[੧]ਜਿਵੇਂ ਇਸਤ੍ਰੀਆਂ ਲਾੜੇ ਦੇ ਇਰਦ-ਗਿਰਦ ਖੁਸ਼ੀ ਦੇ ਗੀਤ ਗਾਉਂਦੀਆਂ ਹਨ। [੨]ਸੁੱਚੀ ਤੇ ਉੱਚੀ ਫਰਰੇ-ਦਾਰ ਸੁੰਦਰ ਦਸਤਾਰ ਸਜਾ ਕੇ। [੩]ਸਿਰ ਦੇ ਸ਼ਸਤ੍ਰਾਂ ਨੂੰ ਕਸਣ ਲਈ ਲੋਹੇ ਦੀਆਂ ਤਾਰਾਂ ਦੀਆਂ ਗੁੰਦਵੀਆਂ ਰੱਸੀਆਂ। [੪]ਸੰਜੋਆਂ ਸਜਾ ਕੇ। [੫]ਲੱਕ ਨਾਲ [ਦਿਢ] ਪੱਕੀ ਤਰ੍ਹਾਂ ਪੇਟੀ ਬੰਨ੍ਹ ਕੇ। [ਪੇਟੀ=ਪੇਟ ਪੁਰ ਬੰਨ੍ਹਣ ਦਾ ਚੌੜਾ ਤਸਮਾ ਜਾਂ ਬਸਤ੍ਰ।] [੬]ਦੋ ਤਲਵਾਰਾਂ। [੭]ਕਟਾਰਾਂ। [੮]ਇਕ ਕਿਸਮ ਦੇ ਪਸਤੌਲ। [੯]ਕਰਦ ਦੀ ਸ਼ਕਲ ਦਾ ਇਕ ਸ਼ਸਤ੍ਰ, ਜਿਸ ਦਾ ਕਬਜ਼ਾ ਪੇਟੀ ਵਿੱਚ ਸਾਹਮਣੇ ਹੋਵੇ। [੧੦]ਭਾਰਾ, ਵੱਡਾ। [੧੧]ਗੋਲੀਆਂ। [੧੨]ਬਰੂਦ। [੧੩]ਲੱਕ ਨੂੰ [ਕਮਰ] ਕਮਰ-ਕਸਾ ਬੰਨ੍ਹ ਕੇ। [੧੪]ਮੋਢਿਆਂ ਵਿੱਚ। [੧੫]ਬੰਦੂਕ। [੧੬]ਟਕੂਆ। [੧੭]ਭਾਰਾ (ਲੋਹੇ ਦਾ) ਡੰਡਾ। [੧੮]ਲੱਕ। [੧੯]ਤਿੱਖੀ ਬਰਛੀ। [੨੦]ਹੱਥਾਂ ਵਿੱਚ ਕੜੇ ਤੇ ਸਿਮਰਨੇ ਅਤੇ ਗਲ ਵਿੱਚ ਫੇਰਨ ਵਾਲੀ ਲੋਹੇ ਦੀ ਮਾਲਾ। [੨੧]ਸ਼ਸਤ੍ਰ ਸਜਾ ਕੇ। [੨੨]ਬੁਲਾਈ। [੨੩]ਪਵਿੱਤ੍ਰ।

ਗੁਰਬਖਸ਼ ਸਿੰਘ ਸ਼ਹੀਦ ਕੇ, ਸੋ ਦਯੋ ਸੀਸ ਝੁਲਾਇ ॥੪੨॥ ਕਰ ਸੋਹਿ ਗਾਨਾ ਸੀਸ ਸਿਹਰਾ, ਧਰੀ ਕੰਧੇ ਤੇਗ। ਫਿਰ ਚਲਯੋ ਸਿੰਘ ਬਹੁ ਭੇਟ ਲੈ, ਦਰਬਾਰ ਪੂਜਨ ਬੇਗ[1]। ਜਿਮ ਜੰਞ ਚੜ੍ਹਤੀ ਲਾਗ ਬੰਡਤ, ਦਯੋ ਤਯੋਂ ਸਿੰਘ ਦਾਨ। ਤਿਹ ਸਿੰਘ ਮੇਲੀ ਦੇਵਹੀਂ, ਸਲਾਮੀਆਂ[2] ਮੁਦ ਠਾਨ[3] ॥੪੩॥ ਬਹੁ ਭਈ ਭੀੜਾ ਸਿੰਘ ਗਿਰਦੇ, ਸਿੰਘਨ ਕੀ ਤਬਿ ਆਇ। ਗੁਰੁ ਗ੍ਰੰਥ ਜੀ ਕੋ ਸਬਦ ਗਾਵੈਂ, ਘੋੜੀਆਂ ਕੇ ਭਾਇ[4]। ਗੁਰਬਖਸ਼ ਸਿੰਘ ਸਭਿ ਮੱਧ ਜਾਵਤ, ਬਨੀ ਸੋਭਾ ਐਸ। ਸੁਰ ਸੰਗ ਲੈ ਜਨੁ ਚਲਯੋ ਇੰਦਰ, ਸਚੀ[5] ਬਯਾਹਨ ਜੈਸ ॥੪੪॥ ਸਮ ਜੰਡਿ ਕੇ ਤਬਿ ਪੂਜਯੋ, ਸਿੰਘ ਗੁਰੂ ਝੰਡਾ ਜਾਇ। ਫਿਰ ਜਾਇ ਕਰਿ ਦਰਬਾਰ ਮੈਂ, ਸਰਬੰਸ ਭੇਟ ਚਢਾਇ। ਸਤ ਥਾਲ ਧਰਿ ਪਰਸ਼ਾਦ ਕੇ, ਬਹੁ ਸੁਮਨਿ[6] ਬਰਖਾ ਕੀਨ। ਕਰਵਾਇ ਕੈ ਅਰਦਾਸ ਪੁਨ, ਵਰਤਾਇ ਕੁਣਕਾ ਦੀਨ॥੪੫॥ ਕਰਿ ਬੰਦਨਾ ਪਰਸ਼ਾਦ ਲੈ, ਗੁਰੁ-ਫਤੇ ਊਚ ਉਚਾਰਿ। ਪੁਨ ਜਾਇ ਹਰਿ ਕੀ ਪੌੜੀਆਂ, ਅਚਿ ਸੁਧਾ ਮਨਿ ਮੁਦ ਧਾਰਿ[7]। ਪਰਦੱਖਨਾ[8] ਕਰਿ ਬੰਦਨਾ, ਫਿਰ ਮੰਦ ਮੰਦਹਿੰ ਚਾਲਿ[9]। ਮੁਖ ਚਢਯੋ ਨੂਰ ਅਲਾਹ ਦਾ[10], ਸਿੰਘ ਅਯੋ ਤਖਤ ਅਕਾਲ ॥੪੬॥ ਚਢਿ ਆਇ ਗਿਲਜੇ ਤਬੈ ਪਹੁੰਚੇ, ਸੁਧਾਸਰ ਕੇ ਤੀਰ। ਪਿਖਿ ਸਿੰਘਨ ਕੇ ਮਨਿ ਮੋਦ ਬਾਢਯੋ, ਚਢਯੋ ਅਤਿ ਰਸ-ਬੀਰ[11]। ਯਹਿ ਮੋਦ ਦਾਇਕ ਭੂਮਿਕਾ ਹੈ, ਗੁਰੂ ਕਾ ਪੁਰ ਠੀਕ[12]। ਕਰਵੱਤ ਕਾਂਸੀ ਲੈਨ ਤੈ, ਹੈ ਜੂਝਿ ਮਰਨਾ ਨੀਕ[13] ॥੪੭॥ ਇਸ ਤੌਰ[14] ਤਬਿ ਸਭਿ ਸਿੰਘਨ ਕੇ, ਮਨਿ ਜੂਝਨੇ ਕਾ[15] ਚਾਉ। ਗੁਰਬਖਸ਼ ਸਿੰਘ ਭੀ ਤਯਾਰ ਬੈਠਾ, ਦੇਤ ਮੂਛਨਿ ਤਾਉ। ਜਿਮ ਹੋਤ ਦੂਲੋ ਮੋਦ ਮਨਿ, ਸੁਨਿ

---

[1]ਛੇਤੀ। [2]ਸਿਰ ਵਾਰਨੇ। [3]ਅਨੰਦ ਧਾਰ ਕੇ। [4]ਘੋੜੀਆਂ ਦੇ ਢੰਗ ਨਾਲ।[ਘੋੜੀਆਂ–ਜੰਞ ਚੜ੍ਹਨ ਸਮੇਂ ਗਾਏ ਜਾਣ ਵਾਲੇ ਖੁਸ਼ੀ ਦੇ ਗੀਤ]। [5]ਇੰਦ੍ਰ ਦੀ ਇਸਤ੍ਰੀ। [6]ਫੁੱਲਾਂ ਦੀ। [7]ਮਨ 'ਚ ਅਨੰਦ ਧਾਰ ਕੇ ਅੰਮ੍ਰਿਤ ਛਕਿਆ। [8]ਪ੍ਰਕਰਮਾਂ। [9]ਹੌਲੀ ਹੌਲੀ ਚੱਲ ਕੇ। [10]ਰੱਬ ਦਾ ਨੂਰ (ਪ੍ਰਕਾਸ਼)। [11]ਬਹੁਤਾ, ਬੀਰ-ਰਸ। [12]ਇਹ ਗੁਰਾਂ ਦਾ ਪੁਰ ਠੀਕ ਅਨੰਦ ਦੇਣ ਵਾਲੀ ਧਰਤੀ ਹੈ। [13]ਕਾਂਸੀ ਦਾ ਕਰਵੱਤ ਲੈਣ ਨਾਲੋਂ ਏਥੇ ਲੜ ਕੇ ਮਰਨਾ ਚੰਗਾ ਹੈ। [14]ਇਸ ਢੰਗ ਨਾਲ। [15]ਸ਼ਹੀਦ ਹੋਣ ਦਾ।

ਸੁੰਦਰੀ ਨਿਜ ਨਾਰਿ। ਤਿਮ ਸਿੰਘ ਕਹਿ ਯਹਿ ਸੀਸ ਦੈ, ਅਬਿ ਲਿਹੁ ਸ਼ਹੀਦੀ ਸਾਰ[1] ॥੪੮॥ ਤਬਿ ਆਇ ਗਿਲਜੇ ਢੁਕੇ ਢਿਗ ਹੀ[2], ਲਗਯੋ ਹੋਵਨ ਜੰਗ। ਅਕਾਲ ਬੁੰਗੇ ਕੇ ਪਿਛਾਰੀ, ਛੁਟੇ ਤੀਰ ਤੁਫੰਗ[3] । ਇਕ ਵਾਰ ਹੀ ਕਰਿ ਖ਼ੂਪ ਹੱਲਾ, ਮਾਰਿ ਮਾਰਿ ਉਚਾਰਿ। ਲਲਕਾਰ ਗਿਲਜਯੋਂ ਪਰ ਪਰੇ, ਸਿੰਘ ਸਿੰਘਨ ਜਯੋਂ ਭਬਕਾਰ[4] ॥੪੯॥ ਇਕ ਛੱਤਰੀ ਧਰਿ-ਅੱਤਰੀ[5], ਪੁਨ ਸਿੰਘ ਨਾਮ ਦਲੇਰ। ਫਿਰ ਛਕੀ ਪਾਹੁਲ ਸਾਰ ਕੀ[6], ਕਯੋਂ ਟਰੈਂ ਜੁੱਧੋਂ ਫੇਰ । ਤਬਿ ਗਰਜਯੋ ਗੁਰਬਖਸ਼ ਸਿੰਘ, ਕਰਿ ਸਿੰਘ ਜਯੋਂ ਬਡ ਨਾਦ[7]। ਦਬ ਗਏ ਗਿਲਜੇ ਬ੍ਰਿੰਦ, ਮਤ-ਗਜਿੰਦਨ ਜਯੋਂ ਭੈ ਖਾਦ[8] ॥੫੦॥ ਗੁਰਬਖਸ਼ ਸਿੰਘ ਨੈ ਸਿੰਘਨ ਕੋ, ਤਬਿ ਗੁਰੁ ਕਰਾਯੋ ਚਿੱਤ। ਸਭਿ ਤਈਂ ਊਚੇ ਟੇਰਿ ਭਾਖਯੋ[9], ਲਖੋ ਦੇਹ ਅਨਿੱਤ[10] । ਫਿਰ ਕਹਯੋ ਮਰਨੋ ਡਰਨ ਕਯਾ, ਅਬਿ ਸਿੰਘ ਨਾਮ ਧਰਾਇ । ਸਭਿ ਹੋਇ ਆਗੇ ਖਾਲਸਾ ਜੀ, ਲਰੋ ਮਨ ਤਨ ਲਾਇ ॥੫੧॥ ਅਬਿ ਹਈ ਵੇਲਾ ਪਰਬ ਕਾ[11], ਤਨ ਲੇਹੁ ਨੀਕ ਪਖਾਲ[12] । ਯਹਿ ਗੰਗ ਧਾਰਾ ਤੇਗ ਕੀ, ਨਹਿਂ ਮਿਲੈ ਫੇਰ ਬਿਸਾਲ । ਅਬਿ ਜਨਮ ਕੋਟਨ ਕੋਟ ਕੇ[13], ਕਟ ਜਾਂਹਿਗੇ ਅਘ ਜਾਲ[14]। ਜਸ ਹੋਇਗੋ ਜੁਗ ਲੋਕ ਮੈਂ[15], ਯਹਿ ਜਨਮ ਲਾਭ ਕਮਾਲ[16] ॥੫੨॥ ਬਹੁ ਚਢੀ ਫਿਰਤ ਬਿਵਾਨ ਯਹਿ, ਦੇਵਂਗਨਾ[17] ਆਕਾਸ। ਸਭਿ ਅਈ ਤੁਮਰੇ ਬਰਨ ਕੋ, ਮਨਿ ਧਾਰ ਕਰਿ ਵਡ ਆਸ। ਜਿਨ ਚੱਲਣਾ ਹੈ ਗੁਰੂ ਢਿਗ, ਸੋ ਬਰਯੋ ਇਨ ਕੋ ਨਾਹਿਂ। ਯਹਿ ਸ੍ਵਰਗ ਮੈਂ ਲੈ ਜਾਂਹਿਂਗੀ, ਨਹਿਂ ਸੱਚ-ਖੰਡ ਪੁਚਾਹਿਂ ॥ ੫੩॥ ਯਹਿ ਸੁਨਤ ਹੀ ਸਭਿ ਸਿੰਘ ਬੋਲੇ, ਸੁਨੋ ਦੂਲੋ ਨੀਕ[18] । ਹਮ ਹੈਂ ਬਰਾਤੀ ਆਪ ਕੇ, ਤੁਮ ਸੰਗ ਰਹਿ ਹੈਂ ਠੀਕ। ਇਮ

---

[1]ਸ੍ਰੇਸ਼ਟ ਸ਼ਹੀਦੀ (ਰੂਪ ਸੁੰਦਰ ਇਸਤ੍ਰੀ।) [2]ਕੋਲ ਹੀ ਆ ਪਹੁੰਚੇ। [3]ਬੰਦੂਕਾਂ। [4]ਸ਼ੇਰਾਂ ਵਾਂਗ ਗੱਜ ਕੇ। [5]ਇਕ ਛੱਤ੍ਰੀ (ਸੂਰਮੇਂ) ਤੇ ਦੂਜੇ ਸ਼ਸਤ੍ਰ-ਧਾਰੀ ਹਨ । [6]ਖੰਡੇ ਦਾ ਅੰਮ੍ਰਿਤ । [7]ਸ਼ੇਰ ਵਾਂਗ ਵੱਡਾ ਸ਼ਬਦ ਕਰਕੇ । [8]ਬਹੁਤੇ ਗਿਲਜੇ ਮਸਤ ਹਾਥੀਆਂ ਵਾਂਗ ਭੈ ਖਾ ਕੇ ਦਬ ਗਏ। [9]ਬੋਲ ਕੇ ਕਿਹਾ। [10]ਝੂਠੀ। [11]ਗੁਰਪੁਰਬ ਦਾ (ਅ) ਧਾਰਮਕ ਉਤਸ਼ਵ ਦਾ। [12]ਸ਼ਰੀਰ ਨੂੰ ਚੰਗੀ ਤਰ੍ਹਾਂ [ਪਖਾਲ] ਇਸ਼ਨਾਨ ਕਰਵਾ ਲਵੋ। [13]ਕਈ ਕ੍ਰੋੜਾਂ ਜਨਮਾਂ ਦੇ । [14]ਸਾਰੇ ਪਾਪ। [15]ਦੋਹਾਂ ਲੋਕਾਂ ਵਿੱਚ। [16]ਪੂਰਨ, ਸਾਰਾ। [17]ਦੇਵਤਿਆਂ ਦੀਆਂ ਇਸਤ੍ਰੀਆਂ। [18]ਹੇ ਲਾੜੇ (ਗੁਰਬਖਸ਼ ਸਿੰਘ ਜੀ) ਚੰਗੀ ਤਰ੍ਹਾਂ ਸੁਣੋ।

ਬੋਲ ਕੈ ਸਭ ਸਿੰਘ ਜੁੱਟੇ, ਤੁਰਕ ਦਲ ਸੋਂ ਫੇਰ। ਕੱਟਿ ਤੀਰ ਗੋਲੀ ਤੇਗ ਸੋਂ, ਬਹੁ ਸੁਟੇ ਸੱਤ੍ਰ ਗੇਰ[1] ॥੫੪॥ ਕਿਹ ਹੱਥ ਸੱਬਲ ਮੱਥ ਕਟਿ,ਉਰ ਭੁਜਾ ਕੰਧ ਕਮਾਲ[2] । ਕਟਿ ਪਰੇ ਝੁੰਡਨ ਝੁੰਡ ਧਰ ਪਰ, ਰੁੰਡ ਮੁੰਡ ਕਰਾਲ[3] । ਤਬਿ ਮੇਦ ਸ੍ਰੋਣਤ ਮਾਸ ਕਾ, ਧਰ ਵੀਚ ਮਾਚਯੋ ਕੀਚ[4] । ਜਨੁ ਖੇਲ ਫਾਗ ਖਿਲਾਰੀਆਂ, ਬਹੁ ਧਰਯੋ ਰੰਗ ਉਲੀਚ[5] ॥੫੫॥ ਇਕ ਏਕ ਸਿੰਘ ਤਬਿ, ਮਾਰਿ ਦਸ ਦਸ ਤੁਰਕ, ਜੂਝਯੋਂ[6] ਫੇਰ। ਯਹਿ ਧਰਮ ਹੀ ਹੈ ਸਿੰਘਨ ਕਾ, ਅਰਿ[7] ਮਾਰਿ ਮਰਨੋ ਹੇਰ[8]। ਜਬਿ ਜੂਝ[9] ਸਰਬ ਸ਼ਹੀਦ ਹੋਏ,ਸਿੰਘ ਸਨਮੁਖ ਜ੍ਵਾਨ। ਤਹਿੰ ਫਿਰਤ ਥੋ ਗੁਰਬਖਸ਼ ਸਿੰਘ ਭੀ, ਮਾਰਤੋ ਬਹੁ ਖਾਨਿ[10] ॥੫੬॥ ਤਬਿ ਚਢਯੋ ਅਤਿ ਹੀ ਰੋਖ[11],ਔ ਰਸ-ਬੀਰ ਸਿੰਘ ਜੀ ਤਾਂਇ। ਕਰਿ ਲਾਲ ਨੈਨ ਕਰਾਲ ਅਤਿ, ਜਿਹਂ ਚਿਤੈ ਤਿਹਂ ਜਨੁ ਖਾਇ[12]। ਜਹਿਂ ਬਾਂਧਿ ਤੁੰਮਲ[13] ਖਰੋ ਥਾ, ਬੋਲੰਦ ਖਾਂ ਸਰਦਾਰ । ਤਹਿਂ ਪਰਯੋ ਸਿੰਘ ਜੀ ਧਾਇ ਕੈ, ਸਮ ਸਿੰਘ ਕੇ ਭਬਕਾਰ ॥੫੭॥ ਵਹਿ ਮੱਤ ਗਜ ਸਮ ਹੁਤੇ ਜੱਦਪਿ, ਦਏ ਸਿੰਘ ਵਖੇਰ[14] । ਜਿਮ ਰਾਵਣੀ ਬਹੁ ਸੈਨ[15], ਦੀਨੀ ਹਨੂਮਾਨ ਨਿਬੇਰ । ਤਨ ਧਰਤ[16] ਸਿੰਘ ਜੀ ਤੇਗ ਜਿਸ ਕੈ, ਕਰਤ ਦੋ-ਧਰ ਤਾਸ[17] । ਜਿਮ ਛੁਰੀ ਪੈਨੀ ਕਾਕਰੀ ਕੋ,ਕਟਤ ਬਿਨ ਅੱਨਯਾਸ[18] ॥੫੮॥ ਸਮ ਬੀਜਰੀ ਕੇ ਲਹਿ-ਲਹਾਤੀ, ਸਵਾ ਮਣ ਕੀ ਸਾਂਗ[19] । ਜਿਸ ਜ੍ਵਾਨ ਘੋਰੇ ਤਈਂ ਬਾਹਤ[20],

---

[1]ਵੈਰੀ ਮਾਰ ਸੁੱਟੇ। [2]ਕਿਸੇ ਦੇ ਹੱਥ, ਪੱਟ, ਸਿਰ, ਛਾਤੀ, ਬਾਹਾਂ, ਮੋਢੇ ਸਾਰੇ ਕੱਟ ਦਿੱਤੇ। [3]ਸਿਰ ਤੇ ਧੜ ਭਿਆਨਕ ਹੋਏ ਢੇਰਾਂ ਦੇ ਢੇਰ ਧਰਤੀ ਤੇ ਕੱਟੇ ਪਏ ਹਨ । [4]ਲਹੂ, ਮਿੱਝ ਤੇ ਮਾਸ ਦਾ ਧਰਤੀ ਵਿੱਚ ਚਿੱਕੜ ਹੋ ਗਿਆ। [5]ਜਾਣੋ ਖਿਡਾਰੀਆਂ ਨੇ ਹੋਲੀ ਖੇਡ ਕੇ ਬਹੁਤਾ ਰੰਗ [ਉਲੀਚ] ਛਿੜਕ ਰੱਖਿਆ ਹੈ। [6]ਸ਼ਹੀਦ ਹੋ ਗਿਆ। [7]ਵੈਰੀਆਂ ਨੂੰ। [8]ਦੇਖੋ। [9]ਲੜ ਕੇ। [10]ਪਠਾਣਾਂ ਨੂੰ । [11]ਗੁੱਸਾ । [12]ਬਹੁਤੇ ਭਿਆਨਕ ਲਾਲ ਨੇਤ੍ਰ ਕਰਕੇ ਜਿਸ ਨੂੰ ਵੇਖਦਾ ਹੈ ਜਾਣੋ ਤਿਸ ਨੂੰ ਖਾਂਦਾ ਹੈ । [13]ਜੱਥਾ ਬੰਨ੍ਹ ਕੇ । [14]ਭਾਵੇਂ (ਤੁਰਕ) ਮਸਤ ਹਾਥੀਆਂ ਵਾਂਗ ਸਨ, ਪਰ ਫਿਰ ਵੀ ਸਿੰਘ ਜੀ ਨੇ ਖਿੰਡਾ ਦਿੱਤੇ। [15]ਰਾਵਣ ਦੀ ਬਹੁਤੀ ਫੌਜ। [16]ਸਰੀਰ ਤੇ ਮਾਰਦੇ। [17]ਤਿਸ ਨੂੰ ਦੋ ਧੜ ਕਰ ਦੇਂਦੇ। [18]ਜਿਵੇਂ ਤਿੱਖੀ ਛੁਰੀ ਖੱਖੜੀ ਨੂੰ ਬਿਨਾਂ ਯਤਨ ਤੋਂ ਕੱਟ ਦੇਂਦੀ ਹੈ। [19]ਸਵਾ ਮਣ ਦੀ ਬਰਛੀ ਬਿਜਲੀ ਦੇ ਵਾਂਗ ਚਮਕਦੀ ਹੈ। [20]ਮਾਰਦਾ ਹੈ।

ਸਿੰਘ ਭੇਟਤ ਆਂਗ[1] । ਜਿਮ ਭੀਮ ਕੌਰਵ ਸੈਨ ਮਾਰੀ[2], ਦਲੇ ਅਰਿ ਸਿੰਘਿ ਤੈਸ। ਤਬਿ ਤਮਕ[3] ਤੁੱਪਕ[4] ਤੀਰ ਤੁਰਕਨ, ਤਜੇ ਸਿੰਘ ਪਰ ਐਸ ॥੫੯॥ ਜਿਮ ਪਰੈ ਸਾਵਨ ਮੇਂਹ,ਤਜੋਂ ਚੌਫੇਰਯੋਂ ਇਕ-ਸਾਰ। ਤਨ ਭੇਦਿ[5] ਸਿੰਘ ਜੀ ਕਾ, ਭਏ ਬਹੁ ਭੇਦਿ ਗੁਲਕਾ[6] ਪਾਰ। ਦਿਸ ਚਾਰ ਧਾਰ ਅਪਾਰ ਛੂਟੀ,ਖ਼ੂਨ ਕੀ ਤਨਿ ਤਾਂਹਿ। ਸਭਿ ਲਹੂ ਨਿਕਸਯੋ ਸਿੰਘ ਕਾ, ਨਹਿੰ ਰਹਯੋ ਬਲ ਤਨ ਮਾਂਹਿ ॥੬੦॥ ਤਨ ਛਾਨ ਛਨਣੀ ਵਾਂਗ ਜੱਦਪਿ[7], ਕਰਯੋ ਤੁਰਕੈਂ ਸਾਰ[8]। ਬਲ ਧਾਰ ਤੌ ਭੀ ਸਿੰਘ ਆਗੇ, ਕਰੈ ਬਢਿ ਬਢਿ ਬਾਰ[9] । ਫਿਰ ਆਇ ਗਿਲਜੇ ਸਿੰਘ ਪਰ, ਬਹੁ ਪਰੇ ਏਕੈ ਵਾਰ। ਇਕ ਦਸ ਹਜ਼ਾਰੀ ਖਾਨ ਨੈ, ਢਿਗ ਢੁੱਕ[10] ਕੀਨੋ ਵਾਰ ॥੬੧॥ ਇਤ ਸਿੰਘ ਨੈ ਭੀ ਰੋਸ ਧਰ, ਸਾਹੋਸ਼[11] ਬਾਹੀ ਤੇਗ। ਜੁਗ ਅਸੀ ਐਸੀ ਲਸੀ[12], ਕਟਗੇ ਦੂਹੂੰ ਕੇ ਸਿਰ ਬੇਗ[13]। ਸ਼ਿਵ ਸੀਸ ਲੀਨ ਉਠਾਇ ਸਿੰਘ ਕਾ, ਕਰਯੋ ਮਾਲਾ ਮੇਰੁ[14] । ਜੋ ਰੁਧਰ ਸ੍ਰੱਵਤ[15], ਜੋਗਨੀ ਅਚ ਲੇਤ[16] ਸੋ ਬਿਨ ਦੇਰ ॥੬੨॥ ਧਰ ਲਰਯੋ[17] ਸਿੰਘ ਜੀ ਕਾ ਪੁਨਾ, ਬਿਨ ਸੀਸ ਘਟਕਾ ਸਾਰ[18] । ਕਰਵਾਰ ਕੇ ਕਰ ਵਾਰ[19], ਕਰਹੀਂ ਮਾਰਿ ਮਾਰਿ ਉਚਾਰ। ਪਿਖਿ ਤੁਰਕ ਤੱਜਬ[20] ਰਹੇ ਅਤਿਸੈ, ਕਹੈਂ ਗੱਜਬ[21] ਏਹੁ । ਹਮ ਸੁਨਤ ਥੇ ਕਾਬੰਧ ਲਰਤੇ[22], ਪਿਖਯੋ ਨੈਨਨ ਬੇਹੁ[23] ॥੬੩॥ ਜਿਤ ਜਾਵਹੀ ਸਿੰਘ, ਧਾਵਹੀਂ ਪਿਖਿ ਤੁਰਕ ਡਰ ਮਨਿ ਧਾਰਿ। ਫਿਰ ਗਿਰਯੋ ਧਰ ਪਰ[24] ਸਿੰਘ ਕੋ ਧਰ[25], ਮਾਰ ਕਰਿ ਅਰਿ ਭਾਰ[26]। ਇਸ ਭਾਂਤਿ ਸਿੰਘ ਜੀ ਜੂਝਯੋ[27], ਨਿਰਬਾਹਿ ਸਿਦਕ ਮਹਾਨ । ਪਿਖਿ ਸਿੰਘ ਕਾ

---

[1]ਅੰਗਾਂ ਨੂੰ ਛੁਹਾਉਂਦਾ ਹੈ (ਕੱਟ ਦੇਂਦਾ ਹੈ)। [2]ਜਿਵੇਂ ਭੀਮ ਸੈਨ ਨੇ ਕੈਰਵਾਂ ਦੀ ਫੌਜ ਮਾਰੀ ਸੀ। [3]ਗੁੱਸੇ ਨਾਲ। [4]ਬੰਦੂਕਾਂ। [5]ਸਰੀਰ ਵਿੰਨ੍ਹ ਕੇ। [6]ਤੀਰ ਤੇ ਗੋਲੀਆਂ। [7]ਭਾਵੇਂ ਸ਼ਰੀਰ [ਛਾਨ] ਛਾਨਣੀ ਵਾਲੀ ਛਾਨਣੀ ਵਾਂਗ। [8]ਸਾਰਾ। [9]ਅੱਗੇ ਵਧ ਵਧ ਕੇ ਵਾਰ ਕਰਦਾ ਹੈ। [10]ਨੇੜੇ ਅੱਪੜ ਕੇ। [11]ਹੋਸ਼ ਨਾਲ। [12]ਦੋਵੇਂ ਤਲਵਾਰਾਂ ਐਸੀਆਂ ਚਮਕੀਆਂ। [13]ਛੇਤੀ। [14]ਮਾਲਾ ਦਾ ਮੇਰੂ ਮਣਕਾ। [15]ਲਹੂ ਚੋਂਦਾ ਹੈ। [16]ਛਕ ਲੈਂਦੀਆਂ ਹਨ। [17]ਧੜ ਲੜਿਆ। [18]ਇਕ ਘੜੀ ਚੰਗਾ ਲੜਿਆ। [19]ਤਲਵਾਰ ਦੇ ਹੱਥ ਨਾਲ ਵਾਰ ਕਰਦੇ ਹਨ। [20]ਹੈਰਾਨ। [21]ਲੋਹੜਾ, ਅਸਚਰਜ। [22]ਧੜ ਲੜਦੇ। [23]ਬਿਹਤਰ, ਚੰਗੀ ਤਰ੍ਹਾਂ। [24]ਧਰਤੀ ਉੱਤੇ। [25]ਧੜ। [26]ਬਹੁਤੇ ਵੈਰੀ। [27]ਸ਼ਹੀਦ ਹੋਇਆ।

ਯਹਿ ਜੰਗ ਗਾਢਾ, ਭਏ ਤੁਰਕ ਹਿਰਾਨ ॥੬੪॥ ਤਬਿ ਅਏ ਲੈਨ ਸ਼ਹੀਦ ਸਿੰਘ ਕੋ, ਮੋਦ ਮਨ ਮੈਂ ਧਾਰਿ। ਮਿਲ ਮਨੀ ਸਿੰਘ ਤੇ ਆਦਿ, ਤਾਰੂ ਸਿੰਘ ਸੇ ਬਲਕਾਰ। ਬਹੁ ਭਾਂਤਿ ਭਾਂਤਿ ਬਿਬਾਨ ਲਯਾਏ, ਪਾਲਕੀ ਵਰ ਚਾਰ[1]। ਤਿਸ ਵੀਚ ਸਿੰਘ ਜੀ ਕੋ ਬੈਠਾਯੋ, ਸੁਮਨ[2] ਬਰਖਾ ਡਾਰਿ ॥੬੫॥ ਬਹੁ ਸਿੰਘ ਜੇਤਿਕ ਔਰ ਜੂਝੇ,ਤਹਾਂ ਸਿੰਘ ਜੀ ਸੰਗ। ਉਨ ਕੋ ਬਿਬਾਨੋ ਮੈਂ ਚੜ੍ਹਾ ਕਰਿ, ਚਲੇ ਸਹਿਤ ਉਮੰਗ। ਗੁਰੁ ਗ੍ਰੰਥ ਜੀ ਕੇ ਸ਼ਬਦ ਪੜ੍ਹਤੇ,ਜਾਂਹਿ ਆਗੇ ਨੀਕ। ਕਰਿ ਸੁਮਨ ਬਰਖਾ ਪੁਨ ਪੁਨਾ, ਬਹੁ ਬਾਦ ਬਾਜਹਿ[3] ਠੀਕ ॥੬੬॥ ਬਹੁ ਤੁਰਕ ਖਾਨੂ ਆਦਿ ਜੋੜੇ[4], ਸਭਿ ਬਿਬਾਨਨਿ ਹੇਠ। ਨਭ ਚਲੇ ਨਾਖ[5] ਸ੍ਵਰਗ ਕੋ, ਕਰਿ ਸ੍ਵਰਗ-ਪਤਿ ਸੋਂ ਭੇਟ[6]। ਪੁਨ ਜਾਇ ਪਹੁੰਚੇ ਸੱਚ-ਖੰਡਹਿ, ਜਹਾਂ ਗੁਰੁ ਕਾ ਬਾਸ। ਸੁਚ ਧਾਮ ਮਣੀਆਂ ਮਯ ਬਣੇ[7], ਜਹਿੰ ਕੁਦਰਤੀ ਪਰਕਾਸ਼॥੬੭॥ਗੁਰਬਖਸ਼ ਸਿੰਘ ਤੈ ਆਦਿ ਤਹਿੰ ਸਭਿ,ਸਿੰਘ ਪਹੁੰਚੇ ਜਾਇ। ਜਹਿੰ ਗੁਰੂ ਦਸਮ ਬਿਰਾਜਹੀਂ, ਦੁਤਿ ਕੋਟਿ ਰਵਿ ਸਸਿ ਭਾਇ[8]। ਸਭਿ ਸਿੰਘਨ ਦੋ ਕਰ ਜੋਰਿ, ਗੁਰੁ ਕੋ ਕਰੀ ਬੰਦਨ ਨੀਕ। ਗੁਰ ਦਸਮ ਨੈ ਸਭਿ ਸਿੰਘਨ ਕੌ, ਬਹੁ ਦੀਨ ਆਦਰ ਠੀਕ ॥੬੮॥ ਗੁਰਬਖਸ਼ ਸਿੰਘ ਕੋ ਬੋਲਿ ਢਿਗ, ਗੁਰੁ ਕਹਯੋ ਫਿਰ ਯੌਂ ਖਾਸ[9] । ਅਬਿ ਬਰਸ ਖੋੜਸ[10] ਕਰੋ ਤੁਮ, ਸ਼ਾਹਜ਼ਾਦਿਯੋਂ ਢਿਗ ਵਾਸ। ਭਲ ਸਭਿ ਸ਼ਹੀਦਨ ਕੇ ਭਏ, ਤੁਮ ਵਡੇ ਅਬਿ ਸਰਦਾਰ। ਫਿਰ ਪਾਤਸ਼ਾਹੀ ਜਾਇ ਕਰੀਓ, ਮਿਰਤ ਲੋਕ ਮਝਾਰ[11] ॥੬੯॥ ਰਣਜੀਤ ਸਿੰਘ ਤੁਵ ਨਾਮ ਥੈਹੈ, ਏਕ ਲੋਚਨ ਵਾਰ[12] । ਯਹਿ ਜਿਤਿਕ ਸਿੰਘ ਸ਼ਹੀਦ ਹੈਂ, ਸਭਿ ਬਨੈਂ ਵਡ ਸਰਦਾਰ । ਬਰ ਦਯੋ ਥਾ ਮੈਂ ਯਹੀ ਪੂਰਬ, ਤੋਹਿ ਠੀਕ ਪਛਾਨ। ਨਿਜ ਥੂਲ ਤਨ ਕੇ ਹੋਤ ਹੀ[13], ਆਨੰਦ-ਪੁਰਿ ਮੈਂ ਮਾਨ

[1]ਚੰਗੀਆਂ ਸੁੰਦਰ। [2]ਫੁੱਲਾਂ ਦੀ। [3]ਵਾਜੇ ਵਜਾਉਂਦੇ ਹਨ। [4](ਬੈਲਾਂ ਵਾਂਗ) ਜੋੜੇ। [5]ਅਕਾਸ਼ ਲੰਘ ਚੱਲੇ । [6]ਸੁਰਗ ਦੇ ਰਾਜੇ (ਇੰਦਰ) ਨਾਲ ਮਿਲ ਕੇ । [7]ਸੁਚੀਆਂ ਮਣੀਆਂ ਰੂਪ ਘਰ ਬਣੇ ਹੋਏ ਹਨ । [8]ਕ੍ਰੋੜਾਂ ਸੂਰਜਾਂ ਤੇ ਚੰਦਾਂ [ਭਾਇ] ਵਰਗੀ [ਦੁਤਿ] ਚਮਕ ਹੈ । [9]ਆਪ । [10]ਸੋਲ੍ਹਾਂ ਵਰਹੇ । [11]ਮਾਤ-ਲੋਕ ਵਿੱਚ । [12]ਇਕ ਨੇਤ੍ਰ ਵਾਲਾ । [13]ਆਪਣੇ ਸਥੂਲ ਸਰੀਰ ਦੇ ਹੁੰਦਿਆਂ ਹੀ ।

॥੭੦॥ ਬਾ ਨਾਮ ਕੇਸੋ-ਦਾਸ ਤੁਮਰਾ, ਜਨਮ ਪੂਰਬ ਮਾਂਹਿ। ਯਹਿ ਸੁਨਤ ਹੀ ਗੁਰਬਖਸ਼ ਸਿੰਘ ਕੋ, ਗਜਾਨ ਹੋਯੋ ਵਾਹਿ[1]। ਯਹਿ ਲਿਖਯੋ ਰਵਿ ਪ੍ਰਕਾਸ਼ ਮੈਂ[2], ਸੰਤੋਖ ਸਿੰਘ ਸੁਜਾਨ। ਪ੍ਰਸੰਗ ਕੇਸੋ ਦਾਸ ਕਾ, ਰਿਤੁ ਪੰਚਮੀ ਮੈਂ ਮਾਨ ॥੭੧॥ ਅਬਿ ਸੁਨੋ ਆਗੇ ਔਰ ਗਾਥਾ, ਭਈ ਗੁਰੁ ਢਿਗ ਜੈਸ। ਗੁਰਬਖਸ਼ ਸਿੰਘ ਸ਼ਹੀਦ ਪ੍ਰਤੀ, ਕਹਯੋ ਗੁਰੁ ਫਿਰ ਐਸ। ਮਮ ਸਿੱਖ ਸਿਦਕੀ ਜਤੀ ਤਪੀਏ, ਜੰਗਿ ਜੂਝਤ ਜੋਇ[3]। ਗਤਿ[4] ਹੋਤ ਸਭਿ ਕੀ ਦੋ ਬਿਧਾ[5], ਅਬਿ ਸੁਨੋ ਨਿਰਨੈ ਸੋਇ ॥੭੨॥ ਤਨ ਤਜਤ ਜੋ ਨਿਸਕਾਮ ਹੈ, ਤਿਸ ਦੇਂਹੁ ਮੈਂ ਨਿਜ ਲੋਕ। ਮਨ-ਇੱਛ ਸੁਖ ਸਭਿ ਭੋਗ ਹੈਂ, ਨਹਿ ਕਬੀ ਬਜਾਪੈਂ ਸੋਕ। ਮਮ ਸਿੱਖ ਔਰੈਂ ਜਿਤਿਕ ਹੈਂ, ਗੁਰੁ ਭਗਤਿ ਯੁਕਤਿ[6] ਰਹਾਂਹਿ। ਨਿਜ ਇਸ਼ਟ[7] ਬਿਨ ਨਹਿ ਆਨ ਮਾਨੈਂ, ਕਿਰਤ ਕਰਿ ਕੈ ਖਾਂਹਿ ॥੭੩॥ ਫਿਰ ਅੰਤ ਕੋ ਵਹਿ ਤਜਾਗ ਤਨ, ਮਮ ਲੋਕ ਪਾਵਤ ਬਾਸ। ਮਨ-ਚਿੰਦ[8] ਭੋਗਤ ਭੋਗ ਸਭਿ ਬਿਧਿ, ਹੈ ਨ ਕਬਹੂੰ ਨਾਸ। ਯਹਿ ਮਹਾਂ-ਬਿਸਨੂੰ-ਦੇਵ[9] ਕਾ ਹੈ, ਸੱਚ-ਖੰਡ ਅਸਥਾਨ। ਬਹੁ ਬਿਸ਼ਨ ਬ੍ਰਹਮਾ ਸ਼ਿਵ ਸਰੀਖੇ[10], ਜਾਂਹਿ ਕੇ ਅਗਵਾਨ[11] ॥੭੪॥ ਅਬਿ ਜਾਹੁ ਤੁਮ ਮ੍ਰਿਤੁ ਲੋਕ ਮੈਂ, ਕਿਛੁ ਦਿਵਸ ਰਾਜ ਕਮਾਇ। ਫਿਰ ਤਜਾਗ ਤਨ ਇਸ ਲੋਕ ਮੈਂ, ਮਮ ਪਾਸ ਬਸੀਓ ਆਇ। ਇਸ ਭਾਂਤਿ ਗੁਰੁ ਕੀ ਆਗਜਾ, ਗੁਰਬਖਸ਼ ਸਿੰਘ ਫਿਰ ਪਾਇ। ਰਹਿ ਬਰਸ ਖੋੜਸ[12] ਤਹਾਂ ਹੀ, ਫਿਰ ਜਨਮ ਧਰਯੋ ਆਇ ॥੭੫॥ ਵਡ ਸਿਦਕ ਵ੍ਹਾਰੇ ਚੜ੍ਹਤ ਸਿੰਘ ਕੇ, ਭਯੋ ਨਾਤੀ[13] ਜਾਇ। ਗੁਰੁ ਬਚਨ ਤੇ ਰਣਜੀਤ ਸਿੰਘ ਹ੍ਵੈ, ਗਯੋ ਰਾਜ ਕਮਾਇ। ਯਹਿ ਕਹੀ ਸੂਖਮ ਦੇਹ ਕੀ, ਮੈਂ ਗਾਥ ਸਿੰਘ ਜੀ ਕੇਰ[14]। ਅਬਿ ਸੁਨੋ ਤਨ ਅਸਥੂਲ ਕੀ, ਜਯੋਂ ਭਈ ਗਾਥਾ ਫੇਰ ॥੭੬॥ ਕਰਿ ਜੰਗ ਗਿਲਜਯੋਂ ਸੰਗ ਸਿੰਘ ਜੀ, ਪਰਯੋ ਜਬਿ ਰਨਿ ਜੂਝਿ[15]।

[1]ਉਹ। [2]ਸੂਰਜ ਪ੍ਰਕਾਸ਼ ਵਿੱਚ। [3]ਜਿਹੜੇ ਸ਼ਹੀਦ ਹੁੰਦੇ ਹਨ। [4]ਮੁਕਤੀ। [5]ਦੋ ਤਰ੍ਹਾਂ। [6]ਸਹਿਤ। [7]ਪੂਜਜ-ਦੇਵ ਭਾਵ ਅਕਾਲ ਪੁਰਖ। [8]ਮਨ-ਇੱਛਤ। [9]ਅਕਾਲ ਪੁਰਖ। [10]ਵਰਗੇ। [11]ਦਰਬਾਨ, ਚੋਬਦਾਰ। [12]ਸੋਲਾਂ ਵਰ੍ਹੇ। [13]ਪੋਤਰਾ। [14]ਮੈਂ ਇਹ ਗੁਰਬਖਸ਼ ਸਿੰਘ ਜੀ ਦੀ ਸੂਖਮ ਦੇਹ ਦੀ ਕਥਾ ਕਹੀ ਹੈ। [15]ਸ਼ਹੀਦ ਹੋ ਕੇ।

ਤਬਿ ਗਏ ਗਿਲਜੇ ਲੌਟ ਲਵ-ਪੁਰਿ, ਜੀਤ ਅਪਨੀ ਬੂਝ[1] । ਫਿਰ ਸਿੰਘ ਕੇਤਿਕ ਨਿਕਸ ਬਨ ਤੈ, ਅਏ ਮਿਲਿ ਤਿਸ ਠੌਰ। ਗੁਰਬਖਸ਼ ਸਿੰਘ ਜਹਿੰ ਸੁਧਾਸਰ ਤਟ[2], ਜੰਗ ਕੀਨੋ ਗੌਰ[3] ॥੭੭॥ ਉਨ ਆਇ ਸਿੰਘ ਸਭਿ ਕਰਿ ਇਕੱਠੇ, ਦਏ ਠੀਕ ਜਲਾਇ । ਗੁਰ ਸ਼ਬਦ ਪੜ੍ਹਿ ਕਰਵਾਇ ਕੁਣਕਾ, ਛਕਯੋ ਫਿਰ ਵਰਤਾਇ। ਗੁਰਬਖਸ਼ ਸਿੰਘ ਕੇ ਨਾਮ ਕਾ, ਇਕ ਥੜਾ ਤਹਿ ਠਾਂ ਕੀਨ। ਅੱਕਾਲ ਬੁੰਗੇ ਕੇ ਪਿਛਾਰੀ, ਆਹਿ ਅਬਿ ਲੌ ਚੀਨ[4] ॥ ੭੮ ॥ ਚੌਪਈ ॥ ਨਾਮ ਸ਼ਹੀਦ ਗੰਜ ਤਿਹ ਭਯੋ। ਬਹੁ ਪ੍ਰਤਾਪ ਦਿਨ ਦਿਨ ਬਢ ਗਯੋ। ਪੂਜਤ ਅਬਿ ਲੌ ਸਭਿ ਨਰ ਨਾਰੀ। ਜੋ ਮੰਨਤ ਪਾਵਤ ਫਲ ਚਾਰੀ[5] ॥੭੯॥ ਅਜ਼ਮਤ ਬਹੁ ਲੋਗਨ ਅਜ਼ਮਾਈ । ਤਿਸ ਜਾਗਾ ਕੀ ਬਿਦਿਤ ਮਹਾਂਈ[6]। ਸੂਬਾ ਸਿੰਘ ਏਕ ਸਰਦਾਰੈਂ। ਭਯੋ ਪੁਰੀ-ਆਨੰਦ ਮਝਾਰੈਂ॥੮੦॥ ਮੰਜੀ ਸਾਹਿਬ ਅਰ ਸੁਠ ਮੰਦਰ । ਤਿਸ ਨੈ ਬਨਵਾਯੋ ਤਹਿੰ ਸੁੰਦਰ। ਸ੍ਰੀ ਸੁਧਾਸਰ ਸ਼ਹਰ ਮਝਾਰੇ। ਬਿਦਤ ਸ਼ਹੀਦ ਗੰਜ ਵਹਿ ਸਾਰੇ॥ ੮੧ ॥ ਜੋੜ[7] ਤਹਾਂ ਨੌਮੀ ਕਾ ਹੋਵੈ। ਜੋ ਜਨ ਜਾਵਤ ਸੋ ਦੁਖ ਖੋਵੈ। ਮੰਨਤ ਕਰਤ ਨਾਰਿ ਨਰ ਜੈਸੀ। ਹੋਤ ਕਾਮਨਾ ਪੂਰਨ ਤੈਸੀ॥੮੨॥ ਦੋਹਰਾ ॥ ਸਾਲ ਅਠਾਰਾਂ ਸੈ ਹੁਤੇ,ਊਪਰ ਔਰ ਇਕੀਸ। ਨੌਮੀ ਮੱਘਰ ਸੁਦੀ ਕੋ, ਭਯੋ ਜੰਗ ਯਹਿ ਦੀਸ[8] ॥੮੩॥ ਗੁਰਬਖਸ਼ ਸਿੰਘ ਸ਼ਾਹੀਦ ਕੀ, ਕਹੀ ਗਾਥ[9] ਭਲ ਭਾਇ[10]। ਪੂਰਨ ਭਯੋ ਧਯਾਇ ਯਹਿ, ਗੁਰੁ ਕੇ ਚਰਨ ਮਨਾਇ ॥ ੮੪॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ 'ਅਹਿਮਦ ਸ਼ਾਹਿ ਕਾ ਆਵਨ, ਗੁਰਬਖਸ਼ ਸਿੰਘ ਸ਼ਹੀਦੀ ਪਾਈ', ਬਰਨਨੰ ਨਾਮ ਪੈਂਤਾਲੀਸਮੋਂ ਬਿਸ੍ਰਾਮ ॥ ੪੫ ॥

----

[1]ਸਮਝ ਕੇ। [2]ਅੰਮ੍ਰਿਤਸਰ ਸਰੋਵਰ ਦੇ ਕਿਨਾਰੇ। [3]ਭਾਰੀ। [4]ਹੁਣ ਤਕ ਹੈ ਜਾਣ ਲਉ। [5]ਸ੍ਰੇਸ਼ਟ ਫਲ। [6]ਬਹੁਤ ਪ੍ਰਗਟ ਹੈ। [7]ਜੋੜ ਮੇਲਾ। [8]ਦੇਖੋ। [9]ਕਥਾ। [10]ਚੰਗੀ ਤਰ੍ਹਾਂ।

੪੬. [ਅਹਿਮਦ ਸ਼ਾਹ ਦੁਰਾਨੀ ਦਾ ਆਉਣਾ, ਮਹਾਰਾਜਾ ਪਟਿਆਲਾ ਨੂੰ ਰਾਜਸੀ ਖਤਾਬ ਮਿਲਣਾ, ਸਿੰਘਾਂ ਨੇ ਮੁਲਕ ਮੱਲਣਾ ।]

ਦੋਹਰਾ ॥ ਸ੍ਰੀ ਗੁਰੁ ਅੰਗਦ ਦੇਵ ਕਾ, ਧ੍ਯਾਨ ਧਰਤ ਉਰਿ[1] ਜੋਇ । ਗੋ ਖੁਰ ਸਮ ਭਵ ਸਿੰਧੁ ਕੋ, ਤਰਤ ਬਾਰ ਨਹਿਂ ਹੋਇ[2] ॥੧॥ ਅਹਿਮਦ ਸ਼ਾਹਿ ਲਾਹੌਰ ਤੈ, ਚਢ ਹੈ ਦਿੱਲੀ ਓਰ[3] । ਮੱਦਦ ਖਾਨ ਨਜੀਬ ਕੀ, ਹੇਤੁ[4] ਪਛਾਨੋ ਹੋਰ ॥੨॥ ਸਿੰਘਨ ਕੋ ਬੁਲਵਾਇ ਹੈ,ਨ੍ਰਿਪ ਭਰਤ ਪੁਰਿ-ਵਾਰ[5]। ਇਸ ਅਧ੍ਯਾਇ ਤੈ ਗਾਥ ਯਹਿ, ਸੁਨੋ ਖਾਲਸਾ ਸਾਰ[6] ॥ ੩ ॥ ਚੌਪਈ ॥ ਜੰਗ ਅਭੰਗ[7] ਸਿੰਘ ਜਬਿ ਕਰਿ ਕੈ । ਭਏ ਸ਼ਹੀਦ ਸੁਧਾਸਰ ਢਰ ਕੈ[8] । ਸਿੰਘ ਨਕਈ ਮਿਸਲ-ਪਤਿ ਔਰੈਂ[9] । ਨੱਕੇ ਮੁਲਕ ਮਾਂਹਿ ਥੇ ਗੌਰੈਂ[10] ॥ ੪ ॥ ਖਬਰ ਪਾਇ ਤਬਿ ਸਿੰਘ ਘਨੱਯੇ। ਮਿਲੇ ਨਕੱਯਨ ਸੰਗੈਂ ਭੱਯੇ[11] । ਪਾਸ ਚੂਹਣੀਓਂ ਕੇ ਭਟ-ਭੇਰਾ[12] ।ਗਿਲਜਯੋਂ ਕੇ ਸੰਗ ਸਿੰਘਨ ਕੇਰਾ॥ ੫ ॥ ਸ਼ਾਹ ਵਲੀ ਖਾਂ ਸਿਪਹ ਸਲਾਰੈਂ[13] । ਜੰਗ ਤੀਨ ਦਿਨ ਰਖ੍ਯੋ ਅਪਾਰੈਂ । ਬਨ ਕੀ[14] ਓਟ ਸਿੰਘਨ ਥੀ ਪਕਰੀ। ਬਲ ਧਰਿ ਰਖੀ ਲਰਾਈ ਤਕਰੀ॥੬॥ ਸੱਯਦ ਕਾਸਮ ਅਲੀ ਦੁਰਾਨੀ। ਸਾਤ ਹਜ਼ਾਰੀ ਕੀਨੋ ਫਾਨੀ[15] । ਸ਼ਾਹਵਾਜ ਖਾਂ ਲੈ ਸਰਦਾਰਾ। ਮਰੇ ਦੁਰਾਨੀ ਜਬੈ ਅਪਾਰਾ ॥ ੭ ॥ ਖਾਨ ਦਲੇਲ ਪਠਾਨ ਕਸੂਰੀ। ਮਰ੍ਯੋ ਸੰਗੀਅਨ ਸੰਗੈਂ ਭੂਰੀ[16]। ਇਹ ਸੁਨਿ ਅਧਿਕ ਫੌਜ ਗਿਲਜਈ। ਅਹਿਮਦ ਸ਼ਾਹਿ ਔਰ ਪਠ ਦਈ ॥ ੮ ॥ ਸੁਨ ਕੈ ਸਿੰਘ ਗੁਰਮਤਾ ਕਰਿ ਕੈ । ਪਾਰ ਦਰ੍ਯਾਉ ਸਤਲੁਜੈਂ ਤਰ ਕੈ। ਧਸੇ ਮਾਲਵੇ ਦੇਸ ਮਝਾਰੇ। ਇਤ ਉਤ ਬਿਥਰੇ ਦੇਸ ਤਿਹਾਰੇ[17] ॥ ੯ ॥ ਸ਼ਾਹਿ-ਵਲੀ ਫਿਰ ਗਯੋ ਲਹੌਰੈਂ। ਕਰੀ ਬਿਅਦਬੀ

[1]ਹਿਰਦੇ ਵਿੱਚ। [2]ਉਸਨੂੰ ਸੰਸਾਰ ਸਮੁੰਦਰ ਤੋਂ ਗਊ ਦੇ ਖੁਰ ('ਚ ਭਰੇ ਪਾਣੀ) ਵਾਂਗ ਤਰਦਿਆਂ ਦੇਰ ਨਹੀਂ ਹੁੰਦੀ। [3]ਤਰਫ਼। [4]ਕਾਰਨ। [5]ਭਰਤ ਪੁਰ ਵਾਲੇ ਰਾਜੇ ਨੇ। [6]ਸ੍ਰੇਸ਼ਟ। [7]ਲਗਾਤਾਰ। [8]ਰੀਝ ਕੇ, ਖੁਸ਼ ਹੋ ਕੇ। [9]ਨਕਈ ਮਿਸਲ ਦੇ ਹੋਰ ਜੱਥੇਦਾਰ। [10][ਗੌਰੈਂ] ਬਹੁਤੇ ਨੱਕੇ ਦੇਸ਼ ਵਿੱਚ ਸਨ। [ਨੱਕਾ-ਲਾਹੌਰ ਤੋਂ ਦੱਖਣ, ਰਾਵੀ ਅਤੇ ਸਤਲੁਜ ਦੇ ਮੱਧ ਦਾ ਦੇਸ਼।] [11](ਸਿੰਘ) ਭਰਾ। [12]ਸੂਰਮਿਆਂ ਦਾ ਭੇੜ। [13]ਸੈਨਾਪਤੀ ਨੇ। [14]ਜੰਗਲ ਦੀ। [15]ਨਾਸ। [16]ਬਹੁਤੇ ਸਾਥੀਆਂ ਨਾਲ। [17]ਤਿਹਾੜੇ ਦੇਸ ਵਿੱਚ।

ਗੁਰ ਥਲ[1] ਗੌਰੈ[2]। ਦੇਸ ਪੰਜਾਬ ਸਿੰਘਨ ਤੈ ਛੂਟਾ। ਫਿਰ ਦੁਰਾਨੀਓਂ ਲਿਯ ਮਧ ਮੂਠਾ[3] ॥ ੧੦॥ ਅਹਿਮਦ-ਸ਼ਾਹਿ ਫੌਜ ਨਿਜ ਲੈ ਕੈ। ਦਿੱਲੀ ਓਰ ਚਲਯੋ ਜਬਿ ਧੈ ਕੈ। ਮੱਦਦ ਹੇਤ ਨਜੀਬ ਖਾਨ ਕੈ। ਹੋਯੋ ਸਤਲੁਜ ਪਾਰ ਆਨ ਕੈ ॥੧੧॥ ਤਿਸ ਕੇ ਲਸ਼ਕਰ ਮੈਂ ਤਬਿ ਭਾਰੀ। ਹੈਜ਼ੇ ਕੀ ਥੀ ਪਰੀ ਬਿਮਾਰੀ। ਯਾਂ ਤੇ ਸ਼ੀਘਰ ਚਲ ਨ ਸਕਾਯੋ। ਏਕ ਮਾਸ ਮਗ ਮਾਂਹਿ ਬਿਤਾਯੋ॥੧੨॥ ਸ਼ਾਹਾਬਾਦ ਰਹਯੋ ਸੋ ਥਿਰ[4] ਹੈ। ਉਤ ਦਿੱਲੀ ਕੀ ਸੁਨ ਲਿਹੁ ਫਿਰ ਹੈ। ਭੂਪਤਿ ਜ੍ਵਾਹਰ-ਮੱਲ ਬਹਾਦਰ। ਘੇਰ ਰਖੀ ਥੀ ਦਿੱਲੀ ਸਾਦਿਰ[5] ॥੧੩॥ ਕਰਿ ਕੈ ਜੰਗ ਰੰਗ ਧਰ ਲਾਲੈ[6]। ਮਾਰੇ ਤਿਸ ਨੈ ਤੁਰਕ ਬਿਸਾਲੈਂ। ਖਾਨ ਨਜੀਬ ਬਜੀਰ ਬਿਸਾਲੈਂ[7]। ਕੀਨੋ ਥਾ ਤਿਨ ਤੰਗ ਕਮਾਲੈਂ[8] ॥੧੪॥ ਜਿਸ ਹਿਤ ਤਿਸ ਨੈ ਸ਼ਾਹਿ ਬੁਲਾਯੋ। ਕਾਬਲ-ਪਤੀ ਇਤੈ[9] ਚਢਿ ਆਯੋ। ਆਵਨ ਕਾਬਲ-ਪਤਿ ਕਾ ਜਬੈ। ਸੁਨਯੋ ਭਰਤ-ਪੁਰੀਏ ਡਰਿ ਤਬੈ[10] ॥੧੫॥ ਨਿਜ ਮੱਦਦ ਹਿਤ ਮਰ੍ਹਟੇ ਕੇਤੈਂ[11]। ਸਿੰਘ ਬੁਲਾਏ ਪਹੁੰਚੇ ਏਤੈਂ[12] ॥ ੧੬ ॥

ਦੋਹਰਾ ॥ ਰੋਜ਼ ਰੁਪਯਾ ਸਵਾਰ ਕਾ, ਪਾਂਚ ਰੋਜ਼ ਸਰਦਾਰ। ਦੈਨਾ ਕੀਨੋ ਤਾਂਹਿ ਨੈ, ਦਾਰੂ ਸਿੱਕਾ ਨਾਰ[13] ॥ ੧੭॥

ਨਿਸ਼ਾਨੀ ਛੰਦ ॥ ਪੰਥ ਖਾਲਸਾ ਗੁਰਮਤਾ ਕਰਿ, ਪਹੁੰਚਯੋ ਧਾਈ। ਦਿੱਲੀ ਗਿਰਦੈ ਜਾਇ ਕੈ, ਵਡ ਗਰਦੀ[14] ਪਾਈ। ਸੁਨਿ ਨ੍ਰਿਪ ਜ੍ਵਾਹਰ ਮੱਲ ਨੈ, ਮਨਿ ਮੋਦ ਬਢਾਯੋ[15]। ਦਿੱਲੀ ਕੇ ਢਿਗ ਏਕ ਦਿਸ, ਡੇਰਾ ਕਰਵਾਯੋ ॥੧੮॥ ਟਕਾ[16] ਏਕ ਲਖ ਖਰਚ ਕਾ, ਢਿਗ ਪੰਥ ਪਠਾਯੋ। ਦਾਰੂ ਸਿੱਕਾ ਦੈ ਘਣਾ, ਕੁਣਕਾ ਕਰਵਾਯੋ। ਯਹਿ ਜਬਿ ਸੁਨਯੋ ਨਜੀਬ ਖਾਂ, ਦਿੱਲੀ ਕੇ ਮਾਂਹੀਂ। ਸੋਗ ਪਰਯੋ ਤਿਸ ਕੋ ਅਤੀ, ਸਿਰ-ਧੁਨਿ[17] ਪਛੁਤਾਹੀ॥੧੯॥ ਯਹੀ ਖਬਰ ਉਨ ਸ਼ਾਹਿ ਪੈ, ਫਿਰ ਤੁਰਤ[18] ਪੁਚਾਈ।

---

[1]ਗੁਰਾਂ ਦੇ ਅਸਥਾਨ (ਹਰਿਮੰਦਰ ਸਾਹਿਬ ਦੀ)। [2]ਬਹੁਤੀ। [3]ਮੁੱਠ ਵਿੱਚ ਲੈ ਲਿਆ ਭਾਵ ਕਬਜ਼ੇ 'ਚ ਕਰ ਲਿਆ। [4]ਟਿਕ ਕੇ। [5]ਨਿਡਰ ਹੋ ਕੇ। [6]ਧਰਤੀ ਦਾ ਰੰਗ ਲਾਲ (ਕਰ ਦਿੱਤਾ)। [7]ਵੱਡੇ ਵਜ਼ੀਰ ਨੂੰ। [8]ਬਹੁਤਾ। [9]ਏਧਰੋਂ। [10]ਤਦੋਂ ਡਰ ਕੇ। [11]ਕਿਤਨੇ ਭਾਵ ਬਹੁਤੇ। [12]ਏਸੇ ਤਰ੍ਹਾਂ ਹੀ। [13]ਨਾਲ ਬਰੂਦ ਤੇ ਗੋਲੀਆਂ। [14]ਹਲਚਲੀ। [15]ਅਨੰਦ ਵਧਾਇਆ। [16]ਰੁਪਇਆ। [17]ਸਿਰ ਨੂੰ ਹਿਲਾ ਕੇ। [18]ਛੇਤੀ।

ਸ਼ਹਿਰ ਅੰਬਾਲੇ ਸ਼ਾਹਿ ਥਾ, ਤਬਿ ਉਤਰਯੋ ਆਈ । ਸੁਨ ਕਰਿ ਅਹਿਮਦ ਸ਼ਾਹਿ ਨੈ, ਮਨ ਅਤਿ ਦੁਖ ਪਾਯੋ। ਬਾਤ ਸੁਨਾਵਨ-ਵਾਰ ਨੈ, ਜਨੁ ਬੱਜਰ ਲਾਯੋ[1] ॥੨੦॥ ਮਾਨਹੁ ਪਾਨੀ ਕਾ ਘੜਾ, ਸਿਰ ਪਰਯੋ ਤਾਂ ਕੇ। ਗੁੰਮ ਗਤੀ ਇਕ ਘੜੀ ਲੌ[2], ਬੋਲੇ ਨਹਿੰ ਝਾਕੇ। ਸਿਰ ਧੁਨ ਮਨਿ ਪਛੁਤਾਇ ਕੈ, ਫਿਰ ਕਹ੍ਯੋ ਸੁਨਾਈ। ਅਬਿ ਹਮ ਆਗੇ ਜਾਇ ਕੈ,ਕਜ਼ਾ ਕਰਿ ਹੈਂ ਭਾਈ ॥੨੧॥ ਜੱਟ ਮਰੁੱਟੇ ਮਿਲ ਰਹੇ ਥੇ, ਆਗੇ ਭਾਰੇ। ਸਿੰਘ ਬੰਦੂਖੀ[3] ਬੀਰ ਵਡ, ਅਬਿ ਮਿਲੇ ਅਪਾਰੇ। ਢਾਲ ਕਵਚ[4] ਤਨ ਭੇਦ ਕੈ[5], ਵਹਿ ਕੱਢਤ ਪਾਰੇ। ਵਹਿ ਤੇ ਕਬਿ ਹੀ ਨਹਿੰ ਮਰੇ, ਹਮ ਮਾਰਤ ਹਾਰੇ ॥੨੨॥ ਪੁਨ ਹਮਰੇ ਦਲ ਵੀਚ ਮੈਂ, ਬਹੁ ਪਰੀ ਬਿਮਾਰੀ । ਕੈਸੇ ਜੀਤੋਂ ਜਾਇ ਮੈਂ, ਅਬਿ ਉਨੋ ਅਗਾਰੀ। ਜੋ ਅਬਿ ਪੀਛੇ ਹਟਤ ਹੋਂ, ਕਰਿ ਕੈ ਕਿਛੁ ਟਾਲਾ। ਤੌ ਮੁਖ ਹਮਰਾ ਹੋਇਗੋ, ਸਭਿ ਜਗ ਮੈਂ ਕਾਲਾ ॥੨੩॥ ਇਤ ਦਿਸ ਝੁਰਹੀ ਸ਼ਾਹਿ ਯੌਂ, ਉਤ ਖਾਨ ਨਜੀਬੈਂ। ਸੁਨਿ ਸਿੰਘਨ ਕਾ ਪਹੁੰਚਨਾ, ਹ੍ਵੈ ਤੰਗ ਅਜੀਬੈਂ[6] । ਮਰੁਟੇ ਰਾਘੋ-ਰਾਵ ਕੇ ਪਠਿ ਬੀਚ ਵਸੀਲਾ[7] । ਭੂਪ ਜਵਾਹਰ ਮੱਲ ਸੌਂ, ਚਹਿੰ ਮੇਲ ਕਰੀਲਾ[8] ॥੨੪॥ ਕਹ੍ਯੋ ਨ੍ਰਿਪ ਪੈ ਜਾਇ ਕੈ, ਤਬਿ ਰਾਘੋ ਰਾਵੈਂ । ਮਿਲਨੋ ਚਹਿਤ ਨਜੀਬ ਖਾਂ, ਲਿਹੁ ਮੇਲ ਸ਼ਿਤਾਵੈਂ[9] । ਟਕਾ ਦੰਡ ਕਾ ਤਾਂਹਿ ਤੈ, ਮਨ-ਇੱਛ ਚੁਕੱਈਏ[10] । ਖੁਲੈ ਗਾਂਠ ਜੋ ਹਾਥ ਸੈਂ, ਕਯੋਂ ਦਾਂਤ ਲਗੱਈਏ ॥੨੫॥ ਜੰਗ ਜੂਪ[11] ਕੀ ਖੇਲ ਹੈ, ਯੌਂ ਕਹਤ ਸਯਾਨੇ। ਫਤੇ ਪਾਇ ਨਿਜ ਖਰਚ ਲੌ[10], ਲਿਹੁ ਹਮਰੀ ਮਾਨੇ । ਪੁਨ ਉਤ ਤੇ ਕਾਬਲ-ਪਤੀ, ਆਵਤ ਹੈ ਢਲਯਾ[12] ।ਮਤ ਕਿਤ ਇੱਜ਼ਤ ਖੋਇ ਕੈ, ਵਹਿ ਜਾਵੈ ਚਲਯਾ॥ ੨੬ ॥ ਦੋਹਰਾ ॥ ਯਹਿ ਸੁਨਿ ਭੂਪਤਿ ਕਹ੍ਯੋ ਯੌਂ, ਮਿਲਯੋ ਚਹਿਤ ਜੇ ਵੋਹਿ[13] । ਤੌ ਡੋਲਾ ਨਿਜ ਸੁਤਾ[14] ਕਾ, ਦੈ ਨਜੀਬ ਖਾਂ ਮੋਹਿ ॥ ੨੭ ॥ ਚੌਪਈ ॥ ਜੇ ਕਰਿ

---

[1]ਜਾਣੋ ਪੱਥਰ ਮਾਰਿਆ। [2]ਇਕ ਘੜੀ ਤੱਕ ਗੁੰਮ (ਜਿਹੀ) ਹਾਲਤ (ਵਿੱਚ ਰਿਹਾ)। [3]ਬੰਦੂਕ ਚਲਾਉਣ ਵਾਲੇ। [4]ਸੰਜੋਆਂ। [5]ਵਿੰਨ੍ਹ ਕੇ। [6]ਅਸਚਰਜ। [7]ਵਿੱਚ ਵਕੀਲ ਭੇਜ ਕੇ। [8]ਕਰਨਾ। [9]ਸ਼ਿਤਾਬ, ਛੇਤੀ। [10]ਲੈ ਲਵੋ। [11]ਜੂਏ ਦੀ। [12]ਰੁੜ੍ਹਿਆ ਭਾਵ ਚੜ੍ਹਿਆ। [13]ਉਹ। [14]ਪੁੱਤ੍ਰੀ।

ਪੈਸਾ ਲੈ ਤਿਹ ਛੋਰੈਂ । ਤੌ ਅਪਜਸ[1] ਮਮ ਹੋਇ ਬਹੋਰੈ[2] । ਲੋਗ ਕਹੈਂਗੇ ਨਿਜ ਪਿਤ ਕੇਰੋ। ਬੇਚਯੋ ਸਿਰ ਨ੍ਰਿਪ ਲੈ ਧਨ ਹੇਰੋ[3] ॥੨੮॥ ਯਾਂ ਤੇ ਟਕਾ ਨ ਲੈਹੁੰ ਕੋਟ ਲੌ[4] । ਸਿਰ ਬਦਲੇ ਸਿਰ ਲੈਂਹੁ ਮੋਟਲੌ[5] । ਤਬਿ ਰਾਘੋ ਦੁਹਿ-ਦਿਸ ਸਮਝਾਏ। ਦਯੋ ਮੇਲ ਨੀਕੇ[6] ਕਰਵਾਏ ॥ ੨੯ ॥ ਤਬਿ ਨਜੀਬ ਖਾਂ ਐਸ ਸਮੇਟੀ[7] । ਇਕ ਸਰਦਾਰ ਜਾਟ ਕੀ ਬੇਟੀ। ਲੈ ਕਰਿ ਨਿਜ ਗੋਦੀ ਮੈਂ ਪਾਈ। ਧਰਮ ਪੁੱਤ੍ਰੀ ਨਿਜ ਠਹਿਰਾਈ ॥੩੦॥ ਦੈ ਭੂਪਤਿ ਕੋ ਤਿਸ ਕਾ ਡੋਲਾ। ਸੰਗ ਦਾਜ ਬਹੁ ਦਯੋ ਅਮੋਲਾ। ਕਈ ਲਾਖ ਦਿਯ ਖਰਚ ਚੁਕਾਈ। ਉਜ਼ਰ-ਖ੍ਵਾਹੀ[8] ਸਿਰੋਂ ਹਟਾਈ ॥ ੩੧ ॥ ਫਤੇ ਪਾਇ ਨ੍ਰਿਪ ਲੌਟਯੋ[9] ਪਾਛੇ। ਖਰਚ ਖਿਲਤ[10] ਸਭਿ ਕੋ ਦਿਯ ਆਛੇ । ਦੁਇ ਲਖ ਟਕਾ[11] ਸਿੰਘਨ ਕੋ ਦਯੋ। ਦਾਰੂ ਸਿੱਕਾ ਮਾਂਗ ਇਨ ਲਯੋ ॥ ੩੨ ॥ ਪੰਥ ਮਾਲਵੇ ਪਹੁੰਚਯੋ ਡਟ ਕੇ। ਮਰ੍ਹਟੇ ਜੱਟ ਗਏ ਜਬਿ ਹਟ ਕੈ। ਸ਼ਾਹਿ ਦੁਰਾਨੀ ਪਾਸ ਅੰਬਾਲੇ। ਆਯੋ ਖਾਨ ਨਜੀਬ ਉਤਾਲੇ[12]॥੩੩॥ਕੇਤਿਕ ਤਾਂਹਿ ਟਕਾ ਭਰ ਦਯੋ। ਜੋ ਅਕਰਾਰ ਹੁਤੇ ਤਿਹਂ ਕਯੋ। ਬਾਦਸ਼ਾਹਿ ਤਬਿ ਪੇਖਯੋ ਜਾਹਰ[13] । ਜੋਰ ਸ਼ੋਰ ਸਿੰਘਨ ਕਾ ਮਾਹਰ[14] ॥੩੪॥ ਬੰਦੋਬਸਤ ਇਸ ਮੁਲਕਹਿੰ ਕੇਰਾ। ਨਿਜ ਬਲ ਤੈ ਬਾਹਰ ਸ਼ਹਿ ਹੇਰਾ[15]। ਚਢ ਕਰਿ ਤਹਿੰ ਤੇ ਚਲ ਕੈ ਠੀਕੈਂ । ਡੇਰਾ ਕਰਯੋ ਸਰੰਦ ਨਜੀਕੈਂ ॥੩੫॥ ਦੋਹਰਾ ॥ ਲਏ ਬੁਲਾਇ ਮਲੇਰੀਏ, ਰਾਇ-ਕੋਟੀਏ ਔਰ। ਕਹਯੋ ਲੇਹੁ ਤੁਮ ਮੁਲਕ ਯਹਿ, ਦਿਹੁ ਨਜ਼ਰਾਨਾ ਗੌਰ[16] ॥ ੩੬ ॥ ਚੌਪਈ ॥ ਯਹਿ ਸੁਨਿ ਪੁਨ ਮਲੇਰੀਅਨ ਕਹਯੋ। ਮੁਲਕ ਏਹੁ ਹਮ ਢਿਗ ਕਬਿ ਰਹਯੋ[17]। ਆਪ ਲਹੌਰ ਲਖੋਗੇ[18] ਜਬਿ ਹੀ। ਹਮ ਤੇ ਛੀਨ ਲੈਂਹ[19] ਸਿੰਘ ਤਬਿ ਹੀ ॥੩੭॥ ਜਬਿ ਮਲੇਰੀਅਨ ਐਸ ਸੁਨਾਯੋ। ਫੇਰ ਸ਼ਾਹਿ ਪਟਲੇਸ ਬੁਲਾਯੋ।

[1]ਨਿੰਦਾ। [2]ਬਾਦ ਵਿੱਚ। [3]ਦੇਖੋ। [4]ਕ੍ਰੋੜ ਤੱਕ। [5]ਮੋਟਾ ਸਿਰ ਭਾਵ ਨਜੀਬ ਖਾਂ ਦਾ। [6]ਚੰਗੀ ਤਰ੍ਹਾਂ। [7](ਗਲ) ਨਿਬੇੜੀ। [8]ਬੇਬਸੀ ਦੀ ਹਾਲਤ। [9]ਮੁੜਿਆ। [10]ਸਨਮਾਨ ਵਜੋਂ ਦਿਤੀ ਸ਼ਾਹੀ ਪੁਸ਼ਾਕ। (ਅ) ਸਿਰੋਪਾਉ। [11]ਰੁਪਇਆ। [12]ਛੇਤੀ। [13]ਪ੍ਰਤੱਖ। [14]ਤਜਰਬੇਕਾਰ (ਸਿੰਘਾਂ ਦਾ)। [15]ਬਾਦਸ਼ਾਹ ਨੇ ਦੇਖਿਆ। [16]ਬਹੁਤੀ ਨਜ਼ਰ ਭੇਟ। [17]ਕਦੋਂ ਰਹੇਗਾ। [18]ਲੰਘੋਗੇ। [19]ਖੋਹ ਲੈਣਗੇ।

ਅਮਰ-ਮ੍ਰਿਗੇਸ਼ ਆਇ ਸ਼ਹਿ ਤਾਂਈ । ਕੁੰਨਸ[1] ਕਰੀ ਨਜ਼ਰ ਦਿਖਰਾਈ ॥ ੩੮॥ਕਹਯੋ ਸ਼ਾਹਿ ਨ੍ਰਿਪ ਤਈਂ ਉਚਾਰੇ। ਯਹਿ ਸਰ੍ਹੰਦ ਕਾ ਮੁਲਕ ਅਪਾਰੇ। ਹਮ ਤੈ ਤੁਮ ਲਿਖਾਇ ਸਭਿ ਲੇਵੋ। ਨਜ਼ਰਾਨਾ ਹਮ ਕੌ ਤੁਮ ਦੇਵੋ॥੩੯॥ ਬਲਕਿਨ ਔਰ ਸਿੰਘਨ ਬੁਲਵੈ ਕੈ। ਨਜਰਾਨੇ ਹਮ ਕੋ ਦਿਲਵੈ ਕੈ। ਹਸਬ ਹਸੀਯਤ[2] ਮੁਲਕ ਦਿਵਾਵੋ। ਰੋਜ ਰੋਜ ਕੀ ਰਾਰ[3] ਮਿਟਾਵੋ ॥ ੪੦ ॥ ਸਭਿ ਹੀ ਸਿੰਘ ਜਗੀਰਾਂ ਲੇਵੈਂ । ਖਲਕ ਖੁਦਾ ਕੋ ਦੂਖ ਨ ਦੇਵੈਂ । ਯਾ ਬਿਧਿ ਜਬਿ ਪਤਿਸ਼ਾਹਿ ਬਖਾਨਾ। ਅਮਰ ਸਿੰਘ ਯਦਪਿ ਦ੍ਰਿਢ ਜਾਨਾ॥੪੧॥ਅਬਿ ਪਤਿਸ਼ਾਹੀ ਸਿੰਘਨ ਕੇਰੀ। ਹ੍ਵੈਹੈ ਜਗਤ ਵੀਚ ਬਿਨ ਦੇਰੀ। ਤੌ ਭੀ ਕਾਬਲੇਸ ਤੈ ਪੱਟਾ[4] । ਲਿਹੁੰ ਲਿਖਵਾਇ ਯਹੀ ਦਿਲਿ ਠੱਟਾ[5] ॥੪੨॥ ਦੇ ਕਰਿ ਸ਼ਹਿ ਕੋ ਬਹੁ ਨਜ਼ਰਾਨਾ। ਲਿਯ ਲਿਖਾਇ ਨ੍ਰਿਪ ਮੁਲਕ ਮਹਾਨਾ । ਐਸੀ ਬਾਤ ਨ੍ਰਿਪ ਕਛੁ ਕੀਨੀ। ਸ਼ਹਿ ਕੀ ਮਤਿ ਨਿਜ ਕਰ ਮੈਂ ਲੀਨੀ[6] ॥੪੩॥ ਫਿਰ ਭੂਪਤਿ ਨੈ ਐਸ ਬਖਾਨਾ। ਪੰਥ ਖਾਲਸਾ ਕਿਤਿਕ ਮਹਾਨਾ। ਹਮਰੇ ਹਾਥ ਬੀਚ ਹੈ ਸਭਿ ਹੀ। ਨਜ਼ਰਾਂ ਤੁਮੈਂ ਦਿਲੈਹੋਂ ਅਬਿ ਹੀ॥੪੪॥ ਸ਼ਾਹਿ ਲਾਹੌਰ ਜਾਇ ਕਰਿ ਰਹਿ ਹੀ। ਮੈਂ ਸਭਿ ਕੋ ਲੈ ਐਹੋਂ ਤਹਿੰ ਹੀ । ਸੁਨਿ ਪਤਿਸ਼ਾਹਿ ਖੁਸ਼ੀ ਬਹੁ ਭਯੋ। ਨ੍ਰਿਪਹਿ ਖਤਾਬ[7] ਰਾਜਗੀ ਦਯੋ॥੪੫॥ ਅਸਬੀ[8] ਸ਼ੁਤਰੀ[9] ਮੁੱਠਾ ਚੌਰੈਂ[10] । ਸ਼ਾਹੀ ਮਰਤਬ[11] ਝੰਡਾ ਗੌਰੈਂ[12] । ਕਲਗੀ ਜਿਗਾ ਚਾਰੁ ਸਿਰਪੇਚੈਂ[13] । ਹੁਕਮ ਜ਼ਰਬ ਕਾ ਦੀਨੋ ਸੇਚੈਂ[14] ॥ ੪੬॥ ਯਹਿ ਸਲਤੰਤ[15] ਜਬੈ ਨ੍ਰਿਪ ਲਯੋ। ਮਨ ਮੈਂ ਤਬਿ ਅਨੰਦ ਬਹੁ ਭਯੋ । ਪੁਨ ਨ੍ਰਿਪ ਸ਼ਾਹਿ

[1]ਪ੍ਰਣਾਮ। [2]ਤਾਕਤ ਅਨੁਸਾਰ। [3]ਲੜਾਈ। [4]ਸਨਦ, ਅਧਿਕਾਰ ਪੱਤ੍ਰ। [5]ਧਾਰਿਆ। [6]ਬਾਦਸ਼ਾਹ ਦੀ ਅਕਲ ਆਪਣੇ ਹੱਥ ਵਿੱਚ ਲੈ ਲਈ। [7]ਪਦਵੀ, ਉਪਾਧੀ, ਲਕਬ। [8]ਘੋੜਿਆਂ ਤੇ ਬੰਨ੍ਹਣ ਵਾਲੇ ਨਗਾਰੇ। [9]ਊਠਾਂ ਤੇ ਬੰਨ੍ਹ ਕੇ ਵਜਾਉਣ ਵਾਲੇ ਨਗਾਰੇ। [10](ਮੋਰ ਦੇ ਖੰਭਾਂ ਦੇ) ਮੁੱਠੇ ਦਾ ਚੌਰ । [11]ਸ਼ਾਹੀ ਮਰਾਤਬ–ਬਾਦਸ਼ਾਹ ਵਲੋਂ ਪ੍ਰਤਿਸ਼ਠਤ ਆਦਮੀਆਂ ਨੂੰ ਮਿਲਿਆ ਹੋਇਆ ਇਕ ਖਿਤਾਬ ਅਤੇ ਉਸ ਦਾ ਖਾਸ ਚਿੰਨ੍ਹ ਜੋ ਧੁਜਾ ਵਿੱਚ ਮੱਛੀ ਦੇ ਅਕਾਰ ਦਾ ਹੁੰਦਾ ਸੀ। ਇਹ ਅਮੀਰਾਂ ਦੀ ਸਵਾਰੀ ਅੱਗੇ ਹਾਥੀ ਪੁਰ ਹੋਇਆ ਕਰਦਾ ਸੀ। [12]ਭਾਰੀ ਝੰਡਾ। [13]ਸੁੰਦਰ ਦਸਤਾਰ (ਪੱਗ)। [14][ਜ਼ਰਬ] ਤੋਪ [ਸੇਂਚੈ] ਚਲਾਉਣ ਦਾ ਹੁਕਮ ਦੇ ਦਿੱਤਾ। [15]ਸਲਤਨਤ, ਬਾਦਸ਼ਾਹੀ।

ਤਈਂ ਖੁਸ਼ ਪੇਖਾ । ਕਰੀ ਅਰਜ਼ ਇਕ ਔਰ ਵਿਸੇਖਾ ॥ ੪੭ ॥ ਦੋਹਰਾ ॥ ਹਿੰਦੁਸਤਾਨ ਪੰਜਾਬ ਤੈ, ਫੜ ਕਰਿ ਲੋਗ ਅਪਾਰ । ਲੈ ਚਾਲਯੋ ਥਾ ਸ਼ਾਹਿ ਜੋ, ਨਿਰਪ ਛੁਡਾਏ ਸਾਰ[1]॥੪੮॥ ਨਿਜ ਨਿਜ ਧਾਮਨ[2] ਮੈਂ ਪਠੇ,ਦੈ ਖਰਚਾ ਸਭਿ ਤਾਂਇੰ । ਯਹਿ ਜਸ ਅਤਿ ਪਟਲੇਸ ਕਾ, ਭਯੋ ਜਗਤ ਬਹੁ ਭਾਇ[3] ॥ ੪੯॥ ਕਬਿੱਤ ॥ ਸ਼ਾਹਿ ਫੇਰ ਚਢ ਕੈ ਲਹੌਰ ਓਰ ਗਯੋ ਜਬਿ,ਭੂਪਤਿ ਵਕੀਲ ਨਿਜ ਪੰਥ ਮੈਂ ਪਠਾਯੋ ਹੈ । ਬਾਦਸ਼ਾਹਿ ਸਾਥ ਬਾਤ ਗਿਨੀ ਥੀ ਜੋ ਪਟ- ਲੇਸ, ਪੰਥ ਪੈ ਵਕੀਲ ਜਬਿ ਹਾਲ ਸਭਿ ਗਾਯੋ ਹੈ[4] । ਸੁਨ ਕਰਿ ਪੰਥ ਤਬਿ ਕੋਪ ਮਨਿ ਧਾਰਿ ਕਹਯੋ, ਦੇਖੋ ਪਟਲੇਸ ਨਿਜ ਧਰਮ ਗਵਾਯੋ ਹੈ । ਦੀਨਤਾ ਜਨਾਈ ਸਿੰਘ ਨਾਮ ਕੋ ਲਗਾਈ ਲਾਜ, ਪੰਥ ਖਾਲਸੇ 'ਤੈ ਚੈਹੈ ਨਜਰਾਂ[5] ਦਿਵਾਯੋ ਹੈ ॥ ੫੦॥ ਸ੍ਵੈਯਾ ॥ ਮਾਂਗਿਓ ਰਾਜ ਦਯੋ ਕਬਿ ਤ੍ਰੁਕਨ, ਸੋ ਹਮਹੂੰ ਸ਼ਮਸ਼ੇਰ ਸੋਂ ਲੈ ਹੈਂ । ਜੀਵਤ ਹੀ ਮਰ ਹੈਂ ਹਮ ਤਾਂ ਦਿਨ, ਜਾਂ ਦਿਨ ਤ੍ਰੁੱਕ ਕੋ ਕੁੰਨਸ ਕੈਹੈਂ[6] । ਕਯਾ ਪਟਲੇਸ ਕਰਯੋ ਅਭਿਮਾਨ, ਲਯੋ ਨਿਜ ਹਾਥ ਪੈ ਪੰਥ ਕੋ ਚੈਹੈ। ਏਕ ਅਕਾਲ ਗੁਰੂ ਬਿਨ ਖਾਲਸਾ, ਆਨ ਕੀ ਕਾਨ[7] ਨ ਕਾਂਨ ਧਰੈ ਹੈ[8] ॥੫੧॥ ਕੇਤਿਕ ਸਿੰਘ ਨਿਹੰਗ ਕਹੈਂ, ਪਹਲੇ ਅਬਿ ਸੋਧ ਲਹੋ ਪਟਲੇਸੈਂ । ਮੇਲ ਕਰਯੋ ਉਨ ਕਯੋਂ ਭੁਰਕੇਸ ਸੋਂ, ਬਾਤ ਕਰੀ ਯਹਿ ਮੰਦ ਬਿਸੇਸੈਂ[9] । ਰਾਜ ਗੁਰੂ ਬਖਸ਼ਯੋ ਤਿਨ ਕੇ ਵਡਿਆਨ ਕੋ, ਸਾਚ ਰਹੈ ਜੁ ਹਮੇਸ਼ੈਂ । ਕਾਹੇ ਕੋ ਫੇਰ ਇਮਾਨ[10] ਤਜਯੋ ਨ੍ਰਿਪ, ਕੁੰਨਸ[11] ਜਾਇ ਕਰੀ ਤੁਰਕੇਸੈਂ ॥੫੨॥ ਕਬਿੱਤ ॥ ਜੱਸਾ ਸਿੰਘ ਸਰਦਾਰ ਹੁਤੇ ਆਲੂ-ਵਾਲੀਆ ਜੋ, ਅਮਰ ਸਿੰਘ ਭੂਪ ਸੁਧਾ ਪਾਨ ਕੀਓ ਤਾਂਹਿ ਤੇ । ਕੇਤਿਕ ਨਿਹੰਗ ਸਿੰਘ ਬੋਲ ਕੈ ਬਯੰਗ ਬੋਲ[12], ਉਪਾਲੰਭ[13] ਦੇਤ ਜੱਸਾ ਸਿੰਘ ਜੀ ਕੋ ਯਾਂਹਿ[14] ਤੇ। ਕੇਤਿਕ ਸਯਾਨੇ ਪਰਧਾਨੇ ਸਿੰਘ ਕੈਹੈਂ ਭਲੋ ਕੀਨ, ਭੂਪਤ ਨੈ ਲੀਨ ਰਾਜ

[1]ਸਾਰੇ । [2]ਘਰਾਂ 'ਚ ਭੇਜ ਦਿੱਤੇ । [3]ਬਹੁਤ ਤਰ੍ਹਾਂ ਦਾ । [4]ਕਿਹਾ । [5]ਭੇਟਾਵਾਂ । [6]ਨਮਸ਼ਕਾਰ ਕਰਾਂਗੇ । [7]ਕਨੌੜ, ਅਹਿਸਾਨ । [8]ਕੰਨ ਵਿੱਚ ਨਹੀਂ ਧਰਦੇ ਭਾਵ ਸੁਣਨਾ ਵੀ ਨਹੀਂ ਚਾਹੁੰਦੇ । [9]ਬਹੁਤ ਮਾੜੀ । [10]ਧਰਮ । [11]ਪ੍ਰਣਾਮ । [12]ਰਮਜ਼ ਨਾਲ ਕਹੇ ਜਾਣ ਵਾਲੇ ਬਚਨ । [13]ਉਲਾਂਭੇ । [14]ਇਸੇ ਕਰਕੇ ।

ਪਤਿਸ਼ਾਹਿ ਤੈ । ਸਾਮ[1] ਦਾਮ[2] ਦੰਡ[3] ਭੇਦ[4] ਕਰਿ ਕੈ ਉਪਾਇ ਯਾਹਿ, ਤੁੱਰਕਨ ਤੈ ਰਾਜ ਲੈਣੋ ਚਾਹੀਏ ਉਮਾਹਿ ਤੈ[5] ॥੫੩॥ ਸ੍ਵੈਯਾ ॥ ਪੰਥ ਭਯੋ ਇਕ ਠੌਰ ਤਬੈ ਸਭਿ,ਲਾਇ ਦਿਵਾਨ ਸਲਾਹਿ ਠਰਾਈ[6] । ਮਾਰਿ ਖਵਾਰ ਕਰੋ ਅਬਿ ਹੀ, ਇਸ ਅਹਿਮਦ-ਸ਼ਾਹਿ ਸੁ ਅਹਿਮਕ[7] ਤਾਂਈਂ। ਸੈਨ ਬਿਮਾਰ ਅਹੇ ਤਿਸ ਕੀ ਅਬਿ, ਹੈ ਗੁਰੁ ਨੈ ਯਹਿ ਬਯੋਂਤ ਬਨਾਈ । ਐਸੀ ਕਰੋ ਤਿਸ ਸੋਂ ਅਬਿ ਕੈ[8], ਜਿਮ ਜੀਵਤ ਨਾਹਿੰ ਕਬੀ ਫਿਰ ਆਈ ॥੫੪॥ ਤਾਂਹਿ ਸਮੇਂ ਫਿਰ ਚੰਡੀ ਕੇ ਨਾਮ ਕਾ, ਹੋਮ* ਕਰਯੋ ਮਿਲ ਪੰਥ ਤਹਾਂਈਂ[9] । ਚੰਡੀ ਕੀ ਵਾਰ ਪਢੈਂ ਸਰਦਾਰ, ਸੁ ਆਹੁਤੀ[10] ਪਾਵਹਿਂ ਮੋਦ ਬਢਾਈ । ਛਾਂਗ ਘਨੇ ਮਹਿਖਾ ਕਿਯ ਭੇਟ[11], ਪੁਨਾ ਮਿਲ ਕੈ ਅਰਦਾਸ ਕਰਾਈ । ਹੋਵਹਿਗੀ ਅਬਿ ਜੀਤ ਚਢੋ ਸਭਿ, ਯੌਂ ਕਹਿ ਕੈ ਵਡ ਦੁੰਦਭਿ ਵਾਈ[12] ॥੫੫॥ ਸਿੰਘ ਚਢੇ ਤਬਿ ਹੀ ਸਭਿ ਸ਼ੀਘਰ, ਛੋੜਿ ਤੁਰੰਗ ਢੁਕੇ ਤਿਹ ਨੇਰੇ । ਕਾਬਲੀਏ ਸਤ-ਲੁੱਦਰ ਲਾਂਘਤ[13], ਦੇਸ ਦੁਆਬ ਮੈਂ ਸਿੰਘਨ ਘੇਰੇ । ਧਾਇ ਪਰੇ ਤਿਨ ਪੈ ਨਿਸ ਕੋ ਸਿੰਘ, ਮੇਲ ਦਈ ਹਲਚਾਲ ਵਧੇਰੇ । ਲੂਟ ਰੁ ਕੂਟ ਘਨੀ ਕਰ ਕੈ ਸਿੰਘ, ਛੂਟ ਕੈ[14] ਝੱਲ ਧਸੇ ਬਨਿ ਹੇਰੇ[15] ॥੫੬॥ ਚਾਰ ਦਿਸਾਨ ਤੈ ਆਨਿ ਅਚਾਨਕ, ਸਿੰਘ ਪਰੈਂ ਨਿਸ ਕੋ ਕਿਤ[16] ਧਾਈ । ਲੂਟ ਰੁ ਕੂਟ ਧਸੈਂ ਬਨ

---

[1]ਸਾਮ—ਪਿਆਰੇ ਬਚਨਾਂ ਨਾਲ ਕਰੋਧ ਸ਼ਾਂਤ ਕਰਨਾ । [2]ਦਾਮ—ਧਨ ਦੇ ਕੇ ਪ੍ਰਸੰਨ ਕਰਨਾ । [3]ਦੰਡ—ਸ਼ਸਤ੍ਰ ਅਤੇ ਬਲ ਨਾਲ ਸਜ਼ਾ ਦੇਣੀ । [4]ਭੇਦ--ਫੋਟਕ ਪਾ ਕੇ ਕਾਰਜ ਸਿੱਧ ਕਰਨਾ । [5]ਉਤਸ਼ਾਹ ਨਾਲ । [6]ਕੀਤੀ । [7]ਮੂਰਖ । [8]ਇਸ ਵਾਰ । [9]ਉੱਥੇ ਹੀ । [10]ਅਹੂਤੀ । [11]ਬਹੁਤੇ ਬੱਕਰੇ ਤੇ (ਇਕ) ਝੋਟਾ ਭੇਟਾ ਕੀਤਾ । [12]ਧੌਂਸੇ ਵਜਾਏ । [13]ਸਤਲੁਜ ਦਰਿਆ ਲੰਘਦੇ ਹੀ । [14]ਹੱਲਾ ਕਰਕੇ । [15]ਜੰਗਲ ਦੇਖ ਕੇ । [16]ਕਿਸੇ ਪਾਸਿਉਂ ।

*ਸਿੰਘਾਂ ਦਾ ਚੰਡੀ ਦੀ ਵਾਰ ਦਾ ਪਾਠ ਕਰਨਾ ਤਾਂ ਮੰਨਣ ਵਿੱਚ ਆ ਸਕਦਾ ਹੈ, ਪਰ ਹਵਨ ਕਰਨਾ, ਅਹੂਤੀ ਪਾਉਣੀ, ਬੱਕਰਿਆਂ ਤੇ ਝੋਟੇ ਦੀ ਭੇਟਾ ਚੜ੍ਹਾਉਣ ਵਾਲੀਆਂ ਗਲਾਂ ਗੁਰਮਤਿ ਆਸ਼ੇ ਦੇ ਅਨਕੂਲ ਨਹੀਂ ਹਨ । ਅੰਮ੍ਰਿਤ ਧਾਰੀ ਕੋਈ ਵੀ ਸਿੰਘ ਐਸਾ ਨਹੀਂ ਕਰ ਸਕਦਾ, ਨਾ ਹੀ ਅਜ ਕਲ ਕੋਈ ਕਰਦਾ ਹੈ । ਇਹ ਬ੍ਰਹਮਣੀ ਰੀਤੀ ਹੈ । ਪਿੱਛੇ ਕਈ ਜਗ੍ਹਾ ਆ ਚੁੱਕਾ ਹੈ ਕਿ ਸਿੰਘ ਬਿਪਤਾ ਪਈ ਤੋਂ ਕਲਗੀਧਰ ਅਗੇ ਨਿੰਮ੍ਰਤਾ ਨਾਲ ਅਰਦਾਸ ਕਰਦੇ ਸਨ ।

ਮੈਂ, ਨਹਿੰ ਪੇਸ਼ ਚਲੈ ਤੁਰਕਾਨਹਿੰ ਕਾਈ। ਰੈਨ ਦਿਨੈ ਗਿਲਜੈਨ ਕੀ ਸੈਨ ਕੋ, ਚੈਨ ਸੁ ਲੈਨ ਨ ਦੇਨ ਕਦਾਈਂ। ਨਾਹਿੰ ਡਰੈਂ ਨ ਟਰੈਂ ਕਬਿ ਹੀ ਸਿੰਘ, ਸੰਮੁਖ ਹੋਇ ਕਰੈਂ ਨ ਲਰਾਈ ॥ ੫੭ ॥ ਯਾ ਬਿਧਿ ਮਾਰਿ ਹਿਰਾਨ[1] ਕਰੇ, ਗਿਲਜੇ ਪਤਿਸ਼ਾਹਿ ਸਮੇਤ ਅਪਾਰੀ। ਲੂਟ ਖਜ਼ਾਨਾ ਲਯੋ ਪਤਿਸ਼ਾਹਿ ਕਾ, ਨਾਹਿੰ ਦਿਵੈਂ ਚਲਨੇ ਸੁ ਅਗਾਰੀ। ਕਾਬਲ ਤੈ ਫਿਰ ਔਰ ਘਨੋ ਦਲ, ਬੋਲਿ ਪਠਯੋ ਤਬਿ ਸ਼ਾਹਿ ਵਿਚਾਰੀ। ਪੇਸ਼ ਨ ਲੇਸ[2] ਚਲੈ ਤੁਰਕੇਸ਼ਹਿੰ, ਹੋਇ ਦੁਖੀ ਫਿਰ ਐਸ ਉਚਾਰੀ ॥੫੮॥ ਦੇਸ ਅਹੇ ਇਨ ਕਾ ਨਹਿੰ ਕੋਇ, ਜੁ ਮਾਰਿ ਉਜਾਰ ਕਰੋਂ ਅਬਿ ਹੀ ਮੈਂ। ਔਰ ਕਿਲਾ ਨਹਿੰ ਕੋਟ[3] ਕਹੂੰ ਰਜਧਾਨੀ ਸੁਨੀ ਇਨ ਕੀ ਕਬਿ ਹੀ ਮੈਂ। ਸੰਮੁਖਿ ਹੋਇ ਲਰੈਂ ਕਬਹੂੰ ਨਹਿੰ, ਦੌਰ ਚਲੈਂ ਲਰ ਹੌਂ ਜਬਿ ਹੀ ਮੈਂ। ਯੇ ਬਸ ਆਵਤ ਨਾਂਹਿ ਕਿਸੀ ਬਿਧਿ, ਠਾਨ ਉਪਾਵ ਰਹਯੋ ਸਭਿ ਹੀ ਮੈਂ॥੫੯॥ਬਾਰ ਕਈ ਇਨ ਕੋ ਹਮ ਮਾਰਤ, ਹਾਰ ਪਰੇ ਯਹਿ ਨਾਂਹਿ ਨਿਖੂਟੈਂ[4]। ਦੇਸਿ ਨਰੇਸ ਬਿਸੇਸ ਸਭੈ[5] ਹਮ ਔਰ ਲੁਟੇ, ਹਮ ਕੋ ਯਹਿ ਲੂਟੈਂ। ਨਾਂਹਿ ਡਰੈਂ ਮਰਨੋ ਲਰਨੋ ਯਹਿ, ਆਵਤ ਹੈਂ ਹਮ ਪੈ ਕਰਿ ਛੂਟੈਂ। ਜੀਵਤ ਫੇਰ ਕਬੀ ਨਹਿੰ ਆਵਹਿੰ, ਜੇ ਅਬਿ ਕੈ ਇਨ ਤੈ ਹਮ ਛੂਟੈਂ ॥੬੦॥ ਯਾ ਬਿਧਿ, ਪਾਰ ਦਰਯਾਉ ਬਰਾਸ ਭਯੋ ਪਤਿਸ਼ਾਹਿ, ਅਤੀ ਦੁਖ ਪਾਇ। ਨਾਹਿੰ ਅਗਾਰੀ ਸਕਯੋ ਫਿਰ ਚਾਲ, ਥਿਰਯੋ ਨਦਿ ਕੇ ਤਟ[6] ਡੇਰੇ ਲਗਾਇ। ਕਾਬਲ ਤੈ ਜਬਿ ਸੈਨ ਘਨੀ, ਹਿਤ ਮੱਦਦ ਆਇ ਪੁਗੀ[7] ਤਿਸ ਠਾਇ। ਤੌ ਫਿਰ ਸ਼ਾਹਿ ਅਗਾਰੀ ਚਲਯੋ, ਪੁਨ ਪੀਛੇ ਚਲੇ ਸਭਿ ਸਿੰਘ ਦਬਾਇ[8] ॥ ੬੧ ॥ ਦੋਹਰਾ ॥ ਨਗਰ ਬਟਾਲੇ ਢਿਗ ਭਯੋ, ਪੁਨਾ ਏਕ ਬਡ ਜੰਗ। ਮਰੇ ਬਹੁਤ ਗਿਲਜੇ ਤਹਾਂ, ਕੇਤਿਕ ਸਿੰਘ ਨਿਹੰਗ ॥ ੬੨ ॥ ਚੌਪਈ ॥ ਯੌਂ ਜਬਿ ਅਹਿਮਦ-ਸ਼ਾਹਿ ਦੁਰਾਨੀ। ਕਰਿ ਸਿੰਘਨ ਸੋਂ ਜੰਗ ਮਹਾਨੀ। ਦਏ ਹਟਾਇ ਸਿੰਘ ਸਭਿ ਪਾਛੇ। ਆਗੇ ਚਲਯੋ ਸ਼ਾਹਿ ਫਿਰ ਆਛੇ ॥੬੩॥

[1]ਦੁਖੀ। [2]ਥੋੜੇ ਮਾਤਰ ਵੀ। [3]ਸ਼ਹਿਰ ਦੀ ਕੰਧ। [4]ਮੁਕਦੇ ਨਹੀਂ। [5]ਬਹੁਤੇ ਦੇਸਾਂ ਦੇ ਸਾਰੇ ਰਾਜਿਆਂ ਨੂੰ। [6]ਦਰਿਆ ਦੇ ਕਿਨਾਰੇ। [7]ਪਹੁੰਚੀ। [8]ਦਬਾਉਂਦੇ।

ਪਾਰ ਨਦੀ ਰਾਵੀ ਤੈ ਭਯੋ। ਸ਼ਹਿਰ ਲਹੌਰ ਓਰ ਨਹਿਂ ਗਯੋ। ਚਾਰ ਦਿਸਾ ਤੇ ਲੂਟ ਰੁ ਮਾਰੈਂ। ਕਰੇ ਦੁਰਾਨੀ ਅਧਿਕ ਲਚਾਰੈਂ[1] ॥੬੪॥ ਪਾਰ ਝਨਾਉਂ ਭਯੋ ਸ਼ਹਿ ਜਬਿ ਹੀ। ਪੀਛਾ ਛੋਰਯੋ ਸਿੰਘਨ ਤਬਿ ਹੀ। ਜਾਇ ਸ਼ਾਹਿ.ਤਬਿ ਕਾਬਲ ਵੀਚੈਂ। ਹੋਇ ਬਿਮਾਰ ਭਯੋ ਬਸ ਮੀਚੈਂ[2] ॥੬੫॥ ਦੇਸ ਪੰਜਾਬ ਸਿੰਘਨ ਅਪਨਾਯੋ। ਜਹਾਂ ਤਹਾਂ ਨਿਜ ਤਹਿਦ[3] ਬੈਠਾਯੋ। ਜਿਤਿਕ ਜ਼ੋਰ ਥਾ ਜਿਸ ਕੇ ਪਾਸੈਂ। ਤਿਤਿਕ ਮੁਲਕ ਮੱਲਯੋ ਤਿਨ ਖਾਸੈਂ[4]॥੬੬॥ਲਗੇ ਛਕਨ ਕਰਿ ਕੈ ਉਗਰਾਹੀ। ਸਿੰਘ ਕੋਊ ਕਿਸ ਛੇਰੈ ਨਾਂਹੀਂ। ਸਿੰਘਨ ਕਾ ਤਬਿ ਹੁਤੋ ਇਕਾਯਤ[5]। ਯਾਂਹੀ ਤੇ ਨ੍ਰਿਪ ਭਏ ਨਿਹਾਯਤ[6] ॥ ੬੭॥ ਤਬਿ ਤੇ ਰਾਜ ਸਿੰਘਨ ਕਾ ਭਯੋ। ਜ਼ੋਰ ਸ਼ੋਰ ਤੁਰਕਨ ਕਾ ਗਯੋ। ਜੋ ਜੋ ਮਿਸਲ-ਪਤੀ ਤਬਿ ਜਹਿਂ ਜਹਿਂ। ਬੈਠਯੋ, ਰਾਜ ਦਬਾਯੋ ਤਹਿਂ ਤਹਿਂ ॥੬੮॥ ਯੌਂ ਹੀ[7] ਸਿੰਘ ਭੂਪ ਸਭਿ ਭਏ। ਜ਼ੋਰ ਤੇਗ ਕੇ ਜਗ ਮੈਂ ਨਏ[8]। ਕੋਊ ਨ ਕਿਸ ਹੀ ਕਰੈ ਵਿਗਾਰੈਂ। ਆਪਸ ਮੈਂ ਰਾਖੈਂ ਬਹੁ ਪਯਾਰੈਂ ॥ ੬੯॥ ਦੋਹਰਾ ॥ ਹਰਿਦ੍ਵਾਰ ਕਰਨਾਲ ਲੌ, ਹਾਂਸੀ ਔਰ ਹੰਸਾਰ। ਸਰਸਾ ਔਰ ਫਿਰੋਜ਼ਪੁਰ, ਸ਼ਹਰ ਬੰਗੁਲਾ[9] ਧਾਰ ॥੭੦॥ ਪੂਰਬ ਦੱਖਨ ਯਹਿ ਲਖੋ, ਉੱਤਰ ਦਿਸਾ ਪਹਾਰ। ਪਸਚਮ ਕੀ ਦਿਸ ਅਟਕ ਲੌ, ਉਤ ਮੁਲਤਾਨ ਉਰਾਰ॥੭੧॥ ਭਯੋ ਰਾਜ ਤਬਿ ਪੰਥ ਕਾ, ਏਤਿਕ ਦੇਸ ਮਝਾਰ। ਦਿੱਲੀ-ਪਤਿ ਅਰ ਕਾਬਲੀ, ਗਏ ਤੁਰਕ ਸਭਿ ਹਾਰ ॥੭੨॥ ਸਾਲ ਅਠਾਰਾਂ ਸੈ ਹੁਤੋ, ਊਪਰ ਬਾਈ ਔਰ। ਗਾਥ ਭਈ ਯਹਿ ਤਬਿ ਸਭੀ, ਭਯੋ ਧਯਾਇ ਇਤਿ ਗੌਰ[10] ॥੭੩॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਯਾਨ ਸਿੰਘ ਵਿਰਚਿਤੇ 'ਸ਼ਾਹਿ ਦੁਰਾਨੀ ਕਾ ਆਵਨ, ਪਟਲੇਸ ਕੋ ਰਾਜ ਖਿਤਾਬ ਪਾਵਨ, ਮੁਲਕ ਦਬਾਵਨ', ਪ੍ਰਸੰਗ ਬਰਨਨੰ ਨਾਮ ਛਿਤਾਲੀਸਮੋਂ ਬਿਸ੍ਰਾਮ ॥ ੪੬ ॥

---

[1](ਸਿੰਘਾਂ ਨੇ) ਬਹੁਤ ਦੁਖੀ ਕੀਤੇ। [2]ਮੌਤ ਦੇ ਵਸ ਭਾਵ ਮਰ ਗਿਆ। [3]ਦਬਦਬਾ। [4]ਆਪ। [5]ਇਤਫ਼ਾਕ, ਏਕਾ। [6]ਬਹੁਤ ਚੰਗੇ। [7]ਇਸੇ ਤਰ੍ਹਾਂ ਹੀ। [8]ਨਵੇਂ। [9]ਫਾਜ਼ਲਕੇ ਬੰਗਲੇ ਤੱਕ। [10]ਚੰਗੀ ਤਰ੍ਹਾਂ ਪੂਰਾ ਹੋਇਆ।

## ੪੭. [ਮਹਾਰਾਜਾ ਪਟਿਆਲਾ ਅਤੇ ਬਘੇਲ ਸਿੰਘ ਦਾ ਜੰਗ।]

ਦੋਹਰਾ ॥ ਅਜਰ ਅਮਰ ਪਦ ਪਾਇ ਕਰ, ਅਮਰ ਹੋਤ ਨਰ ਸੋਇ[1]। ਅਮਰ ਸ੍ਰੀ ਗੁਰੁ ਅਮਰ ਕਾ, ਅਮਰ ਧਰੈ ਉਰ ਜੋਇ[2] ॥੧॥ ਜਾਇ ਜੈਸ ਪਟਲੇਸ ਸੋਂ, ਕਰ ਹੈਂ ਜੰਗ ਮਝੈਲ। ਇਸ ਅਧਜਾਇ ਮੈ ਕਥਾ ਹੈ, ਇਤਜਾਦਿਕ ਬਹੁ ਛੈਲ[3] ॥੨॥ ਸ੍ਵੈਯਾ ॥ ਰਾਜ ਭਯੋ ਜਬਿ ਸਿੰਘਨ ਕਾ, ਸਭਿ ਦੇਸ ਵਿਖੇ ਵਡ ਆਨੰਦ ਛਾਯੋ[4]। ਬਾਂਛਤ ਮੇਘ ਘਨੇ ਬਰਸੈਂ ਜਲ, ਬਜ਼ਾਰ ਬਹੈ ਤਿਰਧਾ ਸੁਖ ਦਾਯੋ[5]। ਫੂਲ ਰਹੇ ਫਲ ਫੂਲਨ ਸੋਂ ਤਰੁ[6], ਦੇਵਤ ਅੰਨ ਕ੍ਰਿਖੀ[7] ਮਨ ਭਾਯੋ। ਸਾਤਹੁੰ ਈਤ ਰੁ ਭੀਤ ਕੀ ਭੀਤ ਤੇ,ਹੋਇ ਨਿਚੀਤ ਰਹੇ ਸਭਿ ਭਾਯੋ[8] ॥੩॥ ਭੋਗ[9] ਰੁ ਜੋਗੁ ਹਰੀ-ਭਗਤੀ, ਜਗ ਜੂਥ ਬਢੇ[10],ਸਭਿ ਰੋਗ ਨਸਾਏ। ਦਾਰਦ[11] ਦੂਰ ਭਯੋ ਜਗ ਤੈ,ਸਭਿ ਕੇ ਘਰ ਚਾਰ ਪਦਾਰਥ ਛਾਏ[12]।ਦੇਵਲ[13] ਔ ਗੁਰੁਦ੍ਵਾਰ ਬਢੇ ਜਗ, ਬਾਂਗ ਨਿਵਾਜ ਨ ਹੋਵਨ ਪਾਏ। ਮਾਨਹੁੰ ਆਨਿ ਤਬੈ ਵਰਤਜੋ, ਕਲਿ ਮੈਂ ਸਤਿਜੁੱਗ ਮਹਾਂ-ਮੁਦ-ਦਾਏ[14] ॥ ੪ ॥ ਸਿੰਘ ਹੁਤੇ ਸਭਿ ਹੀ ਤਬਿ ਹੀ, ਜਪੀਏ ਤਪੀਏ ਜਤ ਔ ਸਤ-ਵਾਰੇ। ਬੀਰ ਬਿਸਾਲੁ ਦਿਆਲੁ ਵਡੇ, ਦਿਲ ਕੇ ਸੁਚ ਸਾਫ ਰੁ ਭੋਲੇ ਭੰਡਾਰੇ[15]। ਰੱਯਤ ਦੇਤ ਜਿਤੋ

---

[1--2](ਅਰਥ ਦੂਜੀ ਤੁਕ ਤੋਂ ਚੱਲੇਗਾ)ਜਿਹੜਾ ਆਦਮੀ[ਅਮਰ] ਪ੍ਰਮੇਸ਼ਰ ਰੂਪ ਸ੍ਰੀ ਗੁਰੂ ਅਮਰ-ਦਾਸ ਜੀ ਦਾ [ਅਮਰ] ਹੁਕਮ ਹਿਰਦੇ ਵਿੱਚ ਧਾਰੇਗਾ ਉਹ [ਅਜਰ] ਕੱਟਣ ਤੋਂ ਰਹਿਤ ਤੇ [ਅਮਰ] ਮਰਨ ਤੋਂ ਰਹਿਤ ਪਦਵੀ ਪਾਕੇ [ਅਮਰ] ਮੁਕਤ ਹੋ ਜਾਵੇਗਾ । [3]ਸੁੰਦਰ। [4]ਭਰ ਗਿਆ। [5]ਤਿੰਨ ਤਰ੍ਹਾਂ ਦੀ (ਠੰਢੀ, ਸੁਗੰਧੀ ਵਾਲੀ ਤੇ ਹੌਲੀ ਹੌਲੀ ਚਲਣ ਵਾਲੀ) ਸੁਖ ਦੇਣ ਵਾਲੀ [ਬਜ਼ਾਰ] ਹਵਾ ਵਗਦੀ ਹੈ। [6]ਦਰਖਤ। [7]ਖੇਤੀ। [8]ਸੱਤਾਂ ਈਤਾਂ ਦੇ [ਭੀਤ] ਡਰ ਦੇ [ਭੀਤ] ਕਾਂਬੇ ਤੋਂ ਸਾਰੇ ਸਭ ਤਰ੍ਹਾਂ ਕਰਕੇ [ਨਿਚੀਤ] ਬੇ-ਫਿਕਰ ਹੋ ਰਹੇ। [ਸੱਤ ਈਤਾਂ—ਖੇਤੀ ਨੂੰ ਨੁਕਸਾਨ ਪੁਜਾਣ ਵਾਲੇ ਸੱਤ ਵਿਘਨ:--੧. ਬਹੁਤਾ ਮੀਂਹ । ੨. ਮੀਂਹ ਦਾ ਨਾ ਪੈਣਾ। ੩. ਚੂਹਿਆਂ ਦੀ ਅਧਿਕਤਾ । ੪. ਟਿੱਡੀ (ਆਹਣ--ਸ਼ਲਭ) ਤੋਤੇ ਚਿੜੀਆਂ ਆਦਿਕ ਜੀਵਾਂ ਦਾ ਜ਼ਿਆਦਾ ਹੋਣਾ। ੫. ਗੜੇ। ੬. ਦੁਸ਼ਮਣ ਦੀ ਫੌਜ ਦਾ ਖੇਤੀਆਂ ਵਿੱਚ ਦੀ ਲੰਘਣਾ। ੭. ਤੇਲਾ ਕੁੰਗੀ ਆਦਿਕ।] [9]ਪਦਾਰਥ। [10]ਯੱਗ ਆਦਿਕ ਬਹੁਤ ਵਧ ਗਏ। [11]ਗਰੀਬੀ। [12]ਚਾਰ ਪਦਾਰਥਾਂ ਨਾਲ ਸਾਰਿਆਂ ਦੇ ਘਰ ਭਰ ਗਏ। [13]ਦੇਵਤਿਆਂ ਦੇ ਮੰਦਰ। [14]ਬਹੁਤ ਅਨੰਦ ਦੇਣ ਵਾਲਾ। [15]ਬਹੁਤੇ ਭੋਲੇ।

ਖੁਸ਼ ਹ੍ਵੈ ਕਨ[1], ਲੇਤ ਤਿਤੇ ਸੁਖ ਸੋਂ ਮੁਦ ਧਾਰੇ। ਵੀਚ ਪੰਜਾਬ ਉਤੇ ਦਿਹਲੀ ਤਕ, ਪੰਥ ਕਾ ਰਾਜ ਭਯੋ ਤਬਿ ਸਾਰੇ॥੫॥ ਕਬਿੱਤ॥ ਭੂਪ ਪਟਲੇਸ ਪਾਇ ਰਾਜਗੀ ਖਤਾਬ ਵੇਸ[2], ਦਾਬਨੇ ਬਿਸੇਸ ਦੇਸ ਲਾਗਯੋ ਫਿਰ ਔਰ ਹੈ। ਹੁਤੇ ਰਾਜ ਛੈਲ[3] ਜੋ ਮਝੈਲਨ ਕਾ ਖਾਦਰ ਮੈਂ[4], ਬਾਂਗਰ[5] ਔ ਮੈਣ-ਦਾਬ[6] ਤਰਫ ਪੰਜੌਰ[7] ਹੈ। ਰਹੇ ਸਮਝਾਇ ਸੋ ਮਝੈਲ ਬਹੁ ਭਾਇ ਤਾਂਹਿ, ਮਾਨੀ ਜਬਿ ਨਾਹਿਂ ਨ੍ਰਿਪ ਭਯੋ ਤਬਿ ਰੌਰ ਹੈ। ਮਿਸਲ ਕਰੋੜੀਆਂ ਮੈਂ ਹੁਤੇ ਜੋ ਬਘੇਲ ਸਿੰਘ, ਬੀਰ ਬਰ ਬਾਂਕੁਰੋ ਬਿਦਿਤ ਜਗ ਗੌਰ ਹੈ[8]॥੬॥ ਤਾਂਹਿ ਕੀ ਮਿਸਲ ਮਾਂਹਿ ਹੁਤੇ ਜੋਊ ਸਿੰਘ ਆਹਿ, ਤਿਨ ਕੇ ਭੀ ਗਾਉਂ ਜਬਿ ਬਹੁਤ ਦਬਾਏ ਹੈਂ। ਲਾਲੜੂ ਬਹੂਨੀ ਮੁੱਲਾਂਪੁਰ ਲੌ ਅਨੇਕ ਪਿੰਡ, ਔਰ ਮਨੀ-ਮਾਜਰੇ ਕੇ ਛੀਨੇ[9] ਮਨ ਭਾਏ ਹੈਂ। ਖਾਇ ਤਬਿ ਤਮਕ[10] ਚਮਕ ਕੈ ਬਘੇਲ ਸਿੰਘ, ਅਧਿਕ ਮਝੈਲ ਨਿਜ ਸੰਗ ਮੈਂ ਮਿਲਾਏ ਹੈਂ। ਦੁੰਦਭੀ[11] ਬਜਾਇ ਦਲ ਅਧਿਕ ਸਜਾਇ, ਆਇ ਨ੍ਰਿਪ ਕੇ ਦਬਾਇ ਗਾਂਉ, ਆਪਨੇ ਛੁਡਾਏ ਹੈਂ॥੭॥ ਢੁਕੇ ਢਿਗ ਜਾਇ ਪਟਯਾਲੇ ਕੇ ਮਝੈਲ ਜਬਿ, ਸੁਨ ਕੈ ਅਮਰ ਸਿੰਘ ਭੂਪ ਖੁਨਸਾਇ ਕੈ[12]। ਕਹ੍ਯੋ ਕਹਾਂ ਭਯੋ ਜੋ ਮਝੈਲ ਚਢਿ ਆਏ ਸਭਿ, ਔਰ ਦਸ ਗੁਨ ਕਯੋਂ ਨ ਆਵੈਂ ਬਲ ਲਾਇ ਕੈ। ਹੋਇਗੀ ਚਢਾਈ ਜਬਿ ਭਾਈ ਮਲਵੱਯਨ ਕੀ, ਬਿਨ ਹੀ ਲਰਾਈ ਇਨੈ ਮਾਰ ਹੈਂ ਦਬਾਇ ਕੈ। ਮਾਰ ਕਰਿ ਪਾਰ ਸਤਲੁਜ ਤੇ ਉਤਾਰ ਫਿਰ, ਦੇਸ ਇਨ ਕੇਰ ਸਾਰ[13] ਲੇਹੈਂ ਅਪਨਾਇ ਕੈ॥੮॥ ਬੋਲਿ ਸਰਦਾਰ ਨਿਜ ਕਹ੍ਯੋ ਯੌਂ ਉਚਾਰ ਨ੍ਰਿਪ, ਹੂਜੀਏ ਤਯਾਰ ਬਾਰ[14] ਜਰਾ[15] ਨਾ ਕਰੀਜੀਏ। ਆਏ ਜੋ ਮਝੈਲ ਚਢਿ ਬਢਿ ਕਰਿ ਹਮਹੂੰ ਪੈ, ਇਨ ਕਾ ਉਤਾਰਿ ਮਦ[16] ਪਾਰ ਨਦਿ[17] ਕੀਜੀਏ। ਪੁਨ ਪਟਲੇਸ

[1]ਅੰਨ ਦੇ ਰੂਪ ਵਿੱਚ ਮਾਮਲਾ। [2]ਚੰਗਾ। [3]ਸੁੰਦਰ। [4]ਦਰਿਆ ਦੇ ਕਿਨਾਰੇ। (ਅ) ਪਹਾੜ ਦੇ ਨਾਲ ਲਗਵੇਂ ਇਲਾਕੇ ਵਿੱਚ। [5]ਕਰਨਾਲ ਤੇ ਕੈਂਥਲ ਦੇ ਇਰਦ-ਗਿਰਦ ਦਾ ਦੇਸ। [6]ਘੱਘਰ ਤੇ ਜਮਨਾਂ ਦੇ ਵਿਚਕਾਰ ਦਾ ਦੇਸ। [7]ਸ਼ਹਿਰ ਦਾ ਨਾਮ। [8]ਬਹੁਤਾ ਮਸ਼ਹੂਰ ਹੈ। [9]ਖੋਹ ਲਏ। [10]ਗੁੱਸੇ ਨਾਲ। [11]ਧੌਂਸੇ। [12]ਖਿਝ ਕੇ। [13]ਸਾਰਾ। [14]ਦੇਰੀ। [15]ਥੋੜੀ ਜੇਹੀ ਵੀ। [16]ਹੰਕਾਰ। [17]ਦਰਿਆ।

ਦੇਸ ਦੇਸ ਮੈਂ, ਬਿਸੇਸ[1] ਹਲਕਾਰੇ[2] ਔ ਮੁਰਾਸਲੇ[3] ਪਠਾਏ,ਲਖ ਲੀਜੀਏ[4]। ਆਪਨੇ ਜੋ ਮੇਲ ਕੇ ਥੇ, ਜੇਲ ਕੇ[5] ਰਈਸ ਸਭਿ, ਲਏ ਬੁਲਵਾਇ ਯੁਤ ਰਯਤ ਲਖੀਜੀਏ[6] ॥ ੯॥ ਆਏ ਰਾਇ-ਕੋਟੀਏ ਮਲੇਰੀਏ ਸੁ ਫੂਲ-ਬੰਸ, ਭਾਈ ਕੇ[7] ਮਰਾੜੀਏ ਬਿਰਾਰ ਆਏ ਸਾਰ[8] ਹੈਂ । ਗਰੇਵਾਲ ਗਿੱਲ ਮੌੜ ਕਾਲੇ ਕੇ ਅਏ ਹੈਂ ਮਿੱਲਿ, ਔਰ ਮਾਨਸ਼ਾਹੀਏ[9] ਤੈ ਸਾਬੋ ਕੇ ਅਪਾਰ ਹੈਂ। ਔਰ ਏਕ ਹੁਤੋ ਪਟਲੇਸ ਕੋ ਬਿਸੇਸ ਮੀਤ, ਨਾਹਣ ਨਰੇਸ ਆਯੋ ਚਢ ਧੌਂਸ ਮਾਰ ਹੈ। ਆਏ ਸਿੰਘ-ਪੁਰੀਏ ਬੁਲਾਏ ਦੇਰ ਲਾਈ ਨਾਹਿੰ, ਭਯੋ ਤਬਿ ਕੱਠ ਸਭਿ ਸੱਠਕ ਹਜ਼ਾਰ ਹੈ ॥੧੦॥ ਪੇਖ ਭੂਪ ਭਯੋ ਖੁਸ਼ਿ ਜਾਨਯੋ ਅਬਿ ਜੀਤ ਬੈਹੈ[10], ਜਾਂਹਿਗੇ ਦਬੈਲ ਯੇ ਮਝੈਲ ਦਹਿਲਾਇ ਕੈ[11] । ਤੀਨ ਸੇਰ ਚੂਨ ਚੀਨੀ[12] ਏਕ ਪਾਉ ਘੀਉ ਸੰਗ, ਸਭ ਹੀ ਕੋ ਦਈ ਯਹਿ ਰਸਦ ਲਗਾਇ ਕੈ। ਫੌਜ ਕਰੀ ਤਯਾਰ ਦਾਰੂ ਸਿੱਕਾ ਦੈ ਅਪਾਰ, ਤਾਰ ਤਲਬ ਛਿਮਾਹੀ ਦਈ ਭੂਪ ਮੋਦ ਪਾਇ ਕੈ[13]। ਫੇਰ ਲੈ ਨਜ਼ਰ[14] ਸੈਨ ਬਾਹਰ ਉਤਾਰ ਦਈ, ਤੋਪ ਔ ਜੰਬੂਰੇ[15] ਕੱਢੇ ਬਾਹਰ ਬਨਾਇ ਕੈ ॥ ੧੧॥ ਦੋਹਰਾ ॥ ਨ੍ਰਿਪ ਢਿਗ ਬਾਤਾਂ ਕਰੈਂ ਮਿਲਿ, ਇਮ ਮਲਵਈ ਸ੍ਰਦਾਰ । ਤੁੱਛ ਬਾਤ ਪਰ ਚਢ ਅਏ, ਪਿਖੋ ਮਝੈਲ ਖ੍ਵਾਰ[16] ॥੧੨॥ ਕਈ ਬਾਰ ਯਹਿ ਮਾਰ ਕਰਿ, ਤੁਰਕਨ ਕਰਿ ਕਰਿ ਖ੍ਵਾਰ[17]। ਮਦਰ ਦੇਸ ਤੈ[18] ਦੂਖ ਦੈ, ਦਏ ਮਝੈਲ ਨਿਕਾਰ ॥ ੧੩ ॥ ਪਾਧਰੀ ਛੰਦ ॥ ਤਬਿ ਦੇਸ ਮਾਲਵੇ ਆਇ ਆਇ। ਯਹਿ ਗਏ ਰੋਟੀਆਂ ਖਾਇ ਖਾਇ। ਦਿਨ ਕੱਟ ਕੱਟ ਇਮ ਕਈ ਬਾਰ । ਫਿਰ ਦੇਸ ਆਪਨੇ ਗਏ ਸਾਰ[19] ॥੧੪॥ ਯਹਿ ਲੋਗ ਜਿਤਿਕ ਮਲਵਈ ਠੀਕ। ਗੁਰੁ-ਭਾਈ ਇਨ ਕੋ

---

[1]ਬਹੁਤੇ। [2]ਸੁਨੇਹੇ ਪੁਚਾਉਣ ਵਾਲੇ। [3]ਚਿੱਠੀਆਂ। [4]ਜਾਣ ਲਵੋ। [5]ਪ੍ਰੇਰ ਕੇ। [6]ਜਾਣ ਲਉ। [7]ਭਾਈ ਭਗਤੂ ਦੀ ਵੰਸ਼ ਦੇ। [8]ਸਾਰੇ ਬਰਾੜ। [9]ਗੋਤ੍ਰ। [10]ਹੋਵੇਗੀ। [11]ਮਝੈਲ ਡਰ ਕੇ [ਦਬੈਲ] ਦਬ ਜਾਣਗੇ। [12]ਆਟਾ ਤੇ ਖੰਡ । [13]ਰਾਜੇ ਨੇ ਖੁਸ਼ ਹੋ ਕੇ ਛੇ ਮਹੀਨਿਆਂ ਦੀ (ਪੇਸ਼ਗੀ) ਤਨਖਾਹ ਦੇ ਦਿੱਤੀ । [14]ਦਰਸ਼ਨੀ ਭੇਟਾ । [15]ਛੋਟੀਆਂ ਤੋਪਾਂ। [16]ਦੇਖੋ ਬੇਕਦਰੇ ਮਝੈਲ ਮਾਮੂਲੀ ਜਿਹੀ ਗਲ ਤੋਂ ਚੜ੍ਹਾਈ ਕਰਕੇ ਆ ਗਏ। [17]ਬੇ-ਇਜ਼ਤ ਕਰਕੇ। [18]ਮਾਝੇ ਦੇਸ ਤੋਂ। [19]ਸਾਰੇ।

ਜਾਨ ਨੀਕ। ਬਹੁ ਸੇਵਾ ਇਨ ਕੀ ਰਹੇ ਕਰਤ। ਮਨ ਤਨ ਧਨ ਤੇ ਨਹਿੰ ਫਰਕ ਧਰਤ॥੧੫॥ ਮਨ ਖੋਟੇ ਅਧਿਕ ਮਝੈਲ ਏਹੁ। ਨਹਿੰ ਬਿਨਾ ਬਿਗਾਰੇ ਗਏ ਕੇਹੁ[1]। ਫਿਰ ਜਬਿ ਜਬਿ ਇਨ ਕੋ ਪਰਯੋ ਵਖਤ[2]। ਕਟਵਾਯੋ ਮਲ-ਵੱਈਆਨ ਸਖਤ[3]॥੧੬॥ ਨਹਿੰ ਪੇਖਯੋ ਇਨ ਕੇ ਦੋਸ਼ ਓਰ। ਪੁਨ ਕਰੀ ਪਾਲਣਾ ਲਾਇ ਜੋਰ। ਹਮ ਇਨੈਂ ਬਡਾਈ ਰਖਨ ਹੇਤ। ਬਹੁ ਖੇਸ ਲੁੰਡੀਆਂ[4] ਰਹੇ ਦੇਤ॥੧੭॥ ਇਨ ਮਾਨਯੋ ਜਰਾ ਅਸਾਨ ਨਾਂਹਿ। ਉਲਟਾ ਚਢ ਆਏ ਲਰਨ ਚਾਂਹਿ[5]। ਯਹਿ ਠੀਕ ਮਿਸਲ[6] ਜਗ ਮਸ਼ਾਹੂਰ। ਸਭਿ ਕਹਤ ਸਜਾਨੇ ਲੋਗ ਭੂਰ[7]॥੧੮॥ ਮੈਂ ਅੰਦਰ ਵੜਯੋ ਲਾਜ ਮਰਤ। ਨਕਟੇ ਨੈ ਜਾਨਯੋਂ ਮੁਝੈਂ ਡਰਤ। ਯਹਿ ਬਾਤ ਮਝੈਲਨ ਕੇਰ ਠੀਕ। ਹਮ ਪਿਖੀ ਨੈਨ ਅਜ਼ਮਾਇ ਨੀਕ॥੧੯॥ ਸੋਰਠਾ॥ ਠੀਕ ਸੁਨੀ ਯਹਿ ਬਾਤ, ਮੀਤ ਮਝੈਲ ਨ ਕਿਸੀ ਕੇ। ਮੁਖਿ ਨਿਵਾਤ ਮਨਿ ਕਾਂਤਿ[8], ਦਗਾ ਬਾਪ ਸੋਂ ਕਰਤ ਹੈਂ॥੨੦॥ ਦਲ ਅਬਿ ਹਮਰਾ ਜਾਇ, ਮਾਰ ਖ੍ਵਾਰ ਕਰ ਇਨਹੁ ਕੋ। ਸਤਲੁਜ ਪਾਰ ਲੰਘਾਇ, ਰਾਜ ਕਰਹਿੰ ਮਨ ਇੱਛ ਫਿਰ॥੨੧॥ ਪਾਧਰੀ ਛੰਦ॥ ਇਤ ਸੁਨੋ ਮਝੈਲਨ ਕੇਰ ਔਰ। ਵਹਿ ਉਤਰ ਰਹੇ ਥੇ ਢਿਗ ਘਨੌਰ[9]। ਇਕ ਦੂਲਚਾ ਸਿੰਘ ਥਾ ਮਿਸਲਦਾਰ। ਤਿਨ ਕਹਯੋ ਮੇਲ ਹੀ ਕਰਨ ਸਾਰ[10]॥ ੨੨॥ ਫਿਰ ਹੈਂ ਹਮ ਅਰ ਯਹਿ ਏਕ ਰੂਪ। ਗੁਰੁ ਭਾਈ ਗੁਰ ਕੇ ਸਿੱਖ ਖੂਪ[11]। ਯਹਿ ਜੰਗ ਜੂਪ ਕੀ[12] ਖੇਲ ਮੀਤ। ਕਯਾ ਜਾਨਹਿੰ ਕਿਸ ਕੀ ਹੋਇ ਜੀਤ॥੨੩॥ ਬਹੁ ਤੋਪ ਜੰਬੂਰੇ[13] ਭੂਪ ਪਾਸ। ਸਭਿ ਭਾਂਤਿ ਜ਼ਖੀਰੇ[14] ਭਰੇ ਖਾਸ[15]। ਨਹਿੰ ਅਪਨੇ ਦਲ ਢਿਗ ਅੰਨ ਸਾਰ[16]। ਨਿਤ ਖਾਵਤ ਹੈਂ ਕਰਿ ਲੂਟ ਮਾਰ॥੨੪॥ ਪੁਨ ਹਮ ਤੇ ਚੌਗੁਨ ਭੂਪ ਓਰ। ਹੈ ਸੈਨ ਇਕੱਠੀ ਭਈ ਜੋਰ। ਸੁਨਿ ਦੂਲਚਾ ਸਿੰਘ ਤੈ ਐਸ ਭਾਂਤਿ। ਬਾਘੇਲ ਸਿੰਘ ਫਿਰ ਕਹੀ ਬਾਤ॥੨੫॥ ਯਹਿ

---

[1]ਕਦੇ ਵੀ; [2]ਬਿਪਤਾ ਦਾ ਸਮਾਂ। [3]ਔਖਾ। [4]ਇਕ ਤਰ੍ਹਾਂ ਦੀਆਂ ਧਾਰੀਦਾਰ ਚਾਦਰਾਂ। [5]ਲੜਨ ਦੀ ਇੱਛਾ ਨਾਲ। [6]ਦ੍ਰਿਸ਼ਟਾਂਤ, ਉਦਾਹਰਣ। [7]ਬਹੁਤੇ। [8]ਮੂੰਹ 'ਚ [ਨਿਵਾਤ] ਮਿਸ਼ਰੀ ਤੇ ਮਨ 'ਚ ਛੁਰੀ ਹੈ ਭਾਵ ਮੂੰਹੋਂ ਮਿੱਠੇ ਤੇ ਅੰਦਰੋਂ ਖੋਟੇ ਹਨ। [9]ਪਿੰਡ। [10]ਚੰਗਾ ਹੈ। [11]ਚੰਗੇ। [12]ਜੂਏ ਦੀ। [13]ਛੋਟੀਆਂ ਤੋਪਾਂ। [14]ਅੰਨ ਦੇ ਭੰਡਾਰੇ। [15]ਬਹੁਤੇ। [16]ਚੰਗਾ।

ਬਿਨਾ ਹਮਾਰੇ ਪਿਖੇ ਹਾਥ । ਕਬਿ ਮਾਨਤ ਭੂਪ ਪ੍ਰੇਮ ਸਾਥ । ਪੁਨ ਮਾਮਾ ਆਖੇ ਕਹੇ ਕੌਨ । ਹੈ ਦੇਤ ਖਖੜੀਆਂ ਆਹਿ ਜੌਨ[1] ॥੨੬॥ ਅਬਿ ਦੁਲਚਾ ਸਿੰਘ ਤੁਮ ਦੇਰ ਛੋਰਿ । ਨਿਜ ਡੇਰਾ ਆਗੇ ਦੇਹੁ ਤੋਰ । ਜਿਮ ਅਮਰ ਸਿੰਘ ਧਰਿ ਅਤਿ ਕਰੋਧ । ਚਢਿ ਆਵੈ ਹਮ ਤਿਸ ਲੈਂਹ ਸੋਧ ॥੨੭॥ ਸੁਨਿ ਚੈਨ ਸਿੰਘ ਨ੍ਰਿਪ ਕੇ ਵਕੀਲ । ਲਿਖ ਪਠਜੋ ਨ੍ਰਿਪ ਪੈ ਬਿਨਾ ਢੀਲ । ਤੁਮ ਮੇਲ ਪੰਥ ਸੋਂ ਲੇਹੁ ਧਾਰ[2] । ਹਮ ਲੇਵਹਿੰਗੇ ਸਭਿ ਕਾਜ ਸਾਰ[3] ॥੨੮॥ ਮਤੁ ਪੇਖੋ ਹੈ ਲਘੁ ਇਨੈ ਸੈਨ[4] । ਯਹਿ ਬੁਰੇ ਕਟੈਲੇ[5] ਸਿੰਘ ਹੈਨ । ਯਹਿ ਲਖੋ ਡੂੰਮਣੇ ਸਭਿ ਮਖੀਰ[6] । ਨਹਿੰ ਛਿੜੇ ਲੈਣ ਫਿਰ ਦੈਂਹ ਧੀਰ ॥ ੨੯ ॥ ਪੁਨ ਸਿੰਘ ਮਝੈਲਨ ਕਾ ਸੁਭਾਵ । ਹੈ ਸ੍ਵਾਨ ਕਪਿਨ ਸਮ ਲਿਹੁ ਲਖਾਵ[7] । ਪੁਚਕਾਰੇ ਆਵਤ ਭਲੇ ਦਾਉ[8] । ਡਾਟਨ ਤੈ ਕਰਿ ਹੈਂ ਦੁਗੁਨ ਘਾਉ[9] ॥ ੩੦॥ ਯਹਿ ਲਰ ਕਰਿ ਹਾਰੈਂ ਕਬੀ ਨਾਂਹਿ। ਪੁਨ ਮੇਲ ਕਰਨ ਤੈ ਹਾਰ ਜਾਂਹਿ । ਇਤ-ਜਾਦਿਕ ਬਾਤਾਂ ਜਬਿ ਵਕੀਲ । ਲਿਖ ਪਠੀ ਨ੍ਰਿਪ ਢਿਗ ਬਿਨਾ ਢੀਲ ॥ ੩੧ ॥ ਸੁਨ ਬੋਲ ਉਠੇ ਮਲਵਈ ਐਸ । ਹਮ ਡਰ ਕਰਿ ਕਰਿਹੈਂ ਮੇਲ ਕੈਸ । ਯਹਿ ਕਜ਼ਾ ਕਰਿ ਹੈਂ ਹਮ ਸੰਗ ਜੰਗ । ਸਭਿ ਦੌਰ ਜਾਂਹਿਗੇ ਹੋਇ ਤੰਗ ॥੩੨॥ ਹਮ ਦੇਸਵਾਰ[10] ਬਡ ਬਲੀ ਬੀਰ । ਯਹਿ ਹੈਂ ਪਰਦੇਸੀ ਕੌਨ ਕੀਰ[11] । ਜਬਿ ਲਗ ਨਹਿੰ ਹਮਰੇ ਲਗਤ ਹਾਥ। ਤਬਿ ਲਗ ਕਬਿ ਟਰ ਹੈਂ ਬੋਲ ਸਾਥ[12] ॥੩੩॥ ਇਤਜਾਦਿਕ ਬਾਤਾਂ ਬਹੁ ਸੁਨਾਇ । ਨ੍ਰਿਪ ਕੋ ਦਿਯ ਧੀਰਜ ਬਡ ਧਰਾਇ । ਨਹਿੰ ਚੈਨ ਸਿੰਘ ਕੀ ਏਕ ਬਾਤ । ਨ੍ਰਿਪ ਧਰੀ ਕਾਨ ਮੈਂ ਕਿਸੀ ਭਾਂਤਿ ॥ ੩੪ ॥ ਤਬਿ ਜੰਗ ਹੇਤ ਮਲਵਈ ਜ੍ਵਾਨ । ਸਭਿ ਭਏ ਤਯਾਰ ਤਜਿ ਦੇਰ ਕਾਂਨ[13] । ਉਤ ਸੁਨੀ ਮਝੈਲਨ ਜਬੈ ਏਹੁ । ਨਹਿੰ ਮੇਲ

---

[1]ਜਿਹੜਾ ਖੱਖੜੀਆਂ ਵਾਲਾ ਹੈ ਉਹ ਮਾਮਾ ਆਖਣ(ਕਹਿਣ)ਨਾਲ ਕੌਣ ਖਖੜੀਆਂ ਦੇਂਦਾ ਹੈ। ਭਾਵ ਨਰਮਾਈ ਨਾਲ ਕੰਮ ਨਹੀਂ ਸਰਨਾ। [2]ਕਰ ਲਵੋਂ । [3]ਕੰਮ ਕਰ ਲਵਾਂਗੇ । [4]ਇਹ ਨਾ ਜਾਣੋ ਇਨ੍ਹਾਂ ਦੀ ਥੋੜੀ ਫੌਜ ਹੈ। [5]ਕੱਟਣ ਵਾਲੇ। [6]ਮਖਿਆਲ ਦੇ ਡੂੰਮਣੇ। [7]ਜਾਣ ਲਵੋ ਕੁੱਤਿਆਂ ਤੇ ਬਾਂਦਰਾਂ ਵਰਗਾ ਸੁਭਾਵ ਹੈ। [8]ਇਹ ਵਡਿਆਏ ਹੋਏ ਹੀ ਚੰਗੇ ਸੂਤ ਆਉਂਦੇ ਹਨ। [9]ਜ਼ਖ਼ਮ। [10]ਇਸ ਦੇਸ ਦੇ ਮਾਲਕ। [11]ਕੰਗਾਲ। [12]ਗੱਲਾਂ ਨਾਲ। [13]ਦੇਰੀ ਤੇ [ਕਾਂਨ]ਕਮਜ਼ੋਰੀ ਛੱਡ ਕੇ।

ਕਰਤ ਪਟਲੇਸ ਕੇਹੁ[1]॥੩੫॥ ਅਰ ਭਯੋ ਪਟਜ਼ਾਲੇ ਬਹੁਤ ਕੱਠ। ਮਲਵੱਯਨ ਕਾ ਅਬਿ ਸਹਸ ਸੱਠ। ਪੁਨ ਸਭਿ ਸਰਕਾਰਾਂ ਮਿਲੀਂ ਨੀਕ। ਹਮ ਕੋ ਅਬਿ ਛੋਡੈਂ ਨਾਂਹਿ ਠੀਕ ॥੩੬॥ ਅਰ ਹੈ ਇਨ ਕਾ ਯਹਿ ਸਭੀ ਦੇਸ। ਹਮ ਕੋ ਅਬਿ ਹਨ ਹੈਂ[2] ਦੇ ਕਲੇਸ। ਇਸ ਤੇ ਅਬਿ ਹ੍ਵੈ ਕਰਿ ਹਰਨ ਸਿੰਘ[3]। ਚਲਿ ਮਾਝੇ ਵੜੀਏ ਚਾਇ ਡਿੰਘ[4] ॥੩੭॥ ਯਹਿ ਕਰੀ ਮਝੈਲਨ ਜਬਿ ਸਲਾਹਿ। ਤਬਿ ਸੁਨਿ ਬਘੇਲ ਸਿੰਘ ਕਹ੍ਯੋ ਵਾਹਿ[5] । ਸਭਿ ਕੋ ਬੁਲਵਾਇ ਦਿਵਾਨ ਲਾਇ। ਕਰ ਜੋਰਿ ਪੰਥ ਪ੍ਰਤਿ[6] ਕਹ੍ਯੋ ਗਾਇ[7] ॥੩੮॥ ਸ੍ਵੈਯਾ ਛੰਦ ॥ ਅਹੋ ਪੰਥ[8] ਤੁਮ ਧੀਰਜ ਰਾਖਹੁ, ਏਕ ਦਿਵਸ ਲਗ ਪੇਖਹੁ ਹੋਰ । ਨਹਿਂ ਯਹਿ ਜਾਨ ਦੈਂਹ ਦੌਰਜ਼ਾਂ ਕੋ, ਏਸ ਦੇਸ ਮੈਂ ਇਨ ਕਾ ਜੋਰ। ਇਕ ਇਕ ਕੋ ਗਹਿ ਗਹਿ ਕਰਿ ਮਾਰੈਂ, ਤੁਮ ਕੋ ਯਹਿ ਮਲਵਈ ਬਹੋਰ[9] । ਮਦਰ ਦੇਸ[10] ਨਿਜ ਸਿੰਘ ਨਾਮ ਕੋ, ਕਯੋਂ ਤੁਮ ਕਰਤ ਕਲੰਕੀ ਜੋਰ[11]॥੩੯॥ ਯਹਿ ਹਮਰੇ ਤੁਮਰੇ ਕਿਯਾ ਆਗੇ, ਹੈਂ ਮਲਵਈ ਵਿਚਾਰੇ ਢੋਰ[12]। ਪੇਖਹੁ ਤੁਮ ਸਤਿਗੁਰੁ ਕੇ ਬਲ ਸੋਂ, ਹਮ ਅਬਿ ਸਭਿ ਕੋ ਮਾਰਹਿਂ ਫੋਰ[13] । ਤੁਮ ਲਰਨੋ ਮਰਨੋ ਕਯੋਂ ਟਰਨੋ, ਯਹਿ ਤੁਮਰੀ ਨਿਤ ਕੀ ਹੈ ਖੇਲ। ਜਿਸ ਦਿਨ ਡਰੈਂ ਮਝੈਲ ਲਰਨ ਤੈ,ਤਿਸ ਦਿਨ ਸੇਖ ਧਰਾ ਦੇ ਠੇਲ[14]॥੪੦॥ ਅਰ ਜੇ ਤੁਮ ਅਬਿ ਦੌਰ ਜਾਹੁਗੇ, ਫਿਰ ਯਹਿ ਫੜ ਜਾਂਵਹਿੰਗੇ ਜੋਰ । ਮੈਣ-ਦਾਬ ਯਹ ਦੇਸ ਬੇਸ[15] ਸਭਿ, ਛੂਟ ਜਾਇ ਗੋ ਤੁਮ ਤੇ ਹੋਰ। ਤਬਿ ਯਹਿ ਬਾਤ ਬਘੇਲ ਸਿੰਘ ਕੀ, ਲਈ ਖਾਲਸੇ ਜੀ ਸਭਿ ਮਾਨ। ਦੁੰਦਭਿ ਦੀਹ[16] ਬਜਾਇ ਚਢੇ ਸਭਿ, ਹੋਇ ਇਕੱਠੇ ਖੋਲਿ ਨਿਸ਼ਾਨ॥੪੧॥ ਕਬਿੱਤ ॥ ਦੁਆਬੀਏ ਮਝੈਲ ਤੇ ਨਕਈ ਸਭਿ ਚਢੇ ਛੈਲ[17], ਗੈਲ ਲੈ[18] ਬਘੇਲ ਸਿੰਘ ਆਦਿ ਆਏ ਜੋਰ ਕੈ। ਧੂਰਿ ਅਸਮਾਨ ਛਾਈ

---

[1]ਕਿਸੇ ਤਰ੍ਹਾਂ ਵੀ। [2]ਮਾਰ ਦੇਣਗੇ। [3]ਭਗੌੜੇ ਹੋ ਕੇ। [4]ਕਦਮ ਚੁੱਕ ਕੇ ਭਾਵ ਤੇਜ਼ ਦੌੜ ਕੇ। [5]ਉਨ੍ਹਾਂ ਨੂੰ। [6]ਤਾਈਂ। [7]ਕਹਿ ਕੇ। [8]ਹੇ ਪੰਥ! [9]ਫੇਰ। [10]ਮਾਝੇ ਦੇਸ ਨੂੰ। [11]ਬਦੋ-ਬਦੀ। [12]ਪਸ਼ੂ, ਡੰਗਰ। [13]ਫੌਰਨ, ਛੇਤੀ। [14]ਉਸ ਦਿਨ ਸ਼ੇਸ਼ਨਾਗ ਧਰਤੀ ਨੂੰ (ਆਪਣੇ ਸਿਰ ਤੋਂ) ਸੁੱਟ ਦੇਵੇਗਾ। [15]ਚੰਗਾ। [16]ਵੱਡੇ ਧੌਂਸੇ। [17]ਸੁੰਦਰ ਜਵਾਨ। [18](ਅਪਣੇ) ਪਿੱਛੇ ਲੈ ਕੇ।

ਸੂਰ ਕੀ ਬਿਲਾਈ ਦੁਤਿ[1], ਚਢੇ ਹੈਂ ਮਝੈਲ ਭਾਈ ਬੀਰ ਜਬਿ ਸ਼ੋਰ ਕੈ[2]। ਹੇਰਿ ਪਟਲੇਸ ਫੇਰ ਬੋਲ ਸਰਦਾਰ ਸਭਿ,ਦਏ ਹੈਂ ਚਢਾਇ ਸੰਗ ਸੈਨ ਨਿਜ ਕੋਰ ਕੈ[3]। ਤੋਪ ਘੁੜਨੈਲ[4] ਦੇ ਜੰਬੂਰੇ[5] ਔ ਜੰਜੈਲ[6] ਬਹੁ, ਸੰਮੁਖ ਮਝੈਲਨ ਕੇ ਪਠੇ ਹੈਂ ਬਟੋਰ ਕੈ[7] ॥ ੪੨ ॥ ਸ੍ਵੈਯਾ ॥ ਛੂਟ ਨਿਸ਼ਾਨ ਰਹੇ ਅਸਮਾਨ ਵਿਖੈ ਬਹੁ,ਤਾਸਨ ਕੇ ਝਲਕੈ ਹੈਂ[8]। ਦੁੰਦਭਿ ਦੀਹ ਬਜੈਂ ਬਹੁ ਢੋਲ,ਵਡੀ ਅਸਪੀ[9] ਸ਼ੁਤਰੀ[10] ਗਰਜੈ ਹੈ। ਸੈਨ ਬਨੀ ਚਤੁਰੰਗ ਘਨੀ[11] ਬਹੁ,ਪਾਂਤਿਨਿ ਪਾਂਤਿ[12] ਸੁਹਾਤ ਅਜੈ ਹੈ[13]। ਮਾਨਹੁ ਮੇਘ ਮਹਾਂ, ਮਧੁਰੇ ਸੁਰ ਸੋਂ ਗਰਜੈ, ਬਿਜਰੀ ਤਰਜੈ ਹੈ[14] ॥੪੩॥ ਕੋਸ ਛੇ ਸਾਤਕ ਪੈ ਤਬਿ ਜਾਇ, ਦੂਹੂੰ ਦਿਸ ਤੇ ਦਿਢ ਜੰਗ ਜੁਟੇ ਹੈਂ। ਤੁੱਪਕ[15] ਤੋਪ ਜੰਜੈਲ ਜੰਬੂਰਨ ਕੇ ਗੁਲਕਾ[16] ਬਹੁ ਬਾਨ[17] ਛੁਟੇ ਹੈਂ। ਮਾਰ ਮਚੀ ਜੁਗ ਓਰਨ ਤੈ[18] ਬਹੁ, ਜੋਰਨ ਤੇ ਲਰ ਹੈਂ ਨ ਹੁਟੇ ਹੈਂ[19]। ਤੀਰਨ ਸੋਂ ਬਰ ਬੀਰਨ ਚੀਰ ਸਰੀਰ ਮਹੀਰੁ ਗੰਭੀਰ ਸੁਟੇ ਹੈਂ[20] ॥੪੪॥ ਆਹਵ ਘੋਰ[21] ਮਚ੍ਯੋ ਅਤਿ ਜੋਰਿ, ਦੁਹੂੰ ਦਿਸ ਆਪਸ ਮੈਂ ਸਿੰਘ ਰੂਝੇ[22]। ਬੀਰ ਬਲੀ ਬਡ ਰੋਸ ਭਰੇ ਭਟ, ਭੂਰ ਭਿਰੈਂ ਨ ਫਿਰੈਂ ਡਰ ਸੂਝੇ[23]। ਆਪਸ ਮਾਂਹਿ ਹਕਾਰ ਹਕਾਰ[24], ਘੜੀ ਦਸ-ਚਾਰ ਲਰੇ ਬਹੁ ਲੂਝੇ[25]। ਸਿੰਘ ਅਪਾਰ ਭਏ ਜਖਮੀ ਲਰਿ, ਸੰਮੁਖ ਆਹਿੰ ਘਨੇ ਤਹਿੰ ਜੂਝੇ[26] ॥ ੪੫ ॥

[1]ਸੂਰਜ ਦੀ ਚਮਕ ਛਪ ਗਈ। [2]ਰੌਲਾ ਪਾ ਕੇ। [3]ਕਤਾਰਾਂ ਬੰਨ੍ਹ ਕੇ। [4]ਘੁੜਨਾਲਿਕਾ—ਉਹ ਤੋਪ ਜਿਸ ਨੂੰ ਘੋੜੇ ਖਿੱਚ ਕੇ ਲਿਜਾਣ। [5]ਛੋਟੀਆਂ ਤੋਪਾਂ। [6]ਲੰਬੀ ਨਾਲੀ ਦੀਆਂ ਬੰਦੂਕਾਂ। [7]ਇਕੱਠੇ ਕਰਕੇ ਭੇਜੇ। [8]ਤਾਸ ਦੇ ਕਪੜੇ ਦੇ ਬਣੇ ਹੋਏ (ਫਰਰੇ) ਚਮਕ ਰਹੇ ਹਨ। [ਤਾਸ—ਇਕ ਜ਼ਰਬਫ਼ਤ (ਜ਼ਰੀ) ਨਾਲ ਬੁਣਿਆ ਕਪੜਾ ਜਿਸ ਦਾ ਤਾਣਾ ਰੇਸ਼ਮ ਦਾ ਤੇ ਪੇਟਾ ਜ਼ਰੀ ਦੀਆਂ ਤਾਰਾਂ ਦਾ ਹੁੰਦਾ ਹੈ।[9]ਘੋੜਿਆਂ ਤੇ ਲੱਦ ਕੇ ਵਜਾਉਣ ਵਾਲੀਆਂ ਵੱਡੀਆਂ ਨੌਬਤਾਂ।[10]ਊਠਾਂ ਤੇ ਬੰਨ੍ਹ ਕੇ ਵਜਾਉਣ ਵਾਲੀਆਂ ਨੌਬਤਾਂ।[11]ਬਹੁਤੀ ਚਹੁੰ ਅੰਗਾਂ ਦੀ ਫੌਜ (ਪੈਦਲ, ਘੋੜ ਸਵਾਰ, ਹਾਥੀ ਸਵਾਰ, ਰਥ ਸਵਾਰ।] [12]ਕਤਾਰਾਂ ਦੀਆਂ ਕਤਾਰਾਂ। [13]ਅਜਿੱਤ ਫੌਜ ਸੋਹ ਰਹੀ ਹੈ। [14]ਜਾਣੋ ਬੱਦਲ ਮਿੱਠੀ ਸੁਰ ਨਾਲ ਗੱਜ ਰਹੇ ਹਨ ਅਤੇ ਬਿਜਲੀ [ਤਰਜੈ ਹੈ] ਡਰਾ ਰਹੀ ਹੈ। [15]ਬੰਦੂਕਾਂ। [16]ਗੋਲੀਆਂ। [17]ਤੀਰ। [18]ਦੋਹਾਂ ਪਾਸਿਆਂ ਤੋਂ। [19]ਥਕਦੇ ਨਹੀਂ। [20]ਚੰਗੇ ਸੂਰਮਿਆਂ ਦੇ ਸਰੀਰਾਂ ਰੂਪ [ਗੰਭੀਰ] ਭਾਰੀ[ਮਹੀਰੁ]ਦਰਖਤਾਂ ਨੂੰ ਤੀਰਾਂ ਨਾਲ ਚੀਰ ਸੁੱਟਿਆ। [21]ਭਿਆਨਕ ਜੰਗ।[22]ਫਸ ਗਏ।[23]ਡਰ [ਸੂਝੇ] ਦੇਖ ਕੇ ਮੁੜਦੇ ਨਹੀਂ।[24]ਵੰਗਾਰ ਵੰਗਾਰ ਕੇ। [25]ਝਗੜਦੇ ਹੋਏ। [26]ਸਾਹਮਣੇ (ਲੜ ਕੇ) ਸ਼ਹੀਦ ਹੋ ਗਏ ਹਨ।

ਦੋਹਰਾ ॥ ਸੁੱਖੂ ਸਿੰਘ ਮਝੈਲ ਜਹਿੰ, ਲਰਤ ਹੁਤੇ ਸਰਦਾਰ । ਦੈ ਮਲਵੱਯਨ ਜੋਰ ਬਹੁ, ਲਯੋ ਮੋਰਚਾ ਮਾਰ[1] ॥੪੬॥ ਸਿੰਘ ਬੀਰ ਮਲਵਈ ਤਬਿ, ਆਗੇ ਬਢੇ ਅਪਾਰ। ਹਟ ਮਝੈਲ ਪੀਛੇ ਚਲੇ, ਹ੍ਵੈ ਕਰਿ ਸੁਸਤ ਲਚਾਰ[2] ॥੪੭॥

ਕਬਿੱਤ ॥ ਹੇਰ ਕੈ ਬਘੇਲ ਸਿੰਘ ਟੇਰ ਕੈ ਮਝੈਲਨ ਕੋ, ਸਭਿ ਕੋ ਬਟੋਰ ਫੇਰ ਕਹ੍ਯੋ ਯੌਂ ਸੁਨਾਇ ਹੈ। ਜੈਹੌ ਅਬਿ ਕਹਾਂ ਦੌਰਿ ਹੈ ਨ ਕਹੂੰ ਠੌਰ ਤੁਮੈਂ, ਪੇਖੋ ਕਰਿ ਗੌਰ ਔਰ ਵਡੀ ਹਾਨਿ ਆਇ ਹੈ । ਦੇਸ ਮਲਵੱਯਨ ਕਾ ਵੇਸ ਹੈ ਅਸੇਸ ਏਹੁ[3], ਕਰਿ ਕੈ ਖੁਆਰ ਤੁਮੈਂ ਮਾਰ ਕੈ ਖਪਾਇ ਹੈਂ। ਚਢ ਹੈ ਕਲੰਕ ਏਕ, ਦੇਸ ਮੈਣ-ਦਾਬ ਛੂਟੈ, ਤੀਸਰੇ ਭਰੋਸਾ ਪੰਥ ਹੀ ਤੈ ਛੂਟ ਜਾਇ ਹੈ ॥੪੮॥ ਢਾਈ ਫੱਟ ਕਹੇ ਹੈਂ ਲੜਾਈ ਕੇ ਸਜਾਨਯੋਂ ਨੈ, ਏਕ ਦੜ ਵੱਟਿ ਪਾਛੇ ਹੱਟਿ ਫੇਰ ਲਰਨੋ। ਦੂਸਰੋ ਏਕੱਤ੍ਰ ਹੋਇ ਮਾਂਡ ਕੈ ਮਰਨ ਮਨਿ[4], ਬੋਲਿ ਹੱਲਾ ਏਕੈ ਬਾਰ ਸੱਤ੍ਰੁ ਪੈ ਪਰਨੋ। ਬੈਠ ਮਧ ਮੋਰਚਯੋਂ ਕੇ ਲਰੈਂ ਕਿਧੌਂ ਮਰੈਂ ਮਾਰਿ, ਅਰਧ[5] ਕਹਿ੍ਾਵੈ ਯਹਿ ਐਸੀ ਭਾਂਤਿ ਕਰਨੋ। ਤਾਂਤੇ ਦੂਰ ਹਟੋ ਆਛੇ ਐਹੈਂ ਮਲਵਈ ਪਾਛੇ, ਫੇਰ ਹਮ ਮਾਰਿ ਕਾਛੇ[6] ਭੇਜੈਂ ਇਨੋ ਘਰਨੋ ॥੪੯॥

ਚੌਪਈ ॥ ਕਹ੍ਯੋ ਬਘੇਲ ਸਿੰਘ ਯੌਂ ਜਬਿ ਹੀ। ਕੀਨੀ ਯਹੀ ਮਝੈਲਨ ਸਭਿ ਹੀ। ਚਲੇ ਦੌਰ ਕਿਛੁ ਹਟੇ ਪਿਛਾਰੀ। ਤਬਿ ਮਲਵੱਯਨ ਯਹਿ ਦਿਲਿ ਧਾਰੀ ॥੫੦॥ ਹਾਰ ਮਝੈਲਨ ਕੀ ਅਬਿ ਭਈ । ਫਤੇ ਗੁਰੂ ਮਲਵੱਯਨ ਦਈ। ਭਈ ਚਲੋ ਅਬਿ ਹਟਿ ਨਿਜ ਧਾਮੈਂ। ਲਈਏ ਨ੍ਰਿਪ ਤੈ ਅਧਿਕ ਇਨਾਮੈਂ ॥੫੧॥ ਯਹ ਠੱਟ[7] ਜਬਿ ਮਲਵਈ ਪਿਛਾਰੈਂ[8] । ਤਰਫ ਪਟਯਾਲੇ ਫਿਰੇ ਉਦਾਰੈਂ[9]। ਪੇਖਿ ਮਝੈਲਨ ਲਾਈ ਘਾਤੈਂ[10]। ਪੀਛੇ ਤੀਛੇ ਅਏ ਬਖ੍ਯਾਤੈਂ[11] ॥੫੨॥ ਏਕ ਤਰਫ ਕੋ ਪਾਇ ਲਰਾਈ। ਫੌਜ ਨ੍ਰਿਪ ਕੀ ਤਹਿਂ ਉਰਝਾਈ। ਦੂਸਰ ਦਿਸ ਮਝੈਲ ਬਹੁ ਜੁਰ ਕੈ। ਆਏ ਤਰਫ ਪਟਯਾਲੇ ਦੁਰ ਕੈ[12] ॥੫੩॥

[1]ਜੰਗ ਫ਼ਤਹ ਕਰ ਲਿਆ। [2]ਬੇਵਸ। [3]ਇਹ [ਅਸੇਸ] ਸਾਰਾ [ਵੇਸ] ਚੰਗਾ ਦੇਸ ਮਲਵੱਈਆਂ ਦਾ ਹੈ। [4]ਮਨ ਵਿੱਚ ਮਰਣਾ ਪੱਕਾ ਕਰਕੇ । [5]ਅੱਧਾ (ਫੱਟ)। [6]ਚੰਗੀ ਤਰ੍ਹਾਂ। [7]ਮਨ 'ਚ ਧਾਰ ਕੇ। [8]ਪਿਛੇ ਨੂੰ। [9]ਚੰਗੀ ਤਰ੍ਹਾਂ ਮੁੜੇ। [10]ਦਾਅ। [11]ਪ੍ਰਗਟ ਹੀ ਤਿਖੇ ਹੋ ਕੇ ਪਿੱਛੇ ਆਇ। [12]ਲੁਕ ਕੇ।

ਚਹ੍ਯੋ ਲੂਟਨਾ ਸ਼ਹਰ ਪਟਜਾਲੈਂ । ਪਾਇ ਸਾਰ[1] ਯਹਿ ਭੂਪ ਉਤਾਲੈਂ[2] । ਸਭਿ ਸ਼ੈਹਰ ਕੀ ਕਰਿ ਤਕਰਾਈ। ਤੋਪ ਕੋਟ ਪਰ ਕੀ ਸਮੁਦਾਈ[3] ॥੫੪॥ ਢੂਕੇ ਢਿਗ ਮਝੈਲ ਜਬਿ ਆਈ। ਭਰਿ ਟਕ੍ਯੋਂ ਕੀ ਅਧਿਕ ਚਲਾਈ। ਮਾਰ ਮਝੈਲ ਤਹਾਂ ਬਹੁ ਗੇਰੇ। ਕਰਿ ਜ਼ਖਮੀ ਉਲਟੇ ਪੁਨ ਫੇਰੇ[4] ॥੫੫॥ ਦੋਹਰਾ ॥ ਦੁਲਚਾ ਸਿੰਘ ਸਰਦਾਰ ਤਬਿ, ਅਪਨਾ ਅੱਸ੍ਵ ਧਵਾਇ[5] । ਢਿਗ ਬਘੇਲ ਸਿੰਘ ਕੇ ਗਯੋ, ਯਾ ਬਿਧਿ ਜਾਇ ਸੁਨਾਇ ॥ ੫੬ ॥ ਚੌਪਈ ॥ ਜੀਤੀ ਬਾਜੀ ਕ੍ਯੋਂ ਅਬਿ ਖੋਵੈਂ[6] । ਤੋਪਨ ਤੇ ਕ੍ਯੋਂ ਦੂਰ ਨ ਹੋਵੈਂ । ਮਾਨਿ ਬਘੇਲ ਸਿੰਘ ਯਹਿ ਤ੍ਰਬਿ ਹੀ। ਕਰੇ ਮਝੈਲ ਇਕੱਠੇ ਸਭਿ ਹੀ॥੫੭॥ਜੀਤ ਕੇਰ ਬਜਵਾਇ ਨਗਾਰੇ। ਉਚੀ ਧੁਨੀ ਗਜਾਇ ਜੈਕਾਰੇ । ਸਫਾ-ਵਾਦ[7] ਦਿਸ ਚਾਲੇ ਫੇਰੈਂ। ਯੌਂ ਤਬਿ ਕਹੈਂ ਊਚ ਸਭਿ ਟੇਰੈਂ[8] ॥ ੫੮ ॥ ਜੀਤੇ ਸਿੰਘ ਮਝੈਲ ਉਦਾਰੇ। ਹਾਰ ਗਏ ਮਲਵਈ ਵਿਚਾਰੇ। ਚਲੋ ਖਾਲਸਾ ਜੀ ਭਲ ਪਈ। ਫਤੇ ਪੰਥ ਕੋ ਸਤਿਗੁਰੁ ਦਈ ॥੫੯॥ ਅਮਰ ਸਿੰਘ ਕਾ ਜੇਤਿਕ ਦੇਸੈਂ । ਲੂਟ ਮਾਰ ਅਬਿ ਛਕੋ ਬਿਸੇਸੈਂ[9] । ਸਿੰਘ ਮਝੈਲਨ ਕੀ ਯਹਿ ਬਾਨੀ। ਚੈਨ ਸਿੰਘ ਸੁਨਿ ਗੁਨਿ ਯਹਿ ਠਾਨੀ[10] ॥੬੦॥ ਹੈ ਬਘੇਲ ਸਿੰਘ ਬੁਰੀ ਬਲਾਇ। ਸੰਗ ਮਝੈਲ ਕੀਸ ਸਮੁਦਾਏ[11] । ਯਹਿ ਸਭਿ ਖਿਜੇ ਬੁਰੇ ਹੈਂ ਭਾਰੇ । ਮੁਲਕ ਨ੍ਰਿਪ ਕਾ ਠੀਕ ਉਜਾਰੇਂ ॥ ੬੧ ॥ ਜੀਤ ਰਹੈ ਜ੍ਯੋਂ ਹਮਰੇ ਹਾਥੈਂ। ਮੇਲ ਹੋਇ ਪੁਨ ਇਨ ਕੇ ਸਾਥੈਂ। ਤਾਂ ਤੇ ਬ੍ਯੋਂਤ ਬਨੱਈਏ ਐਸੇ । ਹ੍ਵੈ ਨੁਕਸਾਨ ਨ ਦੁਹਿ ਦਿਸ ਜੈਸੇ ॥੬੨॥ ਚੈਨ ਸਿੰਘ ਯਹਿ ਮਨ ਠਹਿਰੈ ਕੈ । ਗਯੋ ਬਘੇਲ ਸਿੰਘ ਢਿਗ ਧੈ ਕੈ॥ ਹਾਥ ਜੋਰਿ ਕਰਿ ਫਤੇ ਬੁਲਾਈ। ਫੜਿ ਘੋੜੇ ਕੀ ਬਾਗ ਸੁਨਾਈ ॥੬੩॥ ਸਿੰਘ ਜੀ ਬੱਸ ਕਰੋ ਬਹੁ ਭਈ। ਹਮ ਸੈਂ ਤੁਮ ਚੌਗੁਨ ਕਰਿ ਲਈ।

[1]ਖਬਰ। [2]ਛੇਤੀ। [3]ਕਿਲ੍ਹੇ ਦੀ ਕੰਧ ਦੀਆਂ ਸਾਰੀਆਂ ਤੋਪਾਂ । [4]ਫੇਰ ਪਿੱਛੇ ਨੂੰ ਮੋੜ ਦਿੱਤੇ। [5]ਘੋੜਾ ਭਜਾ ਕੇ। [6]ਗਵਾਉਂਦੇ ਹੋ। [7]ਸੈਫ ਖਾਨ (ਸੈਫੁੱਦੀਨ) ਸਰਦਾਰ ਦਾ ਵਸਾਇਆ ਨਗਰ ਤੇ ਕਿਲ੍ਹਾ ਜਿਸ ਦਾ ਹੁਣ ਨਾਮ ਬਹਾਦਰਗੜ੍ਹ ਹੈ,ਇਹ ਪਟਿਆਲੇ ਤੋਂ ਚਾਰ ਕੋਹ ਉਤਰ ਪੂਰਬ ਵਲ ਹੈ। [8]ਕਹਿੰਦੇ ਹਨ। [9]ਬਹੁਤਾ। [10]ਵਿਚਾਰ ਕੇ ਮਨ 'ਚ ਇਹ ਧਾਰੀ । [11]ਸਾਰੇ ਬਾਂਦਰ ਹਨ।

ਪੁਨ ਤੁਮ ਔਰ ਅਮਰ ਮ੍ਰਿਗੇਸੈਂ। ਆਹਿੰ ਠੀਕ ਗੁਰੁ-ਭਾਈ ਬੇਸੈਂ[1] ॥੬੪॥ ਦੁਹੂੰ ਓਰ ਘਰ ਗੁਰੁ ਕਾ ਜਾਨੋ। ਕਯੋਂ ਬਿਗਾਰ ਨਾਹਕ[2] ਬਹੁ ਠਾਨੋ। ਜੋ ਹੋਣੀ ਥੀ ਸੋ ਹ੍ਵੈ ਗਈ। ਅਬਿ ਨਹਿੰ ਬਾਤ ਬਢਾਵੋ ਨਈ ॥੬੫॥ ਤੁਮ ਹੋ ਵਡੇ ਛਿਮਾ ਪੁਨ ਕੱਈਏ। ਮਿਲ ਪਟਲੇਸ਼੍ਵਰ ਸੋਂ ਫਿਰ ਜੱਈਏ। ਢਿਗ ਤੇ ਦੁਲਚੇ ਸਿੰਘ ਬਖਾਨੀ। ਚੈਨ ਸਿੰਘ ਕੀ ਚਹੀਏ ਮਾਨੀ ॥੬੬॥ ਫਿਰ ਬਘੇਲ ਸਿੰਘ ਐਸ ਵਖਾਨੀ। ਚੈਨ ਸਿੰਘ ਹਮ ਤੁਮਰੀ ਮਾਨੀ। ਤੋਪ ਚਲਣ ਤੇ ਦੈਹੁ ਹਟਾਈ। ਭੂਪ ਮਿਲੈ ਡੇਰੇ ਮਮ ਆਈ॥੬੭॥ ਦੋਹਰਾ ॥ ਡੇਰਾ ਲਾਹਲ ਨਗਰ ਢਿਗ, ਸਿੰਘ ਜੀ ਕਾ ਕਰਵਾਇ। ਚੈਨ ਸਿੰਘ ਨ੍ਰਿਪ ਪੈ ਗਯੋ, ਦਈ ਤੋਪ ਹਟਵਾਇ॥੬੮॥ ਚੌਪਈ ॥ ਹਾਥ ਜੋਰਿ ਪੁਨ ਭਾਖਯੋ ਏਹੁ। ਮੁਲਾਕਾਤ ਅਬਿ ਭੀ ਕਰਿ ਲੇਹੁ। ਨਹੀਂ ਤ ਏਹੁ ਮਝੈਲ ਗੁਸੈਲੇ। ਦਗੇਦਾਰ ਕਪਟੀ ਹੈਂ ਮੈਲੇ ॥੬੯॥ ਨਿੱਤ ਰਖੈਂ ਹੈਂ ਰਾਰ ਅਪਾਰੇ। ਲੂਟ ਮਾਰ ਤੁਵ ਮੁਲਕ ਉਜਾਰੇਂ। ਜਿਨਹਿ ਚੁਕੱਤਯੋਂ ਕੀ ਪਤਿਸ਼ਾਹੀ। ਦਈ ਦੂਰ ਕਰਿ ਖੁਆਰ ਮਹਾਂਹੀਂ ॥੭੦॥ਇਨ ਸੋਂ ਮੇਲ ਰਖਨ ਹੀ ਨੀਕਾ। ਹੈ ਹਮਾਰ ਮਤ[3] ਮਾਨਹੁ ਠੀਕਾ। ਪੁਨ ਤੁਮ ਇਕ ਗੁਰੁ ਕੇ ਸਿਖ ਸਭਿ ਹੀ। ਆਹਿ[4], ਲਰਨ ਮੈਂ ਲਾਭ ਨ ਕਬਿ ਹੀ ॥੭੧॥ ਦੁਹੂੰ ਓਰ ਘਰ ਆਹਿ ਤੁਮਾਰੋ। ਜੰਗ ਜੂਪ ਕੀ ਖੇਲ ਨਿਹਾਰੋ। ਸਾਮ[5] ਦਾਮ[6] ਪਰ ਭੇਦ[7] ਸੰਗ ਜੌ। ਕਾਜ ਸਰੈ, ਕਯੋਂ ਕਰੈਂ ਜੰਗ ਤੌ ॥੭੨॥ ਕਰ ਸੋਂ ਗਿਰਾ[8] ਜੋਊ ਖੁੱਲ੍ਹ ਜਾਵੈ। ਤਾਂ ਕੋ ਬੁਧਿ ਜਨ ਦਾਂਤ ਨ ਲਾਵੈ। ਗੁੜ ਦੀਨੇ ਜੋ ਸੱਤ੍ਰ ਮਰ ਹੈ। ਤਾਂ ਕੋ ਜ਼ਹਿਰ ਦੈਨ ਕਯਾ ਭਰ ਹੈ[9] ॥੭੩॥ ਪੁਨ ਸਿੰਘਨ ਕਾ ਜੀਤਨ ਏਹੀ। ਮਿਲੀਏ ਇਨ ਕੋ ਹੋਇ ਸਨੇਹੀ। ਭੇਟ ਬਹੁਤ ਨਾਹੀਂ ਯਹਿ ਚਾਹੈਂ। ਪੰਚਾਮ੍ਰਿਤ[10] ਪਰ ਬਹੁਤ ਉਮਾਹੈਂ ॥੭੪॥ ਦੇਗ ਭੰਗ ਕੀ ਮੀਠੀ ਲੈ ਕਰਿ। ਹੋਤ ਪ੍ਰਸੰਨ ਲੇਹੁ ਯੌਂ ਜੈ ਕਰਿ। ਵਡੇ ਭਏ

---

[1] ਸ੍ਰੇਸ਼ਟ। [2] ਐਵੇਂ ਬਿਅਰਥ। [3] ਸਾਡੀ ਸਲਾਹ। [4] ਹੋ। [5] ਪਿਆਰ ਨਾਲ ਸਮਝੌਤਾ ਕਰ ਲੈਣਾ। [6] ਧਨ ਦੇ ਕੇ ਵਸ ਕਰ ਲੈਣਾ। [7] ਪਰਾਇਆਂ ਨੂੰ ਪਾੜਨ ਨਾਲ। [8] ਰੋੜ। [9] ਕੀ ਚੰਗਾ ਹੈ ? ਭਾਵ ਚੰਗਾ ਨਹੀਂ। [10] ਕੜਾਹ ਪ੍ਰਸ਼ਾਦ।

ਤੁਮਰੇ ਪੁਨ ਜੇਤੇ। ਪੂਜਤ ਰਹੇ ਪੰਥ ਕੋ ਤੇਤੇ ॥੭੫॥ਤਾਂ ਤੇ ਰੀਤਿ ਆਪ ਭੀ ਸੋਈ। ਚਲ ਕਰਿ ਕਰੋ ਦ੍ਵੈਤ ਸਭਿ ਖੋਈ। ਬੈਰ ਕਰੇ ਯਹਿ ਹਾਰਤ ਨਾਂਹੀਂ। ਲਰਨ ਮਰਨ ਤੈਂ ਨਾਹਿੰ ਡਰਾਂਹੀਂ ॥੭੬॥ ਜੋ ਜਨ ਇਨ ਸੋਂ ਬੈਰ ਬਢੈ ਹੈ। ਤਿਸ ਸੋਂ ਨਿੱਤ ਕਲੇਸ਼ ਰਖੈ ਹੈਂ। ਦੇਖਹੁ ਤੁਰਕਨ ਕਰੇ ਅਖਾਰੇ[1]। ਕਜ਼ਾ ਕਜ਼ਾ ਉਨ ਤੇ ਬਢੇ ਪਵਾਰੇ[2]॥੭੭॥ ਤਾਂ ਤੇ ਅਬਿ ਤੁਮ ਤਜਹੁ ਵਖੇਰਾ[3]। ਮੇਲ ਪੰਥ ਸੋਂ ਭਜੋ[4] ਅਛੇਰਾ[5]। ਮਿੱਠਾ ਬੋਲਨ ਅਰ ਨਿਉਂ ਚਲਨਾ। ਹੱਥੋਂ ਦੈ ਕਰਿ ਸਭਿ ਸੋਂ ਮਿਲਨਾ॥੭੮॥ ਹੈ ਯਹਿ ਵਡੇ ਨਰਨ ਕੀ ਨੀਤੀ। ਬਿਸ਼ਨੁ ਭ੍ਰਿਗੁ ਕੀ ਪੇਖਹੁ ਰੀਤੀ[6]। ਤੁਮ ਕੋ ਸਤਿਗੁਰੁ ਦਈ ਬਡਾਈ। ਪੁਨ ਤੁਮ ਅਰ ਯਹਿ ਸਭਿ ਗੁਰ-ਭਾਈ ॥੭੯॥ ਦੋਹਰਾ ॥ ਮਾਨ ਲਯੋ ਤਬਿ ਨ੍ਰਿਪ ਨੈ, ਕਹ੍ਯੋ ਚੈਨ ਸਿੰਘ ਜੋਇ। ਪੁਨ ਨ੍ਰਿਪ ਕਹ੍ਯੋ ਵਕੀਲ ਕੋ, ਕਰੋ ਨੀਕ ਜਯੋਂ ਹੋਇ॥੮੦॥ ਕਬਿੱਤ ॥ ਸੰਗ ਲੈ ਲਵਾਇ ਨਿਜ[7] ਚੈਨ ਸਿੰਘ ਭੂਪਤਿ ਕੋ,ਜਾਇ ਕੈ ਮਿਲਾਇ ਸੋ ਬਘੇਲ ਸਿੰਘ ਕੋ ਦਯੋ। ਏਕ ਮਸਨੰਦ ਪਰ[8] ਬੈਠੇ ਦੋਊ ਮੋਦ ਭਰਿ[9], ਕੁਸਲ ਪ੍ਰਸੰਨ[10] ਬੂਝ ਦੁਹੂੰ ਓਰ ਤੈ ਲਯੋ। ਬਾਤ ਬਹੁ ਭਾਂਤਿ ਬਿਵਹਾਰ ਪ੍ਰਮਾਰਥ ਕੀ[11] ਕੀਨੀ,ਮਨ ਸਾਂਤ ਦੁਹੂੰ ਓਰ ਗੌਰ[12] ਹੂੰ ਭਯੋ। ਫੇਰ ਪਟਲੇਸ ਮੋਦ ਮਾਨ ਕੈ ਬਿਸੇਸ, ਬੋਲਿ ਸਾਹਿਬ ਮ੍ਰਿਗੇਸ਼[13], ਗੋਦ ਸਿੰਘ ਜੀ ਕੇ ਪਾ ਦਯੋ॥੮੧॥ ਕੁਣਕਾ ਕਰਾਇ ਗੁਰੂ ਗ੍ਰੰਥ ਜੀ ਖੁਲਾਇ ਭੂਪ,ਮੋਦ ਮਨ ਪਾਇ ਤੌ ਦਿਵਾਨ ਲਗਵਾਯੋ ਹੈ। ਸ੍ਰੀ ਬਘੇਲ ਸਿੰਘ ਜੂ ਕੇ ਹਾਥ ਤੇ ਤਹਾਂ ਹੀ ਤਬਿ, ਸਾਹਿਬ ਮ੍ਰਿਗੇਸ਼ ਜੂ ਕੋ ਸੁਧਾ ਛਕਵਾਯੋ ਹੈ। ਪੂਜ ਗੁਰੁ ਗ੍ਰੰਥ ਫਿਰ ਪੰਥ ਕੇ ਨਿਸ਼ਾਨ ਪੂਜੇ, ਸਿੰਘ ਜੀ ਕੋ ਪੋਸ਼ਸ਼[14] ਅਮੋਲ ਪਹਰਾਯੋ ਹੈ। ਜਥਾ ਅਧਿਕਾਰ ਤਥਾ ਔਰ ਸਰਦਾਰਨ ਕੋ,ਖਿਲਤ ਅਪਾਰ[15] ਦੈ ਕੈ ਪੰਥ ਅਪਨਾਯੋ ਹੈ॥੮੨॥

---

[1]ਜੰਗ। [2]ਪੁਆੜੇ, ਕਜੀਏ। [3]ਫੁੱਟ, ਵਿਰੋਧ। [4]ਕਰੋ। [5]ਚੰਗਾ। [6]ਵਿਸ਼ਨੂੰ ਜੀ ਦੀ ਭ੍ਰਿਗੂ ਦੇ (ਲੱਤ ਮਾਰਨ ਤੋਂ ਨਿੰਮ੍ਰਤਾ ਭਰੀ) ਰੀਤੀ ਦੇਖੋ। [7]ਆਪਣੇ ਨਾਲ ਲੈ ਕੇ [ਲਵਾਇ] ਮੇਲ ਕਰਵਾਉਣ ਲਈ। [8]ਗੱਦੀ ਉੱਤੇ। [9]ਅਨੰਦ ਨਾਲ ਭਰ ਕੇ। [10]ਸੁਖ ਸਾਂਦ। [11]ਪ੍ਰਮੇਸ਼ਰ ਸਬੰਧੀ। [12]ਬਹੁਤਾ। [13]ਸਾਹਿਬ ਸਿੰਘ ਨੂੰ ਬੁਲਾ ਕੇ। [14]ਪੁਸ਼ਾਕਾ। [15]ਬਹੁਤੇ ਸਿਰੋਪਾਉ।

ਸ੍ਵੈਯਾ ॥ ਦੂਧ ਸਿਤਾ ਯੁਤ[1] ਭੰਗ ਕੀ ਦੇਗ, ਪੁਨਾ ਨ੍ਰਿਪ ਨੈ ਕਰਵਾਇ ਛਕਾਈ। ਪੀ ਕਰਿ ਭੰਗ ਨਿਹੰਗ ਭੁਜੰਗਿ[2], ਭਏ ਖੁਸ਼ਿ ਭੂਪਤਿ ਪੈ ਬਹੁ ਭਾਈ। ਔਰ ਘਣੋ ਕੁਣਕਾ ਕਰਵਾਇ, ਛਕਾਇ ਦਯੋ ਸਭਿ ਪੰਥਹਿ ਤਾਂਈਂ। ਯੌਂ ਪਟਲੇਸ ਪੈ ਪੰਥ ਅਸੇਸ[3], ਭਯੋ ਤਬਿ ਮੋਦ ਬਿਸੇਸ ਮਹਾਂਈ[4] ॥੯੩॥ ਸਿੰਘ ਬਘੇਲ ਤਬੈ ਨਿਜ ਓਰ ਤੈ, ਭੂਪਤਿ ਕੋ ਸਿਰੇਪਾਉ ਦਯੋ ਹੈ। ਫੇਰ ਕਹਯੋ, ਹਮਰਾ ਤੁਮਰਾ ਯਹਿ ਭੂਪਤਿ, ਧ੍ਰੰਮ ਸਬੰਧ ਭਯੋ ਹੈ। ਹੈ ਘਰ ਏਕ ਤੁਮਾਰ ਹਮਾਰ, ਵਿਚਾਰਿ ਪਿਖੋ ਸਭਿ ਭੇਦ[5] ਗਯੋ ਹੈ। ਕਾਰਜ ਹੋਇ ਜਬੈ ਤੁਮ ਕੋ ਕਿਛੁ, ਜਾਨ ਮੁਝੈ ਨਿਜ ਬੋਲ ਲਯੋ ਹੈ[6] ॥੯੪॥ ਹੋਇ ਬਿਦਾ ਤਬਿ ਸਿੰਘ ਬਘੇਲ, ਗਯੋ ਕਰਨਾਲ ਕੀ ਓਰ ਸਿਧਾਏ। ਭੂਪਤਿ ਆਇ ਥਿਰਯੋ ਅਪਨੇ ਘਰ, ਔਰ ਗਏ ਸਭਿ ਹੀ ਨਿਜ ਠਾਏ। ਕਾਂਮ ਭਯੋ ਸੁਚ ਨੀਕ[7] ਜਬੈ ਯਹਿ, ਮੋਦ ਰਹਯੋ ਸਭਿ ਕੇ ਮਨਿ ਛਾਏ[8]। ਦੋ ਦਿਸ ਤੈ ਸਿੰਘ-ਚੈਨ ਤਈਂ, ਜਸ ਨੀਕ ਮਿਲਯੋ ਸਿਰੇਪਾਉ ਵਡਾਏ ॥੯੫॥ ਦੋਹਰਾ ॥ ਜਬਿ ਜਬਿ ਕਿਛੁ ਪਟਲੇਸ ਕੋ, ਕਾਮ ਪਰਯੋ ਫਿਰ ਆਇ। ਤਬਿ ਤਬਿ ਪਹੁੰਚ ਬਘੇਲ ਸਿੰਘ, ਕਾਜ ਸਵਾਰਯੋ ਸਾਇ[9] ॥ ੯੬॥ ਚੌਪਈ ॥ ਸ੍ਰੀ ਸਾਹਬ ਮ੍ਰਿਗੇਸ ਨ੍ਰਿਪ ਜਬਿ। ਸਾਧੁ ਸੁਭਾਵ ਭਯੋ ਗੁਨ ਯੁਤ ਸਭਿ। ਤਬਿ ਸੰਗਤ-ਸਿੰਘੀਅਨ[10] ਬਲ ਪਾਯੋ। ਮੁੱਲਾਂ-ਪੁਰ ਕਾ ਗਿਰਦ ਦਬਾਯੋ ॥ ੯੭ ॥ ਸਿੰਘ-ਪੁਰੀਆਂ ਨੈ ਛਤ ਬਾਨੂੜੇਂ। ਲਯੋ ਦਬਾਇ ਪਾਇ ਬਲ ਰੂੜੇਂ[11]। ਸੁਨਿ ਬਘੇਲ ਸਿੰਘ ਫੌਰਨ[12] ਆਈ। ਮੁਲਕ ਨ੍ਰਿਪ ਕੋ ਦਯੋ ਛੁਡਾਈ ॥੯੮॥ ਪੁਨ ਜਬਿ ਪਾਇ ਭੱਟੀਅਨ ਜੋਰੈਂ। ਮੁਲਕ ਦਬਾਯੋ ਨ੍ਰਿਪ ਕਾ ਹੋਰੈਂ[13]। ਫਿਰ ਜਬਿ ਭਾਈ ਕੈਂਥਲ-ਵਾਰੇ। ਗਾਂਉਂ ਦਬਾਏ ਨ੍ਰਿਪ ਕੇ ਭਾਰੇ॥੯੯॥ ਪੁਨ ਨਾਨੂ ਮੱਲ ਜਬਿ ਗਰਬਾਯੋ[14]। ਕਰਨੇ ਲਗਯੋ ਕਾਮ ਮਨ ਭਾਯੋ। ਤਬਿ ਬਘੇਲ ਸਿੰਘ ਮੱਦਦ

---

[1] ਖੰਡ ਸਹਿਤ। [2] ਸੂਰਮੇਂ। [3] ਸਾਰਾ। [4] ਬਹੁਤ ਜ਼ਿਆਦਾ। [5] ਫਰਕ। [6] ਮੈਨੂੰ ਆਪਣਾ ਜਾਣ ਕੇ ਬੁਲਾ ਲਿਆ ਜੇ। [7] ਪਵਿੱਤ ਤੇ ਚੰਗਾ। [8] ਸਾਰਿਆਂ ਦੇ ਮਨ ਵਿੱਚ ਅਨੰਦ ਭਰ ਗਿਆ। [9] ਉਹ। [10] ਸੰਗਤ ਸਿੰਘ ਦੇ ਹਮਾਇਤੀਆਂ ਨੇ। [11] ਚੰਗਾ। [12] ਛੇਤੀ। [13] ਹੋਰ। [14] ਹੰਕਾਰੀ ਹੋਇਆ।

ਦੈ ਕੈ। ਨ੍ਰਿਪ ਕੇ ਸਭਿ ਸੱਤ੍ਰਨ ਕੋ ਜੈ ਕੈ[1] ॥ ੯੦ ॥ ਕਾਜ ਸਵਾਰੇ ਨ੍ਰਿਪ ਕੇ ਸਾਰੇ। ਰਹਯੋ ਸਹਾਇਕ ਬਨਯੋ ਉਦਾਰੇ। ਸਿੰਘ-ਪੁਰੀਆਂ ਤੇ ਕਿਲਾ ਥੋਮਰਾ[2]। ਦਯੋ ਛੁਡਾਇ ਨ੍ਰਿਪ ਕੌ ਵਰਾ[3] ॥੯੧॥ ਪਟਯਾਲੇ ਪਰ ਮਰ੍ਹਟੇ ਜਬੈ। ਆਏ ਵਹਿ ਭਿ ਹਟਾਏ ਤਬੈ। ਇਤਯਾਦਿਕ ਨ੍ਰਿਪ ਕੇ ਬਹੁ ਕਾਮ । ਕਰੇ ਬਘੇਲ ਸਿੰਘ ਬਰਿਆਮ[4] ॥੯੨॥ ਸਾਹਿਬ ਸਿੰਘ ਭੀ ਤਿਸ ਕਾ ਮਾਨੈ[5] । ਰਾਖਤ ਰਹਯੋ ਹਮੇਸ਼ ਮਹਾਨੈਂ। ਸਨ ਪੁਰਾਨ ਸੌ ਛੱਬੀ ਸੈ ਲੇ। ਗਾਥ ਛਿਤਾਲੀ ਲੌ ਕੀ ਹੈਲੈਂ[6] ॥੯੩॥ ਦੋਹਰਾ ॥ ਮਾਝੈਲਨ ਮਲਵੱਈਯਨ ਕਾ, ਜੰਗ ਮੇਲ ਭਲ ਗਾਇ। ਭਯੋ ਇਤੀ ਇਸ ਠੌਰ ਮੈਂ, ਗੁਰੁ ਮਨਾਇ ਯਹਿ ਧਯਾਇ ॥ ੯੪ ॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਯਾਨ ਸਿੰਘ ਵਿਰਚਿਤੇ 'ਪਟਲੇਸ ਅਰ ਸਿੰਘਨ ਕਾ ਜੰਗ', ਬਰਨਨੰ ਨਾਮ ਸੈਂਤਾਲੀਸਮੋਂ ਬਿਸ੍ਰਾਮ ॥ ੪੭ ॥

---

੪੮. [ਜਲਾਲਾਬਾਦ ਲੁਹਾਰੀ ਦੇ ਨਵਾਬ ਜਲਾਲ-ਦੀਨ ਨੂੰ ਮਾਰ ਕੇ ਸ਼ਹਿਰ ਲੁੱਟਣਾ, ਬ੍ਰਾਹਮਣ ਦੀ ਲੜਕੀ ਵਾਪਸ ਦੁਵਾਉਣੀ, ਯੂ. ਪੀ. ਦੇ ਹੋਰ ਸ਼ਹਿਰ ਤੇ ਦਿੱਲੀ ਲੁੱਟ ਕੇ ਪੰਥ ਦਾ ਵਾਪਸ ਪੰਜਾਬ ਆਉਣਾ ।]

ਦੋਹਰਾ ॥ ਪਰੇ ਪਾਤਕੀ[7] ਨਰਕ ਮੈਂ, ਨਿਕਸਤ ਜਾਂ ਕੇ ਨਾਮ। ਰੇ ਮਨ ਤਿਸ ਗੁਰੁ ਅਮਰ ਕੋ, ਤੂੰ ਨ ਭਜਤ ਮਤਿ ਖਾਮ[8]॥੧॥ ਅੜਿੱਲ ਛੰਦ ॥ ਜੈਸ ਜਲਾਲਾ-ਬਾਦ ਲੁਹਾਰੀ[9] ਜਾਇ ਕੈ। ਤਹਿਂ ਕੇ ਹਾਕਮ ਸੱਯਦ ਕੋ ਪੁਨ ਘਾਇ ਕੈ[10] । ਦਿਜ ਕਾ ਕਰਿ ਉਪਕਾਰ[11], ਲੂਟ ਬਹੁ ਠਾਇ ਹੈਂ[12]। ਹੋ ਹਰਿਮੰਦਰ ਬਨਵੈ ਹੈਂ, ਸਿੰਘ ਜੁ ਜਾਇ ਹੈਂ ॥ ੨ ॥ ਸਨ ਪੁਰਾਨ ਸੈਂਤੀਸ[13] ਭਯੋ, ਪੁਨ ਲਖੋ ਜਬਿ। ਦੀਪਮਾਲਾ ਪਰ, ਭਯੋ ਇਕੱਠਾ ਪੰਥ ਸਭਿ। ਤਖਤ ਅਕਾਲ ਅਗਾਰੀ,

---

[1]ਵੈਰੀਆਂ ਨੂੰ ਜਿੱਤ ਕੇ। [2]ਪਿੰਡ ਦਾ। [3]ਚੰਗਾ (ਕਿਲ੍ਹਾ)। [4]ਸੂਰਮੇਂ ਨੇ। [5]ਮਾਣ, ਸਤਿਕਾਰ। [6]ਸੰਮਤ ੧੮੨੬ ਬਿ: ਤੋਂ ਲੈ ਕੇ ਸੰਮਤ ੧੮੪੬ ਬਿ: ਤੱਕ ਦੀ ਇਹ ਕਥਾ ਹੈ । [7]ਪਾਪੀ। [8]ਕੱਚੀ ਮਤਿ ਵਾਲੇ । [9]ਯੂ. ਪੀ. ਵਿੱਚ ਸਹਾਰਨ ਪੁਰ ਤੋਂ ਦੱਖਣ ਵਲ ਵੀਹ ਕੋਹ ਪੁਰ ਇਕ ਪਿੰਡ। [10]ਮਾਰ ਕੇ। [11]ਬ੍ਰਾਹਮਣ ਉੱਪਰ ਪ੍ਰਉਪਕਾਰ ਕਰਕੇ। [12]ਬਹੁਤੀਆਂ ਜਗ੍ਹਾਂ ਲੁੱਟ ਕੇ। [13]ਸੰਮਤ ੧੮੩੭ ਬਿ:।

ਵੀਚ ਦਿਵਾਨ ਕੇ। ਹੋ ਇਕ ਦਿਨ ਦਿਜ ਇਕ, ਰੋਇ ਪੁਕਾਰਿਓ ਆਨ ਕੇ ॥੩॥ ਸ਼ਹਰ ਜਲਾਲਾਬਾਦ ਲੁਹਾਰੀ ਬਿਦਤ ਜੋ। ਹਾਕਮ ਅਹਿਮਦ-ਅਲੀ ਰਖਤ ਅਤਿ ਸ਼ਿੱਦਤ ਸੋ[1] । ਜ਼ਾਲਮ ਬਦ-ਇਨਸਾਫ[2] ਦੁਖਦ ਅਤਿ ਹਿੰਦੂ ਕੋ। ਹੋ ਹਿੰਦੁਸਤਾਨ ਮਝਾਰੇ, ਹੈ ਵਹਿ ਨਿੰਦਕੋ[3] ॥ ੪ ॥ ਕਬਿੱਤ ॥ ਬਹੂ ਬੇਟੀ ਹਿੰਦੂਓਂ ਕੀ ਦੇਖਤ ਹੈ ਸੁੰਦਰੀ ਜੋ, ਤਾਂ ਕੋ ਪਕਰਾਇ ਕੈ ਮੰਗਾਇ ਲੇਤ ਜੋਰ ਸੋਂ। ਸੁਨਤੋ ਫਰਜਾਦ ਨਾਂਹਿ ਦਾਦ ਦੇਤ ਵਾਹਿ ਕਬੀ[4], ਬਾਦ ਕਰਿ[5] ਮਾਰਤ ਹੈ ਧੇਨ[6] ਬਹੁ ਕੋਰ ਸੋਂ[7] । ਹੁਤੀ ਏਕ ਸੁਤਾ[8] ਮੇਰੀ ਸੁੰਦਰ ਸੁਸ਼ੀਲ ਅਤਿ[9], ਸੋਊ ਨਿਜ ਘਰਨੀ[10] ਬਨਾਈ ਤਾਂਹਿ ਜੋਰ ਸੋਂ। ਕਰੇ ਮੈਂ ਉਪਾਉ ਬਹੁ ਪੇਸ਼ ਹੂੰ ਨ ਲੇਸ[11] ਗਈ, ਹਾਰ ਕਰਿ ਦੁਖੀ ਹੋਇ ਆਯੋ ਦੇਸ ਛੋਰਿ ਸੋ[12] ॥ ੫॥ ਦੇਸ ਔ ਬਿਦੇਸ ਕੇ ਨਰੇਸਨ ਅਸੇਸਨ ਪੈ[13], ਫਿਰਯੋ ਮੈਂ ਵਿਸ਼ੇਸ਼[14] ਏਸ ਕਾਜ ਹੇਤ ਧਾਇ ਕੈ। ਕਾਹੂੰ ਨੈ ਕਲੇਸ਼ ਮੇਰੋ ਲੇਸ[11] ਜੌ ਨ ਦੂਰ ਕੀਓ, ਚਾਹੇ ਮੈਂ ਪ੍ਰਾਨ ਦੈਨੇ ਗੰਗ ਵੀਚ ਜਾਇ ਕੈ। ਤਹਾਂ ਤੈ ਅਕਾਸ਼ ਬਾਨੀ ਭਈ ਮੋਹਿ ਐਸ ਫਿਰ, ਅਹੋ ਦਿਜ ਕਾਹੇ ਤੂੰ ਮਰਤ ਨਿਜ ਘਾਇ ਕੈ[15]। ਜਾਹੁ ਪੰਥ ਖਾਲਸੇ ਕੀ ਸ਼ਰਨ ਮਰਨ ਤਜਿ, ਕਾਜ ਤੇਰੋ ਹ੍ਵੈ ਹੈ ਮਨ-ਭਾਵਤ ਅਘਾਇ ਕੈ[16] ॥ ੬ ॥ ਸੁਨ ਕੈ ਅਕਾਸ਼ ਬਾਨੀ ਐਸੀ ਮਹਾਂ ਮੋਦ ਦਾਨੀ, ਆਯੋ ਮੈਂ ਗਿਲਾਨੀ ਛੋਰਿ[17] ਰਾਵਰੀ[18] ਸ਼ਰਨ ਹੈ। ਸੁਜਸ ਤਿਹਾਰੋ ਭਾਰੋ ਸੁਨਯੋ ਔਰ ਲੋਗਨ ਤੈ, ਪੰਥ ਸਮ ਦੂਸਰੋ ਨ ਪਾਰਨ ਪਰਨ[19] ਹੈ । ਪਰ-ਉਪਕਾਰੀ ਭਾਰੀ ਪ੍ਰਬਲ ਪ੍ਰਤਾਪੀ ਪੰਥ, ਪਰਮ ਉਦਾਰ ਚਾਰੁ ਛੱਤ੍ਰੀ ਬਰਨ ਹੈ।ਅਸ਼ਰਨ ਸ਼ਰਨ ਦੁਖ ਦੀਨਨ ਦਰਨ-ਹਾਰ, ਕਾਰਨ ਕਰਨ ਪੰਥ ਤਾਰਨ ਤਰਨ

---

[1]ਉਹ ਬਹੁਤ ਸਖਤੀ ਕਰਦਾ ਹੈ, ਜ਼ੁਲਮ ਕਰਦਾ ਹੈ। [2]ਬੇ-ਇਨਸਾਫ਼। [3]ਨਿੰਦਕ ਹੈ। [4]ਉਹ ਕਦੇ [ਦਾਦ] ਇਨਸਾਫ ਨਹੀਂ ਦੇਂਦਾ ਭਾਵ ਕਰਦਾ । [5]ਝਗੜਾ ਕਰਕੇ। [6]ਗਊਆਂ। [7]ਵੈਰ ਨਾਲ। (ਅ) ਜ਼ਿਦ ਨਾਲ। [8]ਪੁੱਤ੍ਰੀ। [9]ਬਹੁਤ ਚੰਗੇ ਸੁਭਾਵ ਵਾਲੀ। [10]ਵਹੁਟੀ। [11]ਥੋੜੇ ਮਾਤ੍ਰ ਵੀ। [12]ਉਹ ਦੇਸ ਛੱਡ ਕੇ। [13]ਸਾਰੇ ਰਾਜਿਆਂ ਪਾਸ। [14]ਬਹੁਤਾ। [15]ਆਪਣੇ ਆਪ ਦਾ ਘਾਤ ਕਰਕੇ। [16]ਰੱਜ ਕੇ ਭਾਵ ਤੂੰ ਖੁਸ਼ ਹੋ ਜਾਵੇਂਗਾ। [17](ਜ਼ਿੰਦਗੀ ਤੋਂ) ਨਫਰਤ ਛੱਡ ਕੇ। [18]ਆਪ ਜੀ ਦੀ। [19]ਪ੍ਰਣ ਪਾਲਣ ਵਾਲਾ।

ਹੈ[1] ॥੭॥ ਈਸ਼[2] ਅਵਤਾਰ ਧਾਰਿ ਸ੍ਰੀ ਗੁਰੂ ਦਸਮੇਸ਼,ਮਾਰ ਕੇ ਤੁਕਿੰਦ ਬ੍ਰਿੰਦ ਸੁਜਸ ਬਿਥਾਰਯੋ ਹੈ[3]। ਮਾਰਯੋ ਹੈ ਮਲੇਛਨ ਕੌ[4] ਟਾਰਯੋ ਘੋਰ ਪੰਥ ਕੰਥ[5], ਗੁਰੂ ਗ੍ਰੰਥ ਪੰਥ ਸੰਤ ਖਾਲਸਾ ਸਵਾਰਯੋ ਹੈ[6]। ਸਜਾਰਨ ਤੇ ਸ਼ੇਰ ਬ੍ਰਿਕ ਬੁਜੋ ਤੇ ਬਨਾਏ ਹੇਰ, ਕੀਏ ਹੈਂ ਕੁਲਿੰਗ ਬਾਜ ਬਿਦਿਤ ਨਿਹਾਰਯੋ ਹੈ[7]। ਪਾਰਯੋ ਹੈ ਯਤੀਮਨ ਕੋ ਗਾਰਯੋ ਹੈ ਗਨੀਮਨ ਕੋ, ਜਾਰਯੋ ਹੈ ਜੁਲੀਮਨ ਕੋ ਸਿੱਖਨ ਕੋ ਤਾਰਯੋ ਹੈ[8] ॥੮॥ ਮੰਡਯੋ ਮਹੀ-ਮੰਡਲ ਮੈਂ ਖਾਲਸਾ ਅਖੰਡ ਪੰਥ,ਮਾਰਤੰਡ ਸੋਂ ਪ੍ਰਚੰਡ ਤੇਜ ਜਾਂ ਕੋ ਛਾਯੋ ਹੈ[9]। ਘਾਯੋ ਅਲਵੱਤ ਹੈ ਚੁਕੱਤਨ ਕੁਮੱਤਨ ਕੋ, ਡਾਰ ਕੈ ਕੁਪੱਤਨ ਬਿਪੱਤ ਕੈ ਖਪਾਯੋ ਹੈ[10]। ਪਾਯੋ ਹੈ ਸੁਜਸ ਦੀਨ ਦੁਨੀ ਕੋ ਗਜਾਨ ਹਰਿ, ਬੈਰਿਨ ਕੋ ਮਾਰ ਕਾਲ ਧਾਰ ਮੈਂ ਬਹਾਯੋ ਹੈ[11]। ਆਯੋ ਹੈ ਨ ਸੋਊ ਫੇਰ ਕਬੀ ਕਾਲ ਫਾਂਸਿ ਬੀਚ, ਸ੍ਰੀ ਗੁਰੂ ਦਸਮੇਸ਼ ਏਸ਼[12] ਜਿਨ ਧਜਾਯੋ ਹੈ ॥੯॥ ਦਿੱਲੀ-ਪਤਿ ਪਾਤਿਸ਼ਾਹਿ ਪਾਤਕੀ[13] ਨੁਰੰਗ-ਜ਼ੇਬ, ਹਿੰਦੁਨ ਕੀ ਹੱਦ ਜੱਦ ਰੱਦ ਕਰਿ ਡਾਰਤੋ[14]। ਸਿਖਾ ਸੂਤ ਪੂਤ ਪੰਥ ਆਗਮ ਨਿਗਮ ਗ੍ਰੰਥ, ਤੀਰਥ ਪੁਰਾਨ ਦੇਵ-ਥਾਨਨ ਉਪਾਰਤੋ[15]। ਟਾਰਤੋ ਮ੍ਰਯਾਦਿ ਆਦਿ

[1]ਨਿਆਸਰਿਆਂ ਦਾ ਆਸਰਾ, ਗਰੀਬਾਂ ਦੇ ਦੁਖ ਨਾਸ ਕਰਨ ਵਾਲਾ, ਸਾਰੇ ਕਾਰਨਾਂ ਨੂੰ ਕਰਨ ਵਾਲਾ, ਤਾਰਨ ਨੂੰ [ਤਰਨ] ਜਹਾਜ਼ ਰੂਪ ਪੰਥ ਹੈ। [2]ਪ੍ਰਮੇਸ਼ਰ ਨੇ (ਆਪ)। [3]ਤੁਰਕਾਂ ਦੇ ਰਾਜੇ ਮਾਰ ਕੇ ਆਪਣਾ ਬਹੁਤਾ ਚੰਗਾ ਜਸ ਫੈਲਾਇਆ। [4]ਦੁਸ਼ਟਾਂ ਨੂੰ। [5][ਕੰਥ] ਮਾਲਕ ਨੇ ਭਿਆਨਕ [ਪੰਥ] ਭੇਖਾਂ ਵਲੋਂ [ਟਾਰਯੋ] ਹਟਾ ਕੇ । [6]ਸਜਾਇਆ ਹੈ । [7]ਦੇਖੋ [ਸਜਾਰਨ] ਗਿੱਦੜਾਂ ਤੋਂ ਸ਼ੇਰ ਤੇ [ਬੁਜੋ] ਬੱਕਰਿਆਂ ਤੋਂ [ਬ੍ਰਿਕ] ਬਘਿਆੜ ਬਣਾ ਦਿੱਤੇ,[ਕੁਲਿੰਗ] ਚਿੜਿਆਂ ਤੋਂ ਬਾਜ਼ ਕਰ ਦਿੱਤੇ(ਇਹ)ਪ੍ਰਗਟ ਹੀ ਦੇਖਿਆ ਹੈ। [8]ਯਤੀਮਾਂ ਨੂੰ ਪਾਲਿਆ ਹੈ,ਦੁਸ਼ਮਣਾਂ ਨੂੰ ਗਾਲਿਆ ਹੈ, ਜ਼ਾਲਮਾਂ ਨੂੰ ਸਾੜਿਆ ਹੈ, ਤੇ ਸਿੱਖਾਂ ਨੂੰ ਤਾਰਿਆ ਹੈ। [9]ਅਖੰਡ ਖਾਲਸਾ ਪੰਥ ਧਰਤੀ ਮੰਡਲ ਵਿੱਚ [ਮੰਡਯੋ] ਰਚਿਆ, ਜਿਸ ਦਾ [ਮਾਰਤੰਡ] ਸੂਰਜ ਨਾਲੋਂ ਵੀ [ਪ੍ਰਚੰਡ] ਬਹੁਤ ਤਿੱਖਾ ਤੇਜ ਫੈਲਿਆ ਹੈ । [10]ਖੋਟੀ ਮੱਤ ਵਾਲੇ ਚੁਗੱਤਿਆਂ (ਮੁਗਲਾਂ) ਨੂੰ [ਅਲਵੱਤ] ਬਿਨਾਂ ਸੰਸੇ ਤੋਂ [ਘਾਯੋ] ਮਾਰਿਆ ਹੈ ਅਤੇ ਕੁਪੱਤਿਆਂ ਨੂੰ ਸੁੱਟ ਕੇ [ਬਿਪੱਤ] ਬੇ-ਇਜ਼ਤ ਕਰਕੇ ਨਾਸ ਕੀਤਾ ਹੈ। [11]ਗਿਆਨ ਸਿੰਘ (ਕਹਿੰਦਾ ਹੈ) ਕਿ ਲੋਕ-ਪ੍ਰਲੋਕ ਦਾ ਚੰਗਾ ਜਸ ਖੱਟਿਆ ਹੈ, ਵੈਰੀਆਂ ਨੂੰ ਮਾਰ ਕੇ ਕਾਲ ਦੀ ਧਾਰ ਵਿੱਚ ਰੋੜ੍ਹ ਦਿੱਤਾ ਹੈ। [12]ਮਾਲਕ ਨੂੰ। [13]ਪਾਪੀ। [14]ਜਦੋਂ ਹਿੰਦੂਆਂ ਦੀ [ਹੱਦ] ਧਰਮ ਦੀ ਰੀਤ ਨੂੰ ਰੱਦ ਕਰਕੇ ਸੁਟਦਾ ਸੀ ਭਾਵ ਧਰਮ ਨਾਸ਼ ਕਰ ਰਿਹਾ ਸੀ। [15][ਸਿਖਾ] ਬੋਦੀ, [ਪੂਤ] ਪਵਿੱਤ੍ਰ [ਸੂਤ] ਜਨੇਊ ਤੇ (ਹਿੰਦੂ) ਪੰਥ (ਧਰਮ ਦੇ) ਗ੍ਰੰਥ ☛

ਜੇਤਿਕ ਜੁਗਾਦਿ ਬੀਚ, ਨੀਚ ਨਿਜ ਮਜ਼ਬ ਮਲੇਛਨ ਬਿਥਾਰਤੋ[1] । ਧਾਰਤੋ ਨ ਤੇਗ ਬੇਗ[2] ਜੌ ਪੈ ਸ੍ਰੀ ਗੁਬਿੰਦ ਸਿੰਘ, ਦੇਗ ਤੇਗ ਹੂੰ ਕੋ ਧਨੀ ਪੰਥ ਨਾ ਪ੍ਰਚਾਰਤੋ[3] ॥੧੦॥ ਏ ਜੂ ਪੰਥ ਖਾਲਸਾ ਬਿਸਾਲਸਾ ਦਯਾਲ ਹੂਜੈ,ਆਲਸਾ ਨ ਕੀਜੈ ਦੇਖ ਦੀਨ ਕੋ ਬਿਹਾਲਸਾ[4] । ਕਾਲ ਸਾ ਕੁਕਰਮੀਆਂ ਕੋ ਪਾਲਸਾ ਸੁਧਰਮੀਆ ਕੋ,ਮਰਮੀਆਂ ਕੋ ਢਾਲਸਾ ਗਨੀਮਨ ਕੋ ਗਾਲਸਾ[5] ।ਚਾਲਸਾ ਅਨੂਪ ਚਾਲ ਸਾਲਸਾ ਹੈਂ ਸੱਤ੍ਰਨ ਕੋ, ਲਾਲਸਾ ਪੁਰੱਯਾ ਗਯਾਨ ਹਰੀ ਕੀ ਉਤਾਲਸਾ[6] । ਬਾਲਸਾ ਅਕਾਲ ਕੋ ਖੁਸ਼ਾਲਸਾ ਕਮਾਲ ਕੋ, ਉਜਾਲਸਾ ਜਮਾਲ ਕੋ ਸਰਨ ਪ੍ਰਨ ਪਾਲਸਾ[7] ॥੧੧॥ ਜਾਂ ਕੀ ਪਾਰਜਾਤ ਸੀ ਛਬੀਲੀ ਛਬਿ ਆਗੈ, ਔਰ ਪੰਥ ਐਸ ਲਾਗੈਂ, ਜਯੋਂ ਕਰੀਰ ਜਾਂਡ ਫਾਲਸਾ[8] । ਔਰ ਪੰਥ ਪਾਹਨ ਪਰੇਵਾ ਸੇ ਅਨੰਤ ਭਾਂਤਿ, ਪੰਥ ਗੁਰੂ ਖਾਲਸਾ ਹੈ ਪਾਰਸ ਮਰਾਲਸਾ[9] । ਦਾਰਦੀ ਦੁਖਾਰੋ ਦੀਨ ਆਵੈ ਜੋ ਸ਼ਰਨ ਚੀਨ, ਤਾਹੂੰ ਕੀ ਛਿਨੇਕ ਮਾਂਹਿ ਪੂਰੈ ਪੁੰਜ ਲਾਲਸਾ[10] । ਪਾਲਸਾ ਹਿੰਦਾਨ ਕੋ ਹੈ ਗਾਲਸਾ

[1][ਆਦਿ ਜੁਗਾਦਿ] ਮੁੱਢੋਂ ਚਲੀ ਆ ਰਹੀ(ਹਿੰਦੂਆਂ ਦੀ ਧਾਰਮਕ)ਮਰਯਾਦਾ ਨੂੰ ਭੰਗ ਕਰਦਾ ਸੀ ਤੇ ਨੀਚ (ਔਰੰਗਾ) ਆਪਣੇ ਤੁਰਕ ਮਜ਼ਹਬ ਨੂੰ ਫੈਲਾਉਂਦਾ ਸੀ। [2]ਛੇਤੀ। [3]ਪ੍ਰਚਲਤ ਨਾ ਕਰਦੇ ਭਾਵ ਨਾ ਸਾਜਦੇ । [4]ਹੇ ਪੰਥ ਖਾਲਸਾ ਜੀ ! ਬਹੁਤ ਦਇਆਲੂ ਹੋਵੋ, ਗਰੀਬਾਂ ਨੂੰ [ਬਿਹਾਲਸਾ] ਦੁਖੀ ਦੇਖ ਕੇ (ਹੁਣ) ਆਲਸ ਨਾ ਕਰੋ ।[5]ਤੂੰ ਕੁਕਰਮੀਆਂ ਨੂੰ ਕਾਲ ਵਰਗਾ ਹੈਂ, ਚੰਗੇ ਧਰਮੀਆਂ ਨੂੰ ਪਾਲਣ ਵਾਲਾ ਹੈਂ, [ਮਰਮੀਆਂ] ਮਿੱਤ੍ਰਾਂ ਦੀ ਢਾਲ ਵਾਂਗ ਰੱਖਿਆ ਕਰਨ ਵਾਲਾ ਅਤੇ [ਗਨੀਮਨ] ਦੁਸ਼ਮਣਾਂ ਨੂੰ ਗਾਲਣ ਵਾਲਾ ਹੈਂ। [6]ਹੇ ਖਾਲਸਾ ਪੰਥ(ਤੂੰ)ਸੁੰਦਰ ਚਾਲ ਚਲਦਾ ਹੈਂ, ਵੈਰੀਆਂ ਨੂੰ ਸੱਲ (ਦੁੱਖ) ਦੇਂਦਾ ਹੈਂ, ਗਿਆਨ ਸਿੰਘ ਦੀ ਛੇਤੀ ਇੱਛਾ ਪੂਰੀ ਕਰਨ ਵਾਲਾ ਹੈਂ। [7]ਅਕਾਲ ਦਾ ਸੁਪੁੱਤ੍ਰ ਹੈਂ, [ਕਮਾਲ ਕੋ] ਪੂਰਨ ਖੁਸ਼ਹਾਲ ਹੈਂ। [ਜਮਾਲਸਾ] ਦੈਵੀ ਗੁਣਾਂ ਦਾ [ਉਜਾਲਸਾ] ਪ੍ਰਕਾਸ਼ ਕਰਨ ਵਾਲਾ ਹੈਂ, ਸ਼ਰਣ (ਪਿਆਂ ਦੀ ਰਖਿਆ ਕਰਨ ਦੇ) ਪ੍ਰਣ ਨੂੰ ਪਾਲਣ ਵਾਲਾ ਹੈਂ।[8]ਜਿਸ (ਖਾਲਸਾ ਪੰਥ) ਦੀ [ਪਾਰਜਾਤ] ਕਲਪ ਬ੍ਰਿਛ ਵਰਗੀ ਸੁੰਦਰ ਸ਼ੋਭਾ ਅੱਗੇ ਹੋਰ ਪੰਥ ਐਉਂ ਲਗਦੇ ਹਨ ਜਿਵੇਂ ਕਰੀਰ, ਜੰਡ ਤੇ ਫਾਲਸੇ (ਦੇ ਦਰੱਖਤ ਹੁੰਦੇ ਹਨ) ।[9]ਹੋਰ ਅਨੇਕ ਤਰ੍ਹਾਂ ਦੇ ਮਜ਼ਹਬ,ਪੱਥਰਾਂ ਤੇ [ਪਰੇਵਾ] ਪੰਛੀਆਂ ਵਰਗੇ ਹਨ ਪਰ ਗੁਰੂ ਖਾਲਸਾ ਪੰਥ ਪਾਰਸ ਤੇ ਹੰਸ ਵਰਗਾ ਹੈ। [10]ਦਲਿਦ੍ਰੀ, ਦੁਖੀ ਤੇ ਗਰੀਬ ਜੋ ਵੀ (ਰੱਖਿਅਕ) ਜਾਣ ਕੇ ਸ਼ਰਨ ਆਉਂਦਾ ਹੈ ਉਨ੍ਹਾਂ ਦੀਆਂ ਇਕ ਛਿਨ ਵਿੱਚ [ਪੁੰਜ] ਸਾਰੀਆਂ ਇੱਛਾਂ ਪੂਰੀਆਂ ਕਰ ਦੇਂਦਾ ਹੈ। ☛ [ਆਗਮ] ਸਾਸ਼ਤ੍ਰ [ਨਿਗਮ] ਵੇਦ ਤੇ ਪੁਰਾਣ ਅਤੇ ਦੇਵਤਿਆਂ ਦੇ ਅਸਥਾਨ ਤੀਰਥਾਂ ਨੂੰ ਪੁੱਟਦਾ ਸੀ ਭਾਵ ਬੇਅਦਬੀ ਕਰਦਾ ਸੀ।

ਤੁਰਕਾਨ ਕੋ, ਉਜਾਲਸਾ ਜਹਾਨ ਕੋ ਜਮਾਲਸਾ ਅਕਾਲਸਾ[1] ॥੧੨॥ ਛਾਜਤ ਛਬੀਲੇ ਛੈਲ ਛਿਹੂੰ ਰਿਤੁ ਛੋਭ ਛਕੇ, ਛੁੰਗ ਛਬਿ ਛੱਤ੍ਰੀ ਛਿਨੱਯਾ ਛਿਤ ਛੱਤ੍ਰ ਕੇ[2] । ਬਾਂਕੁਰੇ ਬਨੈਤ ਬੀਰ ਬਲੀ ਜਵਾਂ-ਮ੍ਰਦ ਧੀਰ, ਮੀਰ ਸੇ ਸਰੀਰ ਹੈਂ ਧਰੱਯਾ ਧੀਰ ਅੱਤ੍ਰ ਕੇ[3] । ਭੂਪਨ ਕੇ ਭੂਪ ਹੈਂ ਅਨੂਪ ਰੂਪ ਦੇਵਨ ਸੇ, ਜਾਪ ਕੇ ਜਪੱਯਾ ਹੈਂ ਕਟੱਯਾ ਜਮ-ਪੱਤ੍ਰ ਕੇ[4] । ਗਾਹਕ ਗੁਨੀਨ ਕੇ ਨਿਰ-ਵਾਹਕ ਸੰਗੀਨ ਕੇ ਹੈਂ, ਚਾਹਕ ਮੁਨੀਨ ਕੇ ਹੈਂ ਦਾਹਕ ਕੁਸੱਤ੍ਰ ਕੇ[5] ॥੧੩॥ ਦਾਨੀ ਭੂਮਿ ਹੇਮ ਕੇ ਕਰੱਯਾ ਛੇਮ ਨੇਮ ਕੇ, ਗਹੱਯਾ ਗੁਨ ਪ੍ਰੇਮ ਕੇ ਜਪੱਯਾ ਈਸ ਜਾਪ ਕੇ[6] । ਦੀਨ ਕੇ ਬਚੱਯਾ ਖੈਰ ਖੂਬੀ ਕੇ ਦਿਵੱਯਾ, ਜ਼ੇਬ ਜੋਤਿ ਕੇ ਧਰੱਯਾ ਔ ਬਢੱਯਾ ਅਰਿ ਤਾਪ ਕੇ[7] । ਜੰਗ ਕੇ ਮਚੱਯਾ ਰਾਗ ਰੰਗ ਕੇ ਗਹੱਯਾ, ਭੂਰ ਭੰਗ ਕੇ ਛਕੱਯਾ ਔ ਮਿਟੱਯਾ ਤੀਨ ਤਾਪ ਕੇ[8]। ਕੇਸ ਕੇ ਰਖੱਯਾ ਸਿੰਘ ਨਾਮ ਕੇ ਧਰੱਯਾ, ਜਪ ਜਾਪ ਕੇ ਜਪੱਯਾ ਔ ਗਹੱਯਾ ਗਜ਼ਾਨ ਆਪ

---

[1]ਹਿੰਦੂਆਂ ਨੂੰ ਪਾਲਦਾ ਹੈ, ਤੁਰਕਾਂ ਨੂੰ ਗਾਲਦਾ ਹੈ, ਸੰਸਾਰ ਨੂੰ ਚਾਨਣ ਦੇਣ ਵਾਲਾ ਹੈ ਤੇ ਅਕਾਲਪੁਰਖ ਵਰਗੇ [ਜਮਾਲਸਾ] ਗੁਣਾਂ ਵਾਲਾ ਹੈ । [2][ਛਬੀਲੇ] ਸੁੰਦਰ [ਛੈਲ] ਜਵਾਨ [ਛੋਭ ਛਕੇ] ਗੁੱਸੇ ਨਾਲ ਭਰੇ [ਛਿਹੂੰ ਰਿਤੁ] ਛੇਆਂ ਰੁੱਤਾਂ ਵਿੱਚ ਹੀ [ਛਾਜਤ] ਫਬਦੇ ਹਨ ਅਤੇ [ਛਿਤ] ਧਰਤੀ ਦੇ [ਛੁੰਗ] ਸਮੂੰਹ ਛੱਤ੍ਰੀਆਂ ਦੀ [ਛਬਿ] ਸ਼ੋਭਾ ਤੇ ਛਤ੍ਰਾਂ ਨੂੰ [ਛਿਨੱਯਾ] ਖੋਹਣ ਵਾਲੇ ਹਨ । [3][ਧੀਰ] ਧੀਰਜ ਵਾਲੇ, ਬਲੀ [ਬੀਰ] ਬਹਾਦਰ [ਜਵਾਂ ਮਰਦ] ਸੂਰਮੇਂ [ਬਾਂਕਰੇ] ਸੁੰਦਰ [ਬਨੈਤ] ਬਣੇ ਹੋਏ ਹਨ, [ਮੀਰ ਸੇ] ਬਾਦਸ਼ਾਹਾਂ ਵਰਗੇ ਸਰੀਰ ਹਨ ਅਤੇ ਧੀਰਜ ਤੇ [ਅੱਤ੍ਰ] ਸ਼ਸਤ੍ਰਾਂ ਦੇ ਧਾਰਨ ਵਾਲੇ ਹਨ । [4]ਰਾਜਿਆਂ ਦੇ ਰਾਜੇ ਤੇ ਦੇਵਤਿਆਂ ਵਰਗੇ ਸੁੰਦਰ ਰੂਪ ਵਾਲੇ ਹਨ, ਜਾਪ ਦੇ ਜਪਾਉਣ ਵਾਲੇ ਤੇ ਜਮਾਂ ਦੀ [ ਪੱਤ੍ਰ ] ਚਿੱਠੀ ਪਾੜਨ ਵਾਲੇ ਹਨ । [5]ਗੁਣੀਆਂ ਦੇ [ਗਾਹਕ] ਕਦਰਦਾਨ ਤੇ [ਸੰਗੀਨ] ਸਾਥੀਆਂ ਦੇ ਨਾਲ ਚੰਗਾ ਨਿਰਬਾਹ ਕਰਨ ਵਾਲੇ ਹਨ, [ਮੁਨੀਨ] ਸੰਤਾਂ ਨੂੰ [ਚਾਹਕ] ਚਾਹੁਣ ਵਾਲੇ ਤੇ [ ਕੁਸੱਤ੍ਰ ] ਖੋਟੇ ਵੈਰੀਆਂ ਨੂੰ [ਦਾਹਕ] ਸਾੜਨ ਵਾਲੇ ਹਨ । [6][ਭੂਮਿ] ਧਰਤੀ ਤੇ [ਹੇਮ] ਸੋਨੇ ਦੇ ਦਾਨੀ ਹਨ [ਛੇਮ] ਰੱਖਿਆ ਤੇ ਨਿਤਨੇਮ ਕਰਨ ਵਾਲੇ, ਗੁਣਾਂ ਤੇ ਪ੍ਰੇਮ ਦੇ [ਗਹੱਯਾ] ਗ੍ਰਹਣ ਕਰਨ ਵਾਲੇ, [ਈਸ] ਵਾਹਿਗੁਰੂ ਦਾ ਜਾਪ ਜਪਾਉਣ ਵਾਲੇ ਹਨ । [7]ਗਰੀਬਾਂ ਨੂੰ ਬਚਾਉਣ ਵਾਲੇ, [ਖੈਰ] ਸ਼ਾਂਤੀ ਤੇ [ਖੂਬੀ] ਚੰਗਿਆਈ ਦੇ ਦਾਤੇ ਹਨ, ਸ਼ੋਭਾ ਤੇ [ਜੋਤਿ] ਤੇਜ ਦੇ ਧਾਰਨ ਵਾਲੇ ਹਨ ਅਤੇ ਦੁਸ਼ਮਣਾਂ ਦੇ [ਤਾਪ] ਦੁੱਖਾਂ ਨੂੰ ਵਧਾਉਣ ਵਾਲੇ ਹਨ । [8]ਜੰਗ ਕਰਨ ਵਾਲੇ, ਰਾਗ ਤੇ [ਰੰਗ] ਅਨੰਦ ਦੇ ਗ੍ਰਹਣ ਕਰਨ ਵਾਲੇ, ਬਹੁਤੀ ਭੰਗ ਦੇ ਛਕਣ ਵਾਲੇ ਅਤੇ ਤਿੰਨਾਂ ਤਾਪਾਂ (ਆਧੀ, ਬਿਆਧੀ ਤੇ ਉਪਾਧੀ) ਦੇ ਮੇਟਣ ਵਾਲੇ ਹਨ ।

ਕੇ[1] ॥੧੪॥ ਪਾਪੀ ਸਾਂਪ ਪੁੰਜ ਪੈ ਕਲਾਪੀ ਹੈਂ ਅਮਾਪੀ ਤੇਜ, ਖਾਪੀ ਖਲ ਖੂਹਨੀ ਖਯਾਲ ਹੀ ਮੈਂ ਖੂਪ ਹੈਂ[2]। ਚਾਂਪੀ ਭੂਮਿ ਕੰਤ ਕੇ ਮਿਲਾਪੀ ਸਾਧੁ ਸੰਤ ਕੇ, ਸਿਞਾਪੀ ਹੈਂ ਅਨੰਤ ਕੇ ਸੁ ਆਪੀ ਆਪ ਰੂਪ ਹੈਂ[3]। ਗਯਾਨੀ ਮਿਥਲੇਸ਼ ਸੇ ਮਹੇਸ਼ ਸੇ ਹੈਂ ਧਯਾਨੀ ਬੀਰ, ਦਾਨੀ ਹੈਂ ਰਮੇਸ਼ ਸੇ, ਰਤੇਸ਼ ਸੇ ਸਰੂਪ ਹੈਂ[4]। ਸਿੰਘ ਮਹਾਂਰਾਜ ਕੇ ਦਿਵੱਯਾ ਸੁਖ ਸਾਜ ਕੇ, ਭੁਗੱਯਾ ਧਰ ਰਾਜ ਕੇ ਸੁ ਭੂਪਨ ਕੇ ਭੂਪ ਹੈਂ[5] ॥੧੫॥ ਓਜ ਕੇ ਅਗਾਰ ਸਮ ਭੋਜ ਕੇ ਉਦਾਰ, ਚੋਜ ਮੌਜ ਕੇ ਕਿਦਾਰ ਖੋਜ ਬੈਰਿਨ ਮਿਟਾਨ ਕੇ[6]। ਸਾਮ ਕੇ ਰਖੱਯਾ ਪਰ ਬਾਂਮ ਕੇ ਤਜੱਯਾ, ਸੁਭ ਕਾਮ ਕੇ ਕਰੱਯਾ ਔ ਦਿਵੱਯਾ ਦੀਹ ਦਾਨ ਕੇ[7]। ਭਾਵਨਾ ਮਦਾਰੁ ਦੇਗ ਤੇਗ ਕੇ ਅਧਾਰ, ਦੈਵੀ ਗੁਨੋ ਕੇ ਭੰਡਾਰ ਹੈਂ ਖਿਲਾਰਿ ਮਾਲ ਜਾਨ ਕੇ[8]। ਗਹੱਯਾ ਬ੍ਰਹਮ ਗਯਾਨ ਕੇ ਜਪੱਯਾ ਰਾਮ ਨਾਮ ਕੇ, ਦਲੱਯਾ ਤੁਰਕਾਨ ਕੇ ਬਚੱਯਾ ਹਿੰਦੁਵਾਨ ਕੇ[9] ॥੧੬॥ ਗਾਢੇ ਜੰਗ ਵੀਚ ਸਿੰਘ

---

[1]ਆਪ ਜਪਣ ਵਾਲੇ ਤੇ ਹੋਰਨਾਂ ਨੂੰ ਜਾਪ ਜਪਾਉਣ ਵਾਲੇ ਅਤੇ ਆਪਣੇ ਆਪ ਸਰੂਪ ਦਾ ਗਿਆਨ ਗ੍ਰਹਣ ਕਰਨ ਵਾਲੇ ਹਨ। [2][ਪੁੰਜ] ਸਾਰੇ ਪਾਪੀਆਂ ਰੂਪ ਸੱਪਾਂ ਉੱਪਰ [ਅਮਾਪੀ] ਬਹੁਤੇ ਤੇਜ ਵਾਲੇ [ਕਲਾਪੀ] ਮੋਰਾਂ ਵਾਂਗ ਹਨ, ਮੂਰਖਾਂ ਦੀਆਂ ਖੂਹਣੀਆਂ ਖਪਾਉਣ ਵਾਲੇ ਅਤੇ ਖਿਆਲਾਂ ਵਿੱਚ [ਖੂਪ] ਚੰਗੇ ਹਨ। [3]ਧਰਤੀ ਦੇ ਰਾਜਿਆਂ ਨੂੰ [ਚਾਂਪੀ] ਦਬਾਉਣ ਵਾਲੇ ਤੇ ਸਾਧਾਂ ਸੰਤਾਂ ਦੇ ਮਿਲਾਪੀ ਹਨ, [ਅਨੰਤ] ਅਕਾਲ ਦੇ ਪਛਾਨਣ ਵਾਲੇ ਤੇ ਆਪਣਾ ਰੂਪ ਉਹ ਆਪ ਹੀ ਹਨ, ਭਾਵ ਉਨ੍ਹਾਂ ਵਰਗਾ ਹੋਰ ਦੂਸਰਾ ਕੋਈ ਨਹੀਂ। [4][ਮਿਥਲੇਸ਼] ਜਨਕ ਵਰਗੇ ਗਿਆਨੀ ਹਨ, [ਮਹੇਸ਼] ਸ਼ਿਵ ਵਰਗੇ ਧਿਆਨੀ ਹਨ, [ਰਮੇਸ਼] ਵਿਸ਼ਨੂੰ ਵਰਗੇ ਬਹਾਦਰ ਤੇ ਦਾਨੀ ਹਨ, [ਰਤੇਸ਼] ਕਾਮਦੇਵ ਵਰਗੇ ਸੁੰਦਰ ਸਰੂਪ ਵਾਲੇ ਹਨ। [5]ਗੁਰੂ ਮਹਾਰਾਜ ਦੇ ਸਿੰਘ, ਸੁਖਾਂ ਦੇ ਸਾਮਾਨ ਦੇਣ ਵਾਲੇ, ਧਰਤੀ ਦਾ ਰਾਜ ਭੋਗਾਣ ਵਾਲੇ ਤੇ ਰਾਜਿਆਂ ਦੇ ਰਾਜੇ ਹਨ। [6][ਓਜ] ਬਲ ਦੇ [ਅਗਾਰ] ਘਰ ਤੇ ਭੋਜ ਰਾਜੇ ਵਰਗੇ [ਉਦਾਰ] ਦਾਤੇ [ਚੋਜ] ਕੌਤਕ ਤੇ [ਮੌਜ] ਅਨੰਦ ਦੇ ਖੇਤ ਹਨ ਅਤੇ ਵੈਰੀਆਂ ਦਾ ਖੁਰਾ ਖੋਜ ਭਾਵ ਨਿਸ਼ਾਨ ਮਿਟਾਉਣ ਵਾਲੇ ਹਨ। [7]ਸ਼ਰਨ ਆਇਆਂ ਦੀ ਰੱਖਿਆ ਕਰਨ ਵਾਲੇ, ਪਰ ਇਸਤ੍ਰੀ ਦੇ ਤਿਆਗੀ, ਚੰਗੇ ਕੰਮਾਂ ਦੇ ਕਰਨ ਵਾਲੇ ਅਤੇ [ਦੀਹ] ਬਹੁਤੇ ਦਾਨ ਦੇ ਦੇਣ ਵਾਲੇ ਹਨ। [8][ਭਾਵਨਾ] ਇੱਛਾਂ ਪੂਰੀਆਂ ਕਰਨ ਲਈ [ਮਦਾਰੁ] ਕਲਪ ਬ੍ਰਿਛ ਹਨ, [ਦੇਗ] ਲੰਗਰ ਤੇ ਤਲਵਾਰ ਦੇ ਆਸਰੇ ਭਾਵ ਧਨੀ ਹਨ, (ਸਤ ਸੰਤੋਖ ਆਦਿ) ਦੈਵੀ ਗੁਣਾਂ ਦੇ ਖਜ਼ਾਨੇ ਹਨ, ਮਾਲ ਤੇ ਜਾਨ ਤੋਂ ਖੇਡ ਜਾਣ ਵਾਲੇ ਭਾਵ ਜਾਨ ਤੇ ਮਾਲ ਨੂੰ ਕੁਰਬਾਨ ਕਰਨ ਵਾਲੇ ਹਨ। [9]ਬ੍ਰਹਮ ਗਿਆਨ ਦੇ ਗ੍ਰਹਣ ਕਰਨ ਵਾਲੇ, ਵਾਹਿਗੁਰੂ ਨਾਮ ਦੇ ਜਪਾਉਣ ਵਾਲੇ, ਤੁਰਕਾਂ ਨੂੰ ਦਲਣ ਵਾਲੇ, ਤੇ ਹਿੰਦੂਆਂ ਨੂੰ ਬਚਾਉਣ ਵਾਲੇ ਹਨ।

ਆਢੇ ਆਇੰ ਬੈਰਿਨ ਕੇ, ਕਾਢੈਂ ਸ਼ਮਸ਼ੇਰੈਂ ਸਮ ਸ਼ੇਰੈਂ ਜੌ ਭਬੱਕ ਕੈ[1]। ਕੇਸ ਹੋਤ ਠਾਢੇ ਚਾਢੇ ਭੌਹੈਂ ਕੇ ਰਿਸੌਹੈਂ ਨੈਨ, ਸੈਨ ਐਨ ਦੁੱਜਨ ਕੋ ਦਲ ਹੈਂ ਦਬੱਕ ਕੈ[2]। ਬੈਰੀ ਬਲਵੰਡਨ ਕੇ ਝੁੰਡਨ ਕੇ ਝੁੰਡ ਖੰਡ ਰੁੰਡ ਮੁੰਡ ਧਰਾ ਪੈ ਬਖੇਰਤ ਹਬੱਕ ਕੈ[3]। ਮਾਰਤੇ ਹੈਂ ਸ਼ੇਰਨ ਜਯੋਂ ਫਾਰਤੇ ਬਘੇਰਨ ਜਯੋਂ, ਬੈਰਿਨ ਬਟੇਰਨ ਕੌ ਬਾਜ ਜਯੋਂ ਝਪੱਕ ਕੈ[4] ॥੧੭॥ ਪਾਲੀ ਹਿੰਦੁ ਹੱਦ ਮੱਦ ਧਰਮ ਕੀ ਬਿਹੱਦ ਜਿਨੈ, ਗਾਲੀ ਜੱਦ ਦੁੱਜਨ ਕੀ ਰੱਦ ਕਰ ਡਾਲੀ ਹੈ[5]। ਜਾਲੀ ਮੋਹਿ ਜਾਲੀ ਕਾਮ ਕੋਹ ਕੀ ਪ੍ਰਨਾਲੀ ਜਾਂਹਿ, ਝਾਲੀ ਹੈ ਬਿਸਾਲ ਝਾਲ ਘਾਲ ਭੂਰ ਘਾਲੀ ਹੈ[6]। ਮਾਲੀ ਹੈਂ ਸੁ ਧ੍ਰਮ ਕੇ ਸੁਕ੍ਰਮ ਕੇ ਸੰਭਾਲੀ ਸਦਾ, ਗਯਾਨ ਸਿੰਘ ਪਾਲੀ ਸ੍ਰਣ ਪ੍ਰਣ ਕੇ ਬਿਸਾਲੀ ਹੈ[7]। ਚਾਲੀ ਹੈ ਨਿਰਾਲੀ ਚਾਲ ਟਾਲੀ ਹੈ ਕੁਚਾਲੀ ਜਾਂਹਿ,ਦੇਗ ਤੇਗ ਵਾਲੀ ਪੰਥ ਖਾਲਸਾ ਅਕਾਲੀ ਹੈ[8] ॥੧੮॥ ਆਜਿਜ਼ ਨਿਵਾਜ ਹੈਂ, ਗਨੀਮਨ ਗੁਦਾਜ ਹੈਂ, ਕਿ

---

[1]ਤਕੜੇ ਜੰਗ ਵਿੱਚ (ਜੇ ਕਦੀ) ਸਿੰਘ ਵੈਰੀਆਂ ਦੇ [ਆਢੇ] ਅੜਿੱਕੇ ਵਿੱਚ ਆ ਜਾਣ ਤਾਂ ਸ਼ੇਰਾਂ ਵਾਂਗ ਭਬਕ ਮਾਰ ਕੇ (ਗੱਜ ਕੇ) ਤਲਵਾਰਾਂ ਕੱਢ ਲੈਂਦੇ ਹਨ। [2](ਸਿੰਘਾਂ ਦੇ) [ਕੇਸ] ਰੋਮ ਖੜ੍ਹੇ ਹੋ ਜਾਂਦੇ ਹਨ, ਗੁੱਸੇ ਵਾਲੇ ਨੇਤ੍ਰਾਂ ਦੇ ਭਰਵੱਟੇ ਚੜ੍ਹ ਜਾਂਦੇ ਹਨ, ਦੁਸ਼ਮਣਾਂ ਦੀ ਫੌਜ ਨੂੰ ਚੰਗੀ ਤਰ੍ਹਾਂ ਦਬਾ ਕੇ ਦਲ ਦਿੰਦੇ ਹਨ। [3][ਹਬੱਕ ਕੈ] ਹੱਲਾ ਮਾਰ ਕੇ ਬਲਵਾਨ ਵੈਰੀਆਂ ਦੇ ਟੋਲਿਆਂ ਦੇ ਟੋਲੇ ਟੁਕੜੇ ਕਰਕੇ ਧੜਾਂ ਤੇ ਸਿਰਾਂ ਨੂੰ ਧਰਤੀ ਤੇ ਖਿੰਡਾ ਦੇਂਦੇ ਹਨ। [4]ਸ਼ੇਰਾਂ ਵਾਂਗ ਮਾਰਦੇ ਹਨ, ਬਘਿਆੜਾਂ ਵਾਂਗ ਪਾੜਦੇ ਹਨ, ਵੈਰੀਆਂ ਰੂਪ ਬਟੇਰਿਆਂ ਨੂੰ ਬਾਜਾਂ ਵਾਂਗ [ਝਪੱਕ ਕੈ] ਝਪਟ ਮਾਰ ਕੇ (ਮਾਰ ਦੇਂਦੇ ਹਨ)। [5]ਜਿਨ੍ਹਾਂ ਸਿੰਘਾਂ ਨੇ [ਮੱਦ] ਮਸਤ ਹੋ ਕੇ ਹਿੰਦੂ ਧਰਮ ਦੀ {ਹੱਦ} ਰੀਤੀ ਦੀ ਬਹੁਤੀ ਪਾਲਣਾ ਕੀਤੀ ਹੈ, ਅਤੇ ਦੁਸ਼ਮਣਾਂ ਦੀ ਵੰਸ਼ ਗਾਲ ਕੇ ਰੱਦ ਕਰ ਸੁੱਟੀ ਹੈ। [6]ਜਿਨ੍ਹਾਂ (ਸਿੰਘਾਂ) ਨੇ ਮੋਹ ਦੀ ਜਾਲੀ ਤੇ ਕਾਮ ਕ੍ਰੋਧ ਦੀ {ਪ੍ਰਣਾਲੀ} ਪੀੜ੍ਹੀ (ਵੰਸ਼ ਦੀ ਪਰੰਪਰਾ) {ਜਾਲੀ} ਸਾੜ ਦਿੱਤੀ ਹੈ, ਬੜੀ ਕਸਵੱਟੀ ਸਹਾਰੀ ਹੈ ਅਤੇ ਬਹੁਤੀ ਕਮਾਈ ਕੀਤੀ ਹੈ। [7]ਚੰਗੇ ਧਰਮ ਦੇ ਮਾਲੀ ਹਨ, ਸ੍ਰੇਸ਼ਟ ਕਰਮਾਂ ਦੀ ਸਦਾ ਸੰਭਾਲ ਕਰਨ ਵਾਲੇ ਹਨ, ਗਿਆਨ ਸਿੰਘ (ਕਹਿੰਦਾ ਹੈ) ਕਿ ਸ਼ਰਨ ਆਇਆਂ ਦੀ (ਸਹਾਇਤਾ ਲਈ ਕੀਤੇ ਹੋਏ ਆਪਣੇ) ਪ੍ਰਣ ਦੀ ਬਹੁਤੀ ਪਾਲਣਾ ਕਰਨ ਵਾਲੇ ਹਨ। [8]ਜਿਨ੍ਹਾਂ (ਸਿੰਘਾਂ ਨੇ) (ਗੁਰਮਤਿ ਦੀ) ਅਣੋਖੀ ਚਾਲ ਚਲਾਈ ਹੈ, ਅਤੇ (ਮਨਮਤਿ ਦੀ) ਖੋਟੀ ਚਾਲ ਮੇਟ ਦਿੱਤੀ ਹੈ, ਲੰਗਰ ਤੇ ਤਲਵਾਰ ਦਾ ਮਾਲਕ (ਧਨੀ) ਐਸਾ ਖਾਲਸ ਪੰਥ ਅਕਾਲੀ (ਇਕ ਅਕਾਲ ਦਾ ਉਪਾਸ਼ਕ) ਹੈ।

ਤਾਜ ਹੈਂ ਦੁਨੀਨ ਕੇ, ਯਤੀਮਨ ਕੇ ਪਾਲ ਕੇ[1] । ਆਜ਼ਮ ਅਜ਼ੀਮ ਹੈਂ ਫਹੀਮ ਹੈਂ ਕਰੀਮ ਧੀਮ, ਰਾਜਕ ਰਹੀਮ ਬੀਮ ਸੱਤ੍ਰਨ ਕੇ ਸਾਲ ਕੇ[2] । ਆਲਮ ਅਮੀਰ ਪਾਕ ਰੌਸ਼ਨ ਜਮੀਰ ਪੀਰ, ਕਰਮ ਕਬੀਰ ਦਸਤਗੀਰ ਹੈਂ ਕਮਾਲ ਕੇ[3] । ਫਾਜ਼ਲ ਫਲੱਯਤ ਸ਼ਰੱਯਤ ਜ਼ਹੀਰ ਬੀਰ, ਪੇਖੀਏ ਪ੍ਰਤੱਖ ਸਿੰਘ ਬਾਲਕੇ ਅਕਾਲ ਕੇ[4] ॥੧੯॥ ਜਾਂ ਕੀ ਤੇਗ ਹਿੰਮਤ ਕੀ ਕਿੰਮਤ ਬਖਾਨੈ ਕੌਨ, ਸਿੰਮਤ ਸਭੀ ਮੈਂ ਸਾਫ ਸੁਜਸ ਬਿਥਾਰਾ ਹੈ[5] । ਗਾਰਾ ਹੈ ਮਹੀਪਤ ਮਲੇਛ ਤੇਜ ਤੁਰਕਨ ਕੋ, ਪਾਰਾ ਹਿੰਦੁ ਧੱਮ ਔ ਅਧੱਮ ਕੋ ਬਿਦਾਰਾ ਹੈ[6] । ਮਸਤ ਮਤੰਗਨ ਤੁਰਕਿੰਦਨ ਕੇ ਮਾਰਬੇ ਕੋ, ਗਯਾਨ ਸਿੰਘ ਸਿੰਘ ਰੂਪ ਖਾਲਸਾ ਸਵਾਰਾ ਹੈ[7] । ਈਸ਼ ਅਵਤਾਰ ਹੈ ਕਿ ਦੇਵਤਾ ਉਦਾਰ ਹੈ, ਕਿ ਬੀਰ-ਰਸ ਸਾਰ ਹੈ ਕਿ ਖਾਲਸਾ ਉਦਾਰਾ ਹੈ[8] ॥੨੦॥ ਗਯਾਨ ਕੇ ਗਹੱਯਾ ਬੀਰ, ਧਯਾਨ ਕੇ ਧਰੱਯਾ ਧੀਰ, ਨਾਮ ਕੇ ਜਪੱਯਾ ਪੀਰ, ਜਾਹਰ ਜਹਾਨ ਮੈਂ[9] । ਗਹਿਰੇ ਗਰੂਰ ਭਰੇ

[1](ਸਿੰਘ) ਗਰੀਬਾਂ ਨੂੰ ਵਡਿਆਉਣ ਵਾਲੇ ਹਨ, {ਗਨੀਮਨ} ਵੈਰੀਆਂ ਨੂੰ [ਗੁਦਾਜ] ਗਾਲਣ ਵਾਲੇ ਹਨ, ਦੁਨੀਆਂ ਦੇ [ਤਾਜ] ਮੁਕਟ [ਬਾਦਸ਼ਾਹ ਦੇ ਸਿਰ ਦਾ ਗਹਿਣਾ] ਹਨ, ਯਤੀਮਾਂ ਦੀ ਪਾਲਣਾ ਕਰਨ ਵਾਲੇ ਹਨ । [2](ਸਿੰਘ) ਵੱਡਿਆਂ ਤੋਂ ਵੱਡੇ, [ਫਹੀਮ] ਅਕਲ ਵਾਲੇ, [ਕਰੀਮ] ਬਖਸ਼ਸ਼ ਕਰਨ ਵਾਲੇ ਤੇ [ਧੀਮ] ਧੀਰਜ ਵਾਲੇ ਹਨ, ਰੋਜ਼ੀ ਦੇਣ ਵਾਲੇ, {ਰਹੀਮ} ਤਰਸ ਕਰਨ ਵਾਲੇ, ਵੈਰੀਆਂ ਨੂੰ [ਬੀਮ] ਭਿਆਨਕ [ਸਾਲ ਕੇ] ਦੁਖ ਦੇਣ ਵਾਲੇ ਹਨ । [3][ਆਲਮ] ਇਲਮ ਵਾਲੇ, [ਅਮੀਰ] ਬਾਦਸ਼ਾਹ, [ਪਾਕ] ਪਵਿੱਤ੍ਰ, [ਰੌਸ਼ਨ ਜ਼ਮੀਰ] ਪ੍ਰਕਾਸ਼ ਬੁਧੀ ਵਾਲੇ, [ਪੀਰ] ਪੂਜਨੀਕ, [ਕਰਮ ਕਬੀਰ] ਵੱਡੇ ਕੰਮ ਕਰਨ ਵਾਲੇ (ਗਰੀਬਾਂ ਦੇ) [ਕਮਾਲ ਕੇ] ਬਹੁਤੇ [ਦਸਤਗੀਰ] (ਹੱਥ ਪਕੜਨ ਵਾਲੇ) ਮਦਦਗਾਰ ਹਨ । [4][ਫ਼ਾਜ਼ਲ] ਵਿਦਵਾਨ, [ਫਲੱਯਤ ਸ਼ਰੱਯਤ] ਧਰਮ ਦੇ ਰਸਤੇ ਦੇ [ਜ਼ਹੀਰ] ਸਫਲ ਵਕਤੇ ਤੇ ਸੂਰਮੇਂ ਹਨ, ਪ੍ਰਤੱਖ ਹੀ ਦੇਖੀਦੇ ਹਨ ਕਿ ਇਹ ਸਿੰਘ ਅਕਾਲ ਦੇ ਸਪੁੱਤ੍ਰ ਹਨ । [5]ਜਿਨ੍ਹਾਂ (ਸਿੰਘਾਂ) ਦੀ ਤਲਵਾਰ ਤੇ ਹਿੰਮਤ ਦੀ [ਕਿੰਮਤ] ਕੀਮਤ ਕੌਣ ਕਹਿ ਸਕਦਾ ਹੈ, ਸਾਰੀਆਂ [ਸਿੰਮਤ] ਦਿਸ਼ਾਂ ਵਿੱਚ ਸਾਫ਼ ਤੇ ਚੰਗਾ ਜਸ ਫੈਲਾਇਆ ਹੈ । [6]ਮਲੇਛ ਤੁਰਕਾਂ ਦੇ ਰਾਜਿਆਂ ਦੇ ਤੇਜ ਨੂੰ ਗਾਲਿਆ ਹੈ, ਹਿੰਦੂ ਧਰਮ ਨੂੰ ਪਾਲਿਆ ਹੈ, ਅਤੇ [ਅਧਰਮ] ਪਾਪ ਨੂੰ ਨਾਸ ਕੀਤਾ ਹੈ । [7]ਗਿਆਨ ਸਿੰਘ (ਕਹਿੰਦਾ ਹੈ ਕਿ) ਤੁਰਕਾਂ ਦੇ ਰਾਜਿਆਂ ਰੂਪ ਮਸਤ ਹਾਥੀਆਂ ਦੇ ਮਾਰਨ ਨੂੰ (ਕਲਗੀਧਰ ਜੀ ਨੇ) ਖਾਲਸੇ ਨੂੰ ਸ਼ੇਰ ਰੂਪ ਸਾਜਿਆ ਹੈ (ਇਹ ਕੀ ਹੈ ?) । [8]ਈਸ਼ਰ ਦਾ ਅਵਤਾਰ ਹੈ, ਜਾਂ ਸ੍ਰੇਸ਼ਟ ਦੇਵਤਾ ਹੈ, ਜਾਂ ਸ੍ਰੇਸ਼ਟ ਬੀਰ-ਰਸ ਹੈ ਜਾਂ ਇਹ ਸ੍ਰੇਸ਼ਟ ਖਾਲਸਾ ਹੈ । [9]ਗਿਆਨ ਦੇ ਗ੍ਰਹਣ ਕਰਨ ਵਾਲੇ ਸੂਰਮੇਂ; ਧਿਆਨ ਦੇ ਧਰਨ ਵਾਲੇ ਧੀਰਜਵਾਨ; ਨਾਮ ਦੇ ਜਪਾਉਣ ਵਾਲੇ ਪੂਜਨੀਕ (ਸਿੰਘ) ਜਗਤ ਵਿੱਚ ਪ੍ਰਗਟ ਹਨ ।

ਗਾਲਬ ਗਨੀਮਨ ਕੇ, ਗੰਜਬੇ ਕੀ ਗਨਨਾ ਹੈ ਰਾਵਰੀ ਕ੍ਰਿਪਾਨ ਮੈਂ[1]।
ਜੇਤਿਕ ਤੁਰਕਾਨਿ ਹੈਂ ਜਹਾਨ ਮੈਂ ਗਯਾਨ ਹਰਿ, ਹੇਰ ਕੈ ਉਸਾਨ ਵਾਂ ਕੇ
ਰਹਿਤ ਨਾ ਠਿਕਾਨ ਮੈਂ[2]।ਸ਼ਾਨ ਮੈਂ ਗੁਮਾਨ ਮੈਂ ਨ ਮਾਨ ਦਾਨ ਤਾਨ ਮੈਂ,
ਨ ਖਾਲਸੇ ਸਮਾਨ ਕਹੂੰ ਦੇਖਯੋ ਸੁਨਯੋ ਆਨ ਮੈਂ[3] ॥੨੧॥ ਚਾੜ੍ਹ ਕੈ ਅਫੀਮ
ਭੰਗ ਤਾੜ ਕੈ ਸੁਚੇਤੇ ਸਿੰਘ, ਛਾੜ ਕੈ ਸਮਸ੍ਰੂ ਜੋ ਲਾਵਤੇ ਦਿਵਾਨ ਹੈਂ[4]। ਖੇਤ
ਗੁਲ ਲਾਲੇ ਸੇ ਬਿਸਾਲੇ ਸੋਭਨੀਕ ਬਾਗੇ, ਆਯੁਧ ਬਿਲੋਕ ਬੈਰੀ ਦਬਤ
ਜਹਾਨ ਹੈਂ[5]। ਦੇਖ ਕੈ ਸਜਾਵਟ ਬਨਾਵਟ ਕੋ ਗਯਾਨ ਸਿੰਘ, ਰਾਜਨ ਕੀ
ਕਹਾਂ,ਜਾਤ ਇੰਦ੍ਰ ਕਾ ਗੁਮਾਨ ਹੈਂ[6]।ਲਖਤ ਦੇਵ ਆਨ ਹੈਂ ਤੋ ਸਖਤ ਭੁਲਾਨ
ਹੈਂ, ਥਕਤ ਹੋਤ ਭਾਨ ਹੈ ਚਕਤ ਭਗਵਾਨ ਹੈਂ[7] ॥੨੨॥ ਏ ਜੂ ਪੰਥ ਖਾਲਸਾ
ਕ੍ਰਿਪਾਲ ਦੀਨ ਦਯਾਲ ਸੁਨੋ, ਮੇਰੇ ਯੇ ਅਸ਼ੀਰਬਾਦ ਯਾਦ ਮੈਂ ਧਰੇ ਰਹੋ[8]।
ਖਰੇ ਰਹੋ ਛਾਤੀ ਪੈ ਅਰਾਤੀ ਕੇ ਸਦੀਵ ਦ੍ਰਿੜ, ਕਰੇ ਰਹੋ ਸੰਤ ਸੇਵ ਦੀਨਨ
ਪੈ ਢਰੇ ਰਹੋ[9]। ਦੇਸ ਔ ਬਿਦੇਸ ਕੇ ਨਰੇਸਨ ਅਸੇਸਨ ਪੈ,ਹਾਕਮੀ ਸੁਰੇਸ ਸੀ

---

[1][ਗਹਿਰੇ] ਬਹੁਤੇ [ਗਰੂਰ] ਹੰਕਾਰ ਵਿੱਚ ਭਰੇ ਹੋਏ [ਗਾਲਬ] ਪ੍ਰਬਲ [ਗਨੀਮਨ] ਦੁਸ਼ਮਣਾਂ ਦੇ [ਗੰਜਬੇ] ਕੱਟਣ ਦੀ [ਗਨਨਾ] ਗਿਣਤੀ ਆਪ ਦੀ ਤਲਵਾਰ ਵਿੱਚ ਹੈ (ਭਾਵ ਆਪ ਦੀ ਤਲਵਾਰ ਨੇ ਅਣਗਿਣਤ ਕੱਟੇ ਹਨ) । [2]ਗਿਆਨ ਸਿੰਘ (ਕਹਿੰਦਾ ਹੈ) ਕਿ ਸੰਸਾਰ ਵਿੱਚ ਜਿਤਨੇ ਕੁ ਤੁਰਕ ਹਨ, (ਖਾਲਸੇ ਨੂੰ) ਦੇਖ ਕੇ ਉਨ੍ਹਾਂ ਦੇ [ਉਸਾਨ] ਹੋਸ਼ ਟਿਕਾਣੇ ਨਹੀਂ ਰਹਿੰਦੇ । [3][ਸ਼ਾਨ ਮੈਂ] ਵਡਿਆਈ ਵਿੱਚ, [ਗੁਮਾਨ ਮੈਂ] ਖਿਆਲਾਂ ਵਿੱਚ, ਆਦਰ ਕਰਨ ਵਿੱਚ, ਦਾਨ ਦੇਣ ਵਿੱਚ, ਬਲ ਵਿੱਚ ਖਾਲਸੇ ਵਰਗਾ ਕਿਤੇ ਵੀ[ਆਨ]ਹੋਰ ਕੋਈ ਨਾ ਸੁਣਿਆ ਹੈ ਤੇ ਨਾ ਵੇਖਿਆ ਹੈ । [4]ਜਦੋਂ ਸਿੰਘ ਅਫ਼ੀਮਾਂ ਤੇ ਭੰਗ [ਚਾੜ੍ਹ ਕੇ] ਛਕ ਕੇ, [ਸੁਚੇਤੇ] ਜੰਗਲ ਪਾਣੀ [ਤਾੜ ਕੇ] ਹੋ ਕੇ,[ਸਮੱਸ੍ਰੂ] ਦਾੜ੍ਹੇ [ਛਾੜ ਕੈ] ਖੋਲ੍ਹ ਕੇ ਦੀਵਾਨ ਲਾਉਂਦੇ ਹਨ । [5](ਸਿੰਘਾਂ ਦੇ) [ਬਾਗੇ] ਪੁਸ਼ਾਕੇ [ਗੁਲ ਲੈਲੇ] ਦੁਪਹਿਰੀਏ ਫੁੱਲਾਂ ਦੇ ਖੇਤ ਵਰਗੇ ਬਹੁਤੇ [ਸੋਭਨੀਕ] ਸੋਹਣੇ ਹਨ (ਸਿੰਘਾਂ ਦੇ) ਸ਼ਸਤ੍ਰ ਦੇਖ ਕੇ ਜਹਾਨ ਦੇ ਵੈਰੀ ਦਬ ਜਾਂਦੇ ਹਨ । [6]ਗਿਆਨ ਸਿੰਘ (ਕਹਿੰਦਾ ਹੈ) ਕਿ (ਸਿੰਘਾਂ ਦੀ) ਸਜਾਵਟ ਤੇ [ਬਨਾਵਟ] ਸ਼ਕਲ ਸੂਰਤ ਨੂੰ ਦੇਖ ਕੇ ਰਾਜਿਆਂ ਦੀ ਤਾਂ (ਗਲ ਹੀ) ਕੀ ਹੈ ਇੰਦ੍ਰ ਦਾ ਵੀ ਹੰਕਾਰ ਚਲਿਆ ਜਾਂਦਾ ਹੈ । [7]ਜਦੋਂ ਹੋਰ ਦੇਵਤੇ [ਲਖਤ] ਦੇਖਦੇ ਹਨ ਤਾਂ ਸਖਤ ਭੁੱਲ ਵਿੱਚ ਆ ਜਾਂਦੇ ਹਨ, [ਭਾਨ] ਸੂਰਜ ਥਕਤ ਹੋ ਜਾਂਦਾ ਹੈ ਤੇ [ਭਗਵਾਨ] ਵਿਸ਼ਨੂੰ [ਚਕਤ] ਹੈਰਾਨ ਹੋ ਜਾਂਦਾ ਹੈ । [8]ਮੇਰੇ ਇਹ ਅਸ਼ੀਰਵਾਦ ਦੇ (ਛੰਦ) ਆਪਣੀ ਯਾਦ 'ਚ ਰੱਖੀ ਰੱਖੋ । [9]ਸਦਾ ਪੱਕੇ ਹੋ ਕੇ [ਅਰਾਤੀ] ਵੈਰੀ ਦੀ ਛਾਤੀ ਤੇ ਖੜ੍ਹੇ ਰਹੋ, ਸੰਤਾਂ ਦੀ ਸੇਵਾ ਕਰਦੇ ਰਹੋ ਤੇ ਗਰੀਬਾਂ ਤੇ ਢਲੇ ਰਹੋ ਭਾਵ ਤਰਸ ਕਰਦੇ ਰਹੋ ।

ਹਮੇਸ਼ ਹੀ ਕਰੇ ਰਹੋ[1] । ਕਰੇ ਰਹੋ ਭਗਤੀ ਪੈ ਅਰੇ ਰਹੋ ਜਗਤੀ ਪੈ, ਫਰੇ ਰਹੋ ਯਕਤੀ ਪੈ ਸ਼ਕਤੀ ਸੈਂ ਭਰੇ ਰਹੋ[2] ॥੨੩॥ ਤੇਜ ਰਹੋ ਭਾਨ ਸੋਂ ਜਹਾਨ ਪੈ ਅਮਾਨ ਸਦਾ, ਸਰਦ ਸਸੀ ਸੋਂ ਸਾਰ ਸੁਜਸ ਬਿਥਰੇ ਰਹੋ[3] । ਤਾਨਾ ਸਾਏਮਾਨਾ ਦੋ ਜਹਾਨਾ ਪੈ ਸੁਭਾ ਸਮਾਨਾ, ਸਾਤੋ ਅਸਮਾਨਾ ਪੈ ਮਹਾਨਾ ਜਸ ਭਰੇ ਰਹੋ[4] । ਦਾਨ ਕੇ ਬਿਧਾਨ ਸਨਮਾਨ ਗੁਨੀ ਗਾਨ ਕਰੈਂ, ਧੈਵਤ ਪ੍ਰਤਾਪ ਸੇ ਪ੍ਰਤਾਪ ਕੋ ਧਰੇ ਰਹੋ[5] । ਦਰੇ ਰਹੋ ਬੈਰਿਨ ਕੌ ਸ੍ਰੀ ਪੰਥ ਖਾਲਸਾ ਜੀ, ਹਰੇ ਰਹੋ ਭਰੇ ਰਹੋ ਫੂਲੇ ਰਹੋ ਫਰੇ ਰਹੋ[6]॥੨੪॥ ਏਹੀ ਪੰਥ ਲੀਏ ਗੁਰੁ ਤਾਯੋ ਤਪ ਤੇਜ ਅਤਿ, ਬਿਦਤਾਯੋ ਦੇਵਤਾ ਮਸੰਦ ਮੰਦ ਜਾਲੇ ਹੈਂ[7] । ਘਾਲੇ ਹੈਂ ਕਰਾਲੇ ਜੰਗ ਚਾਲੇ ਹੈਂ ਨਿਰਾਲੇ ਮਗ,ਨਾਲੇ ਕੇ ਦੁਖਾਲੇ ਰੇਤ ਪਰੇ ਪਗ ਛਾਲੇ ਹੈਂ[8] । ਗਾਲੇ ਹੈਂ ਤੁਰਕਿੰਦ ਬ੍ਰਿੰਦ ਟਾਲੇ ਹੈਂ ਗਿਰਿੰਦ ਰਿੰਦ, ਜੋਰ ਤੇਗ

---

[1]ਦੇਸ ਅਤੇ ਪ੍ਰਦੇਸਾਂ ਦੇ [ਅਸੇਸਨ] ਸਾਰਿਆਂ ਰਾਜਿਆਂ ਉੱਤੇ ਇੰਦ੍ਰ ਵਰਗੀ [ਹਾਕਮੀ] ਹਕੂਮਤ ਹਮੇਸ਼ਾਂ ਕਰਦੇ ਰਹੋ । [2]ਭਗਤੀ ਕਰਦੇ ਰਹੋ [ਪੈ] ਪੁਨਹ [ਜਗਤੀ] ਮੁਲਕ (ਮੱਲਣ ਲਈ) ਅੜੇ ਰਹੋ, ਫੇਰ [ਯਕਤੀ] ਏਕਤਾ ਵਿੱਚ ਫਲਦੇ ਰਹੋ ਅਤੇ ਸ਼ਕਤੀ ਵਿੱਚ ਭਰੇ ਰਹੋ । [3][ਤਰਨ] ਸੂਰਜ ਤੋਂ ਵੀ ਤੇਜ ਰਹੋ, ਸੰਸਾਰ ਵਿੱਚ ਹਮੇਸ਼ਾਂ ਮਾਣ ਤੋਂ ਰਹਿਤ ਰਹੋ, [ਸਰਦ ਸਸੀ] ਸਰਦ ਰੁੱਤ ਦੇ ਚੰਦ੍ਰਮਾਂ ਤੋਂ ਵੀ [ਸਾਰ] ਚੰਗਾ ਸ੍ਰੇਸ਼ਟ ਜਸ ਫੈਲਾਉਂਦੇ ਰਹੋ । [4]ਦੋਹਾਂ ਜਹਾਨਾਂ ਦੇ ਉਪਰ (ਤੁਹਾਡਾ ਜਸ ਦਾ) [ਸਾਇਮਾਨਾ] ਚੰਦੋਆ [ਸੁਭਾ] ਸਵੇਰ ਦੇ (ਸੂਰਜ) [ਸਮਾਨਾ] ਵਰਗਾ ਤਣਿਆ ਰਹੇ, ਸੱਤਾਂ ਅਸਮਾਨਾਂ ਨੂੰ ਬਹੁਤੇ ਜਸ ਨਾਲ ਭਰਦੇ ਰਹੋ । [5]ਤੁਹਾਡੇ [ਬਿਧਾਨ] ਕਈ ਕਿਸਮਾਂ ਦੇ ਦਿੱਤੇ ਹੋਏ ਦਾਨ ਅਤੇ ਸਨਮਾਨ ਦਾ ਗੁਣੀ ਜਨ (ਜਸ) ਗਾਉਣਾ ਕਰਦੇ ਹਨ, [ਧੈਵਤ] ਧੀਰਜ ਦੇ [ਪ੍ਰਤਾਪ] ਪ੍ਰਭਾਵ ਨਾਲ [ਪ੍ਰਤਾਪ] ਸੂਰਬੀਰਤਾ ਨੂੰ ਧਾਰਦੇ ਰਹੋ । [6]ਹੇ ਸ੍ਰੀ ਖਾਲਸਾ ਪੰਥ ਜੀ ! ਵੈਰੀਆਂ ਨੂੰ ਦਲਦੇ ਰਹੋ, (ਖੁਸ਼ੀਆਂ ਨਾਲ) ਹਰੇ ਰਹੋ (ਗੁਣਾਂ ਨਾਲ) ਭਰੇ ਰਹੋ (ਧਰਮ ਰੂਪ ਫੁੱਲ ਵਾਂਗ) ਖਿੜੇ ਰਹੋ ਅਤੇ (ਗਿਆਨ ਰੂਪ ਫਲ ਨਾਲ) ਫਲੇ ਰਹੋ। [7]ਇਸੇ ਪੰਥ ਵਾਸਤੇ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਹੁਤ ਤਿੱਖਾ ਤਪ ਤਾਪਿਆ ਹੈ, ਇਹ ਦੇਵਤਾ (ਰੂਪ ਪੰਥ) ਪ੍ਰਗਟ ਕੀਤਾ ਹੈ ਅਤੇ ਮਾੜੇ ਮਸੰਦ ਸਾੜੇ ਹਨ। [8]ਭਿਆਨਕ ਜੰਗ ਕੀਤੇ ਹਨ, (ਸਰਸਾ ਨਦੀ ਵਰਗੇ) ਦੁਖਦਾਈ ਨਾਲੇ ਦੇ ਅਨੋਖੇ ਰਸਤੇ ਚਲੇ ਹਨ, (ਮਾਛੀਵਾੜੇ ਦੇ ਜੰਗਲਾਂ ਵਿੱਚ ਤੱਤੀ) ਰੇਤ (ਉਪਰ ਨੰਗੇ ਪੈਰੀਂ ਚਲਣ ਨਾਲ) ਪੈਰਾਂ 'ਚ ਛਾਲੇ ਪੈ ਗਏ ਹਨ। (ਅ) (ਸਰਸਾ ਨਾਮ) ਨਾਲੇ ਦੇ ਅਨੋਖੇ ਰਸਤੇ ਚਲੇ ਅਤੇ ਮਾਛੀਵਾੜੇ ਦੇ ਤੱਤੇ ਰੇਤ (ਵਿੱਚ ਨੰਗੇ ਪੈਰੀਂ ਚਲਦਿਆਂ) ਪੈਰਾਂ 'ਚ ਦੁਖਦਾਈ ਛਾਲੇ ਪੈ ਗਏ ਹਨ।

ਤੀਰ ਢਾਲੇ ਭਾਲੇ ਕੇ ਕਮਾਲੇ ਹੈਂ[1] । ਲਾਲੇ ਗੁਰੁ ਪਾਲੇ ਤਾਲੇ ਵਾਲੇ ਹੈਂ ਉਤਾਲੇ ਭਾਲੇ, ਬਾਂਕੇ ਬੋਲ ਬਾਲੇ ਰਹੈਂ ਪੰਥ ਕੇ ਬਿਸਾਲੇ ਹੈਂ[2] ॥ ੨੫ ॥ ਮੰਡਯੋ ਰੈਹੈ ਤੇਜ ਮਾਰਤੰਡ ਸੋਂ ਪ੍ਰਚੰਡ ਚੰਡ, ਰਾਜ ਨਵਖੰਡ ਪੈ ਅਖੰਡਲ ਜਯੋਂ ਕਰੇ ਰਹੋ[3] । ਆਪਨੀ ਇਕਾਯਤ ਨਿਹਾਯਤ ਕਫਾਯਤ ਸੋਂ, ਸਾਤੋਂ ਹੀ ਵਿਲਾਯਤ ਕੇ ਵੀਚ ਮੈਂ ਅਰੇ ਰਹੋ[4] । ਭਰੇ ਰਹੋ ਆਨੰਦ ਅਛੇਹ ਕੇ ਸਨੇਹ ਵੀਚ,ਦੇਹ ਗੇਹ ਨੇਹ ਮੈਂ ਬਿਦੇਹ ਸੇ ਖਰੇ ਰਹੋ[5] । ਦਰੇ ਰਹੋ ਗਾਲਬ ਗਨੀਮਨ ਕੋ ਖਾਲਸਾ ਜੀ ! ਸੇਜ ਸਦਾ ਸੁਖ ਕੀ ਪੈ ਸੁਫਲ ਫਰੇ ਰਹੋ[6] ॥੨੬॥ਵਾਹਿਨ[7] ਸ਼ਿੰਗਾਰੇ ਰਹੈਂ ਬਾਜਤੇ ਨਗਾਰੇ ਰਹੈਂ, ਬੈਰੀ ਭੂਮਿ ਡਾਰੇ ਰਹੈਂ ਜੇ ਧਰੱਯਾ ਤਾਜ ਕੇ[8] । ਸੰਗਤੈਂ ਅਵਾਦ ਰਹੈਂ[9] ਆਵਤੇ ਪ੍ਰਸ਼ਾਦ ਰਹੈਂ, ਅਤਿ ਅਹਿਲਾਦ ਰਹੈਂ ਯਾਦ ਮੈਂ ਸੁਕਾਜ ਕੇ[10] । ਗਾਦੀਆਂ ਅਟੱਲ ਰਹੈਂ ਚੌਕੀਆਂ[11] ਅਚੱਲ ਰਹੈਂ, ਬੁੰਗੇ ਝਲਾ ਝੱਲ ਰਹੈਂ ਸਹਤ ਸਮਾਜ ਕੇ[12] । ਲਾਗਤੇ ਦਿਵਾਨ ਰਹੈਂ

[1]ਤਲਵਾਰ ਦੇ ਜ਼ੋਰ ਨਾਲ ਬਹੁਤੇ ਤੁਰਕਾਂ ਦੇ ਰਾਜੇ ਗਾਲੇ ਹਨ ਤੇ [ਰਿੰਦ] ਜ਼ਿੱਦੀ [ਗਿਰਿੰਦ] ਪਹਾੜੀ ਰਾਜੇ ਟਾਲ ਦਿੱਤੇ ਹਨ, ਤੀਰਾਂ, ਢਾਲਾਂ, ਬਰਛਿਆਂ ਦੇ ਚਲਾਉਣ ਵਿਚ [ਕਮਾਲੇ] ਪੂਰੇ (ਮਾਹਰ) ਹਨ। [2][ਲਾਲੇ] ਪਿਆਰੇ ਤੇ [ਤਾਲੇ ਵਾਲੇ] ਬਜ਼ੁਰਗੀ ਵਾਲੇ ਗੁਰੂ ਨੇ (ਖਾਲਸਾ ਪੰਥ) ਨੂੰ [ਪਾਲੇ] ਪਾਲ ਕੇ [ਉਤਾਲੇ] ਤੇਜ ਵਾਲਾ ਤੇ [ਭਾਲੇ] ਸ਼੍ਰੋਮਣੀ (ਬਣਾ ਦਿੱਤਾ ਹੈ), ਉਸ ਖਾਲਸਾ ਪੰਥ ਦੇ [ਬਾਂਕੇ] ਬਹੁਤੇ ਸੁੰਦਰ ਬੋਲ ਬਾਲੇ ਰਹਿਣ ਭਾਵ ਸਾਰੇ ਆਗਿਆ ਮੰਨਣ ਤੇ ਸਾਰਿਆਂ ਤੇ ਹਕੂਮਤ ਰਹੇ । [3][ਮਾਰਤੰਡ] ਸੂਰਜ ਦੇ [ਚੰਡ] ਤੇਜ ਨਾਲੋਂ ਵੀ [ਪ੍ਰਚੰਡ] ਬਹੁਤਾ ਤਿੱਖਾ ਤੇਜ [ਮੰਡਯੋ ਰੈਹੈ] ਸਜਿਆ ਰਹੇ ਭਾਵ ਚਮਕਦਾ ਰਹੇ,ਨੌਂ ਖੰਡ ਧਰਤੀ ਉੱਤੇ[ਅਖੰਡਲ] ਇੰਦਰ ਵਾਂਗ ਰਾਜ ਕਰਦੇ ਰਹੋ । [4]ਆਪਣੀ [ਕਫਾਯਤ] ਬਹੁਤ [ਨਿਹਾਯਤ] ਜ਼ਿਆਦਾ [ਇਕਾਯਤ] ਏਕਤਾ ਨਾਲ ਸੱਤਾਂ ਹੀ ਵਲਾਇਤਾਂ ਵਿੱਚ ਅੜੇ ਰਹੋ ਭਾਵ ਰਾਜ ਕਰਦੇ ਰਹੋ । [5](ਗੁਰੂ ਦੇ) [ਅਛੇਹ] ਬਹੁਤੇ [ਸਨੇਹ] ਪ੍ਰੇਮ ਦੇ ਅਨੰਦ ਵਿੱਚ ਭਰੇ ਰਹੋ ਅਤੇ ਦੇਹ ਤੇ [ਗੇਹ] ਘਰ ਦੇ [ਨੇਹ] ਮੋਹ ਵਿੱਚ [ਬਿਦੇਹ] ਜਨਕ ਵਾਂਗ (ਨਿਰਲੇਪ ਹੋ ਕੇ) [ਖਰੇ ਰਹੋ] ਵਰਤੋ। [6]ਹੇ ਖਾਲਸਾ ਜੀ ! [ਗਾਲਬ] ਪ੍ਰਬਲ ਦੁਸ਼ਮਣਾਂ ਨੂੰ ਦਲਦੇ ਰਹੋ, ਸੁਖ ਦੀ ਸੇਜਾ ਉਪਰ ਸਦਾ ਚੰਗੇ (ਗੁਣਾਂ ਦੇ) ਫਲਾਂ ਨਾਲ ਫਲਦੇ ਰਹੋ। [7](ਹਾਥੀ ਘੋੜੇ ਆਦਿ) ਸਵਾਰੀਆਂ। [8]ਜਿਹੜੇ ਵੈਰੀ ਸਿਰ ਤੇ ਤਾਜ (ਮੁਕਟ) ਰੱਖਣ ਵਾਲੇ ਹਨ (ਉਹ) ਧਰਤੀ ਤੇ ਡਿੱਗੇ ਰਹਿਣ। [9]ਸੰਗਤਾਂ ਵਧਦੀਆਂ ਰਹਿਣ। [10]ਚੰਗੇ ਕੰਮਾਂ ਦੀ ਯਾਦ ਵਿੱਚ ਬਹੁਤ ਅਨੰਦ ਰਹੇ । [11]ਸ਼ਬਦ ਕੀਰਤਨੀ ਜੱਥੇ । [12]ਸੰਗਤਾਂ ਦੇ ਇਕੱਠ ਸਹਿਤ ਬੁੰਗੇ [ਝਲਾ ਝੱਲ] ਚਮਕਦੇ ਰਹਿਣ। [ਬੁੰਗਾ—ਫੌਜ ਦੇ ਰਹਿਣ ਦੀ ਥਾਂ, ਹੁਣ ਸਿੰਘਾਂ ਦੇ ਰਹਿਣ ਦੀ ਥਾਂ ।]

ਗਾਵਤੇ ਸੁਜਾਨ[੧] ਰਹੈਂ ਝੂਲਤੇ ਨਿਸ਼ਾਨ ਰਹੈਂ ਗੁਰੂ ਮਹਾਰਾਜ ਕੇ ॥ ੨੭ ॥ ਭਾਰੀ ਧੂਮ ਧਾਮ ਸੈਂ ਚਢਾਈ ਧਾਂਕ ਧੌਂਸਨ ਕੀ, ਝੰਡਨ ਕੀ ਝੂਲਨ ਸੋਂ ਬੋਲਤੇ ਨਕੀਬ ਰਹੈਂ[੨] । ਗਾਲਬ ਗਨੀਮਨ ਕੇ ਗੋਲਨ ਪੈ ਗੋਲੇ ਹਨ, ਗੰਜੈਂ ਗਢ ਗਾਢੇ ਖੁਸ਼ੀ ਦੇਵਤੇ ਗਰੀਬ ਰਹੈਂ[੩] । ਗਾਯਕ ਪ੍ਰਬੀਨ[੪] ਬੈਦ ਜੋਤਸ਼ੀ ਮਹੰਤ ਸੰਤ, ਪੰਡਤ ਕਵੀਸ[੫] ਮਾਨ[੬] ਪਾਵਤੇ ਸਦੀਵ ਰਹੈਂ । ਸ੍ਰੀ ਗੁਬਿੰਦ ਸਿੰਘ ਜੂ ਕੇ ਲਾਡਲੇ ਛਬੀਲੇ ਛੈਲ[੭], ਖਾਲਸੇ ਰੰਗੀਲੇ[੮] ਪ੍ਯਾਰੇ ਏਤੋ[੯] ਚਿਰੰਜੀਵ ਰਹੈਂ ॥ ੨੮ ॥ ਸ੍ਵੈਯਾ ॥ ਬਜਤੇ ਰਹੈਂ ਦੁੰਦਭਿ ਦੀਹ ਸਦਾ, ਗਜਤੇ ਰਹਿ ਬਾਜ ਮਤੰਗ ਦ੍ਵਾਰੇ[੧੦] । ਸਜਤੇ ਸੁਖ ਸਾਜ ਰਹੈਂ ਸਭਿ ਹੀ, ਭਜਤੇ ਰਹਿ ਦੁੱਜਨ ਦੇਖਿ ਡਰਾਰੇ[੧੧] । ਤਜਤੇ ਰਹਿ ਬੈਰਿਨ ਕੋ ਗਹਿ ਕੈ, ਭਜਤੇ ਰਹਿ ਈਸ਼ੁਰ ਨਾਮ ਉਦਾਰੇ[੧੨] । ਅਜ ਤੇ ਪੁਨ ਆਦਿਕ ਦੇਵ ਸਭੈ, ਕਜਤੇ ਪੜਦੇ* ਰਹਿ ਨੀਤ ਤੁਮਾਰੇ[੧੩] ॥ ੨੯ ॥ ਬਹੁ ਝੂਲਤ ਝੰਡੇ ਅਖੰਡੇ ਰਹੈਂ, ਗੁਰੁ ਸਿੱਖਨ ਕੇ ਸੁਖ ਮੰਡੇ ਰਹੈਂ[੧੪] । ਪਿਖ ਕੈ ਮੁਖ ਪੰਡੇ ਰਹੈਂ ਅਰਿ ਕੇ, ਡਰ ਕੇ ਗਰਕੇ

---

[੧]ਚਤੁਰ (ਰਾਗੀ) । [੨]ਭਾਰੀ [ਧੂਮ ਧਾਮ] ਉਤਸ਼ਵ ਦੇ ਭੀੜ ਭੜੱਕੇ ਨਾਲ (ਫੌਜਾਂ ਦੀ) ਚੜ੍ਹਾਈ (ਹੁੰਦੀ ਰਹੇ) । ਧੌਂਸਿਆਂ ਦੀ (ਅਵਾਜ਼ ਦਾ) [ਧਾਂਕ] ਦਬਦਬਾ (ਵਧਦਾ ਰਹੇ), ਝੰਡਿਆਂ ਦੇ ਝੂਲਣ ਨਾਲ ਨਕੀਬ (ਅੱਗੇ ਅੱਗੇ ਅਵਾਜ਼ ਕਰਨ ਵਾਲੇ) ਬੋਲਦੇ ਰਹਿਣ । [੩][ਗਾਲਬ] ਪ੍ਰਬਲ ਵੈਰੀਆਂ ਦੇ [ਗੋਲਨ] ਟੋਲਿਆਂ ਉੱਤੇ ਗੋਲੇ ਮਾਰ ਕੇ [ਗਾਢੇ] ਤਕੜੇ [ਗਢ] ਕਿਲ੍ਹਿਆਂ ਨੂੰ {ਗੰਜੈ} ਤੋੜਦੇ ਰਹਿਣ, ਦੇਵਤਿਆਂ ਤੇ ਗਰੀਬਾਂ ਨੂੰ ਖੁਸ਼ੀਆਂ (ਦੇਂਦੇ) ਰਹਿਣ। [੪]ਚਤੁਰ-ਗਵੱਯੇ । [੫]ਸ਼੍ਰੋਮਣੀ ਕਵੀ । [੬]ਆਦਰ । [੭][ਛਬੀਲੇ] ਸ਼ੋਭਾ ਵਾਲੇ [ਛੈਲ] ਸੁੰਦਰ । [੮]ਅਨੰਦ ਵਾਲੇ । [੯]ਇਤਨੇ ਭਾਵ ਬਹੁਤੇ । [੧੦](ਹੇ ਖਾਲਸਾ ਜੀ ! ਤੁਹਾਡੇ) [ਦੀਹ] ਭਾਰੀ ਧੌਂਸੇ ਸਦਾ ਵਜਦੇ ਰਹਿਣ ਤੇ ਬੂਹਿਆਂ ਉੱਤੇ [ਬਾਜ] ਘੋੜੇ ਤੇ [ਮਤੰਗ] ਹਾਥੀ ਗਜਦੇ ਰਹਿਣ । [੧੧]ਸੁਖਾਂ ਦੇ ਸਾਰੇ ਹੀ ਸਾਮਾਨ ਸਜਦੇ ਰਹਿਣ, [ਦੁੱਜਨ] ਵੈਰੀ (ਤੁਹਾਡਾ) [ਡਰਾਰੇ] ਭਿਆਨਕ (ਰੂਪ) ਦੇਖ ਕੇ ਭੱਜਦੇ ਰਹਿਣ । [੧੨]ਵੈਰੀ ਨੂੰ ਫੜ ਕੇ ਛੱਡਦੇ ਰਹੋ, ਵਾਹਿਗੁਰੂ ਦੇ ਸ੍ਰੇਸ਼ਟ ਨਾਮ ਦਾ ਭਜਨ ਕਰਦੇ ਰਹੋ । [੧੩][ਅਜ] ਬ੍ਰਹਮਾਂ ਤੋਂ ਆਦਿ ਲੈ ਕੇ ਪੁਨਹ ਸਾਰੇ ਦੇਵਤੇ ਤੁਹਾਡੇ ਪੜਦੇ ਢਕਦੇ ਰਹਿਣ । [੧੪](ਖਾਲਸਾ ਪੰਥ ਦੇ) ਬਹੁਤੇ ਝੰਡੇ [ਅਖੰਡੇ] ਇਕ ਰਸ ਝੂਲਦੇ ਰਹਿਣ, ਗੁਰਸਿੱਖਾਂ ਦੇ ਸੁਖ {ਮੰਡੇ} ਸਜੇ ਰਹਿਣ ।

*ਇਹ ਗੱਲ ਬ੍ਰਾਹਮਣ ਆਪਣੇ ਨਿਸ਼ਚੇ ਅਨੁਸਾਰ ਕਹਿ ਰਿਹਾ ਹੈ, ਸਿੰਘ ਵਾਹਿਗੁਰੂ ਜਾਂ ਗੁਰੂ ਤੋਂ ਬਿਨਾਂ ਹੋਰ ਕਿਸੇ ਨੂੰ ਆਪਣਾ ਪੜਦਾ ਢਕਣ ਵਾਲਾ ਨਹੀਂ ਸਮਝਦੇ ।

ਉਰਿ ਕੰਡੇ ਰਹੈਂ[1] । ਮਨ ਮੰਡੇ ਰਹੈਂ ਗੁਰੁਬਾਨੀ ਵਿਖੇ,ਸਮ ਸੂਰਜ ਤੇਜ ਪ੍ਰਚੰਡੇ ਰਹੈਂ[2] । ਖਲ ਖੰਡੇ ਰਹੈਂ ਅਰਿ ਦੰਡੇ ਰਹੈਂ, ਬ੍ਰਹਮੰਡੇ ਮਹੈਂ ਜਸ ਮੰਡੇ ਰਹੈਂ[3] ॥੩੦॥ ਹਿਤ ਜਯੋਂ ਪ੍ਰਹਿਲਾਦ ਹਰਯੋ ਹਿਰਨਾਛਸ[4], ਜੈਸ ਦਰੋਪਤੀ ਲਾਜ ਰਖਾਈ । ਹਿਤ ਪਾਂਡਵ ਖਾਂਡਵ* ਦਾਹ ਕਰਯੋ,ਹਿਤ ਦਾਸਨ ਤਾਂਡਵ ਨਾਚ ਨਚਾਈ[5] । ਭਰਿ ਟਾਂਡਵ ਹੇਤ ਕਬੀਰ ਅਏ, ਰਿਖ ਮਾਂਡਵ ਕੀ ਜਿਮ ਲਾਜ ਰਖਾਈ[6] । ਤਯੋਂ ਹਰਿ ਗਯਾਨ ਸਦੀਵ ਅਕਾਲ, ਰਖੈ ਗੁਰੁ ਪੰਥ ਕੀ ਲਾਜ ਵਡਾਈ ॥੩੧॥ ਕਬਿੱਤ ॥ ਜੈਸੇ ਦੀਨਾ ਬੇਗ ਹੂੰ ਕੀ ਦੀਨਤਾ ਬਿਦਾਰੀ ਬੇਗ, ਦੇਗ ਤੇਗ ਧਨੀ ਪੰਥ ਪੇਖੀਏ ਮਹਾਈ ਹੈ[7] । ਨਾਸ ਕੈ ਰੁਤਾਸ ਕੇ ਖਵਾਸ ਖਾਂ ਕੀ ਸੰਤਤਿ ਕਾ, ਪੂਰਿ ਆਸ ਖਾਸ ਹਿੰਦੂ ਹੱਦ ਰਖਵਾਈ

---

[1](ਤੁਹਾਨੂੰ) ਦੇਖ ਕੇ ਵੈਰੀਆਂ ਦੇ ਮੂੰਹ {ਪੰਡੇ} ਪੀਲੇ ਰਹਿਣ, ਡਰ ਦੇ ਕੰਡੇ (ਉਨ੍ਹਾਂ ਦੇ) ਹਿਰਦੇ ਵਿੱਚ {ਗਰਕੇ} ਖੁੱਭੇ ਰਹਿਣ। {ਗਰਕ—ਡੁੱਬਿਆ ਹੋਇਆ, ਧਸਿਆ ਹੋਇਆ, ਖੁੱਭਿਆ ਹੋਇਆ।} [2]ਗੁਰਬਾਣੀ ਵਿੱਚ ਮਨ {ਮੰਡੇ} ਸਜੇ ਰਹਿਣ, ਸੂਰਜ ਵਾਂਗ (ਤੁਹਾਡਾ) ਤੇਜ ਤਿੱਖਾ ਰਹੇ। [3][ਖਲ] ਮੂਰਖ ਭਾਵ ਜ਼ਾਲਮ [ਖੰਡੇ]ਨਾਲ(ਟੁਕੜੇ) ਹੋਏ ਰਹਿਣ,ਵੈਰੀ (ਤੁਹਾਡੇ) [ਦੰਡੇ] ਡੰਡ (ਸਜ਼ਾ) ਹੇਠ ਰਹਿਣ, ਬ੍ਰਹਮੰਡ ਵਿੱਚ (ਤੁਹਾਡਾ) ਜਸ [ਮੰਡੇ] ਫੈਲਿਆ ਰਹੇ। [4]ਜਿਵੇਂ ਪ੍ਰਹਿਲਾਦ (ਦੀ ਰੱਖਿਆ ਲਈ) ਹਰਨਾਖਸ਼ ਮਾਰਿਆ। [5]ਪਾਂਡਵਾਂ ਵਾਸਤੇ (ਅਗਨੀ ਦੇਵਤਾ ਨੇ ਇੰਦ੍ਰ ਦਾ ਪਿਆਰਾ) ਖਾਂਡਵ ਬਣ ਸਾੜ ਦਿੱਤਾ ਅਤੇ ਦਾਸਾਂ ਵਾਸਤੇ (ਸ਼ਿਵ ਨੇ) ਤਾਂਡਵ ਨਾਚ ਨੱਚਿਆ। [ਤਾਂਡਵ ਨਾਚ-ਤੁੰਡ ਰਿਖੀ ਦੀ ਨਾਚ ਦੀ ਰੀਤੀ, ਉਛਲਵਾਂ ਨਾਚ, ਕੁਦਾੜੀਆਂ ਮਾਰਕੇ ਨੱਚਣਾ। ਸੰਗੀਤ ਵਿੱਚ ਲਿਖਿਆ ਹੈ ਕਿ ਆਦਮੀਆਂ ਦਾ ਨਾਚ 'ਤਾਂਡਵ' ਹੈ ਤੇ ਇਸਤ੍ਰੀਆਂ ਦਾ ਨਾਚ 'ਜਾਸਜ' ਹੈ, ਸ਼ਿਵਨੂੰ ਇਹ ਨਾਚ ਬਹੁਤ ਪਿਆਰਾ ਹੈ]। [6]ਕਬੀਰ (ਦਾ ਜੱਗ ਸੰਪੂਰਨ ਕਰਨ) ਲਈ ਜਿਵੇਂ (ਵਾਹਿਗੁਰੂ ਜੀ) [ਟਾਂਡਾ] ਗੂਣਾਂ (ਵਿੱਚ ਖਾਣ ਪੀਣ ਦੀ ਸਮੱਗ੍ਰੀ) ਭਰ ਕੇ ਆਏ ਸਨ, ਮਾਂਡਵ ਰਿਖੀ ਦੀ ਜਿਵੇਂ ਲੱਜਿਆ ਰੱਖੀ। [7]ਜਿਵੇਂ ਦੀਨਾ ਬੇਗ ਸੂਬੇ ਜਲੰਧਰ ਦੀ (ਹੇ ਪੰਥ ਤੁਸਾਂ ਸਹਾਇਤਾ ਕਰਕੇ) [ਦੀਨਤਾ] ਉਦਾਸੀ [ਬਿਗ] ਛੇਤੀ ਨਾਸ ਕੀਤੀ। ਲੰਗਰ ਤੇ ਤਲਵਾਰ ਦਾ ਮਾਲਕ ਪੰਥ ਮਹਾਨ ਵੇਖੀਦਾ ਹੈ।

*ਖਾਂਡਵ ਬਣ—ਕਾਲਕਾ ਪੁਰਾਣ ਤੇ ਪਦਮ ਪੁਰਾਨ ਅਨੁਸਾਰ ਖਾਂਡਵੀ ਨਗਰੀ ਦੇ ਉਜੜ ਜਾਣ ਪੁਰ ਦੇਵਤਿਆਂ ਦੀ ਇੱਛਾ ਅਨੁਸਾਰ ਕਾਂਸ਼ੀ ਰਾਜ ਦਾ ਲਗਾਇਆ ਹੋਇਆ [ਬਣ] ਜੰਗਲ,ਜੋ ਜਮਨਾ ਦੇ ਕਿਨਾਰੇ ਇੰਦ੍ਰ ਪ੍ਰਸਥ (ਪੁਰਾਣੀ ਦਿੱਲੀ) ਦੇ ਪਾਸ ਸੀ। ਇਹ ਬਣ ਇੰਦ੍ਰ ਦਾ ਬਹੁਤ ਪਿਆਰਾ ਸੀ। ਪਰ ਮਹਾਂ-ਭਾਰਤ ਅਨੁਸਾਰ ਇਹ ਬਣ ਅਸ਼੍ਵਰਥ ਨਦੀ ਦੇ ਕਿਨਾਰੇ ਸੀ ਅਰਥਾਤ ਜ਼ਿਲਾ ਮੁਜ਼ੱਫਰ ਨਗਰ ਵਿੱਚ ਮੇਰਠ ਤੋਂ ਥੋੜੀ ਦੂਰ ਇਹ ਜੰਗਲ ਸੀ।

ਹੈ[੧] । ਕੀਨੋ ਵਡਭਾਗ ਸੋਢੀ ਵਡਭਾਗ ਸਿੰਘ ਕੋ ਜਯੋਂ, ਬੰਦ ਅਫਗਾਨ ਖਾਂ ਜਹਾਨ ਤੈ ਛੁਡਾਈ ਹੈ[੨] । ਦਿਜ[੩] ਕੀ ਪਯਾਰੀ ਨਾਰੀ ਹੇਤ ਜਯੋਂ ਕਸੂਰ ਮਾਰੀ, ਫੇਰ ਮੇਰੀ ਬੇਰ ਪੰਥ ਦੇਰ ਕਯੋਂ ਲਗਾਈ ਹੈ ॥ ੩੨ ॥ ਮਾਰਯੋ ਖਾਨ ਜਯੋਂ ਬਜੀਰਾ ਜਾਂ ਕੋ ਬੁਰਾ ਥੋ ਵਤੀਰਾ[੪], ਲੀਓ ਗੁਰੂ ਜਾਦਯੋਂ ਕਾ ਬੈਰ ਬਿਨਾ ਦੇਰੀ ਹੈਦਾੜੀਆਂ ਉਪਾੜੀਆਂ[੫] ਪਹਾੜੀਆਂ ਕੀ ਜੈਸੇ ਤੁਮ,ਲਾੜੀਆਂ ਉਘਾੜੀਆਂ ਕੈ ਤਾੜੀਆਂ ਵਧੇਰੀ ਹੈਂ[੬] । ਗਾਰੀ ਹੈ ਗੁਮਾਨੀਆਂ ਦੁਰਾਨੀਆਂ ਕੀ ਸੈਨ ਜਯੋਂ, ਚੁਕੱਤਨ ਕੁਪੱਤਨ ਕੀ ਬੋੜ ਦਈ ਬੇਰੀ ਹੈ[੭] । ਏ ਜੂ ਪੰਥ ਖਾਲਸਾ ਜੀ ! ਪਾਲਸਾ ਹਿੰਦਾਨ, ਅਬਿ ਮੇਰੀ ਬੇਰੀ ਕਾਹੇ ਕੋ ਲਗਾਈ ਏਤੀ ਦੇਰੀ ਹੈ ॥੩੩॥ ਐਸੀ ਐਸੀ ਬਾਤ ਬਹੁ ਭਾਂਤਿ ਬਖਯਾਤ ਜਬਿ, ਨੀਤਿ ਪਰਤੀਤਿ ਪ੍ਰੀਤਿ ਪਾਗੀ ਦਿਜ ਗਾਈ ਹੈ[੮] । ਸੁਨ ਕਰਿ ਖਾਲਸੇ ਬਿਸਾਲਸੇ[੯] ਪ੍ਰਸੰਨ ਹੋਇ, ਨਿੱਜ ਜਸ ਸੰਗ ਮਿਲੀ ਸਭਿ ਹੀ ਕੋ ਭਾਈ ਹੈ। ਦੀਨ ਬੰਧੂ[੧੦] ਦੀਨ ਦਯਾਲ ਬਿਰਦ[੧੧] ਸੰਭਾਲ ਨਿਜ, ਦਾਰਦੀ ਦੁਖਾਰੇ ਦੀਨ ਦੇਖ ਦਿਜ ਤਾਂਈਂ ਹੈ[੧੨] । ਔਰ ਪਰਮਾਰਥ ਸ੍ਵਾਰਥ[੧੩] ਪਛਾਨ ਵਡ, ਭਏ ਸਭਿ ਤਯਾਰ ਨੈਕ ਬਾਰ[੧੪] ਨ ਲਗਾਈ ਹੈ ॥ ੩੪ ॥ ਸ੍ਰੀ ਜੱਸਾ ਸਿੰਘ ਆਲੂ-ਵਾਲੀਏ ਬਿਸਾਲ ਬੀਰ, ਖਰੇ ਹੋਇ ਖਾਸ[੧੫] ਅਰਦਾਸ ਕਰਵਾ ਦਈ।

---

[੧]ਕਿਲ੍ਹਾ ਰੁਹਰਾਸ (ਜ਼ਿਲਾ ਜਿਹਲਮ) ਦੇ ਖਵਾਸ ਖਾਂ ਦੀ ਉਲਾਦ ਦਾ ਨਾਸ਼ ਕਰਕੇ, ਹਿੰਦੂਆਂ ਦੀ ਖਾਸ ਇੱਛਾ ਪੂਰੀ ਕਰਕੇ ਹਿੰਦੂ ਧਰਮ ਦੀ ਰਾਖੀ ਕੀਤੀ ਹੈ । [੨]ਜਿਵੇਂ ਸੋਢੀ ਵਡਭਾਗ ਸਿੰਘ ਨੂੰ {ਅਫਗਾਨ} ਪਠਾਣ ਜਹਾਨ ਖਾਨ ਦੀ {ਬੰਦ} ਕੈਦ ਚੋਂ ਛੁਡਾ ਕੇ ਵੱਡਿਆਂ ਭਾਗਾਂ ਵਾਲਾ ਕਰ ਦਿੱਤਾ । [੩]ਬ੍ਰਾਹਮਣ । [੪]ਦਸਤੂਰ, ਰਹੁ-ਰੀਤ, ਢੰਗ, ਤ੍ਰੀਕਾ, ਵਰਤਾਰਾ । [੫]ਪੱਟੀਆਂ । [੬]{ਲਾੜੀਆਂ} ਇਸਤ੍ਰੀਆਂ{ਉਘਾੜੀਆਂ}ਬੁਰਕਿਆਂ ਤੋਂ ਬਿਨਾਂ ਕਰਕੇ ਬਹੁਤੀਆਂ ਤਾੜਨਾਂ ਕੀਤੀਆਂ। [੭]ਜਿਵੇਂ ਤੁਸਾਂ ਹੰਕਾਰੀਆਂ ਦੁਰਾਨੀਆਂ ਦੀ ਫੌਜ ਗਾਲੀ ਹੈ ਅਤੇ ਕੁਪੱਤੇ ਚੁਗੱਤਿਆਂ (ਮੁਗਲਾਂ ਦੇ ਰਾਜ) ਦੀ ਬੇੜੀ ਡੋਬ ਦਿੱਤੀ ਹੈ । [੮]ਰਾਜ-ਨੀਤੀ ਭਰੋਸੇ ਤੇ ਪ੍ਰੀਤੀ ਵਿੱਚ {ਪਾਗੀ} ਰੰਗੀਆਂ ਹੋਈਆਂ ਬ੍ਰਾਹਮਣ ਨੇ (ਗੱਲਾਂ) ਕਹੀਆਂ । [੯]ਬਹੁਤ । [੧੦]ਗਰੀਬਾਂ ਦਾ ਸਬੰਧੀ (ਸਹਾਇਕ) । [੧੧]ਧਰਮ, ਸੁਭਾਵ । [੧੨]ਬ੍ਰਾਹਮਣ ਤਾਈਂ ਦਲਿਦ੍ਰੀ, ਦੁਖੀ ਤੇ ਉਦਾਸ ਦੇਖ ਕੇ । [੧੩]ਪ੍ਰ-ਉਪਕਾਰ ਤੇ ਆਪਣਾ ਮਤਲਬ । [੧੪]ਥੋੜੀ ਜਿਹੀ ਵੀ ਦੇਰੀ । [੧੫]ਆਪ ।

ਸੁਨਿ ਅਰਦਾਸ ਪੰਥ ਚਢਿਓ ਹੁਲਾਸ[1] ਸਭਿ, ਦੁੰਦਭੀ[2] ਬਜਾਇ ਔ ਗਜਾਇ ਫਤੇ ਕੈ ਤਈਂ। ਝੰਡਾ ਸਿੰਘ ਭੰਗੀ ਚੜ੍ਹਤ ਸਿੰਘ ਤਾਰਾ ਸਿੰਘ ਗੈਬਾ[3], ਖੁਸ਼ਹਾਲ ਸਿੰਘ ਤੈ ਬਘੇਲ ਸਿੰਘ ਨੱਕਈ[4]। ਰਾਮਗੱਢੀਏ ਘਨੱਈਏ ਇੱਤਜਾਦਿ ਸਰਦਾਰ, ਛੋਟੇ ਵਡੇ ਭਏ ਤਯਾਰ ਖੁਸ਼ੀ ਸਭਿ ਕੇ ਛਈ[5]॥੩੫॥

ਸ੍ਵੈਯਾ॥ ਬਹੁ ਮੇਲ ਚਮੂੰ ਚਤੁਰੰਗਨਿ[6] ਸਿੰਘ, ਚਢੇ ਜਬਿ ਆਯੁਧ ਕੋ ਸਜ ਕੈ। ਕਰਿ ਕੈ ਅਰਦਾਸਿ ਗਜਾਇ ਫਤੇ, ਦਿਸ ਹਿੰਦੁਸਤਾਨ ਚਲੇ ਗਜ ਕੈ। ਕਢਿ ਨੀਕ ਨਿਸ਼ਾਨ ਕਰੇ ਅਗਵਾਨ, ਸੁ ਦੁੰਦਭਿ ਦੀਹ ਬਡੇ ਬਜ ਕੈ[7]। ਮਗ ਬੋਲ ਨਕੀਬ[8] ਅਜੀਬ[9] ਚਲੇ, ਬਹੁ ਦੇਤ ਗਰੀਬ ਖੁਸ਼ੀ ਰਜ ਕੈ[10] ॥੩੬॥ ਇਤ ਸਿੰਘ ਜਰਾਰ[11] ਅਪਾਰ ਬਲੀ, ਬਿਸੀਆਰਨ ਕੌ[12] ਪਿਖ ਕੈ ਸੁਨ ਕੈ। ਡਰ ਕੇ ਧਰ ਕੇ ਉਰ ਦੁੱਜਨ ਕੇ[13], ਪਛਤਾਤ ਮਹਾਂ ਸਿਰ ਕੋ ਧੁਨ ਕੈ[14]। ਤਜ ਕੈ ਨਿਜ ਧਾਮ ਗਰਾਮਨ ਕੋ, ਭਜ ਕੈ ਮਗ ਲੀਨ ਕਹੈਂ ਗੁਨ ਕੈ[15]। ਅਬਿ ਹਿੰਦੁਸਤਾਨ ਬਲਾਯਤ[16] ਕੇ, ਤੁਰਕਾਨ ਕੋ ਸਿੰਘ ਹਤੈਂ[17] ਚੁਨ ਕੈ ॥੩੭॥ ਯੌਂ ਹਲਚਾਲ ਬਿਸਾਲ ਭਈ, ਭੁਵਚਾਲ ਕਮਾਲ ਮਨੋ ਪਰ-ਗੋ[18]। ਸਭਿ ਹਿੰਦੁ ਨਰਿੰਦੁ ਗਰਿੰਦ ਤੁਕਿੰਦ, ਬਰਿੰਦ ਬੁਲਿੰਦ ਮਨੈ ਡਰ-ਗੋ[19]। ਤਜਿ ਸੁੰਦਰ ਮੰਦਰ ਕੰਦਰ ਅੰਦਰ, ਧਾਇ ਧਸੇ ਬਨ ਬੇਹਰ ਗੋ[20]। ਪਰ-ਗੋ ਜਨੁ ਮੂੰਡ ਮਸਾਨ ਤੁਰਕਾਨਨਿ, ਮਾਨ ਗੁਮਾਨ ਸਭੈ

---

[1]ਉਤਸ਼ਾਹ ਨਾਲ। [2]ਧੌਂਸਾ। [3]ਅੱਲ ਸੀ। [4]ਨਕਈ ਮਿਸਲ ਦੇ। [5]ਫੈਲ ਗਈ। [6]ਚਾਰ ਪ੍ਰਕਾਰ ਦੀ ਫੌਜ। [7]ਚੰਗੇ ਨਿਸ਼ਾਨ ਸਾਹਿਬ ਕੱਢ ਕੇ ਅੱਗੇ ਕਰ ਲਏ, [ਦੀਹ] ਵੱਡੇ ਧੌਂਸੇ [ਬਡੇ] ਬਹੁਤ ਵਜਾ ਕੇ। [8]ਅੱਗੇ ਅੱਗੇ ਬੋਲਦੇ ਜਾਣ ਵਾਲੇ। [9]ਅਸਚਰਜ। [10]ਗਰੀਬਾਂ ਨੂੰ [ਰਜ ਕੈ] ਬਹੁਤੀਆਂ ਜ਼ਿਆਦਾ ਖੁਸ਼ੀਆਂ ਦੇਂਦੇ ਹਨ। [11]ਲੜਾਕੇ। [12]ਬਹੁਤਿਆਂ (ਸਿੰਘਾਂ) ਨੂੰ। [13][ਦੁੱਜਨ] ਦੁਸ਼ਮਣਾਂ ਦੇ [ਉਰ] ਕਲੇਜੇ ਡਰ ਕੇ ਧੜਕਣ ਲਗ ਪਏ। [14]ਸਿਰ ਨੂੰ ਹਿਲਾ ਕੇ (ਮਾਰ ਕੇ)। [15]ਵਿਚਾਰ ਕੇ ਕਹਿੰਦੇ ਹਨ। [16]ਦੇਸ। [ਉਦੋਂ ਯੂ. ਪੀ. ਦੇ ਇਲਾਕੇ ਨੂੰ ਹਿੰਦੁਸਤਾਨ ਕਹਿੰਦੇ ਸਨ।] [17]ਮਾਰਨਗੇ। [18]ਇਸ ਤਰ੍ਹਾਂ ਬਹੁਤੀ ਹਲਚਲੀ ਹੋ ਗਈ, ਜਾਣੋ [ਕਮਾਲ] ਬਹੁਤਾ ਭੁਚਾਲ ਪੈ ਗਿਆ। [19]ਸਾਰੇ ਹਿੰਦੂ ਰਾਜੇ, ਪਹਾੜੀ ਰਾਜੇ ਤੇ ਬਹੁਤੇ ਤੁਰਕਾਂ ਦੇ ਰਾਜੇ ਮਨ ਵਿੱਚ [ਬੁਲਿੰਦ] ਬਹੁਤੇ ਡਰ ਗਏ। [20]ਸੁੰਦਰ ਮੰਦਰਾਂ ਨੂੰ ਛੱਡ ਕੇ ਪਹਾੜਾਂ ਦੀਆਂ ਕੰਦਰਾਂ ਤੇ [ਬਨ ਬੇਹਰ] ਸੰਘਣੇ ਜੰਗਲਾਂ ਅੰਦਰ ਦੌੜ ਕੇ [ਧਸੇ] ਵੜ ਗਏ।

ਜਰ-ਗੋ[1] ॥੩੮॥ ਇਮ ਪੰਥ ਚਢ੍ਯੋ ਜਬਿ ਤੀਸ ਹਜ਼ਾਰਕ, ਗਾਰਕ ਬੈਰਿਨ ਪਾਰਕ ਦੀਨੈ[2] । ਔਰ ਲੁਟੇਰੇ ਬਧੇਰੇ ਮਿਲੇ ਸੰਗਿ, ਲੂਟਤ ਗਾਮ ਚਲੇ ਮਗਿ ਪੀਨੈ[3] । ਜੇ ਅਕੜੈਂ ਪਕੜੈਂ ਤਿਨ ਕੋ, ਤਕੜੈਂ ਅਕੜੈਂ ਕਢ ਹੈਂ ਕਰਿ ਖੀਨੈ[4] । ਦੇ ਨਜ਼ਰਾਂ ਮਿਲ ਹੈਂ ਜੇਊ ਆਇ, ਮਿਲਾਇ ਲਹੈਂ ਤਿਨ ਕੋ ਨਿਜ ਚੀਨੈ[5] ॥੩੯॥ ਦਲ ਸਿੰਘਨ ਕੇਰ ਬਿਹੱਦ[6] ਚਢੇ, ਜਨੁ ਬੱਦਲ ਭਾਦਵ ਘੋਰ ਉੱਠੇ[7] । ਧਰ ਕੀ ਗਤਿ ਨਾਉ ਸਮਾਨ ਭਈ, ਦਹਿਲੇ ਦਿਲ ਦਿੱਗਜ ਧੀਰ ਛੁੱਟੇ[8] । ਨਭ ਧੂਰਿ ਭਰੀ ਦਬ ਸੂਰ ਗਯੋ, ਸਭਿ ਹੂਰ ਕਹੈਂ ਥਵ ਜੰਗ ਕੁੱਠੇ[9] । ਮੁਖ ਕੂਰਨ ਕੇ ਤਬਿ ਪੀਰੀ ਪਰੀ, ਅਰਿ ਕੇ ਸੁਖ ਗੇ ਦੁਖ ਆਇ ਵੁੱਠੇ[10] ॥੪੦॥ ਕਬਿੱਤ ॥ ਸ਼ਹਿਰ ਸਹਾਰਨ ਔ ਮੀਰਾਂ-ਪੁਰਿ ਦੇਬਨ, ਮੁਜੱਫਰ ਨਗਰ ਆਦਿ ਕਸਬੇ[11] ਅਪਾਰ ਹੈਂ । ਲੂਟ ਕੂਟ ਸਿੰਘਨ ਉਜਾਰ ਕੈ ਬਿਗਾਰੇ ਡਾਰੇ[12], ਮਾਲਕ ਮੁਲਕ ਭਾਰੇ ਕਰੇ ਅਵੇਜਾਰ[13] ਹੈਂ । ਢਿਗ ਮਗਲੌਰ[14] ਜਲਾਬਾਦ ਜੋ ਲੁਹਾਰੀ ਗੌਰ[15], ਸੋਊ ਜਬਿ ਘੇਰ੍ਯੋ ਜਾਇ ਪਰੀ ਤਬਿ ਸਾਰ ਹੈ[16] । ਲੋਗ ਤਹਾਂ ਵਾਰ ਹੈਂ[17] ਨੁਵਾਬ ਕੋ ਧਿਕਾਰ ਹੈਂ, ਸੁ ਗਾਰੀਆਂ ਨਿਕਾਰ ਹੈਂ ਕੁਕਰਮ ਕੋ ਵਿਚਾਰ ਹੈਂ ॥੪੧॥ ਸੁਨ ਕੈ ਜਲਾਲ-ਦੀਨ ਖੀਨ ਹ੍ਵੈ ਮਲੀਨ

---

[1]ਜਾਣੋ ਤੁਰਕਾਂ ਦੇ ਸਿਰ ਤੇ ਮਸਾਣ ਪੈ ਗਿਆ, ਮਾਣ ਤੇ ਹੰਕਾਰ ਸਾਰਾ ਸੜ ਗਿਆ । [ਮਸਾਣ ਸਿਰ ਪਾਉਣਾ -ਮੁਰਦੇ ਦੀ ਹੱਡੀ ਪੀਸ ਕੇ ਕਿਸੇ ਦੇ ਸਿਰ 'ਚ ਮੰਤ੍ਰ ਪੜ੍ਹ ਕੇ ਧੂੜ ਦੇਣੀ ।] [2]ਵੈਰੀਆਂ ਨੂੰ ਗਾਲਣ ਵਾਲਾ ਤੇ ਗਰੀਬਾਂ ਦੀ ਪਾਲਣਾ ਕਰਣ ਵਾਲਾ । [3]ਰਸਤੇ ਵਿੱਚ [ਪੀਨੈ] ਤਕੜੇ ਹੋ ਕੇ । [4]ਜਿਹੜੇ ਆਕੜਦੇ ਹਨ ਉਨ੍ਹਾਂ ਨੂੰ ਪਕੜ ਲੈਂਦੇ ਹਨ [ਤਕੜੈਂ] ਬਹੁਤੇ ਆਕੜਨ ਵਾਲਿਆਂ ਨੂੰ [ਖੀਨੈ] ਦੁਖੀ ਕਰਕੇ (ਘਰਾਂ ਚੋਂ ਬਾਹਰ) ਕਢ ਦੇਂਦੇ ਹਨ । [5]ਆਪਣੇ ਜਾਣ ਕੇ । [6]ਬਹੁਤੇ । [7]ਜਿਵੇਂ ਭਾਦੋਂ ਦੇ ਮਹੀਨੇ ਦੇ [ਘੋਰ] ਭਿਆਨਕ ਬੱਦਲ ਉੱਠੇ ਹੁੰਦੇ ਹਨ । [8]ਧਰਤੀ ਦੀ [ਗਤਿ] ਹਾਲਤ [ਨਾਉ] ਬੇੜੀ ਵਾਂਗ ਹੋ ਗਈ, ਦਿਸਾਂ ਦੇ ਹਾਥੀਆਂ ਦੇ ਦਿਲ [ਦਹਿਲੇ] ਕੰਬ ਗਏ ਤੇ ਧੀਰਜ ਛੁੱਟ ਗਈ । [9]ਅਕਾਸ਼ 'ਚ ਧੂੜ ਭਰ ਗਈ, ਸੂਰਜ ਦੱਬਿਆ ਗਿਆ ਸਾਰੀਆਂ ਹੂਰਾਂ ਕਹਿੰਦੀਆਂ ਹਨ, ਜੰਗ ਵਿੱਚ {ਕੁੱਠੇ} ਕੁਹਣਾ {ਥਵ} ਹੋਵੇਗਾ ਭਾਵ ਸੂਰਮੇਂ ਮਰਨਗੇ । [10]{ਕੂਰਨ} ਕਾਇਰਾਂ ਦੇ ਮੂੰਹ ਤੇ {ਪੀਰੀ} ਪੀਲੱਤਣ ਪੈ ਗਈ, ਵੈਰੀ ਦੇ ਸੁਖ ਚਲੇ ਗਏ ਤੇ ਦੁਖ ਆ ਵਰ੍ਹੇ । [11]ਛੋਟੇ ਸ਼ਹਿਰ । [12]ਵਿਗਾੜ ਸੁੱਟੇ । [13]ਦੁੱਖੀ । [14]ਮਗਲੌਰ (ਸ਼ਹਿਰ) ਕੋਲ । [15]ਵੱਡਾ (ਕਸਬਾ) । [16]ਤਦੋਂ ਖਬਰ ਹੋਈ । [17]ਉਥੋਂ ਦੇ ਰਹਿਣ ਵਾਲੇ ਲੋਕ ।

ਮਨਿ[1], ਦੀਨ[2] ਭਯੋ ਦੁਖੀ ਤਨ ਧਨ ਤੈ ਉਦਾਸ ਹੈ । ਮਨ ਮੈਂ ਵਿਚਾਰ ਕੈਹੈ ਭਾਗੇ ਕੋ ਨ ਜਾਨ ਦੈਹੈਂ,ਸੂਰਬੀਰ ਬਲੀ ਯੇ ਹੈਂ ਸਿੰਘ ਸੁਨੇ ਰਾਸ[3] ਹੈਂ। ਨਿਜ ਕਾਮ ਯਾਦ ਲਜਾਇ[4] ਪਛੁਤਾਇ ਪਾਇ ਦੁਖ, ਹਾਇ ਹਾਇ ਗਾਇ[5] ਦਾਇ ਮਾਰੈਂ-ਗੇ ਤ੍ਰਾਸ ਹੈ[6]। ਤਾਂ ਤੇ ਏਹੀ ਕਰੋ ਅਬਿ ਆਗੇ ਹੋਇ ਲਰੋ ਮਰੋ, ਦੀਨ ਕੋ ਮਿਲਾਇ[7] ਕਰੋ ਜੰਗ ਚਢਿ ਖਾਸ ਹੈ[8]॥੪੨॥ ਬੋਲੀ ਤਾਂ ਕੀ ਬਾਮ[9] ਪੀਯ[10] ਛੋਡਿ ਔਰ ਕਾਮ, ਜਾਇ ਖਾਲਸੇ ਕੀ ਸਾਮ[11] ਨਿਜ ਪ੍ਰਾਨਨ[12] ਬਚਾਇ ਲੈ । ਦੀਨ ਦਯਾਲ ਸ਼੍ਰਨ-ਪਾਲ[13] ਨਾਮ ਸੁਨਯੋ ਸਿੰਘਨ ਕਾ, ਦੈ ਕੈ ਦਿਜ-ਸੁਤਾ ਧਨ ਔਰ ਬਖਸ਼ਾਇ ਲੈ[14] । ਏਤੇ ਪਰ[15] ਔਰ ਮਿਲ ਤੁਰਕਾਨ ਆਨ ਕਹਯੋ, ਦੀਨ ਨਿਜ[16] ਸਭਿ ਹੀ ਕੋ ਅਬਿ ਹੀ ਬੁਲਾਇ ਲੈ। ਸਿੰਘ ਅਤਿ ਥੋਰੇ ਸੇ[17] ਬਿਦੇਸ਼ੀ ਕਹਾਂ ਸਾਕੈਂ ਕਰਿ, ਮਾਰ ਕੈ ਨਿਬੇਰ ਅਬਿ ਜਗ ਜਸ ਪਾਇ ਲੈ॥੪੩॥ਸੁਨ ਕੈ ਨੁਵਾਬ ਮੂਢ[18] ਧਾਰ ਕੈ ਹੰਕਾਰ ਗੂਢ[19], ਹੋਇ ਅੱਸ੍ਵ ਪੈ ਅਰੂਢ ਲੈ ਕੈ ਨਿਜ ਸੈਨ ਹੈ[20] । ਆਯੋ ਦਿਸ ਚਾਰ ਤੈ[21] ਤੁਰਕਾਨ ਕਾ ਜਹਾਨ ਚਢਿ, ਏਕ ਲਾਖ ਕੇ ਕਰੀਬ ਭਯੋ ਕੱਠ ਐਨ[22] ਹੈ। ਹੈਦਰੀ ਨਿਕਾਰਯੋ ਝੰਡਾ ਦੀਨ ਕੇਰੋ ਪੱਖ ਮੰਡਾ[23],ਆਏ ਸਭਿ ਧੂਹ ਖੰਡਾ ਅਲੀ ਅਲੀ ਬੈਨ ਹੈਂ[24] । ਦੁਹੂੰ ਓਰ ਬਾਦ-ਮਾਰੂ, ਢੋਲ ਦੁੰਦਭੀ ਅਪਾਰੂ,

---

[1]ਵਿਆਕੁਲ ਹੋ ਕੇ ਮੈਲੇ ਮਨ ਨਾਲ। [2]ਕਮਜ਼ੋਰ। [3]ਬਹੁਤੇ ਸਾਰੇ।[4]ਆਪਣੇ (ਮਾੜੇ) ਕੰਮ ਯਾਦ ਕਰਕੇ। [5]ਕਹਿੰਦਾ ਹੈ। [6]ਡਰਦਾ ਹੈ ਕਿ ਮਾਰ ਦੇਣਗੇ । [7]ਆਪਣੇ ਦੀਨ ਭਰਾਵਾਂ ਤੁਰਕਾਂ ਨੂੰ ਇਕੱਠਾ ਕਰਕੇ। [8]ਆਪ ਚੜ੍ਹ ਕੇ। [9]ਇਸਤ੍ਰੀ। [10]ਹੇ ਪਤੀ! [11]ਸ਼ਰਣ। [12]ਆਪਣੇ ਪ੍ਰਾਣਾਂ ਨੂੰ। [13]ਸ਼ਰਨ ਆਇਆਂ ਦੀ ਰੱਖਿਆ ਕਰਨ ਵਾਲੇ। [14]ਬ੍ਰਾਹਮਣ ਦੀ ਲੜਕੀ ਤੇ ਧਨ ਦੇ ਕੇ ਹੋਰ ਸਾਰਾ ਕੁਝ ਬਖਸ਼ਵਾ ਲੈ। [15]ਏਨੇ ਚਿਰ ਨੂੰ । [16]ਆਪਣੇ ਦੀਨ ਭਾਈਆਂ (ਤੁਰਕਾਂ) ਨੂੰ। [17]ਬਹੁਤ ਥੋੜੇ ਜੇਹੇ। [18]ਮੂਰਖ। [19]ਬਹੁਤਾ। [20]ਘੋੜੇ ਤੇ [ਅਰੂਢ] ਅਸਵਾਰ ਹੋ ਕੇ ਤੇ ਆਪਣੀ [ਸੈਨ] ਫੌਜ ਲੈ ਕੇ। [21]ਚਹੁੰ ਪਾਸਿਆਂ ਤੋਂ। [22]ਠੀਕ, ਚੰਗਾ । [23]ਹੈਦਰੀ ਝੰਡਾ ਕੱਢਿਆ ਆਪਣੇ ਮਜ਼ਹਬ ਦੇ ਪੱਖ ਦੀ [ਮੰਡਾ] ਪ੍ਰੋੜਤਾ ਕਰਨ ਲਈ।[ਹੈਦਰੀ ਝੰਡਾ—ਹੈਦਰ (ਅਲੀ) ਦੇ ਨਾਉਂ ਦਾ ਝੰਡਾ, ਮਜ਼ਹਬੀ ਜੰਗ (ਜਹਾਦ) ਕਰਨ ਲਈ ਮੁਸਲਮਾਨਾਂ ਦਾ ਖੜਾ ਕੀਤਾ ਨਿਸ਼ਾਨ।] [24]ਬੋਲਦੇ ਹਨ।

ਬਜੇ ਆਇ ਘੋਰ ਭਾਰੂ, ਚਾਰੂ ਬਿਨ ਚੈਨ ਹੈਂ[1] ॥ ੪੪ ॥ ਜਾਨਿ ਦੀਨ ਮਜ਼ਬ ਕਾ ਅਜਬ ਕਜਮ ਜੰਗ, ਲਰ ਹੈਂ ਅਜਬ ਬੀਰ ਗਜਬ ਗੁਜ਼ਾਰ ਹੈਂ[2]। ਤੀਰ ਗੋਲੀ ਬਰਖਤ ਹੇਰ ਸੂਰ ਹਰਖਤ,ਹੂਰ ਪਰੀ ਪਰਖਤ ਬਰਤ ਵਿਚਾਰ ਹੈਂ[3]। ਕੇਊ ਪਰੇ ਫਰਕਤ ਗੀਧ ਮਾਸ ਕਰਖਤ, ਕੂਰਨ ਕੇ ਧਰਖਤ ਉਰ ਅਤਿ ਭਾਰ ਹੈਂ[4]। ਛੁਟੀ ਖੂੰਨ ਧਾਰੈਂ ਦੇਖ ਡਾਕਨੀ ਡਕਾਰੈਂ, ਕੈਹੂੰ ਭੂਰ ਕਿਲਕਾਰੈਂ ਕਾਕ ਜੋਗਨੀ ਅਪਾਰ ਹੈਂ[5] ॥੪੫॥ ਤਾਨ ਕੇ ਕਮਾਨ ਕੋਊ ਕਾਨ ਪਰਮਾਨ ਬਾਨ, ਛੋਰਤ ਮਹਾਨ ਬੀਰ ਰਵਕ ਰਵਕ ਕੈ[6]। ਛੋਰ ਹੈਂ ਤੁਫੰਗ ਕੇਊ ਰੰਗ ਭੂਮਿ ਮੈਂ ਉਮੰਗ, ਅੰਗ ਭੰਗ ਕਰਿ ਹੈਂ ਸੁ ਹਬਕ ਹਬਕ ਕੈ[7]। ਮਾਰ ਮਾਰ ਪਾਰ ਹੈਂ ਸੰਭਾਰ ਹੈਂ ਨ ਅੰਗ ਬੀਰ, ਗ੍ਯਾਨ ਹਰਿ ਬਾਹੈਂ ਤੇਗ ਲਪਕ ਲਪਕ ਕੈ[8]। ਭੀਮ, ਗੁੜਾ-ਕੇਸ, ਪੌਨ-ਪੁਤ ਕੇ ਸਮਾਨ ਸਿੰਘ,ਉਛਰ ਉਛਰ ਲਰੈਂ ਭਬਕ ਭਬਕ ਕੈ[9] ॥ ੪੬ ॥ ਛਾਲੈਂ ਦੇ ਉਤਾਲੈਂ ਨਟ ਬਾਲੈਂ ਜਸੋਂ

---

[1]ਦੋਹੀਂ ਪਾਸੀਂ [ਬਾਦ-ਮਾਰੂ] ਜੰਗੀ ਵਾਜੇ ਬਹੁਤੇ ਢੋਲ ਤੇ ਧੌਂਸੇ [ਭਾਰੂ] ਬਹੁਤੇ [ਘੋਰ] ਭਿਆਨਕ ਵਜਦੇ ਆਏ [ਚਾਰੂ] ਚਾਰ ਪ੍ਰਕਾਰ ਦੀ ਫੌਜ [ਚੈਨ] ਸ਼ਾਂਤੀ ਤੋਂ ਬਿਨਾਂ ਹੈ। [2]ਆਪਣੇ ਦੀਨ ਮਜ਼ਹਬ ਦਾ ਅਸਚਰਜ ਤੇ [ਕਜਮ] ਬਹੁਤ ਉੱਤਮ ਜੰਗ ਜਾਣ ਕੇ, ਸੂਰਮੇਂ ਅਸਚਰਜ (ਢੰਗ) ਨਾਲ ਲੜਦੇ ਹੋਏ [ਗਜਬ] ਕਹਿਰ ਗੁਜ਼ਾਰ ਰਹੇ ਹਨ। [3]ਵਿਚਾਰ ਕਰਕੇ ਵਰਦੀਆਂ (ਵਿਵਾਹ ਕਰਦੀਆਂ) ਹਨ। [4]ਕਈ ਪਏ ਤੜਫਦੇ ਹਨ, ਗਿਰਝਾਂ ਮਾਸ ਖਿਚਦੀਆਂ ਹਨ, [ਕੂਰਨ] ਕਾਇਰਾਂ ਦੇ ਬਹੁਤ ਜ਼ਿਆਦਾ ਹਿਰਦੇ ਧੜਕਦੇ ਹਨ। [5]ਖੂਨ ਦੀਆਂ ਧਾਰਾਂ ਵਗਦੀਆਂ ਦੇਖ ਕੇ [ਡਾਕਨੀ]ਡਾਇਣਾਂ ਡਕਾਰ ਲੈਂਦੀਆਂ ਹਨ,ਕਿਤੇ ਭੂਤ [ਕਿਲਕਾਰੈਂ] ਚਾਂਬੜਾਂ ਪਾਉਂਦੇ ਹਨ, ਕਾਂ ਤੇ ਜੋਗਣੀਆਂ ਵੀ (ਉੱਥੇ) ਬਹੁਤ ਹਨ। [6]ਕੋਈ ਕੰਨਾਂ [ਪ੍ਰਮਾਨ] ਤੱਕ ਕਮਾਣ [ਤਾਨ] ਖਿੱਚ ਕੇ ਮਹਾਨ ਸੂਰਮੇਂ [ਰਵਕ ਰਵਕ ਕੈ] ਬੋਲ ਬੋਲ ਕੇ [ਬਾਨ] ਤੀਰ ਛਡਦੇ ਹਨ। [7](ਕੇਊ) ਕਈ [ਰੰਗ ਭੂਮਿ] ਜੰਗ ਦੇ ਮੈਦਾਨ ਵਿੱਚ [ਉਮੰਗ] ਉਤਸ਼ਾਹ ਨਾਲ [ਤੁਫੰਗ] ਬੰਦੂਕਾਂ ਚਲਾਉਂਦੇ ਹਨ, [ਹਬਕ ਹਬਕ ਕੈ] ਹੱਲੇ ਤੇ ਹੱਲਾ ਕਰਕੇ ਅੰਗ ਤੋੜ ਦੇਂਦੇ ਹਨ। [8]ਮਾਰ ਮਾਰ ਕੇ [ਪਾਰ ਹੈਂ] ਟੁਕੜੇ ਟੁਕੜੇ ਕਰ ਦੇਂਦੇ ਹਨ, ਸੂਰਮੇਂ ਆਪਣੇ ਅੰਗਾਂ ਦੀ ਸੰਭਾਲ ਨਹੀਂ ਕਰਦੇ, ਗਿਆਨ ਸਿੰਘ (ਕਹਿੰਦਾ ਹੈ) ਕਿ ਤਲਵਾਰਾਂ ਨੂੰ [ਲਪਕ ਲਪਕ ਕੈ] ਉਛਲ ਉਛਲ ਕੇ [ਬਾਹੈਂ] ਚਲਾਉਂਦੇ ਹਨ। [9]ਭੀਮ ਸੈਨ,[ਗੁੜਾ–ਕੇਸ] ਅਰਜਨ,[ਪੌਣ–ਪੁਤ] ਹਵਾ ਦੇ ਪੁੱਤਰ (ਹਨੂਮਾਨ) ਵਾਂਗ ਸਿੰਘ ਉਛਲ ਉਛਲਕੇ ਤੇ (ਸ਼ੇਰਾਂ ਵਾਂਗ) [ਭਬਕ ਭਬਕ ਕੈ] ਬੁੱਕ ਬੁੱਕ ਕੇ ਭਾਵ ਗੱਜ ਗੱਜ ਕੇ।

ਬਿਸਾਲੈਂ ਸਿੰਘ,ਕਰਿ ਕਰਿ ਹਾਲੈਂ ਪਰੈਂ ਹਰਖ ਹਰਖ ਕੈ[੧]। ਮਾਰਿ ਕਰਵਾਰ ਕੱਢੈਂ ਜ੍ਵਾਰ ਜਯੋਂ ਕ੍ਰਿਸਾਨ ਬੱਢੈਂ, ਬੈਰਿਨ ਕੀ ਪੀਠ ਚੱਢੈਂ ਧਰਖ ਧਰਖ ਕੈ[੨]। ਮਾਰ ਮਾਰ ਧਰਾ ਪੈ ਸਥਾਰ ਕਰਯੋ ਗਯਾਨ ਹਰੀ, ਤੀਰ ਗੋਲੀ ਮੇਂਹ ਸਮ ਬਰਖ ਬਰਖ ਕੈ[੩]। ਭੈਰੋਂ ਭੂਤ ਖੂਨ ਪੀਵੈਂ ਪਲਚਰ ਪਲ ਜੀਵੈਂ, ਹੂਰ ਪਤਿ ਯੁਤ ਥੀਵੈਂ ਪਰਖ ਪਰਖ ਕੈ[੪]॥੪੭॥ ਮਾਚਯੋ ਜੰਗ ਜਾਨ ਗਾਢਾ ਰੁੱਦ੍ਰ ਭਯੋ ਆਨ ਠਾਢਾ,ਬੀਰਨ ਕੋ ਰੋਸ ਬਾਢਾ ਹਰਜ ਹਰਜ ਕੈ[੫]। ਗਾਲਬ ਗਨੀਮਨ ਕੇ ਗਹਿਰੇ ਗੁਰੂਰ ਗਾਲੇ,ਗਯਾਨ ਸਿੰਘ ਗੋਲ ਗੰਜੇ ਗਰਜ ਗਰਜ ਕੈ[੬]। ਔਰ ਜੇਈ ਨਿੰਦਕ ਗੁਮਾਨੀ ਮੂਢ ਐਂਠ-ਵਾਰੇ,ਮਾਰਿ ਵੇ ਪਛਾਰੇ ਗਾਰੇ ਤਰਜ ਤਰਜ ਕੈ[੭]। ਕੇਊ ਜੰਗ ਵੀਚ ਗਲੇ ਕੇਊ ਹਾਰਿ ਭਏ ਖਲ੍ਹੇ[੮], ਕੇਊ ਥੇ ਪਲਾਇ ਚਲੇ ਲਰਜ ਲਰਜ ਕੈ[੯]॥੪੮॥ ਗਾਜਤ ਭੁਜੰਗੀ ਜੰਗੀ ਜੰਗ ਜੁਰਯੋ ਜੋਰ ਦੇਖਿ, ਮਾਰਤ ਮਹੀ ਮੈਂ ਫਿਰੈਂ ਇਤ ਉਤ ਝੱਟ ਝੱਟ[੧੦]। ਝੁੰਡਨ ਕੇ ਝੁੰਡ

---

[੧]ਬਹੁਤੇ ਸਿੰਘ ਨਟ ਦੇ ਬਾਲਕੇ ਵਾਂਗ[ਉਤਾਲੈਂ]ਛੇਤੀ ਛਾਲਾਂ ਮਾਰ ਮਾਰ ਕੇ [ਹਰਖ ਹਰਖ ਕੈ] ਖੁਸ਼ ਹੋ ਹੋ ਕੇ ਹੱਲੇ ਕਰ ਕਰ ਪੈਂਦੇ ਹਨ । [੨]ਜਿਵੇਂ ਕਿਰਸਾਨ ਜਵਾਰ ਵਢਦੇ ਹਨ ਤਿਵੇਂ (ਸਿੰਘ) ਤਲਵਾਰ ਮਾਰ ਕੇ (ਪਾਰ) ਕੱਢ ਦੇਂਦੇ ਹਨ, ਵੈਰੀਆਂ ਨੂੰ [ਧਰਖ ਧਰਖ ਕੈ] ਦਬਾ ਦਬਾ ਕੇ (ਉਨ੍ਹਾਂ ਦੀ) ਪਿੱਠ ਉਪਰ ਚੜ੍ਹਦੇ ਹਨ । [੩]ਗਿਆਨ ਸਿੰਘ (ਕਹਿੰਦਾ ਹੈ, ਤੁਰਕਾਂ ਨੂੰ) ਮਾਰ ਮਾਰ ਕੇ ਧਰਤੀ ਤੇ [ਸਥਾਰ ਕਰਯੋ] ਢੇਰ ਲਾ ਦਿੱਤੇ, ਮੀਂਹ ਵਾਂਗ ਤੀਰ ਤੇ ਗੋਲੀਆਂ ਦੀ ਬਰਖਾ ਕਰ ਕਰਕੇ । [੪]ਭੈਰੋਂ ਤੇ ਭੂਤ ਲਹੂ ਪੀਂਦੇ ਹਨ, ਮਾਸ ਖਾਣੇ [ਪਲ] ਮਾਸ [ਜੀਵੈਂ] ਖਾਂਦੇ ਹਨ, (ਸੂਰਮਿਆਂ ਨੂੰ) ਪਰਖ ਪਰਖ ਕੇ ਹੂਰਾਂ [ਪਤਿ ਯੁਤ] ਸੁਹਾਗਣਾਂ ਹੁੰਦੀਆਂ ਹਨ । [੫][ਗਾਢਾ] ਤਕੜਾ ਜੰਗ [ਮਾਚਯੋ] ਹੋਇਆ (ਤਾਂ) ਸ਼ਿਵ ਆ ਖੜ੍ਹਾ ਹੋਇਆ, (ਆਪਣਾ) [ਹਰਜ] ਨੁਕਸਾਨ ਹੁੰਦਾ ਦੇਖ ਕੇ[ਹਰਜ]ਤੰਗ ਹੋ ਕੇ ਸੂਰਮਿਆਂ ਨੂੰ ਗੁੱਸਾ ਵਧਿਆ । [੬][ਗਾਲਬ] ਪ੍ਰਬਲ ਵੈਰੀਆਂ ਦੇ [ਗਹਿਰੇ] ਬਹੁਤੇ [ਗਰੂਰ] ਹੰਕਾਰ ਗਾਲ ਦਿੱਤੇ,ਗਿਆਨ ਸਿੰਘ (ਕਹਿੰਦਾ ਹੈ; ਸਿੰਘਾਂ ਨੇ) ਗੱਜ ਗੱਜ ਕੇ [ਗੋਲ] ਟੋਲਿਆਂ ਦੇ ਟੋਲੇ [ਗੰਜੇ] ਕੱਟ ਦਿਤੇ। [੭]ਹੋਰ ਜਿਹੜੇ ਨਿੰਦਕ, ਹੰਕਾਰੀ, ਮੂਰਖ ਅਤੇ [ਐਂਠਵਾਰੇ] ਆਕੜ ਵਾਲੇ ਸਨ, ਉਹ [ਤਰਜ ਤਰਜ] ਤਾੜ ਤਾੜ ਕੇ ਮਾਰ ਕੇ [ਪਛਾਰੇ] ਪਟਕਾ ਕੇ ਸੁੱਟੇ ਤੇ ਗਾਲ ਦਿੱਤੇ । [੮]ਹਾਰ ਕੇ ਖੜ੍ਹੇ ਹੋ ਗਏ। [੯]ਕਈ [ਲਰਜ ਲਰਜ ਕੈ] ਕੰਬ ਕੰਬ ਕੇ [ਪਲਾਇ] ਭੱਜ ਚਲੇ ਸਨ। [੧੦]ਜੰਗ ਵਿੱਚ [ਜੁਰਯੋ] ਜੁੜਿਆਂ ਹੋਇਆਂ (ਦੁਸ਼ਮਣਾਂ ਦਾ) ਜ਼ੋਰ ਦੇਖ ਕੇ, ਜੰਗੀ [ਭੁਜੰਗੀ] ਸੂਰਮੇਂ ਗੱਜ ਰਹੇ ਹਨ, {ਮਹੀ} ਧਰਤੀ ਵਿੱਚ {ਝੱਟ ਝੱਟ} ਛੇਤੀ ਛੇਤੀ ਏਧਰ ਓਧਰ ਮਾਰਦੇ ਫਿਰਦੇ ਹਨ।

ਰੁੰਡ ਮੁੰਡ ਕੈ ਬਿਤੁੰਡ ਗੇਰੇ, ਖੂਨ ਕੇ ਭਰੇ ਹੈਂ ਕੁੰਡ ਬੈਰਿਨ ਕੋ ਕੱਟਿ ਕੱਟਿ[1]।
ਫੇਟ ਸੈਂ ਗਿਰਾਵੈਂ ਕਿਤ ਧੂਰਿ ਮੈਂ ਮਿਲਾਵੈਂ ਅਤਿ, ਬੇਗ ਸੈਂ ਚਲਾਵੈਂ ਤੇਗ
ਦੁੱਜਨ ਪੈ ਡੱਟ ਡੱਟ[2]। ਭੈਰਵਿ ਪਿਸਾਚ ਭੂਤ ਕਾਕ ਗੀਧ ਸਜਾਰ ਪੂਤ,
ਜੋਗਨੀ ਜਮਾਤ ਕੂਤ ਪੀਵੈ ਲੋਹੂ ਗੱਟ ਗੱਟ[3] ॥ ੪੯॥ ਚਾਲੀ ਸ਼ਮਸ਼ੇਰ ਜੋ
ਬਿਸਾਲੀ ਪੈ ਕਰਾਲੀ ਅਤਿ, ਕਾਲੀ ਔ ਕਪਾਲੀ ਭਏ ਮੁਦਤ ਖੁਸ਼ਾਲੀ
ਹੈਂ[4]। ਹਾਲੀ ਤੁਕਾਨਿ ਖਾਲੀ ਚਾਲੀ ਸੋ ਮੈਦਾਨ ਕਰ, ਝਾਲੀ ਨਾਂਹਿ ਝਾਲ
ਚਾਲ ਪੰਥ ਕੀ ਕਮਾਲੀ ਹੈ[5]। ਗਾਲੀ ਤੁਕਾਨਿ ਲਾਜ ਪਾਲੀ ਹਿੰਦੁਵਾਨ,
ਗਯਾਨ ਸਿੰਘ ਕ੍ਰਿਪਾਨ ਘਾਲੀ ਸਿੰਘਨ ਉਤਾਲੀ ਹੈ[6]। ਜਾਲੀ ਅਰਿ ਨਾਲੀ
ਢਾਲੀ ਢੀਠਤਾ ਉਤਾਲੀ ਬੇਗ, ਦੇਗ ਤੇਗ ਵਾਲੀ ਗੁਰੁ ਪੰਥ ਯੇ ਅਕਾਲੀ ਹੈ[7]

---

[1]ਢੇਰਾਂ ਦੇ ਢੇਰ [ਰੁੰਡ] ਧੜ ਤੇ [ਮੁੰਡ] ਸਿਰ [ਬਿਤੁੰਡ ਕੈ] ਬਿਨਾਂ ਮੂੰਹਾਂ ਤੋਂ ਕਰਕੇ ਡੇਗ ਦਿੱਤੇ, ਵੈਰੀਆਂ ਨੂੰ ਕੱਟ ਕੱਟ ਕੇ ਲਹੂ ਦੇ [ਕੁੰਡ] ਟੋਏ ਭਰ ਦਿੱਤੇ। [2]ਕਈਆਂ ਨੂੰ (ਢਾਲ ਦੇ) [ਫੇਟ] ਧੱਕੇ ਨਾਲ ਡੇਗ ਦੇਂਦੇ ਹਨ ਤੇ ਕਈਆਂ ਨੂੰ ਧੂੜ 'ਚ ਮਿਲਾ ਦੇਂਦੇ ਹਨ (ਅਤੇ) {ਡੱਟ ਡੱਟ} ਡਾਟ ਡਾਟ ਕੇ {ਦੁੱਜਨ} ਵੈਰੀਆਂ ਉਪਰ ਬਹੁਤ {ਬੇਗ} ਤੇਜ਼ੀ ਨਾਲ ਤਲਵਾਰਾਂ ਚਲਾਉਂਦੇ ਹਨ। [3]ਭੈਰੋਂ {ਪਿਸਾਚ} ਮਾਸ ਖਾਣੇ ਜੀਵ, ਭੂਤ {ਕਾਕ} ਕਾਂ, {ਗੀਧ} ਗਿਰਝਾਂ, {ਸਜਾਰ-ਪੂਤ} ਗਿੱਦੜਾਂ ਦੇ ਪੁੱਤਰ ਤੇ ਜੋਗਣੀਆਂ ਦੀ ਜਮਾਤ, ਲਹੂ ਦੀ {ਕੂਤ} ਖੁਰਾਕ ਨੂੰ{ਗੱਟ ਗੱਟ} ਗਟ ਗਟ ਸ਼ਬਦ ਕਰਕੇ ਪੀਂਦੀ ਹੈ। [ਜੋਗਨਿ–ਦੁਰਗਾ ਦੀ ਅੜਦਲ ਵਿੱਚ ਰਹਿਣ ਵਾਲੀ ਘੋਰ ਦੇਵੀ, ਜੋ ਜੰਗ ਵਿੱਚ ਸੂਰਮਿਆਂ ਦਾ ਲਹੂ ਪੀਂਦੀ ਹੈ।] [4]ਜਦੋਂ (ਦੁਸ਼ਮਣਾਂ) {ਪੈ} ਉੱਪਰ {ਕਰਾਲੀ ਅਤਿ} ਬਹੁਤੀ ਭਿਆਨਕ (ਹੋ ਕੇ) {ਬਿਸਾਲੀ} ਬਹੁਤੀ ਤਲਵਾਰ ਚੱਲੀ, ਤਾਂ ਕਾਲੀ ਤੇ {ਕਪਾਲੀ} ਸ਼ਿਵ ਜੀ ਅਨੰਦ ਤੇ ਖੁਸ਼ ਹੋ ਗਏ। {ਕਾਲੀ–ਕਾਲੇ ਰੰਗ ਦੀ ਇਕ ਦੇਵੀ ਜੋ ਚੰਡੀ ਨੇ ਰਕਤ ਬੀਜ ਦਾ ਲਹੂ ਪੀਣ ਲਈ ਆਪਣੇ ਮੱਥੇ ਚੋਂ ਪੈਦਾ ਕੀਤੀ ਸੀ।}
[5]{ਤੁਰਕਾਨਿ} ਤੁਰਕਾਂ ਦੀ ਫੌਜ ਹਿਲ ਗਈ ਤੇ ਉਹ (ਜੰਗ ਦਾ) ਮੈਦਾਨ ਖਾਲੀ ਕਰ ਚੱਲੀ, ਖਾਲਸਾ ਪੰਥ ਦੀ (ਜੰਗ ਕਰਨ ਦੀ) [ਚਾਲੀ] ਰੀਤੀ [ਕਮਾਲੀ] ਬਹੁਤ ਸੁੰਦਰ ਹੈ ਜਿਸ ਦੀ ਝਾਲ ਤੁਰਕਾਂ ਤੋਂ ਝੱਲੀ ਨਹੀਂ ਗਈ ਭਾਵ ਮੁਕਾਬਲਾ ਨਹੀਂ ਕਰ ਸਕੇ। [6]ਗਿਆਨ ਸਿੰਘ (ਕਹਿੰਦਾ ਹੈ) ਕਿ ਸਿੰਘਾਂ ਨੇ [ਉਤਾਲੀ] ਫੁਰਤੀ ਨਾਲ ਕ੍ਰਿਪਾਨ ਚਲਾਈ (ਜਿਸ ਨਾਲ)ਤੁਰਕਾਂ ਦੀ ਫੌਜ ਗਾਲ ਦਿਤੀ(ਇਉਂ)ਹਿੰਦੂਆਂ ਦੀ ਲੱਜਿਆ ਪਾਲੀ। [7][ਅਰਿ] ਵੈਰੀਆਂ ਦੀ [ਨਾਲੀ] ਫੌਜ [ਜਾਲੀ] ਸਾੜ ਦਿੱਤੀ ਤੇ ਉਨ੍ਹਾਂ ਦੀ ਢੀਠਤਾਈ [ਉਤਾਲੀ] ਕਾਹਲੀ ਨਾਲ [ਬੇਗ] ਛੇਤੀ [ਢਾਲੀ] ਢਾਲ ਦਿੱਤੀ ਭਾਵ ਦੂਰ ਕਰ ਦਿੱਤੀ, ਲੰਗਰ ਤੇ ਤਲਵਾਰ ਦਾ ਮਾਲਕ ਇਹ ਗੁਰੂ ਦਾ ਅਕਾਲੀ ਪੰਥ ਹੈ।

॥ ੫੦ ॥ ਸ੍ਵੈਯਾ ॥ ਬੀਰ ਬਲੀ ਜੁਗ ਓਰਨ ਤੇ, ਹਿਤ ਜੀਤ ਜੁਰੇ ਮਧ ਆਹਵ ਭਾਰੈਂ[੧]। ਮਾਰਹਿ ਮਾਰ ਪੁਕਾਰ ਕਰੈਂ, ਕਿਤ ਯਾ ਅਲੀ ਯਾ ਅਲੀ ਐਲ ਉਭਾਰੈ[੨]। ਸੱਤ ਸਿਰੀ ਗੁਰੁ ਵਾਹਿਗੁਰੁ ਕਹਿ, ਸਿੰਘ ਭਿਰੈਂ ਤੁਰਕੈਂ ਲਲਕਾਰੈਂ[੩]। ਬਾਹਿਤ ਤੇਗ ਉਮਾਹਿਤ ਬੇਗ, ਸੁ ਚਾਹਿਤ ਜੀਤ ਅਭੀਤ ਅਪਾਰੈਂ[੪] ॥ ੫੧ ॥ ਚੌਪਈ ॥ ਮਾਚਯੋ ਜੰਗ ਦੀਹ ਦਿਸ ਦੋਈ[੫]। ਪੈਰ ਨ ਪਾਇ ਪਿਛਾਹਾਂ ਕੋਈ। ਬਾਢਯੋ ਰੋਸ ਬੀਰ-ਰਸ ਭਾਰੀ[੬]। ਆਪਸ ਮਾਂਹਿ ਹਕਾਰ ਹਕਾਰੀ[੭] ॥ ੫੨॥ ਗਾਢੇ ਲਰੈਂ ਹੋਇ ਛਿਤ ਠਾਢੇ[੮]। ਕਾਢੈਂ ਤੇਗ ਭੌਂਹ ਦ੍ਰਿਗ ਚਾਢੇ[੯]। ਏਕਹਿ ਬਾਰ ਬਾਰ ਬਹੁ ਕਰ ਹੈਂ[੧੦]। ਜੂਝਿ ਰੂਝਿ ਦੋਊ ਤਹਿੰ ਮਰ ਹੈਂ[੧੧] ॥ ੫੩॥ ਹੂਰ ਬਿਲੋਕ ਸੂਰ ਕੌ ਬਰ ਕੈ[੧੨]। ਜਾਤ ਅਸਮਾਨ ਬਿਵਾਨਨ ਚਰ੍ਹ ਕੈ[੧੩]। ਛੁਟਤ ਖਤੰਗ ਤੁਫੰਗ ਅਪਾਰੇ[੧੪]। ਮਾਨਹੁ ਕਾਲ ਕਰਾਲ ਕੁਠਾਰੇ[੧੫] ॥੫੪॥ ਛੁਹਿਤ ਜਾਂਹਿ ਤਿਹੰ ਕੁਹਿਤ ਨਿਸੰਗੈ[੧੬]। ਭੇਦਤ ਚਰਮ ਬਰਮ ਹੈਂ ਅੰਗੈ[੧੭]। ਨਿਕਸਤ ਜ੍ਵਾਨ ਕਿਕਾਨਨ ਮਾਂਹੀ[੧੮]। ਮਹਾਂ

---

[੧]ਦੋਹਾਂ ਪਾਸਿਆਂ ਤੋਂ ਬਲੀ ਸੂਰਮੇਂ ਜਿੱਤ ਵਾਸਤੇ [ਆਹਵ ਭਾਰੈਂ] ਭਾਰੀ ਜੰਗ ਵਿੱਚ ਜੁੜੇ। [੨](ਤੁਰਕ)ਮਾਰ ਲੌ ਮਾਰ ਲੌ ਦੀ ਪੁਕਾਰ ਕਰਦੇ ਹਨ ਤੇ ਕਿਤੇ ਯਾ ਅਲੀ ਯਾ ਅਲੀ ਦਾ [ਐਲ] ਸ਼ੋਰ[ਉਭਾਰੈਂ]ਉਠਾ ਰਹੇ ਹਨ। [੩]ਸਿੰਘ ਸਤਿ ਸ੍ਰੀ ਅਕਾਲ,ਗੁਰੂ ਗੁਰੂ ਤੇ ਵਾਹਿਗੁਰੂ ਵਾਹਿਗੁਰੂ ਕਹਿੰਦੇ ਹੋਏ ਤੁਰਕਾਂ ਨੂੰ ਲਲਕਾਰਦੇ ਤੇ ਭਿੜਦੇ ਹਨ। [੪]ਉਹ (ਸਿੰਘ) ਜਿੱਤ ਚਾਹੁੰਦੇ ਹੋਏ ਬਹੁਤ ਨਿੱਡਰ ਹੋ ਕੇ ਉਤਸ਼ਾਹ ਨਾਲ [ਬੇਗ] ਛੇਤੀ ਤਲਵਾਰਾਂ ਚਲਾਉਂਦੇ ਹਨ। [੫]ਦੋਹਾਂ ਪਾਸਿਆਂ ਤੋਂ [ਦੀਹ] ਭਾਰੀ ਜੰਗ [ਮਾਚਯੋ] ਹੋਇਆ। [੬]ਭਾਰੀ ਬੀਰ-ਰਸ ਤੇ ਗੁੱਸਾ ਵਧਿਆ। [੭]ਆਪਸ ਵਿੱਚ (ਇਕ ਦੂਜੇ ਨੂੰ) [ਹਕਾਰ ਹਕਾਰੀ] ਬੁਲਾ ਬੁਲਾ ਕੇ। [੮][ਛਿਤ] ਧਰਤੀ ਤੇ ਖੜ੍ਹੇ ਹੋ ਕੇ [ਗਾਢੇ] ਬਹੁਤ ਲੜਦੇ ਹਨ। [੯]ਤਲਵਾਰਾਂ ਕੱਢੀਆਂ ਹੋਈਆਂ ਹਨ ਤੇ ਨੇਤ੍ਰਾਂ ਦੇ [ਭੌਹੈਂ] ਭ੍ਰਵੱਟੇ [ਚਾਢੇ] ਚੜ੍ਹਾਇ ਹੋਏ ਹਨ। [੧੦]ਇਕੋ ਵਾਰ ਬਹੁਤੇ ਵਾਰ ਕਰਦੇ ਹਨ। [੧੧](ਆਪਸ ਵਿੱਚ) [ਰੂਝ] ਰੁੱਝ ਕੇ,ਫਸ ਕੇ [ਜੂਝ] ਲੜ ਕੇ ਦੋਵੇਂ ਹੀ ਮਰ ਜਾਂਦੇ ਹਨ। [੧੨]ਹੂਰਾਂ ਸੂਰਮਿਆਂ ਨੂੰ ਵੇਖ ਕੇ ਵਰ ਕੇ (ਵਿਆਹ ਕਰਵਾ ਕੇ)। [੧੩]ਚੜ੍ਹ ਕੇ। [੧੪][ਅਪਾਰੇ] ਬਹੁਤੇ[ਖਤੰਗ] ਤੀਰ ਤੇ [ਤੁਫੰਗ] ਬੰਦੂਕਾਂ ਛੁਟਦੀਆਂ ਹਨ। [੧੫]ਜਾਣੋ ਭਿਆਨਕ ਕਾਲ ਦੇ {ਕੁਠਾਰੇ} ਕੁਹਾੜੇ ਹਨ। [੧੬]ਜਿਸ ਨੂੰ ਛੋਂਹਦੇ ਹਨ ਤਿਸ ਨੂੰ {ਨਿਸੰਗੈ} ਨਿਰਭਯ ਹੋ ਕੇ {ਕੁਹਿਤ} ਨਾਸ ਕਰ ਦੇਂਦੇ ਹਨ। [੧੭]{ਚਰਮ} ਢਾਲਾਂ, [ਬਰਮ] ਸੰਜੋਆਂ ਅਤੇ ਅੰਗਾਂ ਨੂੰ [ਭੇਦਤ] ਵਿੰਨ੍ਹ ਦੇਂਦੇ ਹਨ। [੧੮](ਅਗੋਂ) ਜਵਾਨਾਂ ਦੇ (ਅੰਗਾਂ ਚੋਂ) ਨਿਕਲ ਕੇ [ਕਿਕਾਨਨ] ਘੋੜਿਆਂ (ਦੇ ਸ਼ਰੀਰਾਂ) ਵਿੱਚ (ਧਸ ਜਾਂਦੇ ਹਨ।)

ਮਰੀ ਜਨੁ ਪਰੀ ਮਹਾਂਹੀਂ[1] ॥ ੫੫ ॥ ਨਿਸਰ ਕ੍ਰਿਪਾਨ ਮਜ਼ਾਨ ਤੇ ਦਮਕੈ[2] ।
ਮਾਨਹੁ ਮ੍ਰਿਤੁ ਬੀਜਰੀ ਚਮਕੈ[3] । ਲਹ-ਲਹਾਤ ਜਨੁ ਜੀਹ ਕਾਲ ਸੀ[4] । ਖਾਤ
ਅਘਾਤ ਨ ਪ੍ਰਲੈ ਜ੍ਵਾਲ ਸੀ[5] ॥ ੫੬ ॥ ਤੀਖੇ ਤੀਰ ਤੇਜ ਤੈ ਸ਼ੂੰਕਤ[6] । ਫਿਰੈਂ
ਸਪੱਛ ਸਾਂਪ ਜਨੁ ਫੂੰਕਤ[7] । ਮਾਰੂ ਕਾਲ ਮੇਘ ਸਮ ਗਰਜੈਂ[8] । ਤੋਪ ਪਲੀਤੇ
ਤੜਤਾ ਤਰਜੈਂ[9] ॥ ੫੭ ॥ ਬਰਛੀ ਤਿਰਛੀ ਨਾਗਨਿ ਕਾਲੀ[10] । ਚੱਕ੍ਰ ਬੱਕ੍ਰ
ਜਨੁ ਗੀਧਨ-ਮਾਲੀ[11] । ਝਪਟਤ ਲਪਟਤ[12] ਜਾਂ ਕੇ ਤਨ ਕੋ । ਗੇਰਤ ਬਾਢੀ
ਜਯੋਂ ਬਢਿ ਬਨ ਕੋ[13] ॥ ੫੮ ॥ ਸੂਰਨ ਲਾਲੀ ਕੂਰਨ ਜਰਦੀ । ਚਢੀ
ਅਪਾਰ[14], ਬਢੀ ਪਰ ਮਰਦੀ[15] । ਇਤ ਉਤ ਫਿਰੈਂ ਬੀਰ ਬਰ[16] ਲਰਤੇ ।
ਬਾਹਿਤ ਜਿਸੈ ਦੋਇ ਧਰ ਕਰਤੇ[17] ॥੫੯॥ ਭਿਗੀ ਪੁਸ਼ਾਕ ਖ਼ੂਨ ਸੈਂ ਸਾਰੀ ।
ਖੇਲਤ ਮਾਨਹੁ ਫਾਗ[18] ਖਿਲਾਰੀ । ਗਹਿ ਸ਼ਮਸ਼ੇਰਨ ਸਿੰਘ ਸਮ ਸ਼ੇਰਨ[19] ।
ਜਿਸ ਦਿਸ ਪਰੈਂ ਤੁ ਕਰੈਂ ਨਿਬੇਰਨ॥੬੦॥ ਦੁਹੂੰ ਓਰ ਸਰਦਾਰ ਲੜਾਵਤ ।
ਸਜਾਪੇ ਮੈਂ ਜਯੋਂ ਨਾਰਿ[20] ਪਿਟਾਵਤ । ਮਾਚਯੋ ਜੰਗ ਜਾਮ ਤ੍ਰੈ[21] ਭਾਰੀ ।
ਚਢੀ ਲੁੱਥ ਪਰ ਲੁੱਥ ਅਪਾਰੀ ॥੬੧॥ ਫੇਰ ਸਿੰਘਨ ਕੇ ਮਿਲਿ ਸਰਦਾਰੈਂ ।

---

[1]ਜਾਣੋ [ਮਹਾਹੀਂ] ਬਹੁਤੀ [ਮਹਾ ਮਰੀ] (ਹੈਜ਼ਾ, ਪਲੇਗ ਆਦਿ) ਘਾਤਕ ਬੀਮਾਰੀ ਪਈ ਹੋਈ ਹੈ। [2]ਕ੍ਰਿਪਾਨ ਮਿਆਨ ਚੋਂ [ਨਿਸਰ] ਨਿਕਲ ਕੇ [ਦਮਕੈ] ਚਮਕਦੀ ਹੈ । [3]ਜਾਣੋ ਮੌਤ ਦੀ ਬਿਜਲੀ ਚਮਕਦੀ ਹੈ। [4]ਜਾਣੋ ਕਾਲ ਦੀ [ਜੀਹ ਸੀ] ਜੀਭ ਵਰਗੀ [ਲਹਲਾਤ] ਚਮਕਦੀ ਹੈ। [5]ਪ੍ਰਲੋ ਦੀ ਅੱਗ ਵਰਗੀ (ਜੀਵਾਂ ਨੂੰ) ਖਾਂਦੀ ਹੋਈ ਰਜਦੀ ਨਹੀਂ । [6]ਤੇਜ ਨਾਲ ਸ਼ੂਕਦੇ ਹਨ। [7]ਜਾਣੋ [ਸਪੱਛ] ਖੰਭਾਂ ਵਾਲੇ ਸੱਪ ਫੁਕਾਰੇ ਮਾਰਦੇ ਫਿਰਦੇ ਹਨ । [8][ਮਾਰੂ] ਜੰਗੀ ਵਾਜੇ ਕਾਲ ਦੇ ਬੱਦਲ ਵਾਂਗ ਗੱਜਦੇ ਹਨ । [9]ਤੋਪਾਂ ਦੇ ਪਲੀਤੇ ਬਿਜਲੀ ਨੂੰ ਤਾੜਦੇ ਹਨ, ਭਾਵ ਬਿਜਲੀ ਤੋਂ ਵਧ ਚਮਕਦੇ ਹਨ। [ਪਲੀਤਾ—ਵੱਟੀ ਹੋਈ ਬੱਤੀ, ਤੋਪ ਨੂੰ ਅੱਗ ਦੇਣ ਦਾ ਡੋਰਾ।] [10]ਤਿੱਖੀ ਬਰਛੀ ਮਾਨੋ ਕਾਲੀ ਸਪਣੀ ਹੈ। [11][ਬੱਕ੍ਰ] ਟੇਢੇ ਚੱਕ੍ਰ ਜਾਣੋ [ਗੀਧ] ਗਿਰਝਾਂ ਦੀ {ਮਾਲੀ} ਡਾਰ ਹੈ। [12]ਝਪਟ ਮਾਰ ਕੇ ਚਿੰਬੜਦੀਆਂ ਹਨ। [13]ਜਿਵੇਂ {ਬਾਢੀ} ਤਰਖਾਣ(ਬਨ) ਜੰਗਲ ਨੂੰ (ਬਢਿ) ਵੱਢ ਕੇ (ਗੇਰਤ) ਸੁੱਟਦਾ ਹੈ। [14]ਸੂਰਮਿਆਂ ਦੇ (ਮੁਖਾਂ ਤੇ) ਲਾਲੀ ਤੇ (ਕੂਰਨ) ਕਾਇਰਾਂ ਦੇ (ਮੂੰਹਾਂ ਤੇ) (ਜਰਦੀ) ਪੀਲੱਤਣ (ਅਪਾਰ) ਬਹੁਤੀ ਚੜ੍ਹ ਗਈ । [15](ਪਰ) ਪ੍ਰੰਤੂ (ਮਰਦੀ) ਸੂਰਮਤਾਈ (ਬਢੀ) ਵਧ ਗਈ ਭਾਵ ਕਾਇਰਾਂ ਨਾਲੋਂ ਸੂਰਮੇਂ ਵੱਧ ਨਿਕਲੇ। [16]ਚੰਗੇ ਸੂਰਮੇਂ। [17]ਜਿਸਨੂੰ ਮਾਰਦੇ ਹਨ ਦੋ ਧੜ ਕਰ ਦੇਂਦੇ ਹਨ। [18]ਹੋਲੀ। [19]ਸਿੰਘ ਸ਼ੇਰਾਂ ਵਾਂਗ (ਸ਼ਮਸ਼ੇਰਨ)ਤਲਵਾਰਾਂ ਪਕੜ ਕੇ। [20]ਇਸਤ੍ਰੀ ਭਾਵ ਮਿਰਾਸਣ ਜਾਂ ਨਾਇਣ । [21]ਤਿੰਨ ਪਹਿਰ।

ਹੱਲਾ ਦਯੋ ਕਰਾਇ ਉਦਾਰੈਂ[੧]। ਜਯੋਂ ਜਯੋਂ ਜ਼ਖਮ ਸਿੰਘਨ ਕੌ ਲਾਗੈਂ। ਤਯੋਂ ਤਯੋਂ ਰੋਸ[੨] ਬੀਰ ਰਸ ਜਾਗੈਂ ॥ ੬੨ ॥ ਤੁਰਕ ਪੇਖਿ ਇਕ ਜ਼ਖਮੀ ਤੁਰਕੈ[੩]। *ਔਰ ਦਸਕ ਡਰਿ ਢਿਗ ਤੈ ਢੁਰਕੈਂ[੪]। ਪਰੈਂ ਸਿੰਘ ਤੁਰਕਨ ਪਰ ਬਲ ਕੈ[੫]। ਜਯੋਂ ਕੂੰਜਨ ਪਰ ਬਹਰੀ ਢਲ ਕੈ[੬] ॥੬੩॥ ਆਖਰ ਤੁਰਕ ਹਾਰ ਜਬਿ ਗਏ। ਦਹਲਤ[੭] ਸਭਿ ਮਨ ਹੀ ਮੈਂ ਭਏ। ਧੀਰਜ ਟੂਟ ਗਯੋ ਡਰ ਕੈ ਕੈ[੮]। ਚਲੇ ਸ਼ਹਰ ਕੀ ਓਰ ਪਲੈ ਕੈਂ[੯] ॥੬੪॥ ਦੋਹਰਾ ॥ ਬਹੁ ਸਿੰਘਨ ਕੋ ਸੰਗ ਲੈ, ਸਿੰਘ ਬਘੇਲ ਤਬਿ ਧਾਇ। ਧਸਯੋ, ਜਲਾਵਲ ਦੀਨ ਕੇ ਕਿਲੇ ਮੱਧ[੧੦], ਤਬਿ ਜਾਇ॥ ੬੫ ॥ ਕਬਿੱਤ ॥ ਔਰ ਸਭਿ ਖਾਲਸੇ ਬਿਸਾਲਸੇ ਲੈ ਤੇਗ ਬੇਗ[੧੧], ਮਾਰ ਕਰਿ ਕਰਯੋ ਹੈ ਤੁਰਕਾਨ ਕੌ ਬਿਹਾਲਸੇ[੧੨]। ਪੈਸ ਕੈ[੧੩] ਸ਼ਹਿਰ ਬਡ ਕਹਿਰ ਮਚਾਇ ਦਯੋ[੧੪], ਲੂਟ ਮਾਰ ਪਾਰ[੧੫] ਧਰੀ ਕਤਲ ਕਮਾਲਸੇ[੧੬]। ਏਕ ਬੋਦੀ-ਵਾਰੋ[੧੭] ਔਰ ਸਾਮ[੧੮] ਪਯੋ ਤੁਰਕ ਜੋਊ, ਦਯੋ ਛੋਰ ਸੋਊ ਬਾਕੀ ਮਾਰ ਦਯੋ ਖਾਲਸੇ। ਪਰੀ ਤਬਿ ਭਾਗ ਠੌਰ ਠੌਰ ਗੌਰ ਰੌਰ ਪਰਯੋ[੧੯], ਮਿਲੇ ਹੈਂ ਤੁਰਕਾਨਿ ਤਾਂਈ ਸਿੰਘ ਹੋਇ ਕਾਲ ਸੇ[੨੦] ॥੬੬॥ ਭਾਈ ਕੌ ਨ ਭਾਈ ਪਾਯੋ ਸਸੁਰ ਜਵਾਈ, ਪਾਈ ਪੂਤ ਕੌ ਨ ਮਾਈ, ਤੀਆ ਪੀਆ ਬਿਨ ਜਾਤ ਹੈ[੨੧]। ਸੂਰ ਸਸਿ ਕਬਿ ਨ ਨਿਹਾਰੀ ਜੋਊ ਨਾਰੀ, ਭਾਰੀ ਰੂਪ

---

[੧]ਚੰਗਾ। [੨]ਗੁੱਸਾ। [੩]ਤੁਰਕ (ਆਪਣੇ ਸਾਥੀ) ਇਕ ਤੁਰਕ ਨੂੰ ਜ਼ਖਮੀ ਹੋਇਆ ਵੇਖ ਕੇ। [੪]ਹੋਰ ਦਸਕ ਤੁਰਕ ਡਰ ਕੇ ਕੋਲੋਂ [ਢੁਰਕੈਂ] ਖਿਸਕ ਜਾਂਦੇ ਹਨ। [੫]ਬਲ ਕਰਕੇ। [੬]ਜਿਵੇਂ ਬਹਰੀ ਕੂੰਜਾਂ ਤੇ ਝੁਕ ਕੇ ਪੈਂਦੀ ਹੈ, [ਬਹਰੀ—ਬਾਜ਼ ਵਰਗਾ ਇਕ ਸ਼ਿਕਾਰੀ ਪੰਛੀ।] [੭]ਡਰ ਗਏ, ਕੰਬ ਗਏ। [੮]ਕਰਕੇ। [੯]ਦੌੜ ਕੇ। [੧੦]ਜਲਾਲ ਦੀਨ ਦੇ ਕਿਲ੍ਹੇ ਵਿੱਚ। [੧੧]ਹੋਰ ਸਾਰੇ ਖਾਲਸੇ ਨੇ [ਬੇਗ] ਛੇਤੀ ਨਾਲ [ਬਿਸਾਲਸੇ] ਬਹੁਤੀਆਂ ਤਲਵਾਰਾਂ ਲੈ ਕੇ। [੧੨]ਬੁਰੇ ਹਾਲ ਵਾਲੇ।(ਅ) ਵਿਆਕੁਲ। [੧੩]ਵੜ ਕੇ। [੧੪]ਮੁਸੀਬਤ ਪਾ ਦਿੱਤੀ। [੧੫]ਪਾ ਕੇ ਭਾਵ ਕਰਕੇ। [੧੬][ਕਮਾਲਸੇ] ਬਹੁਤੀ ਕਤਲਾਮ [ਧਰੀ] ਕੀਤੀ। [੧੭]ਹਿੰਦੂ। [੧੮]ਸ਼ਰਣ। [੧੯]ਤਦੋਂ ਥਾਂ ਥਾਂ ਤੇ [ਭਾਗ] ਭਾਜੜ ਪੈ ਗਈ [ਗੌਰ] ਬਹੁਤਾ ਰੌਲਾ ਪੈ ਗਿਆ। [੨੦]ਕਾਲ ਵਰਗੇ। [੨੧]ਭਰਾ ਨੂੰ ਭਰਾ ਤੇ ਸਹੁਰੇ ਨੂੰ ਜਵਾਈ ਨਾ [ਪਾਯੋ] ਲੱਭਾ, ਪੁੱਤਰ ਨੂੰ ਮਾਂ ਨਹੀਂ [ਪਾਈ] ਲੱਭੀ, ਇਸਤ੍ਰੀ ਪਤੀ ਬਿਨਾਂ ਜਾਂਦੀ ਹੈ। *ਅੰਕ ਨੰ: ੬੩ ਦੀ ਦੂਜੀ ਤੁਕ ਦਿੱਲੀ ਐਡੀਸ਼ਨ ਚੋਂ ਲਈ ਹੈ।

ਗੁਨਵਾਰੀ ਤੇ ਉਘਾਰੀ ਹੀ ਪਰਾਤ ਹੈਂ[1] । ਓਢਨੀ ਨ ਪਾਤੀ, ਬਿਨ ਪਨਹੀ ਦੁਖਾਤੀ ਜਾਤੀ, ਤਾਤੀ ਰੇਤੀ ਵੀਚ, ਮੁਰਝਾਤੀ ਇਲਲਾਤ ਹੈਂ[2] । ਭੌਖਰੀ ਗਡਾਤੀ ਪਗ, ਧੌਖੜੀ ਚਲਾਤੀ ਮਗ, ਔਖੜੀ ਨਸਾਤੀ ਚੌਕ ਚੌਕ ਬਰੜਾਤ ਹੈਂ[3] ॥੬੭॥ ਧਰਤੀ ਨ ਪਾਉਂ ਕਬੀ ਧਰਤੀ ਸੁਘਰ ਤੀਯ, ਡਰਤੀ ਨ ਘਰਤੀ ਨਿਸਰਤੀ ਕਦਾਪਿਤੀ[4] । ਮਖਮਲ ਪੌਂਦਤੀ ਸੀ ਓਢਤੀ ਜੋ ਮਲਮਲ, ਸੋਊ ਚਲਿ ਚਲਿ ਬਨ ਨਾਂਗੇ ਪਾਉਂ ਧਾਵਤੀ[5] । ਭਰੀ ਰੂਪ ਜੋਬਨ ਜੋ ਜਰੀ ਜੇਵਰਾਨ ਸੰਗ, ਫੂਲ ਕੀ ਛਰੀ ਸੀ, ਡਰੀ ਖਰੀ ਬਿਲਲਾਵਤੀ[6] । ਸ਼ੀਰ-ਫੇਨ ਪਾਵਤੀ ਜੋ ਨ੍ਹਾਵਤੀ ਅਤਰ ਹੌਜ਼, ਮੌਜ ਮੈਂ ਰਹਾਵਤੀ ਸੋ ਬੀਆ-ਬਾਨ ਜਾਵਤੀ[7] ॥੬੮॥ ਦੋਹਰਾ ॥ ਬਾਮ ਆਮ ਤੁਰਕਾਨ ਕੀ[8], ਸਿੰਘ ਨਾਮ ਸੁਨਿ ਕਾਨ । ਮੁਰਛਿਤ ਹ੍ਵੈ ਛਿਤ ਪਰਤ ਗਿਰ, ਘਰਿ ਬਨ ਮੱਧ ਪਛਾਨ[9] ॥੬੯॥

[1]ਭਾਰੀ ਰੂਪ ਤੇ ਗੁਣਾਂ ਵਾਲੀਆਂ ਜਿਹੜੀਆਂ ਇਸਤ੍ਰੀਆਂ ਸੂਰਜ ਤੇ ਚੰਦ ਨੇ ਵੀ ਕਦੇ ਨਹੀਂ ਸਨ ਵੇਖੀਆਂ ਉਹ [ਉਘਾਰੀ] ਨੰਗੀਆਂ ਹੀ [ਪਰਾਤ] ਨੱਠੀਆਂ ਜਾਂਦੀਆਂ ਹਨ । [2](ਉਹਨਾਂ ਨੂੰ ਸਿਰ ਤੇ ਲੈਣ ਨੂੰ) [ਓਢਨੀ] ਚੁੰਨੀ ਨਹੀਂ ਲੱਭੀ, ਬਿਨਾ [ਪਨਹੀ] ਜੁਤੀ ਤੋਂ ਦੁਖੀ ਹੋਈਆਂ ਜਾਂਦੀਆਂ ਤੱਤੀ ਰੇਤ ਵਿੱਚ ਮੁਰਝਾਈਆਂ ਹੋਈਆਂ ਵਿਰਲਾਪ ਕਰਦੀਆਂ ਹਨ । [3](ਉਹਨਾਂ ਦੇ) [ਪਗ] ਪੈਰਾਂ 'ਚ [ਭੌਖੜੀ] ਭੱਖੜਾ [ਗਡਾਤੀ] ਚੁਭਦਾ ਹੈ, ਰਸਤੇ ਵਿੱਚ [ਚਲਾਤੀ] ਚਲਦੀਆਂ ਹੋਈਆਂ [ਧੌਖੜੀ] ਧਮਕੜੇ ਪਈਆਂ ਅਰਥਾਤ ਹੌਂਕਦੀਆਂ ਜਾਂਦੀਆਂ ਹਨ, [ਔਖੜੀ] ਔਖੇ ਰਾਹਾਂ ਵਿੱਚ ਨਸਦੀਆਂ ਹਨ ਤੇ [ਚੌਕ ਚੌਕ] ਤ੍ਰੱਬਕ ਤ੍ਰੱਬਕ ਕੇ ਬਰੜਾਉਂਦੀਆਂ ਹਨ । [4]ਜਿਹ-ੜੀਆਂ [ਸੁਘੜ] ਚਤੁਰ ਇਸਤ੍ਰੀਆਂ ਕਦੇ ਵੀ ਧਰਤੀ ਤੇ ਪੈਰ ਨਹੀਂ ਸਨ ਧਰਦੀਆਂ ਅਤੇ [ਡਰਤੀ] ਡਰਦੀਆਂ ਹੋਈਆਂ [ਘਰਤੀ] ਘਰ ਵਿਚੋਂ [ਕਦਾਪਿਤੀ] ਕਦੇ ਵੀ ਨਹੀਂ ਸਨ [ਨਿਸਰਤੀ] ਨਿਕਲਦੀਆਂ । [5]ਜੋ (ਇਸਤ੍ਰੀਆਂ) ਮਖਮਲਾਂ ਪਹਿਨਦੀਆਂ ਸਨ, ਤੇ ਮਲਮਲ ਉਪਰ ਲੈਂਦੀਆਂ ਸਨ ਉਹ ਜੰਗਲਾਂ ਵਿੱਚ ਚਲ ਚਲ ਕੇ ਨੰਗੇ ਪੈਰੀਂ ਦੌੜਦੀਆਂ ਹਨ । [6]ਜਿਹੜੀਆਂ (ਇਸਤ੍ਰੀਆਂ) ਜੁਆਨੀ ਤੇ ਰੂਪ ਨਾਲ ਭਰੀਆਂ ਹੋਈਆਂ ਸਨ ਤੇ ਗਹਿਣਿਆਂ ਨਾਲ ਜੜੀਆਂ ਹੋਈਆਂ ਫੁਲਾਂ ਦੀਆਂ ਛਟੀਆਂ ਵਰਗੀਆਂ (ਕੋਮਲ ਤੇ ਪਤਲੀਆਂ) ਸਨ (ਉਹ) ਡਰੀਆਂ ਹੋਈਆਂ ਬਹੁਤ ਵਿਰਲਾਪ ਕਰਦੀਆਂ ਸਨ । [7]ਜਿਹੜੀਆਂ ਇਸਤ੍ਰੀਆਂ [ਸ਼ੀਰ-ਫੇਨ] ਦੁੱਧ ਦੀ ਮਿਲਾਈ ਪਾਉਂਦੀਆਂ ਭਾਵ ਖਾਂਦੀਆਂ ਤੇ ਅਤਰ ਨਾਲ ਮਿਲੇ ਹੋਏ ਪਾਣੀ ਦੇ ਹੌਜ਼ਾਂ ਵਿੱਚ ਨ੍ਹਾਉਂਦੀਆਂ ਤੇ ਮੌਜ (ਅਨੰਦ) 'ਚ ਰਹਿੰਦੀਆਂ ਸਨ ਉਹ ਉਜਾੜਾਂ 'ਚ (ਨੱਸੀਆਂ) ਜਾਂਦੀਆਂ ਹਨ । [8][ਆਮ] ਸਾਰੇ ਤੁਰਕਾਂ ਦੀਆਂ [ਬਾਮ] ਇਸਤ੍ਰੀਆਂ । [9][ਮੁਰਛਿਤ ਹ੍ਵੈ] ਬੇਹੋਸ਼ ਹੋਕੇ [ਛਿਤ] ਧਰਤੀ ਤੇ ਡਿਗ ਡਿਗ ਪੈਂਦੀਆਂ ਹਨ, ਘਰ ਵਿੱਚ (ਹੁੰਦੀਆਂ ਹੋਈਆਂ ਹੀ ਆਪਣੇ ਆਪਨੂੰ) ਜੰਗਲਾਂ 'ਚ ਸਮਝਦੀਆਂ ਹਨ ।

ਚੌਪਈ ॥ ਸ਼ਹਰ ਜਲਾਲਾ-ਬਾਦ ਲੁਹਾਰੀ । ਲੂਟਯੋ ਸਿੰਘਨ ਭਲ[1] ਬਲ ਧਾਰੀ । ਨਾਰਿ ਨਰਨ ਕੌ ਬਾਂਧਿ ਬਾਂਧਿ ਤਬਿ । ਧਨ ਕਢਵਾਇ ਲਯੋ ਦੱਬਯੋ ਸਭਿ॥੭੦॥ ਵਡ ਤੁਰਕਨ ਕੇ ਲੁਟੇ ਖਜ਼ਾਨੇ । ਸ਼ਸਤਰ ਬਸਤਰ ਅੱਸ੍ਵ ਮਹਾਨੇ। ਜੋਅਕਰੇ ਝਟਕੇ ਸਮ ਬਕਰੇ[2] । ਕੇਤਿਕ ਪਕਰਿ ਜਕਰ ਲਿਯ ਤਕਰੇ[3] ॥੭੧॥ ਫਿਰ ਨੁਵਾਬ ਕੇ ਮਹਲੀਂ ਧਸੇ । ਲੋਗ ਨੁਵਾਬ ਕੇਰ ਫੜਿ ਕਸੇ[4] । ਸੁਨਿ ਨੁਵਾਬ ਧਰਿ ਤ੍ਰਾਸ ਕਿਤਾਨੇ[5] । ਕਾਯਰ ਗੀਦੀ ਭਯੋ ਮਹਾਨੇ ॥੭੨॥ ਅਪਨੀ ਜਾਨ ਬਚਾਵਨ ਹੇਤੈਂ । ਛਪਯੋ ਭੋਹਰੇ ਵੀਚ ਨਿਕੇਤੈਂ[6]। ਖੋਜ ਨੁਵਾਬ ਤਈਂ ਸਿੰਘ ਰਹੇ। ਪਾਯੋ ਕਹੀਂ ਨਹੀਂ ਜਬਿ ਵਹੇ[7] ॥ ੭੩ ॥ ਤਬੈ ਜ਼ਨਾਨੈ ਮਹਲ ਮਝਾਰੀ। ਧਸੇ ਸਿੰਘ ਪਕਰੀ ਤਿਹ ਨਾਰੀ । ਧਨ ਜ਼ੇਵਰ ਅਸਬਾਬ ਅਪਾਰੇ। ਤਿਨ ਤੈ ਲਯੋ ਕਢਾਇ ਸੁਧਾਰੇ[8] ॥ ੭੪॥ ਤਿਨ ਹੀ ਤੈ ਨੁਵਾਬ ਬੁਝਿ[9] ਫੜਿਓ । ਪਾਇ ਖਾਟ ਪਰ ਨੀਕੈ ਕੜਿਓ[10] । ਬਾਹਰ ਡੇਰਾ ਕੀਨੋ ਜਹਾਂ। ਫੜਿ ਬਘੇਲ ਸਿੰਘ ਲਜਾਯੋ ਤਹਾਂ ॥ ੭੫ ॥ ਜੋ ਦਿਜ ਕਹੀ ਸਜਾ ਸੋ ਠਾਟੀ[11] । ਜੜ ਤੈ ਲਿੰਗ ਇੰਦਰੀ ਕਾਟੀ । ਪੁਨਾ ਸੂਰ ਕਾ ਝਟਕਾ ਕਰਿ ਕੈ । ਖੁਲਵਾਯੋ ਤਿਸ ਕੋ ਬਲਿ ਧਰ ਕੈ[12]॥੭੬॥ ਨਾਕ ਹਾਥ ਜਿਹਵਾ ਕਟ ਤਾਂ ਕੀ। ਦਯੋ ਛੋਰ ਕਛ ਛੋਰ ਨ ਬਾਕੀ[13] । ਹੁਤੋ ਕੁਲਾਲ[14] ਵਜ਼ੀਰ ਇਕ ਤਾਂ ਕਾ। ਲੋਲਪ[15] ਕਾਂਮੀ ਕੁਟਲ[16] ਕੁਬਾਂਕਾ[17] ॥ ੭੭ ॥ ਬਿਭਚਾਰੀ ਦੱਲਾ[18] ਪਰ ਨਾਰੀ । ਦੇਤ ਮੰਗਾਇ ਨੁਵਾਬੈਂ ਨਾਰੀ । ਦੈ ਦੁਖ ਬਹੁ ਸੋ ਸਿੰਘਨ ਮਾਰਾ । ਐਸੇ ਐਸੇ ਔਰ ਅਪਾਰਾ॥੭੮॥ ਤੁਰਕ ਜਿਤਿਕ ਥੇ ਸੁਨੇ ਖਰਾਬੈਂ । ਕਾਫਰ ਕਰਿ ਦੈ ਹਤੇ ਅਜਾਬੈਂ[19]। ਮਿਲ ਕਰਿ ਤੁਰਕ ਹਿੰਦੂ ਫਿਰ

[1]ਚੰਗਾ । [2]ਜਿਹੜੇ [ਅਕਰੇ] ਆਕੜੇ ਉਹ ਬੱਕਰਿਆਂ ਵਾਂਗ ਝਟਕਾ ਦਿੱਤੇ। [3]ਤਕੜੇ । [4]ਬੰਨ੍ਹ ਲਏ । [5][ਕਿਤਾਨੇ] ਕਿਤਨਾ ਭਾਵ ਬਹੁਤਾ ਡਰ ਧਾਰ ਕੇ । [6][ਨਿਕੇਤੈਂ] ਘਰ ਦੇ ਭੋਰੇ ਵਿੱਚ। [7]ਉਸਨੂੰ। [8]ਚੰਗੀ ਤਰ੍ਹਾਂ। [9]ਪੁੱਛ ਕੇ। [10][ਖਾਟ] ਮੰਜੇ ਤੇ ਪਾ ਕੇ ਚੰਗੀ ਤਰ੍ਹਾਂ [ਕੜਿਓ] ਬੰਨ੍ਹ ਲਿਆ। [11]ਮੁਕੱਰਰ ਕਰ ਦਿੱਤੀ । [12]ਜ਼ੋਰ ਨਾਲ ਫੜ ਕੇ। [13]ਛੱਡ ਦਿਤਾ ਪਰ ਕੁਝ ਬਾਕੀ ਨਹੀਂ ਛੱਡਿਆ। [14]ਘੁਮਿਆਰ। [15]ਬਹੁਤ ਲਾਲਚੀ । [16]ਟੇਢਾ। [17]ਖੋਟਾ ਤੇ ਵਿੰਗਾ। [18]ਨੀਚ ਕਰਮ ਦੀ ਦਲਾਲੀ ਕਰਨ ਵਾਲਾ, ਭੇਟੂ, ਭੜੂਆ। [19]ਦੁੱਖ ਦੇ ਕੇ ਮਾਰੇ।

ਆਮੈ[1] । ਆਇ ਪਰੇ ਸਿੰਘਨ ਕੀ ਸਾਮੈਂ[2] ॥ ੭੯ ॥ ਪੰਥ ਅਮਨ[3] ਫਿਰ ਸਭ ਕੋ ਦੈ ਕੈ । ਦ੍ਵਿਜ ਕੀ ਸੁਤਾ[4] ਤਈਂ ਬੁਲਵੈ ਕੈ । ਅਰ ਤਿਸ ਕੇ ਪੇਕੇ ਸੁਸਰਾਰੈਂ[5] । ਉਭੈ ਗ੍ਰਾਮ ਕੇ[6] ਲੋਗ ਅਪਾਰੈਂ ॥ ੮੦ ॥ ਪੰਥ ਆਪ ਕੇ ਪਾਸ ਹਕਾਰੇ[7] । ਏਕ ਠੌਰ ਮੈਂ ਸਭਿ ਬੈਠਾਰੇ । ਦਿਜ ਕੀ ਬੇਟੀ ਗੰਗਾ ਜਲ ਸੋਂ । ਨੁਲ੍ਹਵਾਈ ਸਿੰਮ੍ਰਿਤਿ ਬਿਧਿ ਭਲ ਸੋਂ[8] ॥ ੮੧ ॥ ਤਿਸ ਕੇ ਕਰ ਤੇਂ[9] ਭੋਜਨ ਕਾਚੇ । ਸਭਿ ਕੋ ਖੁਲਵਾਏ ਭਲ ਸਾਚੇ । ਪੁਨ ਤਿਸ ਕੇ ਪਤਿ ਕੋ ਭੁਜ[10] ਤਾਂ ਕੀ । ਪਕਰਾਈ ਪ੍ਰਗਟ ਹੀ ਬਾਂਕੀ[11] ॥ ੮੨ ॥ ਧਰਮ ਪੁੱਤ੍ਰੀ ਪੰਥ ਬਨੈ ਕੇ । ਧਨ ਦੀਨੋ ਬਹੁ ਚੰਦਾ ਕੈ ਕੈ[12] ॥੮੩॥ ਦੋਹਰਾ ॥ ਤੁਰਕ ਦੁਸ਼ਟ ਕੋ ਮਾਰ ਕੈ, ਦਿਜ ਕਾ ਕਿਯ ਉਪਕਾਰ । ਹੁਤੇ ਅਠਾਰਾਂ ਸੈ ਤਬੈ, ਸਾਲ ਚੁਤਾਲੀ ਸਾਰ[13] ॥੮੪॥ ਚੌਪਈ ॥ ਸਾਜਿ[14] ਗੁਰਮਤਾ ਪੰਥ ਮਹਾਨੈ । ਚਢ੍ਯੋ ਫੇਰ ਦਿਸ ਹਿੰਦੁਸਤਾਨੈ[15] । ਨਗਰ ਡਗਰ ਕੇ[16] ਸਗਰੇ ਲੂਟੇ । ਦੀਨੀ ਨਜ਼ਰਾਂ ਜਿਨ, ਸੋ ਛੂਟੇ ॥ ੮੫ ॥ ਜੇ ਮੁਕਾਬਲੇ ਪਰ ਅਰਿ ਆਏ । ਤੇ ਸਿੰਘਨ ਸਭਿ ਮਾਰਿ ਗਿਰਾਏ । ਹੜ੍ਹ ਕੇ ਜਲ ਜਯੋਂ ਤਬਿ ਸਿੰਘ ਫਿਰ ਹੀਂ । ਦੋ ਦਿਨ ਕਿਸੀ ਠੌਰ ਨਹਿੰ ਥਿਰਹੀਂ ॥੮੬॥ ਬਾਦ-ਬੇਗਮਾਂ[17] ਆਦਿ ਅਪਾਰੇ । ਲੂਟੇ ਕਸਬੇ ਗਾਮ ਉਦਾਰੇ । ਲੂਟ ਮੁਜੱਫਰ-ਨਗਰੈਂ ਔਰੈਂ । ਮਗਲੌਰੈਂ ਲੌ ਠੌਰੈਂ ਗੌਰੈਂ[18] ॥ ੮੭ ॥ ਭੰਬੂ-ਖਾਨ ਨਜੀਬਾ-ਵਾਦੀ । ਲਰ੍ਯੋ ਪੰਥ ਸੋਂ ਕੁਛਕ ਬਿਖਾਦੀ[19] । ਮਿਲ੍ਯੋ ਆਇ ਫਿਰ ਦੈ ਨਜ਼ਰਾਨਾ । ਲੂਟਨ ਤੈ ਨਿਜ ਸ਼ਹਰ ਬਚਾਨਾ॥੮੮॥ਧਾਮ-ਪੁਰਾ ਫਿਰ ਲੁਟ੍ਯੋ ਨਗੀਨਾ । ਸ਼ਹਰ ਅਨੂਪ, ਰਾਮਪੁਰ, ਛੀਨਾ । ਰਾਜ ਘਾਟ, ਖਾਤੌਲੀ ਆਦੈਂ । ਬਾਜੋਈ, ਮੌਰਾਦਾਬਾਦੈਂ ॥ ੮੯ ॥ ਬਾਰੋਲੀ ਹਰਦੁਆ ਚੰਦੌਸੀ । ਕੋਇਲ, ਕਾਸ-ਗੰਜ, ਹਰਦੌਸੀ । ਇਤਯਾਦਿਕ

---

[1] ਸਾਰੇ । [2] ਸ਼ਰਣ । [3] ਸ਼ਾਂਤੀ । [4] ਬ੍ਰਾਹਮਣ ਦੀ ਲੜਕੀ । [5] ਸਹੁਰੇ ਘਰ । [6] ਦੋਹਾਂ ਪਿੰਡਾਂ ਦੇ । [7] ਸੱਦੇ । [8] ਸਿੰਮ੍ਰਿਤੀਆਂ ਦੀ ਬਿਧੀ ਨਾਲ ਚੰਗੀ ਤਰ੍ਹਾਂ । [9] ਹੱਥੋਂ । [10] ਬਾਂਹ । [11] ਸੁੰਦਰ (ਲੜਕੀ ਦੀ) । [12] ਚੰਦਾ ਇਕੱਠਾ ਕਰਕੇ । [13] ਸ੍ਰੇਸ਼ਟ ਸੰਮਤ ੧੮੪੪ ਬਿ: ਸੀ । [14] ਕਰਕੇ । [15] ਯੂ.ਪੀ. ਦੇ ਇਲਾਕੇ ਵਲ । [16] ਰਸਤੇ ਦੇ । [17] ਬੇਗਮਾਂਬਾਦ ਸ਼ਹਿਰ । [18] ਮਗਲੌਰ ਸ਼ਹਿਰ ਤੱਕ ਚੰਗੀਆਂ ਜਗ੍ਹਾਂ । [19] ਝਗੜਾ ਕਰਕੇ ।

ਨਗਰਨ ਕੇ ਤਾਂਈਂ । ਗਾਰਤ ਕਰਿ[1] ਸਿੰਘ ਹਟੇ ਪਿਛਾਂਈਂ ॥੯੦॥ ਦਸਕ ਕੋਸ ਤੇ ਧਾਵਾ ਕੈ ਕੇ । ਦਿੱਲੀ ਵੀਚ ਧਸੇ ਪੁਨ ਐ ਕੇ । ਮੁਗਲ ਮਹੱਲੇ ਆਗ ਲਗਾਈ । ਝਟਪਟ ਲੂਟਯੋ ਸ਼ਹਿਰ ਮਹਾਂਈ[2] ॥੯੧॥ ਨਿਕਸੇ ਸਿੰਘ ਜਬੈ ਪੁਨ ਬਾਹਰ । ਮਗਰ ਚਢੀ ਤੁਰਕਾਨੀ ਜਾਹਿਰ[3] । ਅਜਮੇਰੀ ਦਰਵਾਜੇ ਢਿਗ ਫਿਰ । ਸਿੰਘ ਲਰਨ ਹਿਤ ਭਏ ਤਹਾਂ ਥਿਰ[4] ॥੯੨॥ ਪਾਂਚ ਘਰੀ ਤਹਿਂ ਭਈ ਲਰਾਈ । ਤੀਰ ਤੁਫੰਗਨ ਕੀ ਬਹੁ ਭਾਈ[5] । ਆਖਰ ਖੈਂਚਿ ਸਿੰਘ ਸ਼ਮਸ਼ੇਰੈਂ । ਪਰੇ ਬੈਰੀਅਨ ਪਰ ਸਮ ਸ਼ੇਰੈਂ[6] ॥ ੯੩ ॥ ਦੌਰਿ ਤੁਰਕਾਨੀ ਭੀਤਰ ਬਰੀ । ਕਾਯਮ ਸ਼ਹਿਰ ਪਨਾਹ[7] ਫਿਰ ਕਰੀ । ਲਾਹੌਰੀ ਦਰਵਾਜੇ ਓਰੈਂ । ਝੁਕੇ ਸਿੰਘ ਫਿਰ ਦੈ ਕਰਿ ਜੋਰੈਂ ॥ ੯੪॥ ਸਬਜ਼-ਮੰਡੀ ਅਰ ਗੰਜ-ਪਹਾੜੈਂ[8] । ਯਹਿ ਤੌ ਕੀਨੇ ਸਿੰਘਨ ਉਜਾੜੈਂ । ਪੁਨਾ ਸਿੰਘ ਮਜਨੂ ਕੇ ਟੀਲੈਂ । ਉਤਰੇ ਜਾਇ ਤਬੈ ਬਿਨ ਢੀਲੈਂ ॥੯੫॥ ਦੂਸਰ ਦਿਨ ਫਿਰ ਓਰ ਪੰਜਾਬੈਂ । ਪਾਯੋ ਪੰਥ ਬਹੀਰ ਸ਼ਿਤਾਬੈਂ[9] । ਜੇ ਕਰ ਸਿੰਘ ਠਹਿਰਤੇ ਤਬੈ । ਦਿੱਲੀ ਨਾਂਹਿ ਛੋਡਤੇ ਕਬੈ ॥੯੬॥ ਦੌਲਤ ਫੌਜ ਹਕੂਮਤ ਸ਼ਾਹੀ । ਰਹੀ ਨ ਥੀ ਕੁਛ ਉਨ ਦਿਨ ਮਾਂਹੀਂ । ਕੁਛ ਅੰਗ੍ਰੇਜ਼ਨ ਮਰ੍ਹਟਯੋਂ ਨੇ ਕੁਛ । ਕਰਿ ਰਾਖੀ ਥੀ ਸ਼ਾਹੀ ਅਤਿ ਤੁਛ[10] ॥੯੭॥ ਯਹਿ ਤੋ ਸਿੰਘਨ ਨਾਹਿਂ ਵਿਚਾਰਾ । ਬਿੱਤ[11] ਲੂਟ ਕਾ ਕਰਯੋ ਪਜਾਰਾ । ਪੁਨਾ ਪੰਥ ਮੈਂ ਇਕ ਸਰਦਾਰੈਂ । ਹੁਤੋ ਨ ਥਾ, ਜੋ ਲੇਤ ਸੰਭਾਰੈਂ ॥੯੮॥ ਅਪਨੀ ਅਪਨੀ ਮਰਜ਼ੀ ਸੇਤੀ[12] । ਦਿਸ ਪੰਜਾਬ ਚਲ ਦੀਨੋ ਛੇਤੀ । ਲੂਟ ਕੂਟ ਕਰਿ ਆਨੰਦ ਭਏ । ਰਾਜਨੀਤਿ ਕੀ ਰੀਤਿ ਭੁਲਏ ॥੯੯॥ ਨਿਜ ਨਿਜ ਠੌਰਹਿ ਜਾਇ ਥਿਰਾਏ[13] । ਮੁਲਕ ਪੰਜਾਬ ਮਾਲਵੇ ਭਾਏ[14] ॥ ੧੦੦॥ ਦੋਹਰਾ ॥ ਯਾ ਬਿਧਿ ਹਿੰਦੁਸਤਾਨ ਮੈਂ, ਲੂਟ ਮਾਰ ਕਰਿ ਭਾਰ[15] ।

---

[1]ਤਬਾਹ ਕਰਕੇ । [2]ਬਹੁਤਾ । [3]ਪ੍ਰਗਟ ਹੀ ਤੁਰਕਾਂ ਦੀ ਫੌਜ । [4]ਖੜ੍ਹੇ ਹੋ ਗਏ । [5]ਬਹੁਤ ਤਰ੍ਹਾਂ । [6]ਸ਼ੇਰਾਂ ਵਾਂਗ । [7]ਓਟ ਭਾਵ ਸ਼ਹਿਰ ਦੀ ਰੱਖਿਆ ਦੀ ਕੰਧ । [8]ਪਹਾੜ ਗੰਜ । [9]ਛੇਤੀ ਚਾਲਾ ਪਾ ਦਿੱਤਾ । [10]ਬਹੁਤੀ ਕਮਜ਼ੋਰ । [11]ਧਨ । [12]ਨਾਲ । [13]ਠਹਿਰ ਗਏ । [14]ਚੰਗੇ ਲੱਗੇ । [15]ਬਹੁਤੀ ।

ਦੌਲਤ ਲੈ ਬਹੁ ਪੰਥ ਫਿਰ, ਗਯੋ ਪੰਜਾਬ ਮਝਾਰ ॥੧੦੧॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ, 'ਬ੍ਰਾਹਮਣ ਕੇ ਹੇਤ ਜਲਾਲਾਬਾਦ-ਲੁਹਾਰੀ ਮਾਰਨ, ਹਿੰਦੁਸਤਾਨ ਲੂਟਨ ਪ੍ਰਸੰਗ', ਬਰਨਨੰ ਨਾਮ ਅਠਤਾਲੀਸਮੋਂ ਬਿਸ੍ਰਾਮ ॥ ੪੮ ॥

---

### ੪੯. [ਸਰਦਾਰ ਬਘੇਲ ਸਿੰਘ ਦਾ ਦਿੱਲੀ ਜਾਣਾ, ਦਿੱਲੀ ਦਾ ਕੋਤਵਾਲ ਬਣ ਕੇ ਗੁਰਦੁਆਰੇ ਬਣਾਉਣੇ।]

ਦੋਹਰਾ ॥ ਅਰਜਨ ਸਦਗੁਨ ਹੋਤ ਹੈਂ, ਅਰਿਜਨ ਅਗੁਨ ਅਕਾਥ[1]। ਅਰਜਨ ਅਰਜਨ ਦੇਵ ਕੌ, ਬੰਦੌਂ ਅਰਜਨ ਸਾਥ[2]॥੧॥ ਦਿੱਲੀ ਜਾਇ ਬਘੇਲ ਸਿੰਘ, ਟਕੇ[3] ਲਏ ਬਲ ਸਾਥ। ਗੁਰੁਦ੍ਵਾਰੇ ਬਨਵਾਇ ਹੈ, ਕਹੋਂ ਅਬੈ ਵਹਿ ਗਾਥ ॥੨॥ ਇਤ ਜਮਨਾ ਉਤ ਅਟਕ ਲੌ, ਏਤਿਕ ਸਭਿ ਹੀ ਦੇਸ। ਲੀਨੋ ਬਲ ਤਰਵਾਰ ਕੈ, ਸਿੰਘਨ ਕਰਿ ਨਿਜ ਵੇਸ[4] ॥੩॥ ਭਏ ਸਿੰਘ ਇਸ ਮੁਲਕ ਕੇ, ਹਾਕਮ ਬਾ-ਇਖਤਯਾਰ[5]। ਲਗੇ ਹੁਕਮਰਾਨੀ[6] ਕਰਨ, ਨਿਜ ਨਿਜ ਠੌਰ ਉਦਾਰ[7]॥੪॥ ਰਾਜ ਖਾਲਸੇ ਕਾ ਭਯੋ, ਜਬਿ ਤੇ ਮੁਲਕ ਮਝਾਰ। ਕਲਿ ਮੈਂ ਵਰਤਯੋ ਸਤਜੁਗੈਂ, ਤਬਿ ਸਭਿ ਹੀ ਪਰਕਾਰ॥੫॥ ਘਰ ਘਰ ਜਾਪ ਅਕਾਲ ਕਾ, ਜਪਨ ਲਗੇ ਸਭਿ ਲੋਗ। ਸੁਕ੍ਰਿਤ ਮੈਂ ਤਤਪਰ ਭਏ[8], ਜੈਸਾ ਜਿਸ ਕੇ ਜੋਗ[9] ॥ ੬ ॥ ਭਗਤਿ ਈਸ਼ ਕੀ ਨਾਰਿ ਨਰ, ਲਗੇ ਕਰਨ ਦਿਨ ਰੈਨ। ਈਤ ਭੀਤ ਦੁਰ-ਭਿੱਖ ਲੌ, ਮਿਟੇ ਸਕਲ ਦੁਖ ਐਨ[10] ॥ ੭ ॥ ਬਰਖਾ

[1] [ਅਰਜਨ] ਸ਼ੁੱਧ ਚਿੱਤ ਵਾਲੇ (ਸੇਵਕ) ਚੰਗੇ ਗੁਣਾਂ ਦੇ ਮਾਲਕ ਹੋ ਗਏ। ਵੈਰੀ ਪੁਰਸ਼ ਅਉਗੁਣਾਂ ਕਰਕੇ ਨਿਸਫਲ ਚਲੇ ਗਏ। [2] [ਅਰਜਨ] ਕਲਪ ਬ੍ਰਿੱਛ (ਵਾਂਗ ਸਰਬ ਇੱਛਾ ਪੂਰਨ ਕਰਨਹਾਰ) ਸ੍ਰੀ ਗੁਰੂ ਅਰਜਨ ਦੇਵ ਜੀ ਨੂੰ [ਅਰਜਨ] ਬੇਨਤੀਆਂ ਨਾਲ ਨਮਸ਼ਕਾਰ ਕਰਦਾ ਹਾਂ। [3] ਰੁਪਏ। [4] ਸਿੰਘਾਂ ਨੇ ਆਪਣੇ [ਵੇਸ] ਚੰਗੇ ਗੁਣਾਂ ਕਰਕੇ। [5] ਮਾਲਕੀ ਸਹਿਤ। [6] ਹਕੂਮਤ। [7] ਆਪੋ ਆਪਣੀ ਥਾਂ ਬਹੁਤੀ। [8] ਚੰਗੇ ਕਰਮਾਂ ਵਿਚ ਲਗ ਗਏ। [9] ਲਾਇਕ। [10] [ਦੁਰਭਿੱਖ] ਕਾਲ ਤੱਕ ਸੱਤਾਂ ਈਤਾਂ ਦਾ [ਭੀਤ] ਡਰ ਤੇ ਸਾਰੇ ਦੁੱਖ [ਐਨ] ਚੰਗੀ ਤਰ੍ਹਾਂ ਮਿਟ ਗਏ। [ਸੱਤ ਈਤਾਂ ਬਾਰੇ ਦੇਖੋ ਬਿਸ੍ਰਾਮ ਨੰ: ੪੭ ਦੇ ਅੰਕ ਨੰ: ੩ ਦੇ ਟਿੱਪਣੀ ਨੰ: ੬ ਦੇ ਅਰਥ]।

ਬਾਂਛਿਤ ਸਰਬਦਾ[1], ਕਰਤ ਮੇਘ ਸੁਖ-ਦਾਨ । ਕਹਿਤ ਰਹਿਤ[2] ਸੁਖ ਸਹਿਤ ਤਬਿ, ਸਭਿ ਹੀ ਭਯੋ ਜਹਾਨ ॥ ੮ ॥ ਪਰ ਤੀਯ[3] ਮਾਤਾ ਬਹਿਨ ਧੀ, ਸਮ ਸਮਝਤ ਸਰਦਾਰ । ਜਤੀ ਸਤੀ ਹਠੀਏ ਤਪੀ, ਹੁਤੇ ਬੀਰ ਬਰ ਸਾਰ[4] ॥ ੯ ॥ ਚੌਪਈ ॥ ਸਭਿ ਹੀ ਸਿੱਖ ਸੁਦਾਰਨ ਤੈ ਤਬਿ । ਬਾਂਛਤ ਪਾਵਤ ਥੇ ਜਾਚਕ[5] ਸਭਿ । ਹੁਤੇ ਉਦਾਰ ਸਾਰ ਗੁਨ ਗ੍ਰਾਹੀ[6] । ਹਰਿ ਗੁਰੁ ਭਗਤਿ ਜਗਤ ਸੁਖ ਚਾਹੀ ॥੧੦॥ ਕੇਤਿਕ ਸਾਲ ਬਿਤੇ ਜਬਿ ਐਸੇ । ਰਾਜ ਸੁਤੰਤਰ ਕਰਿਹੀਂ ਬੈਸੇ[7] । ਧਾਵਾ ਕਰਯੋ ਨ ਕਿਤ ਦਿਸ ਕੋਈ । ਸਭਿ ਬਿਧਿ ਸੁਖੀ ਭਈ ਸਭਿ ਲੋਈ[8] ॥੧੧॥ ਸਾਲ ਅਠਾਰਾਂ ਸੈ ਇਕਵੰਜੇ । ਗਦਰ ਜਦਰ ਫਿਰ ਪਰਯੋ ਅਭੰਜੇ[9] । ਢਿਗ ਕਰਨਾਲ ਛਲੌਂਦੀ ਗ੍ਰਾਮੂ । ਰਹਿਤ ਬਘੇਲ ਸਿੰਘ ਅਭਿਰਾਮੂ[10] ॥੧੨॥ ਹੁਤੀ ਵਹੈ ਤਿਸ ਕੀ ਰਜਧਾਨੀ । ਤ੍ਰੈ ਕੁ ਲਾਖ ਕੀ ਅਤਿ ਸੁਖਦਾਨੀ । ਝਾਂਜ[11] ਸਾਹਿਬ ਜਬਿ ਹਾਂਸੀ ਵਾਰਾ । ਲੈ ਨਿਜ ਸੈਨਾ ਸੰਗ ਅਪਾਰਾ ॥੧੩॥ ਸਤਲੁਜ ਤਕ ਪਹੁੰਚਯੋ ਕਰਿ ਧਾਵਾ । ਲੋਗ ਜਹਾਜ ਕਹਤ ਜਿਹ ਆਵਾ[12] । ਸਭਿ ਸਿੰਘਨ ਕੋ ਲੈ ਬਘੇਲ ਸਿੰਘ । ਤਿਸ ਕੇ ਸਨਮੁਖ ਭਯੋ ਜਾਇ ਧਿੰਗ[13] ॥੧੪॥ ਨਿਸ ਕੋ ਤਿਸ ਕੇ ਲਸ਼ਕਰ ਊਪਰ । ਮਾਰਯੋ ਛਾਪਾ ਸਿੰਘਨ ਖੂਪਰ[14] । ਬਹੁ ਨੁਕਸਾਨ ਉਠੈ ਕੈ ਝਾਂਜੈ[15] । ਆਯੋ ਲੌਟ ਮੁਲਕ ਨਿਜ ਮਾਝੈ[16] ॥੧੫॥ ਫਰਾਂਸੀਸ ਵਹਿ ਹੁਤੋ ਫਿਰੰਗੀ[17] । ਕਰਯੋ ਕਾਮ ਉਨ ਔਰ ਦੁਰੰਗੀ[18] । ਫਰਾਂਸੀਸ ਤਬਿ ਔਰ ਅਪਾਰੈਂ । ਮਰੁਟਯੋਂ ਕੇ ਘਰ ਥੇ ਸਰਦਾਰੈਂ ॥੧੬॥ ਚੁਕ ਮਰੱਟਯੋਂ ਕੋ ਤਿਨ ਦ੍ਵਾਰਾ[19] ।

---

[1]ਹਮੇਸ਼ਾਂ । [2]ਕਾਲ ਤੋਂ ਬਿਨਾਂ । [3]ਪਰਾਈ ਇਸਤ੍ਰੀ ਨੂੰ । [4]ਸਾਰੇ ਚੰਗੇ ਸੂਰਮੇਂ । [5]ਮੰਗਤੇ । [6]ਦਾੜ੍ਹੇ ਤੇ ਚੰਗੇ ਗੁਣਾਂ ਨੂੰ ਗ੍ਰਹਿਣ ਕਰਨ ਵਾਲੇ । [7]ਟਿਕ ਕੇ । [8]ਲੋਕ, ਪਰਜਾ । [9]ਫੇਰ ਮੁਲਕ ਵਿਚ [ਗਦਰ] ਬਗਾਵਤ (ਹੋਣ ਦੇ ਕਾਰਨ) [ਅਭੰਜੇ] ਲਗਾਤਾਰ [ਜਦਰ] ਜੰਗ [ਪਰਯੋ] ਪਿਆ ਭਾਵ ਹੁੰਦਾ ਰਿਹਾ । [10]ਸੁੰਦਰ (ਗੁਣਾਂ ਵਾਲਾ) । [11]ਹਾਂਸੀ ਦਾ ਇਕ ਅੰਗਰੇਜ਼ ਰਾਜਾ । [12]ਆਮ ਲੋਕ ਜਿਸ ਨੂੰ ਜਹਾਜ਼ ਕਹਿੰਦੇ ਹਨ । [13]ਜ਼ੋਰਾਵਰ, ਬਲੀ (ਸੂਰਮਾ) । [14]ਚੰਗਾ । [15]ਝਾਂਜਾ ਸਾਹਿਬ । [16]ਵਿਚ । [17]ਉਹ ਫਰਾਂਸ ਦਾ ਅੰਗਰੇਜ਼ ਸੀ । [18]ਧੋਖੇ ਦਾ । [19]ਉਨ੍ਹਾਂ ਫਰਾਂਸੀਸੀਆਂ ਰਾਹੀਂ ।

ਲਜਾਇ ਮੁਲਕ ਸਿੰਘਨ ਪਰ ਡਾਰਾ । ਲੈ ਬਹੁ ਸੈਨਾ ਪੀਤਲ-ਰਾਵੈਂ[1] । ਚਢ੍ਯੋ ਮ੍ਰਹੱਟਾ ਧਰਿ ਮਨਿ ਚਾਵੈ ॥੧੭॥ ਵੀਚ ਮੁਲਕ ਸਿੰਘਨ ਕੇ ਐ ਕੈ । ਪਾਈ ਗਰਦੀ[2] ਲੂਟ ਮਚੈ ਕੈ । ਪਹੁੰਚ੍ਯੋ ਸ਼ਹਰ ਪਟਯਾਲੇ ਪਾਸੇਂ । ਸੈਫਾ-ਵਾਦ ਉਤਰ ਕੈ ਖਾਸੇਂ[3] ॥੧੮॥ ਲੈਨਾ ਚਹ੍ਯੋ ਪਟਯਾਲਾ ਜਬਿ ਉਨ । ਤਬੈ ਬਘੇਲ ਸਿੰਘ ਫਿਰ ਮਨਿ ਗੁਨਿ[4] । ਜਮਨਾ ਸਤਲੁਜ ਮਧ ਥੇ ਜੇਤੇ । ਸਿੰਘ ਬਟੋਰੇ[5] ਤਿਸ ਨੈ ਤੇਤੇ ॥ ੧੯ ॥ ਪਰੇ ਮਰ੍ਹੱਟੋਂ ਪਰ ਜਬਿ ਧਾਈ[6] । ਮਰ੍ਹਟੇ ਪਾਛੇ ਗਏ ਪਲਾਈ[7] । ਫੇਰ ਅਠਾਰਾਂ ਸਏ ਚੁਰੰਜੇ । ਆਇ ਰੁਹੇਲਯੋਂ ਨੇ ਬਹੁ ਭੰਜੇ[8] ॥੨੦॥ ਮੇਰਟ, ਝੱਜਰ, ਗਢ ਨਾਜੀਬੇਂ । ਵਾਰ[9] ਨੁਵਾਬ ਜੁ ਹੁਤੇ ਅਜੀਬੇਂ[10] । ਛੋਟੇ ਬਡੇ ਨੁਵਾਬ ਰੁਹੇਲੇ । ਇਤ ਉਤ ਕੇ ਤੁਰਕਨ ਕੋ ਮੇਲੇ ॥੨੧॥ ਸੈਨ ਬਟੋਰਿ ਪਚਾਸ ਹਜਾਰਕ । ਚਢੇ ਦੀਨ ਮਾਹੰਮਦ ਪਾਰਕ[11] । ਮੁਲਕ ਆਹਿ ਸਤਲੁਜ ਲੌ ਜੇਤਾ । ਲੇਹੁ ਛੁਡਾਇ ਸਿੰਘਨ ਤੈ ਤੇਤਾ॥ ੨੨ ॥ ਯਹਿ ਸਲਾਹਿ ਕਰਿ ਆਏ ਧਾਈ । ਦੇਸ ਵੀਚ ਵਡ ਗਰਦੀ ਪਾਈ । ਪਹੁੰਚੇ ਜਬਿ ਘੁੜਾਮ ਲੌ ਆਈ । ਪਰ੍ਯੋ ਫਿਕਰ ਸਿੰਘਨ ਕੋ ਜਾਈ ॥ ੨੩ ॥ ਹੈ ਬਘੇਲ ਸਿੰਘ ਸਭ ਕੇ ਅੱਗੇ । ਪੰਥ ਖਾਲਸਾ ਲੀਨੋ ਸੰਗੇ । ਲਸ਼ਕਰ ਤੁਰਕਾਨੀ ਪਰ ਧੈ ਕੈ । ਨਿਸ ਕੌ ਪਰੇ ਸਿੰਘ ਬਲ ਕੈ ਕੈ॥੨੪॥ ਕਰੀ ਸੰਗ ਬੈਰਿਨ ਕੈ ਐਸੀ । ਰਹੈ ਯਾਦ ਆਯੂ-ਭਰ[12] ਜੈਸੀ । ਲੂਟ ਅਸਬਾਬ ਮਾਲ ਸਭਿ ਲੀਓ । ਦੁਸ਼ਮਨ ਕਾਢ ਦੇਸ ਤੇ ਦੀਓ ॥ ੨੫ ॥ ਆਖਰ ਪਾਇ ਅਜਾਬ ਨੁਵਾਬੂ[13] । ਪਹੁੰਚੇ ਨਿਜ ਨਿਜ ਠੌਰ ਸ਼ਿਤਾਬੂ[14] । ਆਏ ਥੇ ਜੋ ਨਫਾ ਉਠਾਵਨ । ਕੀਨੋ ਤਿਨ ਨਿਜ ਮੂਲ ਗਵਾਵਨ ॥ ੨੬ ॥ ਖੱਟੇ ਦਾਂਤ ਤਿਨੋ ਕੇ ਐਸੇ । ਕੀਨੇ, ਸਿੰਘਨ ਜਾਨੇ ਜੈਸੇ । ਹੈ ਮਸ਼ਹੂਰ ਮਿਸਲ[15] ਜਗ

[1]ਪੀਤਲ ਰਾਵ (ਮਰਹੱਟੇ) ਨੇ । [2]ਬਗਾਵਤ, ਹਲਚਲੀ । [3]ਆਪ । [4]ਵਿਚਾਰ ਕੇ । [5]ਇਕੱਠੇ ਕੀਤੇ । [6]ਹੱਲਾ ਕਰਕੇ । [7]ਦੌੜ ਗਏ । [8](ਰੁਹੇਲੇ ਤੁਰਕਾਂ ਨੇ) ਭੰਨੇ, ਨਾਸ ਕੀਤੇ, ਮਾਰੇ । [9]ਵਾਲੇ । [10]ਅਨੋਖੇ, ਅਸਚਰਜ । [11]ਮੁਹੰਮਦ ਦੇ ਮਜ਼ਹਬ ਨੂੰ [ਪਾਰਕ] ਵਧਾਉਣ ਵਾਲੇ । [12]ਸਾਰੀ ਉਮਰ । [13](ਸਾਰੇ) ਨੁਵਾਬ [ਅਜਾਬ] ਦੁੱਖ ਪਾ ਕੇ । [14]ਛੇਤੀ । [15]ਦ੍ਰਿਸ਼ਟਾਂਤ ।

ਆਮ। ਧਾੜ ਮਾਂਗਵੀ ਦੇਤ ਨ ਕਾਮ॥੨੭॥ ਕਬਿੱਤ ॥ ਫੇਰ ਸਤਵੰਜੇ ਸਾਲ ਹਿਰਸ ਬਿਸਾਲ ਕੁੱਦੀ[1], ਦੇਹਲੀ ਕੇ ਆਜ਼ਮ ਬਜ਼ੀਰ ਕੌ[2] ਪਛਾਨੀਏ। ਸ਼ਾਹਜ਼ਾਦੇ ਗੌਹਰ-ਅਲੀ ਕੌ ਲੀਨੋ ਸੰਗ ਨਿਜ, ਕਾਦਰ-ਗੁਲਾਮ ਚਢ੍ਯੋ ਸੈਨ ਲੈ ਮਹਾਨੀਏ । ਸਿੰਘਨ ਤੈ ਮੁਲਕ ਛੁਡਾਵਨ ਕੀ ਧਾਰੀ ਮਨਿ, ਬਾਉਨੀ ਸਰ੍ਹੰਦ[3] ਕੀ ਥੀ ਜੇਤਿਕ ਪਛਾਨੀਏ । ਕਾਹੂੰ ਸਿੰਘ ਕਰੀ ਨ ਲਰਾਈ, ਅਗਵਾਈ ਗਏ ਸਭਿ ਹੀ ਪਲਾਈ, ਛੋਰਿ ਨਿਜ ਰਜਧਾਨੀਏ ॥੨੮॥ ਲੂਟ ਮਾਰ ਪਾਰ ਕੈ[4] ਉਜਾਰ ਬਹੁ ਸਿੰਘਨ ਕੌ, ਉਤਰ੍ਯੋ ਵਜ਼ੀਰ ਜਾਇ ਸ਼ਹਰ ਸਨੌਰ ਹੈ । ਪਰ੍ਯੋ ਤਬਿ ਅਧਿਕ ਫਿਕਰ ਪਟਲੇਸ਼ੂਰ ਕੋ, ਗੁਰੂ ਕੋ ਮਨਾਯੋ ਹੋਇ ਏਕ ਚਿੱਤ ਗੌਰ[5] ਹੈ। ਗਯੋ ਹੁਤੋ ਤਬਿ ਥੋ ਬਘੇਲ ਸਿੰਘ ਦੁਾਬੇ ਬੀਚ, ਸੁਨ ਕੈ ਹਵਾਲ ਸੋਊ ਆਯੋ ਇਤ ਦੌਰ ਹੈ। ਲੀਨੋ ਪੰਥ ਖਾਲਸਾ ਬਿਸਾਲਸਾ ਮਿਲਾਇ ਸੰਗ, ਸਤਲੁਜ ਤੈ ਅਬੂਰ ਭਯੋ ਭੂਰ ਰੌਰ ਹੈ[6] ॥੨੯॥ ਕਾਹੂੰ ਜਨ ਆਨ ਕੈ ਅਚਾਨਕੈ ਵਜੀਰ ਢਿਗ, ਕਹ੍ਯੋ ਚਢ ਆਯੋ ਧਾਇ ਤੁਮ ਪੈ ਸਸਾਜ[7] ਹੈ । ਸਭ ਹੀ ਜੋ ਖਾਲਸਾ ਉਤਾਲਸਾ ਕਹਿਰ ਸੰਗ[8], ਪਕਰਿ ਜਕਰਿ ਮਾਰੈਂ ਤੋਹਿ ਦੈ ਅਜਾਬ[9] ਹੈ । ਆਜ ਸ਼ਬ ਖੂਨ ਕੈ ਬਦੂਨ ਕਟੈਂ ਟਰੈਂ ਨਾਂਹਿ ਸੁਨ ਕੈ ਬਜੀਰ ਹੂੈ ਤਗ਼ੀਰ ਮੈਂ ਖ਼ਿਤਾਬ ਹੈ[10]। ਔਰ ਪਟਲੇਸ਼ੂਰ ਕੇ ਧਜਾਵਨੇ ਪੈ ਆਨਿ ਗੁਰੁ, ਅਸ ਭੈ ਦਿਖਾਯੋ ਭਏ ਮੁਸਲੇ ਬੇਤਾਬ[11] ਹੈਂ ॥੩੦॥ ਅਚਾਚੇਤ ਰੌਰ ਕਰਿ ਦੌਰ ਪਰੀ ਸ਼ਾਹੀ ਸੈਨ, ਸ਼ਾਹਿਜ਼ਾਦੇ ਔ ਬਜ਼ੀਰ ਧਰੀ ਨਾਹਿੰ ਧੀਰ ਹੈ । ਸਿੰਘ ਆਨ ਪਰੇ ਏਹੀ ਆਪਸ ਮੈਂ ਰਰੈਂ[12] ਸਭਿ, ਬਿਨ ਹੀ ਪਛਾਨ ਏਕ ਦੂਸਰੇ ਕੋ ਚੀਰ ਹੈਂ[13]।

---

[1]ਬਹੁਤੀ ਤ੍ਰਿਸ਼ਨਾ [ਕੁੱਦੀ] ਪੈਦਾ ਹੋਈ। [2]ਵੱਡੇ ਵਜ਼ੀਰ ਨੂੰ। [3]੫੨ ਪਿੰਡਾਂ ਦਾ ਪਰਗਣਾ। [4]ਪਾ ਕੇ ਭਾਵ ਕਰਕੇ। [5]ਬਹੁਤਾ। [6]ਸਤਲੁਜ (ਦਰਿਆ) ਲੰਘ ਕੇ ਬਹੁਤਾ ਰੌਲਾ ਹੋਇਆ। [7][ਸਾਜ] ਹਥਿਆਰਾਂ [ਸ] ਸਹਿਤ। [8]ਕਾਹਲੀ ਤੇ [ਕਹਿਰ] ਕ੍ਰੋਧ ਨਾਲ। [9]ਦੁੱਖ। [10]ਅਜ [ਸ਼ਬ] ਰਾਤ ਨੂੰ [ਖੂਨ ਕੈ] ਮਾਰ ਕੇ [ਬਦੂਨ] ਬਹੁਤ ਦੁਖੀ ਕਰਨਗੇ ਟਲਣਗੇ ਨਹੀਂ, ਵਜ਼ੀਰ (ਦੇ ਮਨ ਵਿਚ) ਸੁਣ ਕੇ ਛੇਤੀ ਹੀ [ਤਗੀਰੀ] ਤਬਦੀਲੀ ਭਾਵ ਚਿੰਤਾ ਹੋ ਗਈ। [11]ਸ਼ਕਤੀ ਤੋਂ ਬਿਨਾਂ ਭਾਵ ਕਮਜ਼ੋਰ ਹੋ ਗਏ। [12]ਕਹਿੰਦੇ ਹਨ। [13]ਕਟਦੇ ਭਾਵ ਮਾਰਦੇ ਹਨ।

ਛੋਰਿ ਅਸਬਾਬ ਤੰਬੂ ਤੋਪ ਮੇਖ-ਜੀਨ[1] ਸਭਿ, ਏਕ ਆਗੇ ਏਕ ਦੌਰਯੋ ਹੋਇ ਕੈ ਤਗੀਰ[2] ਹੈ। ਗਏ ਹੈਂ ਬਹੀਰ ਪਾਇ[3] ਦਿੱਲੀ ਲੌ ਨ ਲਾਏ ਪਾਇੰ[4], ਆਏ ਨਫੇ ਕੋ ਥੇ ਧਾਇ ਗਏ ਮੂਲ ਖੋਇ ਬੀਰ[5] ਹੈਂ ॥੩੧॥ ਦੋਹਰਾ ॥ ਸ਼ਾਹੀ ਲਸ਼ਕਰ ਪਰਯੋ ਥਾ, ਜਹਿ ਠਾਂ ਗਿਰਦ ਸਨੌਰ । ਸੂਰ ਉਦੇ ਤੇ ਭੂਰ ਵਹਿ, ਖਾਲੀ ਦੇਖੀ ਠੌਰ[6] ॥੩੨॥ ਸੁਨ ਨ੍ਰਿਪ ਸਾਹਿਬ ਸਿੰਘ ਨੈ, ਹ੍ਵੈ ਕਰਿ ਖੁਸ਼ੀ ਅਪਾਰ। ਮੇਖ-ਜੀਨ ਤੰਬੂ ਘਨੇ, ਤੋਪਾਂ ਲਈਂ ਸੰਭਾਰ ॥੩੩॥ ਔਰ ਸਿੰਘ ਸਰਦਾਰ ਸਭਿ, ਪਹੁੰਚੇ ਨਿਜ ਨਿਜ ਠੌਰ । ਉਰਿ ਅਨੰਦ ਸਭਿ ਕੇ ਛਯੋ[7], ਗਯੋ ਜੁ ਦੁਸ਼ਮਨ ਦੌਰ ॥ ੩੪ ॥ ਸਾਲ ਅਠਾਰਾਂ ਸੈ ਜਬੈ, ਭਯੋ ਉਣਾਸਠ ਫੇਰ[8] । ਆਇ ਮਹਾਂ ਜੀ ਸੇਧੀਆ[9], ਦਿੱਲੀ ਧਸਯੋ ਹੇਰਿ[10] ॥੩੫॥ ਚੌਪਈ ॥ ਆਲਮ ਸ਼ਾਹ ਪਾਤਿਸ਼ਾਹ ਤਾਂਏਂ[11] । ਕੈਦ ਕਰਯੋ ਨਿਜ ਤਹਿਦ[12] ਬੈਠਾਏ। ਔਰ ਜਗੀਰ ਅਮੀਰਨ ਕੇਰੀ। ਛੀਨ ਲੀਨ ਕਿਯ ਜੁਲਮ ਬਧੇਰੀ ॥੩੬॥ ਬਹੁ ਲੋਗਨ ਕੋ ਤੰਗ ਕਰਯੋ ਜੌ । ਬੀਚ ਅਮੀਰਨ ਰੌਰ ਪਰਯੋ ਤੌ। ਤਬਿ ਗੁਲਾਮ-ਕਾਦਰ ਬਾਜੀਰੈਂ। ਇਕਠੇ ਕਰੇ ਬਜੀਰ ਅਮੀਰੈਂ ॥ ੩੭॥ ਮਿਲਿ ਸਲਾਹਿ ਸਭਿਹਨਿ ਠਹਿਰਾਈ। ਸਿੰਘਨ ਕਾ ਦਲ ਲੈਹੁ ਬੁਲਾਈ । ਹੈਂ ਵਹਿ ਸੂਰ ਬੀਰ ਬੇਬਾਕੈਂ[13] । ਤਿਨ ਕੀ ਧੂਮ ਧਾਮ ਹੈ ਬਾਂਕੈਂ[14] ॥ ੩੮ ॥ ਹਮਰੀ ਮੱਦਦ ਵਹਿ ਜਬਿ ਐਹੈਂ । ਦਿੱਲੀ ਕੋ ਮਰਹੱਟੇ ਤਜ ਜੈਹੈਂ। ਸਾਂਪ ਮਾਰੀਏ ਦੁਸ਼ਮਨ ਛਾਤੀ। ਦੁਹਿ ਮੈਂ ਇਕ ਮਰ ਹੈ ਬਖਯਾਤੀ ॥੩੯॥ ਪੁਨਾ ਸਿੰਘ ਹੈਂ ਭੋਲੇ ਭਾਲੇ। ਰਾਜਨੀਤਿ ਕੇ ਲਖਤ ਨ[15] ਚਾਲੇ । ਤਿਨ ਕੋ ਕੁਛ ਦੈ ਕੈ ਨਜ਼ਰਾਨਾ । ਕਰਵੈਹੈਂ ਫਿਰ ਪਾਛੇ ਪਯਾਨਾ[16] ॥ ੪੦॥ ਯਹਿ

[1]ਮੈਗਜ਼ੀਨ, ਬਾਰੂਦ ਗੋਲੀ ਆਦਿ ਦਾ ਗੁਦਾਮ। [2]ਦੁਖੀ ਹੋ ਕੇ। [3]ਚਾਲੇ ਪਾ ਕੇ। [4]ਪੈਰ। [5]ਸੂਰਮੇਂ। [6]ਸੂਰਜ ਚੜ੍ਹਦੇ ਸਾਰ ਹੀ ਉਹ ਸਾਰੀ [ਠੌਰ] ਜਗ੍ਹਾ ਖਾਲੀ ਦੇਖੀ । [7]ਸਾਰਿਆਂ ਦੇ ਹਿਰਦੇ ਵਿਚ ਅਨੰਦ ਭਰ ਗਿਆ । [8]ਫੇਰ ਜਦੋਂ ਸੰਮਤ ੧੮੫੯ ਬਿ: ਹੋਇਆ। [9]ਮਰ-ਹੱਟਿਆਂ ਦੇ ਸਰਦਾਰ ਦਾ ਨਾਮ। [10]ਦੇਖ ਕੇ। [11]ਤਾਂਈਂ, ਨੂੰ। [12]ਆਪਣਾ [ਤਹਦ] ਦਬ-ਦਬਾ ਬਿਠਾਇਆ। [13]ਬੇ-ਖੌਫ਼, ਨਿੱਡਰ। [14]ਡੰਡ ਰੌਲਾ ਸੁੰਦਰ ਹੈ। [15]ਨਹੀਂ ਜਾਣਦੇ। [16]ਤੋਰ ਦਿਆਂਗੇ।

ਤਦਬੀਰ[1] ਬਜੀਰ ਅਮੀਰਨ । ਕਰਿ ਕੈ ਮਸਲਤ[2] ਠੀਕ ਸਧੀਰਨ[3] । ਲਿਖਿ ਮੁਰਾਸਲਾ[4] ਯਾ ਬਿਧਿ ਪਠਯੋ[5] । ਢਿਗ ਬਘੇਲ ਸਿੰਘ ਦੇਰ ਨ ਠਟਯੋ[6] ॥੪੧॥ ਥੀ ਬਘੇਲ ਸਿੰਘ ਕੀ ਰਜਧਾਨੀ। ਨਗਰ ਛਲੌਂਦੀ ਵੀਚ ਮਹਾਂਨੀ। ਢਿਗ ਕਰਨਾਲ ਦੇਹਲੀ ਓਰੈਂ[7] । ਹੁਤੋ ਬਘੇਲ ਸਿੰਘ ਸਹਿ-ਜੋਰੈਂ[8] ॥ ੪੨ ॥ ਪਢਿ ਮੁਰਾਸਲਾ ਸਿੰਘ ਬਘੇਲੈਂ । ਪੰਥ ਖਾਲਸਾ ਲਯੋ ਸਕੇਲੈਂ[9] । ਉਸ ਹੀ ਸਮੈਂ ਫੇਰ ਇਕ ਔਰੈਂ । ਭਈ ਬਾਤ ਸੁਨ ਲੀਜੈ ਗੌਰੈਂ[10] ॥੪੩॥ ਲਾਰਡ-ਲੀਕ[11] ਗਵਰਨਰ ਜਨਰਲ[12]। ਲਸ਼ਕਰ ਲਯਾਯੋ ਦੀਰਘ ਅਤਿ ਭਲ[13] । ਘੇਰਿ ਅਲੀ-ਗਢ ਲਰਯੋ ਮਹਾਂਈ। ਮ੍ਰਹੱਟਯੋ ਤੇ ਤਿਨ ਲਯੋ ਛੁਡਾਈ ॥ ੪੪ ॥ ਮਰ੍ਹਟੇ ਦੌਰਿ ਡੀਂਘ[14] ਦਿਸ ਗਏ। ਕੋਇਲ[15] ਬੀਚ ਅੰਗ੍ਰੇਜ਼ ਧਸਏ[16] । ਲੋਣੀ-ਅਖਟਰ[17] ਇਕ ਕਰਨੈਲੈਂ। ਹੁਤੋ ਲਾਟ ਸਾਹਿਬ ਕੇ ਗੈਲੈਂ[18] ॥੪੫॥ ਤਿਸ ਕੋ ਦਿੱਲੀ ਓਰ ਪਠਾਯੋ। ਆਪ ਮਰ੍ਹੱਟਯੋਂ ਪੀਛੇ ਧਾਯੋ। ਹੁਤੇ ਮਰੱਟੇ ਜੋ ਮਧ ਦਿੱਲੀ। ਛੋਡ ਗਏ ਦਿੱਲੀ ਬਿਨ ਢਿੱਲੀ[19] ॥੪੬॥ਲੋਣੀ-ਅਖਟਰ ਬਿਨ ਹੀ ਜੰਗੈਂ। ਲੀਨੀ ਦਿੱਲੀ ਆਇ ਨਿਸੰਗੈਂ[20]। ਉਸ ਹੀ ਸਮੈਂ ਪੰਜਾਬ ਓਰ ਤੈ।ਚਢੇ ਸਿੰਘ ਮਿਲਿ ਅਧਿਕ ਜੋਰ ਤੈ[21] ॥੪੭॥

ਸ੍ਵੈਯਾ ॥ ਜਬਿ ਧੌਂਸ ਬਜਾਇ[22] ਝੁਲਾਇ ਨਿਸ਼ਾਨ, ਚਢਯੋ ਦਲ ਸਿੰਘਨ ਕਾ ਡਟ ਕੈ। ਤਰਨੀ ਸਮ ਕਾਂਪ ਉਠੀ ਧਰਨੀ, ਗਿਰ-ਸ੍ਰਿੰਗ ਗਿਰੇ ਗਰੂਏ ਫਟ ਕੈ[23] । ਨਭ ਮੰਡਲ ਦੇਵ ਪ੍ਰਚੰਡ ਡਰੇ, ਬਰਬੰਡ ਅਖੰਡਲ ਸੇ ਖਟਕੈ[24] ।

---

[1]ਵਿਉਂਤ। [2]ਸਲਾਹ। [3]ਧੀਰਜ ਵਾਨਾਂ ਨੇ। [4]ਪੱਤ੍ਰ, ਚਿੱਠੀ। [5]ਭੇਜਿਆ। [6]ਕੀਤੀ। [7]ਤਰਫ। [8]ਜ਼ੋਰ ਸਹਿਤ, ਬਲੀ। [9]ਇਕੱਠਾ ਕਰ ਲਿਆ। [10]ਧਿਆਨ ਨਾਲ। [11]ਨਾਮ। [12]ਜਿਸ ਦੇ ਅਧੀਨ ਸਾਰੇ [ਗਵਰਨਰ] ਹਾਕਮ ਹੋਣ, ਮੁਲਕੀ ਲਾਟ। ਮੁਲਕ ਦਾ ਸਭ ਤੋਂ ਵੱਡਾ ਹਾਕਮ। [13]ਵੱਡਾ ਤੇ ਬਹੁਤ ਚੰਗਾ। [14]ਯੂ. ਪੀ. ਦਾ ਇਕ ਨੱਗਰ। [15]ਯੂ.ਪੀ. ਦਾ ਇਕ ਨਗਰ, ਜਿਸ ਦਾ ਹੁਣ ਨਾਉਂ ਅਲੀਗੜ੍ਹ ਹੈ। [16]ਵੜ ਗਏ। [17]ਕਰਨੈਲ ਦਾ ਨਾਮ। [18]ਨਾਲ ਸੀ। [19]ਢਿੱਲ, ਦੇਰੀ। [20]ਨਿਰਭਯ ਹੋ ਕੇ। [21]ਬਹੁਤ ਜ਼ੋਰ ਨਾਲ। [22]ਧੌਂਸੇ ਵਜਾ ਕੇ। [23][ਧਰਨੀ] ਧਰਤੀ [ਤਰਨੀ ਸਮ] ਬੇੜੀ ਵਾਂਗ ਕੰਬ ਉੱਠੀ [ਗਰੂਏ] ਭਾਰੇ [ਗਿਰ ਸ੍ਰਿੰਗ] ਪਹਾੜਾਂ ਦੇ ਟਿੱਲੇ (ਚੋਟੀਆਂ) ਫਟ ਕੇ ਡਿਗ ਪਏ। [24]ਅਕਾਸ਼ ਮੰਡਲ ਦੇ [ਪ੍ਰਚੰਡ] ਪ੍ਰਤਾਪੀ ਦੇਵਤੇ ਡਰ ਗਏ [ਬਰਬੰਡ] ਬਲਵਾਨ [ਅਖੰਡਲ] ਇੰਦ੍ਰ ਵਰਗੇ [ਖਟਕੈ] ਫਿਕਰਮੰਦ ਹੋ ਗਏ।

ਪਟਕੈ ਸਿਰ ਸੇਸ ਅਸੇਸ ਤਲੇ, ਫਿਰ ਕੂਰਮ ਕੋਲ ਭਲੇ ਸਟਕੈ[1] ॥ ੪੮ ॥
ਨਭ ਧੂਰ ਭਰ੍ਯੋ ਦਬ ਸੂਰ ਗਯੋ, ਬਸੁ ਦਿੱਗਜ ਕੇ ਦਿਲ ਦਹਿਲ ਬਢ੍ਯੋ[2]।
ਛੁਟ ਧ੍ਯਾਨ ਗਯੋ ਗਿਰਜਾਪਤਿ ਕੀ, ਸਤ ਸਾਗਰ ਕੇ ਜਲ ਚਹਿਲ ਕਢ੍ਯੋ[3]।
ਜਗਿ ਜੇਤਿਕ ਕੌਮ ਮਲੇਛਨ ਕੀ, ਸਭਿ ਕੇ ਉਰ ਮੈਂ ਦੁਖ ਕਹਿਲ ਮਢ੍ਯੋ[4]।
ਹਰਿ ਗ੍ਯਾਨ ਮਚ੍ਯੋ ਥਰਥੱਲ ਮਹਾ[5], ਦਲ ਸਿੰਘਨ ਕਾ ਜਬਿ ਅਹਿਲ[6]
ਚਢ੍ਯੋ ॥੪੯॥ ਕਬਿੱਤ ॥ ਸਭ ਹੀ ਸਨੱਧ ਬੱਧ ਪੇਖੀਏ ਬੇਹੱਦ ਬੱਧ, ਮਾਨੋ
ਮਹਾਂ ਮੇਘਨ ਮੈਂ ਬੀਜਰੀ ਲਸਾਤ ਹੈ[7]। ਕਾਹੂੰ ਪੈ ਤ੍ਰਿਸੂਲ ਝੂਲਿ ਸੂਲ ਦੇਤ
ਬੈਰਿਨ ਕੋ, ਕਾਹੂੰ ਪੈ ਪ੍ਰਚੰਡੇ ਦੰਡੇ ਖੰਡੇ ਲਹਿਰਾਤ ਹੈਂ[8]। ਕਾਹੂੰ ਪੈ ਸਰੋਹੀ
ਸੈਫ ਸੈਹਥੀ ਗੁਲੇਲ ਸੈਲ, ਰਾਮ-ਜੰਗੇ ਚੰਗੇ ਤੋੜੇਦਾਰ ਬਖ੍ਯਾਤ ਹੈਂ[9]।
ਕਾਹੂੰ ਪੈ ਤੁਫੰਗ ਫਤੇ-ਜੰਗ ਭਾਰੀ ਜੰਗ ਕਾਰੀ, ਭੰਗ ਘੋਟਨੇ ਉਦਾਰੀ ਢੰਗ
ਪੈ ਸੁਹਾਤ ਹੈਂ[10] ॥੫੦॥ ਕਾਹੂੰ ਜ੍ਵਾਨ ਕੇ ਕ੍ਰਿਪਾਨ ਪਾਨ ਹੈਂ ਕਮਾਨ ਬਾਨ,

[1][ਸੇਸ] ਸ਼ੇਸ਼ ਨਾਗ (ਆਪਣੇ) ਸਿਰ ਨੂੰ [ਤਲੇ] ਹੇਠਾਂ [ਅਸੇਸ] ਸਾਰੇ [ਪਟਕੈ] ਜ਼ੋਰ ਨਾਲ ਮਾਰਦਾ ਹੈ। ਫੇਰ [ਕੂਰਮ] (ਧਰਤੀ ਹੇਠਲਾ) ਕੱਛੂ ਤੇ [ਕੋਲ] ਸੂਰ [ਭਲੇ] ਚੰਗੀ ਤਰ੍ਹਾਂ [ਸਟਕੈ] ਭੱਜਦੇ ਹਨ। [2]ਅਕਾਸ਼ ਧੂੜ ਨਾਲ ਭਰ ਗਿਆ, ਸੂਰਜ ਦਬ ਗਿਆ [ਵਸੁ] ਅੱਠਾਂ ਦਿਸ਼ਾਂ ਦੇ ਅੱਠਾਂ ਦੇਵਤਿਆਂ ਤੇ [ਦਿਗਜ] ਅੱਠਾਂ ਦਿਸ਼ਾਂ ਦੇ ਅੱਠਾਂ ਹਾਥੀਆਂ ਦੇ ਦਿਲਾਂ ਵਿਚ [ਦਹਿਲ] ਹੌਲ ਵਧ ਗਿਆ। [3][ਗਿਰਜਾ ਪਤਿ] ਪਾਰਬਤੀ ਦੇ ਪਤੀ ਸ਼ਿਵ ਦਾ ਧਿਆਨ ਛੁਟ ਗਿਆ, ਸੱਤਾਂ ਸਮੁੰਦਰਾਂ ਦੇ ਪਾਣੀ ਨੇ [ਚਹਿਲ] ਗਾਰਾ (ਚਿੱਕੜ) ਕੱਢਿਆ ਭਾਵ ਡਰ ਨਾਲ ਪਾਣੀ ਸੁੱਕ ਕੇ ਚਿੱਕੜ ਹੋ ਗਿਆ। [4]ਹਿਰਦੇ ਵਿਚ ਦੁੱਖ ਤੇ [ਕਹਿਲ] ਘਬਰਾਹਟ ਮੜ੍ਹੀ ਗਈ। [5]ਬਹੁਤੀ ਹਲਚਲੀ ਮੱਚ ਗਈ। [6]ਯੋਗ, ਲਾਇਕ। [7]ਸਾਰੇ (ਹੀ ਸਿੰਘ) [ਬੇਹੱਦ] ਬਹੁਤ ਹੀ [ਵੱਧ] ਜ਼ਿਆਦਾ [ਸਨੱਧ ਬੱਧ] ਸ਼ਸਤ੍ਰ ਬੰਨ੍ਹ ਕੇ ਤਿਆਰ ਬਰਤਿਆਰ ਹੋਏ ਦੇਖੀਦੇ ਹਨ, ਜਾਣੋ ਬਹੁਤੇ ਬੱਦਲਾਂ ਵਿਚ ਬਿਜਲੀ [ਲਸਾਤ] ਚਮਕਦੀ ਹੈ। [8]ਕਿਸੇ ਪਾਸ ਤ੍ਰਿਸੂਲ ਸ਼ਸਤ੍ਰ [ਝੂਲ] ਹੁਲਾਰੇ ਖਾ ਰਿਹਾ ਹੈ (ਜੋ) ਵੈਰੀਆਂ ਨੂੰ [ਸੂਲ] ਦੁਖ ਦੇਂਦਾ ਹੈ, ਕਿਸੇ ਪਾਸ ਲੋਹੇ ਦੇ ਡੰਡੇ ਤੇ [ਪ੍ਰਚੰਡ] ਬਹੁਤ ਤਿੱਖੇ ਖੰਡੇ ਹਿਲੋਰੇ ਖਾ ਰਹੇ ਹਨ। [9]ਕਿਸੇ ਕੋਲ ਸਰੋਹੀ (ਰਾਜਿਸਥਾਨ ਦੇ ਸ਼ਹਿਰ ਸਿਰੋਹੀ ਦੀ ਬਣੀ ਹੋਈ ਚੰਗੀ ਕਿਸਮ ਦੀ ਤਲਵਾਰ) ਸੈਫ (ਸਿੱਧੀ ਤਲਵਾਰ) ਸੈਹਥੀ (ਬਰਛੀ) ਗੁਲੇਲ, [ਸੈਲ] ਬਰਛੇ, [ਰਾਮ ਜੰਗੇ] ਬੰਦੂਕਾਂ ਚੰਗੀਆਂ ਤੋੜੇਦਾਰ ਪ੍ਰਗਟ ਹਨ। [10]ਕਿਸੇ ਕੋਲ [ਤੁਫੰਗ] ਬੰਦੂਕ, [ਜੰਗ ਕਾਰੀ] ਭਾਰੀ ਜੰਗ ਕਰਨ ਵਾਲੀ ਤੇ [ਫਤੇ ਜੰਗ] ਜੰਗ ਵਿਚ ਫਤਹ ਦੇਣ ਵਾਲੀ ਹੈ, ਅਤੇ ਭੰਗ ਰਗੜਨ ਵਾਲੇ ਘੋਟਣੇ [ਉਦਾਰੀ] ਚੰਗੇ ਢੰਗ ਨਾਲ ਸ਼ੋਭ ਰਹੇ ਹਨ।

ਮੀਚ ਕੀ ਸੀ ਖਾਨ ਸਾਂਨ ਚਢੇ ਖਰ ਸਾਰੇ ਹੈਂ[1] । ਚੱਕ੍ਰ ਬੱਕ੍ਰ ਚੰਦ੍ਰ-ਹਾਸ ਢਾਲ ਪਸਤੌਲ ਖਾਸ, ਸਫਾ-ਜੰਗ ਜਮ-ਦਾਢ ਸਾਂਗ ਗਦਾ ਭਾਰੇ ਹੈਂ[2] । ਬਾਘ-ਬੱਚੇ ਧਾਰਾ-ਧਰੀ ਛੁਰੀ ਔ ਕਟਾਰੀ ਬੁਰੀ, ਪੇਟੀਆਂ ਸੰਜੋਏਂ ਖਰੀਂ ਨੇਜੇ ਨੋਕਦਾਰੇ ਹੈਂ[3] । *ਕਮਰੇਂ ਮਸਾਲੇ ਭਰੀ ਸੰਚੇ ਹੈਂ ਤਮੰਚੇ ਬਰੀ, ਪਾਂਚ ਸਾਤ ਧਾਰੀ ਕੇ ਕਮਰਕਸੇ ਧਾਰੇ ਹੈਂ[4] ॥ ੫੧ ॥ ਚਾਲੇ ਯੌਂ ਬਿਸਾਲੇ ਬੀਰ ਬਾਂਕੁਰੇ ਛਬੀਲੇ ਧੀਰ[5], ਕਈ ਕੋਸ ਲੌ ਬਹੀਰ ਜਾਤ ਝੰਡੇ ਝੂਲਤੇ। ਖੇਲਤ ਸ਼ਿਕਾਰੇ ਕੇਊ ਮਾਰੇ ਹੈਂ ਨਿਸ਼ਾਨੇ ਭਾਰੇ, ਦੁੱਜਨ ਬਿਦਾਰੇ ਮਗ ਪਾਰੇ ਹਾਲ-ਹੂਲ ਤੈਂ[6] । ਆਯੁਧ ਉਭਾਰੈਂ ਕੇਊ ਖੇਤਨ ਉਪਾਰੈਂ ਕੇਊ, ਲੂਟ ਕੂਟ ਡਾਰੈਂ ਦੇ ਜਿਕਾਰੇ ਬੋਲ ਤੂਲ ਤੈਂ[7]। ਜੋਊ ਸਾਮ[8] ਆਵੇ ਸੋਊ ਅਭੈ ਦਾਨ ਪਾਵੈ, ਔ ਉਠਾਵੈ ਜੋ ਬਿਰੋਧ ਸੋਧ ਲੇਤ ਤਾਂਹਿ ਮੂਲ ਤੈਂ[9] ॥ ੫੨ ॥ ਐਸੀ ਭਾਂਤਿ ਖਾਲਸਾ ਬਿਸਾਲਸਾ ਉਤਾਲਸਾ ਹੈ, ਬੈਰਿਨ ਕੋ ਕਾਲ ਸਾ ਔ ਸਾਲਸਾ

---

[1]ਕਿਸੇ ਜਵਾਨ ਦੇ [ਪਾਨ] ਹੱਥ ਵਿਚ ਕਿਰਪਾਨ ਹੈ ਤੇ ਕਿਸੇ ਦੇ ਹੱਥ ਵਿਚ ਕਮਾਣ ਤੇ ਤੀਰ ਹਨ, ਜੋ ਮੌਤ ਦੀ ਖਾਣੀ ਹਨ ਸਾਰੇ ਸਾਣ ਤੇ ਚੜ੍ਹੇ ਹੋਏ(ਬਹੁਤੇ)ਤਿੱਖੇ ਹਨ । [2](ਕਈਆਂ ਪਾਸ) ਟੇਢੇ ਚੱਕ੍ਰ, [ਚੰਦ੍ਰ-ਹਾਸ] ਤਲਵਾਰਾਂ, ਚੰਗੇ ਪਿਸਤੌਲ, [ਸਫਾਜੰਗ] ਟਕੂਏ, [ਜਮਦਾੜ੍ਹ] ਕਟਾਰਾਂ, [ਸਾਂਗ] ਬਰਛੀਆਂ ਤੇ ਭਾਰੀਆਂ ਗਦਾਂ ਹਨ। [3][ਬਾਘ-ਬੱਚੇ] ਪੇਸ਼ ਕਬਜ਼, [ਧਾਰਾਧਰੀ] ਤ੍ਰਿੱਖੀਆਂ ਤਲਵਾਰਾਂ, ਛੁਰੀਆਂ [ਬੁਰੀ] ਭਿਆਨਕ ਕਟਾਰੀਆਂ ਚੰਗੀਆਂ ਪੇਟੀਆਂ ਤੇ ਸੰਜੋਆਂ ਅਤੇ ਨੋਕਦਾਰ ਨੇਜੇ ਹਨ। [4]ਜੰਗ ਦੇ [ਹਿਤੈ] ਵਾਸਤੇ (ਸਿੰਘਾਂ ਦੀਆਂ) ਕਮਰਾਂ [ਮਸਾਲੇ] ਸਾਮਾਨ ਨਾਲ ਭਰੀਆਂ ਹੋਈਆਂ ਹਨ, [ਬਰੀ] ਚੰਗੇ [ਤਮੰਚੇ] ਪਸਤੌਲ [ਸੰਚੇ ਹੈਂ] ਇਕੱਠੇ ਕੀਤੇ ਹਨ ਭਾਵ ਬੰਨ੍ਹੇ ਹੋਏ ਹਨ। ਪੰਜਾਂ ਸੱਤਾਂ ਧਾਰੀਆਂ ਵਾਲੇ ਕਪੜੇ ਦੇ ਕਮਰ-ਕਸੇ ਬੰਨ੍ਹੇ ਹੋਏ ਹਨ। [5][ਬਾਂਕਰੇ] ਸੁੰਦਰ [ਛਬੀਲੇ] ਛਬ ਵਾਲੇ ਤੇ ਧੀਰਜ ਵਾਲੇ ਬਹੁਤ ਸੂਰਮੇਂ ਇਉਂ ਚੱਲੇ। [6][ਦੁੱਜਨ] ਦੁਸ਼ਮਣਾਂ ਨੂੰ ਮਾਰਦੇ ਹੋਏ, ਰਸਤੇ ਵਿਚ [ਹਾਲ ਹੂਲ] ਡੰਡ ਰੌਲਾ ਪਾਉਂਦੇ ਜਾਂਦੇ ਹਨ । [7]ਕਈ ਸ਼ਸਤ੍ਰ ਚੁੱਕੀ ਜਾਂਦੇ ਹਨ, ਕਈ ਖੇਤਾਂ ਨੂੰ ਪੁੱਟੀ ਜਾਂਦੇ ਹਨ, ਲੁੱਟ ਕੁੱਟ ਕੇ ਸੁੱਟ ਦੇਂਦੇ ਹਨ, [ਤੂਲ ਤੈ] ਲੰਬੀ ਅਵਾਜ਼ ਨਾਲ [ਬੋਲ] ਬੋਲ ਕੇ ਜੈਕਾਰੇ ਦਿੰਦੇ ਭਾਵ ਛੱਡਦੇ ਹਨ। [8]ਸ਼ਰਣ। [9]ਮੁੱਢ ਤੋਂ ਹੀ ਸੋਧ ਲੈਂਦੇ ਹਨ ਭਾਵ ਜਾਨੋਂ ਹੀ ਮਾਰ ਦੇਂਦੇ ਹਨ।

*ਅੰਕ ਨੰ: ੫੧ ਦੀ ਚੌਥੀ ਤੁਕ ਦਾ ਪਾਠ ਦਿੱਲੀ ਐਡੀਸ਼ਨ ਦਾ ਹੈ।

ਤੁਕਾਨਿ ਕੌ[1] । ਡਾਲਿ ਹਾਲ-ਚਾਲਸਾ ਬਿਹਾਲਸਾ ਕਰਾਤ ਜਾਤ, ਦੈਨ ਗੋ ਸਮਾਲਸਾ ਸੋ ਹਿੰਦੁ ਅਸਤਾਨ ਕੌ[2] । ਲੈਹੈਂ ਲੂਟ ਮਾਲਸਾ ਨਿਰਾਲਸਾ ਨ ਟਾਲਸਾ ਕੈ, ਜੰਗ ਔ ਜਦਾਲਸਾ ਕਤਾਲਸਾ ਜਹਾਨ ਕੌ[3] । ਕਾਲਸਾ ਕਰਾਲਸਾ ਮਲੇਛਨ ਕੋ ਗਾਲਸਾ ਹੈ, ਖਾਲਸਾ ਸੰਭਾਲਸਾ ਹੈ ਪਾਲਸਾ ਹਿੰਦਾਨ ਕੌ[4] ॥ ੫੩ ॥ ਘਾਲਸਾ ਘਮੰਡ ਪਰਚੰਡ ਤੇਜ ਜ੍ਵਾਲਸਾ, ਅਖੰਡ ਬਰਬੰਡ ਬ੍ਰਹਮੰਡ ਕੋ ਉਜਾਲਸਾ[5] । ਡਾਲਸਾ ਕਸਾਲਸਾ ਹੈ ਕਾਲਸਾ ਤੁਕਾਨ ਹੇਤ, ਆਲਸਾ ਨ ਲੂਟਬੇ ਕੋ ਕੀਨੋ ਕਬੀ ਟਾਲਸਾ[6] । ਮੀਤਨ ਕੋ ਢਾਲਸਾ ਕੁਮੀਤਨ ਕੋ ਜਾਲਸਾ ਹੈ, ਗੋ ਗ੍ਰੀਬ ਧੇਨੁ ਦਿਜ ਸੰਤਨ ਸੰਭਾਲਸਾ[7]। ਡਾਰਤ ਜਵਾਲਸਾ ਨਿਖਾਲਸਾ ਹੈ ਬੈਰਿਨ ਪੈ, ਜੋ ਅਖੰਡ ਖਯਾਲਸਾ ਕਰਤ ਪੰਥ ਖਾਲਸਾ[8] ॥ ੫੪ ॥ ਕਸਬੇ[9] ਕਿਤਾਨ[10] ਗ੍ਰਾਮ ਸ਼ਹਿਰ ਮਹਾਨ

---

[1]ਇਸ ਤਰ੍ਹਾਂ ਬਹੁਤਾ ਖਾਲਸਾ [ਉਤਾਲਸਾ] ਕਾਹਲਾ ਹੋ ਕੇ ਚੱਲਿਆ, ਜਿਹੜਾ ਵੈਰੀਆਂ ਨੂੰ ਕਾਲ ਵਰਗਾ ਅਤੇ ਤੁਰਕਾਂ ਨੂੰ [ਸਾਲਸਾ] ਦੁਖਦਾਈ ਹੈ । [2](ਸਿੰਘ) [ਹਾਲ ਚਾਲਸਾ] ਹਲਚਲੀ [ਡਾਲ] ਪਾਕੇ (ਦੁਸ਼ਮਣਾਂ ਨੂੰ) [ਬਿਹਾਲਸਾ] ਵਿਆਕੁਲ ਕਰਦੇ ਜਾਂਦੇ ਹਨ, [ਸੋ] ਉਹ (ਖਾਲਸੇ) ਗਊਆਂ, ਹਿੰਦੂਆਂ ਤੇ ਹਿੰਦੁਸਤਾਨੀਆਂ ਨੂੰ [ਸਮਾਲਸਾ] ਆਸਰਾ [ਦੈਨ] ਦੇਣ ਵਾਲੇ ਹਨ । [3](ਨਿਰਾਲਸਾ) ਬਿਨਾਂ ਆਲਸ ਤੋਂ ਹੋਕੇ [ਸਾਲਸਾ] ਸਾਮਾਨ ਲੁੱਟ ਲੈਂਦੇ ਹਨ, ਟਾਲਾ ਨਹੀਂ ਕਰਦੇ, ਜੰਗ ਅਤੇ [ਜੰਦਾਲਸਾ] ਜੁਧ ਕਰਕੇ ਜਗਤ ਨੂੰ [ਕਤਾਲਸਾ] ਕਤਲ ਕਰ ਦੇਂਦੇ ਹਨ । [4]ਖਾਲਸਾ ਕਾਲ ਵਰਗਾ [ਕਰਾਲਸਾ] ਭਿਆਨਕ ਹੈ, ਤੁਰਕਾਂ ਨੂੰ ਗਾਲਦਾ ਹੈ, ਹਿੰਦੂਆਂ ਨੂੰ ਪਾਲਦਾ ਤੇ ਰੱਖਿਆ ਕਰਦਾ ਹੈ । [5](ਖਾਲਸਾ) [ਘਮੰਡ] ਜੰਗ [ਘਾਲਸਾ] ਪਾਉਂਦਾ ਹੈ ਜਿਸ ਦਾ ਤੇਜ [ਜ੍ਵਾਲਸਾ] ਅੱਗ ਵਰਗਾ [ਪਰਚੰਡ] ਤਿੱਖਾ ਹੈ, [ਅਖੰਡ] ਇਕ ਰਸ [ਬਰਬੰਡ] ਬਲਵਾਨ ਹੈ, (ਸਾਰੇ) ਬ੍ਰਹਮੰਡ ਨੂੰ ਚਾਨਣ ਕਰਦਾ ਹੈ। [6]ਤੁਰਕਾਂ ਵਾਸਤੇ [ਕਾਲਸਾ] ਕਾਲ ਵਾਂਗ [ਕਸਾਲਸਾ] ਮੁਸ਼ੀਬਤ [ਡਾਲਸਾ] ਪਾਉਂਦਾ ਹੈ, ਲੁੱਟਣ ਨੂੰ ਕਦੀ ਵੀ ਆਲਸ ਤੇ ਟਾਲਾ ਨਹੀਂ ਕਰਦਾ । [7]ਮਿੱਤ੍ਰਾਂ ਨੂੰ ਢਾਲ ਵਰਗਾ (ਰਖਿਅਕ ਹੈ), [ਕੁਮੀਤਨ] ਦੁਸ਼ਮਣਾਂ ਨੂੰ ਜਾਲ ਵਾਂਗ (ਫਸਾਣ ਵਾਲਾ) ਹੈ,[ਗੋ] ਧਰਤੀ ਗਰੀਬਾਂ [ਧੇਨ] ਗਊਆਂ, ਬ੍ਰਾਹਮਣਾਂ ਤੇ ਸੰਤਾਂ ਦੀ [ਸੰਭਾਲਸਾ] ਰੱਖਿਆ ਕਰਦਾ ਹੈ । [8]ਵੈਰੀਆਂ ਉੱਪਰ (ਆਪਣੇ ਤੇਜ ਪ੍ਰਤਾਪ ਦੀ) [ਨਿਖਾਲਸਾ] ਨਿਰੋਲ [ਜ੍ਵਾਲਸਾ] ਅੱਗ [ਡਾਰਤ] ਸੁਟਦਾ ਹੈ, ਖਾਲਸਾ ਪੰਥ (ਉਹ ਕੰਮ) ਕਰਦਾ ਹੈ ਜੋ ਜਿਸ ਤਰ੍ਹਾਂ ਦੇ (ਉਸ ਦੇ ਆਪਣੇ) [ਅਖੰਡ] ਅਟੁੱਟ [ਖਯਾਲਸਾ] ਖਿਆਲ ਹਨ । [9]ਛੋਟੇ ਸ਼ਹਿਰ । [10]ਕਿਤਨੇ ਭਾਵ ਬਹੁਤੇ ।

ਦੇਸ, ਹਿੰਦੁ-ਅਸਤਾਨ ਗ੍ਰਿਦ[1] ਦੇਹਲੀ ਅਪਾਰ ਹੈਂ । ਲੂਟੇ ਤੈ ਬਿਨਾਹੀਂ ਪੰਥ ਛੋਰਯੋ ਤਬਿ ਕੋਊ ਨਾਂਹੀਂ, ਲੀਓ ਜਾਂਹੀ ਜੰਗ, ਦੀਓ ਤਾਂਹੀਂ ਕੋ ਬਿਦਾਰ ਹੈਂ[2] । ਲੈ ਕੈ ਨਜ਼ਰਾਨਾ ਆਨ ਮਿਲੇ ਜੋ ਮੁਸਲਮਾਨ, ਹਿੰਦੂ ਸੋਂ ਅਮਾਨ ਰਹੇ ਜਾਨ ਮਾਲ ਸਾਰ ਹੈਂ[3] । ਮਾਚਯੋ ਹਾਹਾਕਾਰ ਹੈ ਮਝਾਰ ਹੈ ਮੁਲਕ, ਪਰੀ ਭਾਜੜਾਂ ਅਪਾਰ ਹੈਂ ਨ ਕਾਹੂੰ ਕੋ ਸੰਭਾਰ ਹੈਂ ॥੫੫॥ ਮਾਰਤ ਹੈਂ ਖੇਤਨ ਕੋ ਜੈਸੇ ਦਰਯਾਵ ਹੜ੍ਹ, ਜਾਰਤ ਹੈਂ ਜੰਗਲਾਂ ਕੋ ਦਾਵਾਨਲ ਜਾਲਸਾ[4] । ਸਾਤ ਈਤਿ ਕੀ ਨ ਭੀਤਿ ਐਸੀ ਚੀਤਿ ਕਾਹੂੰ ਕੀਤਿ, ਜੈਸੋ ਕੁਛ ਪਰਯੋ ਡਰ ਪੰਥ ਕਾ ਬਿਸਾਲਸਾ[5] । ਮਾਰ-ਲੂਟ ਕੈ ਅਪਾਰ ਮੁਲਕ ਉਜਾਰਿ ਖ੍ਵਾਰ,ਐਸੋ ਕਰਿ ਡਾਰਯੋ ਜੈਸੇ ਝੁਰੈਂ ਜਾਂਡ ਫਾਲਸਾ[6] । ਕੀਓ ਦੁਰ-ਹਾਲਸਾ ਉਛਾਲਸਾ ਨਦੀ ਕੋ ਪੰਥ, ਛਿੜਿਓ ਮੰਡਯਾਲਸਾ ਨ ਧਰੇ ਧੀਰ ਖਾਲਸਾ[7] ॥੫੬॥ ਹੁਤੇ ਜੇ ਰਈਸ ਭਏ ਘੀਸ ਨਿਜ ਬਿਲ ਹੂੰ ਕੇ, ਖੀਸ ਥਏ ਦਾਂਤ ਪੀਸ ਰਹੇ ਰੀਸ ਠਾਨ ਹੈਂ[8] । ਮੁਗਲ ਪਠਾਨ ਸ਼ੇਖ ਸੱਯਦ ਹਿਰਾਨ ਦੇਖਿ, ਭਏ ਪਰੇਸ਼ਾਨ ਬੈਠੇ ਮੂੰਡ ਦੈ ਜੰਘਾਨ[9] ਹੈਂ । ਬੈਠਿ ਬੈਠਿ ਭੀਤਨੇ ਕੀ ਓਟ

---

[1]ਆਸ ਪਾਸ । [2]ਜਿਸ ਨੇ ਜੰਗ ਲਿਆ ਭਾਵ ਕੀਤਾ ਉਸੇ ਨੂੰ ਮਾਰ ਦੇਂਦੇ ਹਨ । [3](ਜੋ) ਹਿੰਦੂਆਂ ਨਾਲ [ਅਮਾਨ] ਸ਼ਾਂਤੀ ਨਾਲ ਰਹੇ, ਉਨ੍ਹਾਂ ਦੀ ਜਾਨ ਤੇ ਮਾਲ ਦੀ {ਸਾਰ} ਸੰਭਾਲ (ਰਾਖੀ) (ਸਿੰਘ) ਕਰਦੇ ਰਹੇ । [4][ਜਾਲਸਾ] ਸਾਰੇ ਜੰਗਲਾਂ ਨੂੰ [ਦਾਵਾਨਲ] ਜੰਗਲ ਦੀ ਅੱਗ ਵਾਂਗ ਸਾੜਦੇ ਹਨ । [5]ਜਿਸ ਤਰ੍ਹਾਂ ਦਾ ਕੁਝ ਬਹੁਤਾ ਡਰ ਖਾਲਸਾ ਪੰਥ ਦਾ ਪੈ ਗਿਆ, ਇਸ ਤਰ੍ਹਾਂ ਦਾ ਡਰ ਤਾਂ ਸੱਤਾਂ ਈਤਾਂ ਦਾ ਵੀ ਕਦੇ ਕਿਸੇ ਨੇ ਚਿੱਤ ਵਿੱਚ (ਧਾਰਨ) ਨਹੀਂ ਕੀਤਾ ਸੀ । [6][ਅਪਾਰ] ਬਹੁਤ ਹੀ ਲੁੱਟ ਮਾਰ ਕਰਕੇ ਮੁਲਕ ਨੂੰ ਉਜਾੜ ਕੇ ਐਸਾ [ਖ੍ਵਾਰ] ਖਰਾਬ ਕਰ ਸੁਟਿਆ ਜਿਵੇਂ ਜੰਡ ਤੇ ਫਾਲਸੇ (ਦੇ ਦਰੱਖਤ) ਝੁਰਦੇ ਹਨ (ਤਿਵੇਂ ਲੋਕ ਝੁਰਦੇ ਹਨ ।) [7]ਪੰਥ ਰੂਪ [ਨਦੀ] ਦਰਿਆ ਨੇ ਉੱਛਲ ਕੇ ਦੇਸ਼ ਦਾ [ਦੁਰ ਹਾਲਸਾ] ਬੁਰਾ ਹਾਲ ਕਰ ਦਿਤਾ, ਬੰਡਿਆਲਾਂ ਵਾਂਗ ਛਿੜਿਆ ਹੋਇਆ ਖਾਲਸਾ ਪੰਥ (ਫੇਰ) ਧੀਰਜ ਨਹੀਂ ਧਾਰਦਾ (ਭਾਵ ਰੁਕ ਨਹੀਂ ਸਕਦਾ) । [8]ਜਿਹੜੇ {ਰਈਸ} ਰਿਆਸਤਾਂ ਦੇ ਮਾਲਕ ਸਨ ਉਹ ਆਪਣੇ ਘਰਾਂ ਰੂਪ [ਬਿਲਹੂੰ] ਖੁੱਡਾਂ ਦੀਆਂ ਘੀਸਾਂ ਬਣ ਗਏ [ਖੀਸ ਥਏ] ਗੁੱਸੇ ਹੋ ਕੇ ਦੰਦ ਪੀਹ ਰਹੇ ਹਨ ਤੇ ਪੰਥ ਦੀ [ਰੀਸ] ਬਰਾਬਰੀ ਕਰਦੇ ਹਨ । [9][ਜੰਘਾਨ] ਲੱਤਾਂ ਭਾਵ ਗੋਡਿਆਂ ਵਿਚ [ਮੂੰਡ] ਸਿਰ ਦੇ ਕੇ । [ਜੰਘ—ਗੋਡਿਆਂ ਤੋਂ ਹੇਠਲਾ ਭਾਗ ਲੱਤ, ਟੰਗ ।]

ਗੋਠ ਬਾਂਧਿ ਸਭਿ[1], ਆਪਸ ਮੈ ਕੈਹੈਂ ਆਈ ਕਯਾਮਤ ਮਹਾਨ ਹੈ। ਜਾਹਲ ਜਹਾਲਤ ਜ਼ੁਲਮ ਕੈ ਹੈਂ ਜ਼ਾਲਮ ਯੇ, ਅਜਬ ਗਜ਼ਬ ਮੂਜੀ ਮਜ਼ਬ ਸਿੰਘਾਨ ਹੈ[2] ॥੫੭॥ ਹੁਤੇ ਜੇ ਸਿਯਾਨੇ ਦਾਨੇ[3] ਆਲਮ[4] ਮੁੱਸਲਮੀਨ, ਖੀਨ ਮਨਿ ਦੀਨ ਭੇ ਮਲੀਨ ਛੀਨ ਸਾਨ ਪੈ[5]। ਹਾਯ ਹਾਯ ਹਾਯ ਕੈਸੋ ਹੋਇਗੋ ਹਮਾਰੋ ਹਾਲ, ਆਪਸ ਮੈਂ ਭਾਖੈਂ ਮਿਲਿ ਬੈਠਿ ਕੈ ਠਿਕਾਨ ਪੈ[6]। ਭਏ ਏਹੁ ਕਹਾਂ ਤੇ ਖੁਦਾਇ ਮਾਰੇ ਸਿੰਘ ਧਿੰਗ[7], ਬੈਰੀ ਦੀਨ ਹਮਰੇ ਕੇ ਭਾਰੇ ਦਿਲ ਜਾਨ ਪੈ[8]। ਤਾਕਤ ਤੁੱਰਕਾਨ ਮੈਂ ਨ ਲਰਨ ਮਿਦਾਨ ਮੈਂ, ਨ ਹੋਸ਼ ਹੈ ਠਿਕਾਨ ਮੈਂ, ਰਹੇ ਹੈਂ ਕਹੂੰ ਆਨ ਪੈ[9] ॥੫੮॥ ਪਰੀ ਤਬਿ ਭਾਜੜੇਂ ਮਹਾਨ ਆਨ ਓਸ ਦੇਸ, ਤੁਰਕਾਨ ਹਿੰਦੁਵਾਨ ਕੋ ਸਿੰਘਾਨ ਨਾਂਉ ਤੈ। ਤਾਤ ਕੌ ਨ ਤਾਤ ਭ੍ਰਾਤ ਮਾਤ ਕੌ ਨ ਪੂਤ ਮਿਲਯੋ, ਨਾਰਿ ਕੌ ਨ ਪਤਿ ਭਾਈ ਭੈਣ ਕੌ ਨ ਭਾਉ ਤੈ[10]। ਦੇਖਿ ਸੁਨ ਕੈ ਹਵਾਲ ਪੰਥ ਕਾ ਬਿਸਾਲ, ਲੌਣੀ ਅਖਟਰ ਬੂਝਯੋ ਬਜੀਰ ਕੌ ਸੁਭਾਉ ਤੈ[11]। ਭਾਖਯੋ ਵਜ਼ੀਰ ਤਬਿ ਐਸੀ ਤਦਬੀਰ[12] ਸੰਗ, ਜੈਸੇ ਦਿੱਲੀ ਛੋਰਿ ਅੰਗ੍ਰੇਜ ਜਾਂਹਿ ਤਾਉ ਤੈ[13] ॥੫੯॥ ਪੇਖ ਕਰਿ ਤਾਕਤੈਂ ਬੇਬਾਕਤੈਂ[14] ਸਿੰਘਾਨ ਕੀ, ਔ ਸੁਨ ਕਰਿ ਧਾਂਕ[15] ਲੌਣੀ ਦਿਲ ਦਹਿਲਾਇ ਕੈ[16]। ਛੋਡਿ ਦਿੱਲੀ ਤਾਂਈਂ ਬਿਨਾਂ ਢਿੱਲੀ[17] ਗਯੋ ਅਲੀ-ਗਢ, ਸੁਨਿ ਚਢ ਆਏ

---

[1]ਸਾਰੇ [ਭੀਤਨ] ਕੰਧਾਂ ਦੇ ਆਸਰੇ ਬੈਠ ਬੈਠ ਕੇ [ਗੋਠ ਬਾਂਧਿ] ਮੁਟਕੜੀਆਂ ਮਾਰ ਕੇ ਭਾਵ ਮੁੰਗੜੇ ਜਿਹੇ ਬੈਠੇ ਹਨ। [2][ਜਹਾਲਤ] ਅਨਪੜ੍ਹਤਾ ਕਰਕੇ [ਜਾਹਲ] ਮੂਰਖ ਹਨ ਅਤੇ ਇਹ ਜ਼ਾਲਮ ਜ਼ੁਲਮ [ਕੈਹੈਂ] ਕਰਦੇ ਹਨ ਤੇ ਇਹ ਸਿੰਘਾਂ ਦਾ ਮੂਜੀ (ਦੁਖਦਾਈ) ਮਜ਼ਹਬ ਅਸਚਰਜ [ਗਜ਼ਬ] ਮੁਸੀਬਤ ਹੈ। [3]ਅਕਲਮੰਦ, ਚਤੁਰ। [4]ਵਿਦਵਾਨ। [5][ਪੈ] ਪੁਨਾ {ਖੀਨ} ਉਦਾਸ {ਦੀਨ} ਕਮਜ਼ੋਰ ਤੇ ਮੈਲੇ ਮਨਾਂ ਵਾਲੇ {ਛੀਨ} ਮੁਰਦਿਆਂ ਦੇ {ਸਾਨ} ਸਦਰਸ (ਸਮਾਨ) ਹੋ ਗਏ। [6]ਟਿਕਾਣਿਆਂ (ਘਰਾਂ) ਵਿੱਚ। [7]ਜ਼ੋਰਾਵਰ, ਬਲੀ। [8]ਤਕੜੇ ਦਿਲ ਤੇ ਜਾਨ ਵਾਲੇ ਹਨ। [9]ਹੋਰ ਕਿਸ ਪਾਸ ਜਾ ਕੇ ਰਹਿਣ। [10]{ਤਾਤ} ਪਿਤਾ ਨੂੰ {ਤਾਤ} ਪੁੱਤਰ, ਭਰਾ ਨੂੰ ਭਰਾ, ਮਾਂ ਨੂੰ ਪੁੱਤਰ, ਇਸਤ੍ਰੀ ਨੂੰ ਪਤੀ ਤੇ ਭੈਣ ਨੂੰ ਭਰਾ {ਭਾਉ ਤੈ} ਪ੍ਰੇਮ ਨਾਲ ਨਹੀਂ ਮਿਲਿਆ। [11]ਚੰਗੀ ਤਰ੍ਹਾਂ ਖਿਆਲ ਕਰਕੇ। [12]ਤਰਕੀਬ, ਢੰਗ, ਵਿਉਂਤ। [13]{ਤਾਉ ਤੈ} ਤੇਜੀ ਨਾਲ, ਕਾਹਲੀ ਨਾਲ। [14]ਨਿੱਡਰਤਾਂਈਆਂ। [15]ਦਬਦਬਾ, ਪ੍ਰਤਾਪ। [16]ਡਰ ਕੇ, ਕੰਬ ਕੇ। [17]ਦੇਰ ਤੋਂ ਬਿਨਾਂ ਭਾਵ ਛੇਤੀ।

ਸਿੰਘ ਜਿਲੌ[1] ਵਡ ਪਾਇ ਕੈ। ਢੁਕੇ ਜਬਿ ਆਇ ਅਜਮੇਰੀ ਦਰਵਾਜੇ ਸਿੰਘ, ਦਿੱਲੀ ਕੇ ਤੁਰਕ ਮਿਲਿ ਬਢੇ ਬਲ ਲਾਇ ਕੈ । ਭਈ ਹੈ ਲਰਾਈ ਉਭੇ ਓਰ ਤੈ ਮਹਾਂਈਂ ਤਬਿ, ਤੀਰ ਔ ਤੁਫੰਗ ਤਰਵਾਰਨ ਕੀ ਆਇ ਕੈ ॥੬੦॥ ਜੋਰ ਤੁਰਕਾਨ ਕਾ ਮਹਾਨ ਪੇਖਿ ਸਿੰਘ ਤਹਾਂ, ਛੋਰ ਕੈ ਲਰਾਈ ਦਿਸ ਹੋਰ ਝੁਕੇ ਧਾਇ ਕੈ। ਤੁਕਮਾਨ ਦਰਵਾਜੇ ਮੁਗਲ ਮਹੱਲੇ ਪੈਠਿ, ਦਸਤ-ਦਰਾਜ਼ੀ ਬੇ-ਅੰਦਾਜੀ ਕਰੀ ਜਾਇ ਕੈ[2]। ਲੂਟ ਕੈ ਬਜਾਰਨ ਅਗਾਰਨ ਅਪਾਰਨ ਕੌ[3], ਘਨੇ ਨਰ ਨਾਰਿਨ ਕੌ ਮਾਰਨ ਮਨਾਇ ਕੈ[4] । ਧੂਮ-ਧਾਮ ਪਾਇ ਕੈ ਮਚਾਇ ਕੈ ਅਧਿਕ ਸ਼ੋਰ[5], ਜੋਰ ਸ੍ਵੈ[6] ਦਿਖਾਇ ਕੈ ਤੁਕਾਨਿ ਕੋ ਦਬਾਇ ਕੈ ॥੬੧॥ ਸਿੰਘ ਬਡ ਸ਼ਹਿਰ ਮੈਂ ਹਹਿਰ ਕਹਿਰ ਡਾਰਿ[7] ਨਿਕਸੇ ਬਹਿਰ ਫਿਰ ਲਹਰ ਬਢਾਇ ਕੈ[8]। ਉਤਰੇ ਹੈਂ ਜਾਇ ਕੈ ਸੋ ਮਜਨੂੰ ਕੇ ਟਿੱਲੇ ਪਰ, ਲੰਗਰ ਸਜਾਇ ਕੈ ਛਕਯੋ ਹੈ ਮੋਦ ਪਾਇ ਕੈ । ਭਾਗ ਪਰੀ[9] ਦਿੱਲੀ ਮਾਂਹੀ ਢਿੱਲੀ ਬਿਨ ਦਿਨ ਤਾਂਹੀਂ, ਰੌਰ ਗੌਰ ਪਰੋ ਤਬਿ ਠੌਰ ਠੌਰ ਆਇ ਕੈ। ਦੇਖ ਕੈ ਜਦਾਲ ਜੰਗ[10] ਸਿੰਘਨ ਕਾ ਹੋਇ ਤੰਗ, ਸ਼ਾਹਿ ਔ ਬਜ਼ੀਰ ਰੰਗ ਢੰਗ ਬਦਲਾਇ ਕੈ ॥ ੬੨ ॥ ਬਾਦਸ਼ਾਹ ਹੁਤੋ ਤਬਿ ਗੌਹਰ-ਅਲੀ, ਖਿਤਾਬ ਸਾਨੀ ਸ਼ਾਹ ਬਹਾਦਰ, ਸਾਦਿਰ ਤਾਂਹਿ ਬੇਸ ਹੈ[11] । ਸਿੰਘਨ ਕਾ ਪੇਖਿ ਕੰਮ ਭਯੋ ਤਾਂਕੋ ਬੰਦ ਦੰਮ, ਗਰਕਯੋ ਅਲੰਮ ਗੰਮ ਵੀਚ ਸੋ ਅਸੇਸ ਹੈ[12]। ਬੋਲ ਕੈ ਅਮੀਰਨ ਵਜੀਰਨ ਕੋ ਕਹਯੋ ਸ਼ਾਹਿ, ਕਰੋ ਤਤਬੀਰ[13]

---

[1]ਡੰਡ ਰੌਲੀ। [2]ਤੁਕਮਾਨ ਦਰਵਾਜ਼ੇ ਰਾਹੀਂ ਮੁਗਲ ਮਹੱਲੇ ਵਿੱਚ ਵੜ ਕੇ [ਬੇ-ਅੰਦਾਜ਼ੀ] ਬੇ-ਹਿਸਾਬੀ, [ਦਸਤ ਦਰਾਜ਼ੀ] ਲੁੱਟ ਮਾਰ ਜਾ ਕੇ ਕੀਤੀ । [3]ਬਹੁਤੇ ਘਰਾਂ ਨੂੰ। [4]ਮਾਰ ਕੇ (ਜਾਂ) ਮਨਾ ਕੇ। [5]ਭੀੜ ਭੜੱਕਾ ਪਾ ਕੇ ਤੇ ਬਹੁਤਾ ਰੌਲਾ ਕਰਕੇ। [6]ਆਪਣਾ ਜ਼ੋਰ। [7]{ਹਹਿਰ} ਡਰ ਤੇ {ਕਹਿਰ} ਮੁਸੀਬਤ ਪਾ ਕੇ । [8]ਅਨੰਦ ਵਧਾ ਕੇ। [9]ਭਾਜੜ ਪੈ ਗਈ। [10]ਜੰਗ ਤੇ ਜੁੱਧ। [11]ਬਾਦਸ਼ਾਹ ਦਾ ਨਾਮ ਗੌਹਰ ਅਲੀ ਸੀ ਤੇ ਉਸ ਦਾ ਖਿਤਾਬ ਬਹਾਦਰ ਸ਼ਾਹ ਸਾਨੀ (ਦੂਜਾ ਬਹਾਦਰ ਸ਼ਾਹ) ਸੀ ਅਤੇ ਉਸ ਦਾ {ਬੇਸ} ਸੁਭਾਵ {ਸਾਦਿਰ} ਬੇਫ਼ਿਕਰ ਜਿਹਾ ਸੀ । [12]ਉਹ {ਅਸੇਸ} ਬਹੁਤੇ {ਅਲੰਮ} ਦੁੱਖ ਤੇ {ਗੰਮ} ਚਿੰਤਾ ਵਿਚ {ਗਰਕਯੋ} ਡੁੱਬ ਗਿਆ (ਭਾਵ ਲੀਨ ਹੋ ਗਿਆ)। [13]ਤਰਕੀਬ, ਢੰਗ, ਵਿਉਂਤ।

ਕਾਈ ਮਿਟੈ ਜਯੋਂ ਕਲੇਸ਼ ਹੈ। ਕੋਊ ਕਹੇ ਜੰਗ ਕਰੋ ਕੋਊ ਕਹੇ ਦਾਮ[੧] ਭਰੋ, ਕੋਊ ਕਹੇ ਸਾਮ ਪਰੋ[੨] ਰਰੈਂ ਯੌਂ ਬਿਸੇਸ ਹੈਂ[੩]॥ ੬੩॥ ਦੋਹਰਾ ॥ ਸਿਮਰੂ ਕੀ ਬੇਗਮ ਹੁਤੀ, ਉਸ ਹੀ ਮਸਲਤ ਮਾਂਹਿ[੪] । ਮੇਲ ਕਰਨ ਤਿਨ ਕਹ੍ਯੋ ਭਲ, ਮਾਨ ਲਯੋ ਸਭਿ ਕਾਂਹਿ[੫]॥੬੪॥ਚੌਪਈ ॥ ਸਿਮਰੂ ਨਾਮ ਇਕ ਭਯੋ ਫਿਰੰਗੀ। ਫਰਾਂਸੀਸ[੬], ਆਕਲ ਬਡ ਜੰਗੀ[੭] । ਪਤਿਸ਼ਾਹਿਨ ਢਿਗ ਬਹੁ ਦਿਨ ਰਹਾ। ਕਰੇ ਕਾਮ ਵਡ ਮੁਲਕ ਸੁ ਲਹਾ[੮]॥੬੫॥ ਬਈ ਸਰਧਨਾ[੯] ਤਿਹ ਰਜਧਾਨੀ। ਰਹ੍ਯੋ ਮੁਹੰਮਦ ਸ਼ਾਹ ਅਗਵਾਨੀ[੧੦]। ਜਬਿ ਵਹਿ ਮਰ੍ਯੋ ਮੇਮ ਪੁਨ ਵਾਹੀ[੧੧]। ਰਹੀ ਸ਼ਾਹ ਢਿਗ ਮਸਲਤ ਮਾਂਹੀਂ ॥ ੬੬ ॥ ਹੁਤੀ ਮੇਮ ਵਹਿ ਸਭਿ ਬਿਧਿ ਸਜਾਨੀ। ਆਕਲ ਆਲਮ ਫ਼ਾਜ਼ਲ ਦਾਨੀ[੧੨] । ਪਾਸ ਬੇਗਮੋਂ ਕੇ ਵਹਿ ਜਾਤੀ। ਕਾਰ-ਬਾਰ ਸਭਿ ਖ਼ੁਦ ਭੁਗਤਾਤੀ[੧੩] ॥੬੭॥ ਸਿਮਰੂ ਕੀ ਬੇਗਮ ਤਿਸ ਤਾਂਈਂ। ਕਹਿਤ ਰਹਿਤ ਸਭ ਲੋਗ ਤਦਾਂਈਂ। ਔਰ ਕਾਰ ਜੇਤਿਕ ਪਤਿਸ਼ਾਹੀ। ਹੁਤੇ ਸਭੀ ਤਿਸ ਕੇ ਕਰ ਮਾਹੀਂ[੧੪] ॥੬੮॥ ਬਾਦਸ਼ਾਹਿ ਭੀ ਤਿਸ ਕੀ ਬਾਤੈਂ । ਮਾਨਤ ਰਹਿਤ ਸਦਾ ਬਖ਼ਜਾਤੈਂ ॥ ੬੯ ॥ ਦੋਹਰਾ ॥ ਕਹੀ ਅਮੀਰਨ ਸੋਚਿ ਫਿਰ, ਸ਼ਾਹਿ ਪਾਸ ਯਹਿ ਬਾਤ । ਹੈ ਇਨ ਮਾਹਿਂ ਬਘੇਲ ਸਿੰਘ, ਵਡ ਸਰਦਾਰ ਬਖ਼ਜਾਤ ॥ ੭੦ ॥ ਚੌਪਈ ॥ ਬਾਤ ਪੰਥ ਸਭਿ ਤਿਸ ਕੀ ਮਾਨੈ । ਬੀਰ ਬਡੋ ਵਹਿ ਨੀਤੀ ਜਾਨੈ। ਅਰ ਹਦੂਦ[੧੫] ਹਮਰੀ ਉਸ ਕੇਰੀ । ਹੈ ਇਕਠੀ ਸੁਨਿਪਤਿ ਦਿਸ ਨੇਰੀ[੧੬]॥੭੧॥ਨਗਰ ਛਲੌਂਦੀ ਵਡ ਰਜਧਾਨੀ। ਹੈ ਤਿਸ ਕੀ ਹਮਰੇ ਨਿਜਕਾਨੀ[੧੭] । ਮੇਲ ਹੋਇ ਜਬਿ ਉਸ ਕਾ ਹਮਰਾ। ਕਾਮ ਦੁਹੂੰ ਦਿਸ ਰਹਿ ਹੈ ਸਮਰਾ[੧੮] ॥੭੨॥ ਪੁਨ ਸਿਮਰੂ ਕੀ ਬੇਗਮ ਜੋਈ।

---

[੧]ਦਮੜੇ, ਰੁਪਏ । [੨]ਸ਼ਰਣ ਪਰੋ । [੩]ਇਉਂ ਬਹੁਤ ਕਹਿੰਦੇ ਹਨ । [੪]ਸਲਾਹ ਵਿਚ । [੫]ਸਭ ਕਿਸੇ ਨੇ । [੬]ਫਰਾਂਸ ਦਾ ਵਸਨੀਕ {ਫਿਰੰਗੀ} ਅੰਗਰੇਜ਼ ਸੀ । [੭]ਜੰਗ ਕਰਨ ਨੂੰ ਵੱਡਾ ਅਕਲ-ਮੰਦ ਸੀ । [੮]ਲੈ ਲਿਆ । [੯]ਸ਼ਹਿਰ । [੧੦]ਮੁਖੀ, ਆਗੂ । [੧੧]ਉਸ ਦੀ । [੧੨]ਅਕਲ ਵਾਲੀ {ਫਾਜ਼ਿਲ} ਵੱਡੀ {ਆਲਮ} ਵਿਦਵਾਨ ਤੇ {ਦਾਨੀ} ਸਿਆਣੀ ਸੀ । [੧੩]ਸਾਰੇ ਕੰਮ-ਕਾਰ ਆਪ ਕਰਵਾਉਂਦੀ । [੧੪]ਹੱਥ ਵਿਚ, ਅਧੀਨ । [੧੫]ਹੱਦ । [੧੬]ਸੋਨੀਪਤਿ ਸ਼ਹਿਰ ਵਾਲੇ ਪਾਸੇ ਨੇੜੇ ਹੈ । [੧੭]ਨਜ਼ਦੀਕ, ਨੇੜੇ । [੧੮]ਸਉਰਿਆ ਰਹੇਗਾ ।

ਧਰਮ-ਭਿਰਾਉ ਯਾਹਿ ਕਾ ਸੋਈ। ਬੇਗਮ ਤੈ ਨਿਰਨੈ ਕਰਿ ਲੀਜੈ। ਇਸੀ ਦਵਾਰਾ ਮੇਲ ਕਰੀਜੈ॥ ੭੩॥ ਬਾਦਸ਼ਾਹਿ ਤਬਿ ਬੇਗਮ ਬੂਝੀ[1]। ਬੇਗਮ ਕਹੀ ਜੈਸ ਥੀ ਸੂਝੀ[2]। ਸਾਲ ਅਠਾਰਾਂ ਸੈ ਮੱਧ ਬੱਤੀ। ਬਾਤ ਬਨੀ ਥੀ ਯੌਂ ਅਲਵੱਤੀ[3] ॥੭੪॥ ਏਕ ਬਾਰ ਮੈਂ ਦਿਸ ਕਰਨਾਲੈਂ। ਦੌਰਾ ਕਰਨੇ ਗਈ ਬਿਸਾਲੈਂ। ਜਬਿ ਮੈਂ ਰੁਹਤਕ ਕੇ ਢਿਗ ਗਈ। ਕਿਨਹੂੰ ਖਬਰ ਸਿੰਘਨ ਕੋ ਦਈ॥੭੫॥ ਜੰਗਲ ਮੈਂ ਸਿੰਘਨ ਮੁਹਿ ਘੇਰਾ। ਲੂਟ ਲਯੋ ਅਸਬਾਬ ਬਧੇਰਾ[4]। ਉਨਹਿੰ ਕਜਾਕੋਂ ਕਾ[5] ਸਰਦਾਰੈਂ। ਥਾ ਬਘੇਲ ਸਿੰਘ ਤਬਿ ਉਨ ਨਾਰੈਂ[6] ॥੭੬॥ ਸੰਗ ਫੌਜ ਥੀ ਹਮਰੇ ਜੇਤੀ। ਗਈ ਦੌਰ, ਕਿਛ ਸਿੰਘਨ ਛੇਤੀ[7]। ਜਬੈ ਪਾਲਕੀ ਮੇਰੀ ਘੇਰੀ। ਦਈ ਦੁਹਾਈ ਮੈਂ ਇਸ ਕੇਰੀ॥ ੭੭॥ ਸੁਨਿ ਬਘੇਲ ਸਿੰਘ ਆਯੋ ਦੌਰੀ। ਸਿੰਘ ਹਟਾਏ ਪਾਛੇ ਔਰੀ। ਤਬਿ ਇਨ ਮੁਝ ਸੋਂ ਯੌਂ ਥਾ ਕਹਯੋ। ਕਹੋ ਭੈਣ ਜੀ ਕਯਾ ਤੁਮ ਚਹਯੋ॥੭੮॥ ਤਬਿ ਮੈਂ ਭੀ ਨਿਜ ਮਤਲਬ ਪਾਛੇ। ਭਾਈ-ਧਰਮ ਬਨਾਯੋ ਆਛੇ। ਸਿਰੋ-ਪਾਉ ਮੈਂ ਇਸ ਕੋ ਦਯੋ। ਯਹਿ ਪੁਨ ਮੁਹਿ ਨਿਜ ਘਰ ਲੈ ਗਯੋ॥੭੯॥ ਜੋ ਅਸਬਾਬ ਗਯੋ ਥਾ ਮੇਰਾ। ਦਯੋ ਫਿਰਾਇ ਸਿੰਘਨ ਤੈ ਫੇਰਾ[8]। ਖਿਜਮਤ[9] ਔਰ ਕਰੀ ਮਮ ਭਾਰੀ। ਤੇਵਰ ਜ਼ੇਵਰ[10] ਦਏ ਅਪਾਰੀ ॥੮੦॥ ਜਿਤਿਕ ਭੈਣ ਭਾਈ ਕੀ ਰੀਤੀ। ਸਭੀ ਰਸੂਮ ਵਾਹਿ ਭਲ ਕੀਤੀ[11]। ਹੈ ਅਸਵਾਰ ਸੰਗ ਮਮ ਅਯੋ। ਦਿੱਲੀ ਦਾਖਲ ਕਰਿ ਫਿਰ ਗਯੋ॥ ੮੧॥ ਤਬਿ ਤੇ ਹਮ ਸੋਂ ਸੋਈ ਨਾਤਾ[12]। ਰਾਖਤ ਹੈ ਯਹਿ ਪਾਕ[13] ਬਖਯਾਤਾ। ਜਬਿ ਜਬਿ ਦਲ ਸਿੰਘਨ ਕਾ ਆਯੋ। ਲੂਟਨ ਤੇ ਮਮ ਮੁਲਕ ਬਚਾਯੋ ॥੮੨॥ ਤੋਲ ਬੋਲ ਕਾ ਹੈ ਯਹਿ ਪੂਰਾ। ਬੀਰ ਬਾਂਕੁਰੋ[14] ਧਰਮੀ ਸੂਰਾ।

[1]ਬੇਗਮ ਤੋਂ ਪੁੱਛਿਆ। [2]ਸਮਝੀ। [3][ਅਲਵੱਤੀ] ਬਿਨਾਂ ਸੰਸੇ ਤੋਂ ਜਾਣੋ ਕਿ ਗਲ ਐਉਂ ਬਣੀ ਸੀ। [4]ਬਹੁਤਾ। [5]ਉਨ੍ਹਾਂ ਡਾਕੂਆਂ ਦਾ, ਲੁਟੇਰਿਆਂ ਦਾ। [6]ਨਾਲ। [7]ਛੇਦੀ, ਕੱਟੀ ਭਾਵ ਮਾਰੀ। [8]ਫੇਰ ਸਿੰਘਾਂ ਤੋਂ ਵਾਪਸ ਮੁੜਾ ਦਿੱਤਾ। [9]ਸੇਵਾ। [10]ਤਿਉਰ (ਸ਼ਰੀਰ ਦੇ ਤਿੰਨ ਤਿੰਨ ਕਪੜੇ) ਜੇਵਰ (ਗਹਿਣੇ)। [11]ਸਾਰੀਆਂ [ਰਸੂਮ] ਰਸਮਾਂ (ਰੀਤਾਂ) [ਵਾਹਿ] ਉਸ (ਬਘੇਲ ਸਿੰਘ) ਨੇ ਚੰਗੀ ਤਰ੍ਹਾਂ ਕੀਤੀਆਂ। [12]ਰਿਸ਼ਤਾ, ਸਾਕ। [13]ਪਵਿੱਤ੍ਰ। [14]ਸੁੰਦਰ ਸੂਰਮਾਂ।

ਪੰਥ ਖਾਲਸਾ ਭੀ ਇਸ ਕੇਰੀ। ਮਾਨਤ ਬਾਤ ਸਾਤ ਭਲ ਹੇਰੀ[1] ॥੯੩॥
ਐਸੇ ਵਡ ਸਰਦਾਰ ਮਰਦ ਸੈਂ। ਰਖਨਾ ਚਾਹੀਏ ਮੇਲ ਦਰਦ ਸੈਂ[2]। ਦੈਹੈ
ਕਾਮ ਬਡੋ ਕਿਤ ਏਹੁ। ਰਾਖਹੁ ਅਪਨਾ ਕਰਿ ਇਸ ਕੇਹੂ[3] ॥੯੪॥ ਦੋਹਰਾ ॥
ਬਾਦਸ਼ਾਹ ਸੁਨਿ ਪੁਨ ਕਹ੍ਯੋ, ਤੁਮ ਲਿਹੁ ਸੰਗ ਬਜੀਰ। ਜਾਵਹੁ ਅਬਿ ਹੀ
ਸਿੰਘਨ ਢਿਗ, ਕਰੋ ਐਸ ਤਦਬੀਰ[4] ॥੯੫॥ ਬੈਰ-ਭਾਵ ਪਿਛਲਾ ਤਜੈ,
ਪੰਥ ਖਾਲਸਾ ਸਾਰ[5]। ਆਗੇ ਕੋ ਜ੍ਯੋਂ ਬਨ੍ਯੋ ਰਹਿ, ਹਮਰੋ ਮੱਦਦਗਾਰ
॥੯੬॥ ਕਬਿੱਤ ॥ ਸ਼ਾਹਿ ਕਾ ਹੁਕਮ ਚਾਹਿ ਬੇਗਮ ਤਮੀਲ ਕੀਓ[6], ਫੀਲ[7]
ਬਡ ਦੈ ਵਕੀਲ ਸਿੰਘ ਪੈ ਪਠਾਯੋ ਹੈ। ਬੇਗਮ ਕੀ ਓਰ ਤੈ ਸਫੀਰ[8] ਜਾਇ
ਸਿੰਘ ਜੀ ਕੋ, ਬਾਤਨ ਰਿਝਾਇ[9] ਕੈ ਚਢਾਇ ਸੰਗ ਲ੍ਯਾਯੋ ਹੈ। ਪਾਂਚਕ ਸੈ
ਅਸਵਾਰ ਲ੍ਯਾਯੋ ਸੰਗ ਸਰਦਾਰ, ਬੇਗਮ ਕੇ ਬਾਗ ਮੈਂ ਬਘੇਲ ਸਿੰਘ
ਆਯੋ ਹੈ। ਭੈਣ ਭਾਈ ਜਿਮ ਉਭੈ[10] ਮਿਲੇ ਤਬਿ ਮੋਦ ਪਾਇ, ਬੇਗਮ ਨੈ
ਵਹਾਂ ਹੀ ਬਜੀਰ ਕੋ ਬੁਲਾਯੋ ਹੈ ॥੯੭॥ ਬਾਦਸ਼ਾਹਿ ਓਰ ਤੈ ਬਜੀਰ
ਮੁਲਾਕਾਤ ਕਰਿ, ਸਿੰਘ ਜੀ ਕੋ ਕਹ੍ਯੋ ਆਪ ਹੂਜੀਏ ਹਮਾਰੇ ਹੈਂ। ਛੋਰ
ਦੀਜੈ ਬੈਰ-ਭਾਵ ਪਾਛੇ ਜੋਊ ਭਏ ਸਭਿ, ਆਇੰਦੇ ਕੋ[11] ਮੇਲ ਅਬਿ ਰਾਖੀਏ
ਅਪਾਰੇ ਹੈਂ। ਬਾਬੇ ਕੇ ਹੈਂ ਤੁਮ, ਅਰ ਬਾਬਰ ਕੇ ਹਮਹੂੰ ਹੈਂ, ਕਹ੍ਯੋ ਜੋ ਦਸਮ
ਗੁਰੁ ਲੇਹੁ ਉਰ ਧਾਰੇ ਹੈਂ। ਕਰਾਮਾਤ ਹੂੰ ਤੈਂ ਵਡੀ ਮੁਲਾਕਾਤ ਗਾਤ ਜਗ[12],
ਮਿਲਬੇ ਕੀ ਮਹਿਮਾ ਤੋ ਗ੍ਰੰਥ ਭੀ ਉਚਾਰੇ ਹੈਂ[13] ॥੯੮॥ ਤੁਮਰੀ ਹਮਾਰੀ
ਜਬਿ ਦੋਸਤੀ ਰਹੇ ਗੀ, ਤਬਿ ਮੂਹਟੇ ਫਿਰੰਗੀ ਡਰਿ ਖੁਦ ਹੀ ਨ ਆਇ ਹੈਂ।
ਚਾਹਿਤ ਹੈਂ ਆਪ ਜੋਈ ਅਬਿ ਲੇਹੁ ਮੋ ਤੇ ਸੋਈ, ਸਿੰਘਨ ਕਾ ਦਲ ਪਾਛੇ

---

[1]ਸੱਚ ਮੰਨਦਾ ਹੈ ਇਹ ਗੱਲ ਚੰਗੀ ਤਰ੍ਹਾਂ ਦੇਖੀ ਹੈ। [2]ਹਮਦਰਦੀ ਨਾਲ। [3]ਇਸ ਨੂੰ। [4]ਵਿਉਂਤ। [5]ਸਾਰਾ। [6]ਬੇਗਮ [ਤਮੀਲ] ਅਮਲ ਕਰਨਾ ਚਾਹੁੰਦੀ ਹੈ। [7]ਹਾਥੀ। [8]ਰਾਜ ਦੂਤ। [9]ਪ੍ਰਸੰਨ ਕਰਕੇ। [10]ਦੋਵੇਂ। [11]ਅੱਗੋਂ ਆਉਣ ਵਾਲੇ ਸਮੇਂ ਵਾਸਤੇ। [12]ਜਗਤ [ਗਾਤ] ਕਹਿੰਦਾ ਹੈ। [13]ਮਿਲਾਪ ਦੀ ਮਹਿਮਾਂ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਭੀ ਕਹਿੰਦੇ ਹਨ:- ਜਿਵੇਂ:-"ਮਿਲਬੇ ਕੀ ਮਹਿਮਾਂ ਬਰਨਿ ਨ ਸਾਕਉ ਨਾਨਕ ਪਰੈ ਪਰੀਲਾ ॥"

ਦੀਜੀਏ ਹਟਾਇ ਹੈ । ਲੂਟ ਮਾਰ ਕੀਜੀਏ ਨਾ ਦੂਖ ਕਾਹੂੰ ਦੀਜੀਏ, ਲਖੀਜੀਏ ਸਭੀ ਕੌ ਰੂਪ ਖਲਕ ਖੁਦਾਇ ਹੈ[1] । ਮੀਠੀ ਮੀਠੀ ਬਾਤੈਂ ਕਰਿ ਰਾਜਨੀਤਿ ਹੂੰ ਕੀ ਤਰ[2], ਚਾਹਿਤ ਬਜੀਰ ਭਰ ਟਾਲਯੋ ਬਲਾਇ ਹੈ[3]॥੮੯॥ ਬਤੀਆਂ ਬਜੀਰ ਕੀ ਬਘੇਲ ਸਿੰਘ ਸਰਦਾਰ, ਸੁਨ ਕਰਿ ਖੁਸ਼ੀ ਹੋਇ, ਕਹਯੋ ਯੌਂ ਸੁਨਾਇ ਹੈ। ਮੇਲ ਤੁਮ ਰਾਖੈਂ ਤਬਿ ਹਮਹੂੰ ਨ ਨਾਖੈਂ, ਰਸਬੀਰ ਆਪ ਚਾਖੈਂ ਹਮ ਮਾਖੈਂ ਬਹੁ ਭਾਇ ਹੈਂ[4] । ਦੋਸਤੋਂ ਕਾ ਦੋਸਤ ਹੈ ਬੈਰਿਨ ਕਾ ਬੈਰੀ ਪੰਥ, ਕਪਟੀ ਸੋਂ ਕਪਟੀ ਸਫਾਇ ਸੋਂ ਸਫਾਇ ਹੈ । ਪੰਥ ਗੁਰੂ ਖਾਲਸਾ ਬਿਸਾਲਸਾ ਕਲਪ ਤਰੁ[5] ਦੇਤ ਮਨ-ਇੱਛ ਫਰ ਲੀਜੈ ਅਜਮਾਇ ਹੈ ॥੯੦॥ ਆਪ ਕੇ ਬੁਲਾਏ ਹਮ ਆਏ ਧਾਏ ਈਹਾਂ ਲਗ[6], ਔਰ ਜਹਾਂ ਚਹੋ ਤਹਾਂ ਲੈ ਚਲੋ ਲਰਾਨ ਕੌ। ਜਾਂਹਿ ਕੋ ਸੁਭਾਵ ਜੈਸੋ ਹੋਤ, ਨਾਹਿੰ ਖੋਤ ਤੈਸੋ[7], ਲੂਟ ਮਾਰ ਦੰਗਾ ਜਾਤਿ ਗੋਤ ਹੈ ਸਿੰਘਾਨ ਕੌ । ਚਾਹਿਤ ਜੌ ਪਾਛੇ ਅਬਿ ਇਨ ਕੋ ਹਟਾਯੋ ਆਛੇ[8], ਦੀਜੀਏ ਨਕਦ ਕਿਛ ਖਰਚ ਇਨ੍ਹਾਨ ਕੌ[9] । ਸੁਨ ਕੈ ਬਜ਼ੀਰ ਹ੍ਵੈ ਅਧੀਰ[10] ਕਹਯੋ ਮਾਫ ਕੀਜੈ, ਮਾਂਗਤ ਖਰਚ ਨਾਲੇ ਲੂਟਯੋ ਜਹਾਨ ਕੌ ॥ ੯੧ ॥ ਫੇਰ ਕਹਯੋ ਸਿੰਘ ਜੀ ਨੈ ਆਯੋ ਪੰਥ ਜਿਸ ਹੇਤ, ਸੋਊ ਕਾਮ ਕੀਏ ਬਿਨਾ ਹਟੈਂ ਨਾ ਹਟਾਏ ਹੈਂ। ਭਾਖਯੋ ਬਜ਼ੀਰ ਵਹਿ ਕੋ ਹੈ ਕਾਮ ਕਰੋ ਕਿ ਨ[11], ਕਹਯੋ ਸਿੰਘ ਗੁਰੂ ਜੋ ਹਮਾਰੇ ਈਹਾਂ ਆਏ ਹੈਂ। ਹਿੰਦੁ ਕੇ ਧਰਮ ਹੇਤ ਦੀਏ ਸਿਰ ਜਹਾਂ ਉਨ, ਸੋਊ ਤੋ ਮਕਾਨ[12] ਪੰਥ ਚਾਹਿਤ ਬਨਾਏ ਹੈਂ । ਜਾਇ ਫਿਰ ਬੇਗਮ ਬਜੀਰ ਬਾਦਸ਼ਾਹਿ ਢਿਗ,

---

[1]ਸਾਰੀ [ਖਲਕਤ] ਸ੍ਰਿਸ਼ਟੀ ਨੂੰ ਖੁਦਾ ਦਾ ਹੀ ਰੂਪ ਜਾਣੋ । [2]ਬਹੁਤੀਆਂ। [3][ਭਰ] ਜੰਗ ਦੀ ਬਲਾ ਟਾਲੀ ਚਾਹੁੰਦਾ ਹੈ। [4]ਤਾਂ ਅਸੀਂ [ਨਾਖੈਂ] ਉਲੰਘਣਾ ਨਹੀਂ ਕਰਾਂਗੇ, ਜੇ ਆਪ ਭਾਵ ਤੁਸੀਂ ਬੀਰ-ਰਸ ਚੱਖਣਾ ਚਾਹੋਗੇ ਭਾਵ ਜੰਗ ਕਰੋਗੇ ਤਾਂ ਅਸੀਂ ਵੀ [ਬਹੁ ਭਾਇ] ਬਹੁਤ ਤਰ੍ਹਾਂ ਭਾਵ ਹਰ ਤਰ੍ਹਾਂ [ਮਾਖੈਂ] ਕਰੋਧ ਸਹਿਤ ਹੋ ਕੇ (ਜੰਗ ਲੜਾਂਗੇ)। [5][ਬਿਸਾਲਸਾ] ਵੱਡਾ ਕਲਪਤਰ ਬ੍ਰਿਛ ਹੈ। [6]ਏਥੋਂ ਤੱਕ। [7]ਉਹੋ ਜਿਹਾ ਸੁਭਾਵ ਉਹ ਛੱਡ ਨਹੀਂ ਸਕਦਾ। [8]ਚੰਗੀ ਤਰ੍ਹਾਂ। [9]ਇਨ੍ਹਾਂ (ਸਿੰਘਾਂ) ਨੂੰ। [10]ਧੀਰਜ ਤੋਂ ਰਹਿਤ, ਘਬਰਾ ਕੇ। [11]ਉਹ ਕਿਹੜਾ ਕੰਮ ਹੈ [ਕਰੋ ਕਿ ਨ]ਤੇ ਤੁਸੀਂ ਕਿਉਂ ਨਹੀਂ ਕਰਦੇ ਭਾਵ ਤੁਸੀਂ ਕਰੋ। [12]ਅਸਥਾਨ ਭਾਵ ਗੁਰਦੁਆਰੇ।

ਸਿੰਘਨ ਕੇ ਮਨੋਰਾਜ[1] ਸ਼ਾਹਿ ਕੋ ਸੁਨਾਏ ਹੈਂ ॥ ੯੨॥ ਕਹ੍ਯੋ ਬਾਦਸ਼ਾਹਿ ਜਹਾਂ ਚਾਹਿਤ ਬਘੇਲ ਸਿੰਘ, ਲੇਵੈ ਬਨਵਾਇ ਨਿਜ ਗੁਰੋਂ ਕੇ ਮਕਾਨ ਸੋ। ਗੁਰੁਦ੍ਵਾਰੇ ਦ੍ਵਾਦਸ ਬਨਾਵਨੇ ਕਾ ਹੁਕਮ, ਲਿਖਾਇ ਬਾਦਸ਼ਾਹਿ ਤੈ ਬਜੀਰ ਦਯੋ ਆਨ ਸੋ। ਪੰਥ ਕਾ ਦਿਖਾਇ ਜੋਰ ਬੇਗਮ ਬਜੀਰ ਫੇਰ ਸਹੀਆਂ ਕਰਾਇ ਦਈਆਂ ਔਰ ਅਮੀਰਾਨ ਸੋਂ[2] । ਕਹ੍ਯੋ ਫੇਰ ਸਿੰਘ ਬਿਨਾ ਹਾਕਮੀ ਨ ਬਨੈ ਏਹੁ, ਦੇਹੁ ਕੋਟਵਾਲੀ ਔ ਜਗਾਤ ਮੋਹਿ ਆਨ ਸੋ[3] ॥ ੯੩ ॥ ਸੋ ਭੀ ਫਿਰ ਸ਼ਾਹਿ ਤੈ ਲਿਖਾਇ ਦਯੋ ਬੇਗਮ ਨੈ, ਭਯੋ ਤਬਿ ਸਿੰਘ ਦਿੱਲੀ ਹਾਕਮ ਇਸ ਤੌਰ ਹੈ[4] । ਪਾਂਚ ਸੌ ਸਵਾਰ ਢਿਗ ਚੁਣਮੇਂ ਲਏ ਹੈਂ ਰਾਖ, ਪਾਛੇ ਕੋ ਹਟਾਇ ਦਯੋ ਆਛੇ ਪੰਥ ਔਰ ਹੈ। ਸਬਜ਼-ਮੰਡੀ ਮੈਂ ਡੇਰਾ ਠੱਟ ਕੈ[5] ਬਘੇਲ ਸਿੰਘ, ਬੈਠ ਕੈ ਚਬੂਤਰੇ[6] ਹੁਕਮ ਕੀਓ ਗੌਰ ਹੈ । ਫੇਰ ਦਿਲਵਾਲੀ ਸਿੱਖ ਗੁਰੂ ਕੇ ਬੁਲਾਇ ਬੂਝੇ[7], ਤਿਨਹੂੰ ਬਤਾਈ ਤਹਾਂ ਜੇਤੀ ਗੁਰੁ ਠੌਰ ਹੈਂ ॥੯੪॥

ਚੌਪਈ ॥ ਮਾਤ ਸੁੰਦਰੀ ਸਾਹਿਬ ਦੇਵੀ। ਦਸਮ ਗੁਰੂ ਕੇ ਮਹਿਲ ਜੁ ਥੇਵੀ[8]। ਰਹੇ ਹਵੇਲੀ ਜਹਿਂ ਮੱਧ ਦਿੱਲੀ। ਪੀੜ੍ਹ ਰਚੇ ਤਾਹਿ ਬਿਨ ਢਿੱਲੀ॥ ੯੫ ॥ ਕਰਿ ਪਰਸਾਦ ਤਹਾਂ ਬਟਵਾਯੋ[9] । ਤੁੰਗ ਨਿਸ਼ਾਨ[10] ਏਕ ਝੁਲਵਾਯੋ। ਪੁਨਾ ਜੈ-ਪੁਰੇ ਬਸਤੀ ਮਾਂਹੀਂ[11] । ਦੇਹ ਤਜੀ ਅਸ਼ਟਮ ਗੁਰੁ ਜਾਂਹੀ[12] ॥੯੬॥ ਤਹਾਂ ਬੰਗੁਲਾ ਸਾਹਿਬ ਨੀਕੇ । ਰਚ੍ਯੋ, ਅਹੇ ਅਬਿ ਲੌ ਜੋ ਠੀਕੇ । ਕਰਿ ਪਰਸਾਦ ਝੁਲਾਯੋ ਝੰਡਾ। ਜਸ ਅਖੰਡ ਗੁਰੁ ਘਰ ਕਾ ਮੰਡਾ[13] ॥੯੭॥ ਦੇਹ ਜਹਾਂ ਗੁਰੁ ਅਸ਼ਟਮ ਕੇਰੀ। ਔਰ ਉਭੇ ਮਾਤਾ ਕੀ ਫੇਰੀ[14] । ਸਸਕਾਰੀ ਥੀਂ ਸਿੱਖਨਿ ਜਹਾਂ। ਬਾਰਾਂ ਪੁਲ ਨਾਲਾ ਹੈ ਤਹਾਂ ॥੯੮॥ ਦੇਹਲੀ ਦਰਵਾਜੇ ਤੈ ਬਾਹਰ।

---

[1]ਸੰਕਲਪ, ਇਰਾਦੇ। [2](ਤੁਰਕ) ਸਰਦਾਰਾਂ ਕੋਲੋਂ । [3][ਕੁਟਵਾਲੀ] ਸ਼ਹਿਰ ਦੀ ਰੱਖਿਆ ਤੇ ਇਨਸਾਫ਼ ਕਰਨ ਵਾਲੀ ਅਹੁਦੇਦਾਰੀ ਅਤੇ [ਜਗਾਤ] ਸ਼ਹਿਰ ਦੀ ਚੁੰਗੀ [ਸੋ] ਉਹ ਮੈਨੂੰ ਲਿਆ ਕੇ ਦਿਉ । [4]ਇਸ ਢੰਗ ਨਾਲ। [5]ਬਣਾ ਕੇ, ਸਜਾ ਕੇ । [6]ਕੋਤਵਾਲ ਦੀ ਕਚਹਿਰੀ। [7]ਪੁੱਛੇ। [8]ਜੋ ਮਹਿਲ ਸਨ। [9]ਵਰਤਾਇਆ। [10]ਉੱਚਾ ਨਿਸ਼ਾਨ ਸਾਹਿਬ। [11]ਜੈ ਸਿੰਘ ਰਾਜੇ ਦੇ ਨਾਮ ਤੇ ਵਸਾਈ ਹੋਈ ਆਬਾਦੀ ਵਿੱਚ। [12]ਜਿੱਥੇ। [13]ਸਜਾਇਆ। [14]ਫੇਰ, ਪੁਨਹ।

ਰਚੇ ਦੇਹੁਰੇ* ਤੀਨੋ ਜ਼ਾਹਰ। ਪੁਨਾ ਰਕਾਬ ਗੰਜ ਮੈਂ ਔਰੈਂ। ਨੌਮ ਗੁਰੂ ਕਾ ਤਨ ਜਿਸ ਠੌਰੈਂ॥੯੯॥ ਸਸਕਾਰਯੋ ਥਾ ਸਿੱਖ ਲੁਬਾਣੇ । ਨਾਇਕ ਲੱਖੀ ਨਾਮ ਮਹਾਨੇ[1]। ਸਮਾਂ ਪਾਇ ਤਿਸ ਠੌਰ ਪਰੈਂ ਹੀ[2] । ਮਹਿਜਦ ਤੁਰਕੈਂ ਰਚੀ ਧਰੈਂ ਹੀ[3] ॥੧੦੦॥ ਸੰਤਤ[4] ਲੱਖੀ ਕੀ ਥੀ ਜੋਈ । ਤਿਨੈ ਆਇ ਸਿੰਘ ਢਿਗ ਇਮ ਗੋਈ[5]। ਗੁਰੁ ਤਨ ਕੀ ਬਿਭੂਤ ਜੋ ਥਾਈ[6] । ਭਰਿ ਗਾਗਰ ਥੀ ਇਹਾਂ ਦਬਾਈ॥੧੦੧॥ ਇਹੁ ਸੁਨ ਸਿੰਘ ਜੀ ਦ੍ਰਿਢ ਮਨ ਮਾਨੀ[7]। ਚਾਹੀ ਮਹਿਜਦ ਜਬੈ ਗਿਰਾਨੀ[8] । ਪੇਖਿ ਅਈ ਚਢ ਮਿਲਿ ਤੁਰਕਾਨੀ। ਦੰਗਾ[9] ਹੋਵਨ ਲਗਯੋ ਮਹਾਨੀ॥੧੦੨॥ ਸੁਨਿ ਪਤਿਸ਼ਾਹਿ ਬਜੀਰ ਪਠਾਯੋ। ਜੰਗ ਹੋਨ ਤੇ ਤਾਂਹਿ ਹਟਾਯੋ। ਸਿੰਘ ਜੀ ਕਹਯੋ ਹਮਾਰ ਨਿਸ਼ਾਨੀ। ਹੈ ਮਸੀਤ ਕੇ ਤਲੇ ਮਹਾਨੀ॥੧੦੩॥ ਹਮਰੇ ਗੁਰੁ ਕੀ ਇਸ ਹੀ ਠੌਰੈਂ। ਮਹਿਜਦ ਰਚੀ ਪੁਨਾ ਇਨ ਗੌਰੈਂ[10]। ਹਮਰੇ ਗੁਰੁ ਕੇ ਤਨ ਕੀ ਖਾਕੈਂ[11]। ਗਾਗਰ ਭਰੀ ਧਰੀ ਹੈ ਪਾਕੈਂ[12] ॥੧੦੪॥ ਜੇ ਕਰ ਹਮਰੀ ਏਹੁ ਨਿਸ਼ਾਨੀ। ਨਹਿੰ ਨਿਕਸੈ ਤਬਿ ਕੂਰ ਪਛਾਨੀ। ਫਿਰ ਮਸੀਤ ਐਸੀ ਰਚ ਦੇਹੈਂ। ਨਿਕਸੈ ਤੌ ਗੁਰੁਦ੍ਵਾਰ ਰਚੈ ਹੈਂ॥੧੦੫॥ ਬਾਤ ਏਹੁ ਸਭਿ ਕੇ ਮਨਿ ਭਾਈ। ਤੁਰਕਨ ਤੈ ਬਜੀਰ ਲਿਖਵਾਈ। ਕਹੀ ਬਘੇਲ ਸਿੰਘ ਜੋ ਠੌਰੈਂ। ਸੋ ਬਜੀਰ ਪੁਟਵਾਈ ਗੌਰੈਂ[13]॥੧੦੬॥ਸ਼ਕਤੀ ਸਾਗਰ[14] ਗਾਗਰ ਨਿਕਸੀ। ਪਿਖਿ ਸਿੱਖਨ ਕੀ ਬੁੱਧੀ ਬਿਗਸੀ[15] । ਭਰੀ ਬਿਭੂਤੀ ਸੋਂ ਮਜ਼ਬੂਤੀ[16]। ਤੁਰਕ ਲਜਾਨੇ ਪੇਖਿ ਕਸੂਤੀ[17] ॥੧੦੭॥ਪੜੇ ਘੜੇ ਪਾਨੀ ਮਧ ਸਿਰ ਕੇ[18]।

---

[1][ਨਾਇਕ] ਵਣਜਾਰਿਆਂ ਦੇ ਵੱਡੇ ਸਰਦਾਰ ਲੱਖੀ ਸ਼ਾਹ ਨਾਮ ਦੇ ਮਹਾਨ ਸਿੱਖ ਨੇ। [2]ਉਸ ਜਗ੍ਹਾ ਦੇ ਉੱਪਰ ਹੀ । [3]ਤੁਰਕਾਂ ਨੇ [ਮਹਿਜਦ] ਮਸੀਤ ਬਣਾ ਰੱਖੀ ਸੀ । [4]ਉਲਾਦ। [5]ਕਹੀ। [6]ਸੀ। [7]ਪੱਕੀ ਤਰ੍ਹਾਂ ਮਨ 'ਚ ਮੰਨ ਕੇ। [8]ਢਾਹੁਣੀ ਚਾਹੀ। [9]ਜੰਗ । [10]ਵੱਡੀ, ਭਾਰੀ। [11]ਰਾਖ, ਬਿਭੂਤੀ। [12]ਪਵਿੱਤ੍ਰ। [13]ਖ਼ਿਆਲ ਨਾਲ, ਪਿਆਰ ਨਾਲ। [14]ਸ਼ਕਤੀ ਦਾ ਸਮੁੰਦਰ। [15]ਖਿੜ ਗਈ। [16]ਤਕੜਾਈ ਨਾਲ। [17][ਕਸੂਤੀ] ਆਪਣੇ ਵਿਰੁੱਧ ਗੱਲ ਵੇਖ ਕੇ ਤੁਰਕ ਸ਼ਰਮਿੰਦੇ ਹੋਏ। [18]ਸਿਰ ਵਿੱਚ (ਸੌ) ਘੜੇ ਪਾਣੀ ਦੇ ਪੈ ਗਏ ਭਾਵ ਚੁੱਪ ਹੋ ਗਏ।

*ਹੁਣ ਉਸ ਜਗ੍ਹਾ ਦਾ ਨਾਮ ਗੁਰਦੁਆਰਾ ਬਾਲਾ ਸਾਹਿਬ ਹੈ।

ਨੀਚੇ ਨਾਰ ਡਾਰ ਸਭਿ ਸਿਰਕੇ[1] । ਰਚੋ ਦੇਹੁਰਾ ਕਹ੍ਯੋ ਵਜੀਰੈਂ । ਪੰਥ ਖਾਲਸੇ ਤਬਿ ਬਿਨ ਧੀਰੈ[2] ॥੧੦੮॥ ਢਾਹਿ ਮਸੀਤ ਰਚ੍ਯੋ ਗੁਰੁਦ੍ਵਾਰਾ। ਧਰੇ ਨਿਸ਼ਾਨ, ਨਿਸ਼ਾਨ ਝੁਲਾਰਾ[3]। ਰਾਗੀ ਬੋਲਿ[4] ਸ਼ਬਦ ਪਢਵਾਯੋ । ਪੰਚਾਂਮ੍ਰਿਤ ਬਹੁ ਕਰਿ ਵਰਤਾਯੋ ॥੧੦੯॥ ਲਿਖ ਜਗੀਰ ਕਾ ਦੀਨੋ ਪੱਟਾ[5]। ਯੇ ਗੁਰੁਦ੍ਵਾਰਾ ਖਸ਼ਟਮ ਠੱਟਾ[6] ॥੧੧੦॥ ਕਬਿੱਤ ॥ ਜਹਾਂ ਸੀਸ-ਗੰਜ ਆਹਿ ਸਿੰਘ ਖੋਜ ਰਹੇ ਤਾਂਹਿ, ਚਿੰਨ ਕਿਛੁ ਮਿਲੈ ਨਾਂਹਿ ਵਾਹਿ ਤਬਿ ਠੌਰ ਕੋ। ਫੇਰ ਯੌਂ ਵਿਚਾਰ ਕੈ ਬਘੇਲ ਸਿੰਘ ਸਰਦਾਰ, ਬੂਝੇ ਨਰ ਨਾਰਿ ਬ੍ਰਿਧ ਬੂਢੇ ਬੋਲ ਔਰ ਕੋ[7]। ਬੋਲੀ ਏਕ ਤੁਰਕਾਨੀ ਬੁਢੀਆ ਪੁਰਾਨੀ ਅਤਿ,ਮਾਸ਼ਕਨ[8] ਸਯਾਨੀ ਔ ਮਹਾਨੀ ਵਰ ਤੌਰ ਕੋ[9]। ਪਾਊਂ ਜੌ ਇਨਾਮ ਤੌ ਦਿਖਾਊਂ ਤੁਮੈ ਸੋਊ ਠੌਰ, ਜਹਾਂ ਸੀਸ ਉਤਰ੍ਯੋ ਤੁਮਾਰੇ ਗੁਰੁ ਗੌਰ ਕੋ[10] ॥੧੧੧॥ ਲੈ ਕਰਿ ਅਪਾਰ ਧਨ ਕਹ੍ਯੋ ਤਬਿ ਮਾਸ਼ਕਨ, ਕੂਪ ਕੋਟਵਾਲੀ ਹੂੰ ਕੇ ਤਟ ਬਟ ਕੈ ਤਰੇ[11] । ਭਜਨ ਕਰਤ ਗੁਰੁ ਤੁਮਰੇ ਨਿਹਾਰੇ ਹਮ, ਬਾਲਕ ਅਨੇਕ ਤਹ ਖੇਲ ਰਹੇ ਥੇ ਭਰੇ[12] । ਤਾਂਹੀ ਸਮੇਂ ਸ਼ਾਹਿ ਕੇ ਹੁਕਮ ਸੇ ਜਲਾਦ ਆਇ, ਕਤਲਾਏ ਗੁਰੂ ਲੋਗ ਦੇਖ ਰਹੇ ਥੇ ਖਰੇ[13]। ਪਾਛੇ ਤੈ ਮਸੀਤ ਲਈ ਤੁਰਕਨ ਉਸਾਰ ਆਛੇ, ਆਹਿ ਏਕ ਹਾਥ ਸੋਈ ਉਸ ਠੌਰ ਤੈ ਪਰੇ ॥੧੧੨॥ ਸੁਨ ਕੈ ਬਘੇਲ ਸਿੰਘ ਜਾਇ ਸਾਥ ਬੁਢੀਆ ਕੇ,ਪੇਖਿ ਠੌਰ ਮਾਥ ਨਾਇ[14] ਰਹ੍ਯੋ ਬਿਸਮਾਇ ਕੈ[15]। ਹੋਇ ਕੈ ਦਲੇਰ ਫੇਰ ਗੁਰੁ ਕੋ ਮਨਾਇ, ਕਹ੍ਯੋ ਸਿੰਘਨ ਕੌ, ਦੇਹੁ ਏਹੁ ਮਹਿਜਦ ਗਿਰਾਇ ਕੈ[16] । ਮਾਨ ਕੈ ਹੁਕਮ ਸਿੰਘ ਮਹਿਜਦ ਗਿਰਾਨ ਲਾਗੇ,ਮਿਲਿ ਤੁਰਕਾਨਿ ਦੰਗਾ ਕੀਓ ਵਡ ਆਇ ਕੈ। ਬੀਸ ਤੀਸ

[1]ਥੱਲੇ ਧੌਣਾਂ ਸਿੱਟ ਕੇ ਸਾਰੇ [ਸਿਰਕੇ] ਖਿਸਕ ਗਏ ਭਾਵ ਚਲੇ ਗਏ । [2]ਡੇਰੀ ਤੋਂ ਬਿਨਾਂ। [3]ਧੌਂਸੇ ਰਖ ਦਿੱਤੇ, ਨਿਸ਼ਾਨ ਸਾਹਿਬ ਝੁਲਾ ਦਿੱਤਾ ।[4]ਬੁਲਾ ਕੇ। [5]ਸਨਦ, ਅਧਿਕਾਰ-ਪੱਤ੍ਰ। [6]ਛੇਵਾਂ ਗੁਰਦੁਆਰਾ ਬਣਵਾਇਆ।[7]ਵੱਡੀ ਉਮਰ ਦੇ ਬੁੱਢੇ ਤੇ ਹੋਰਨਾਂ ਨੂੰ ਬੁਲਾ ਕੇ ਪੁੱਛਿਆ। [8]ਮਾਸ਼ਕੀ ਦੀ ਇਸਤ੍ਰੀ। [9]ਚੰਗੇ ਤ੍ਰੀਕੇ ਵਾਲੀ। [10]ਵੱਡੇ ਗੁਰਾਂ ਦਾ। [11]ਕੋਤਵਾਲੀ ਦੇ ਖੂਹ ਦੇ ਕਿਨਾਰੇ ਬੋਹੜ ਦੇ ਥੱਲੇ। [12]ਭਲੀ ਪ੍ਰਕਾਰ। [13]ਖੜ੍ਹੇ ਹੋ ਕੇ। [14]ਮੱਥਾ ਟੇਕਿਆ। [15]ਅਸ-ਚਰਜ ਹੋ ਰਿਹਾ। [16]ਮਸੀਤ ਢਾਹ ਦਿਉ।

ਮਰੇ ਭਏ ਜ਼ਖਮੀ ਪਚਾਸ ਸਾਠ, ਛੋਡ ਕੈ ਮਸੀਤ ਸਿੰਘ ਡੇਰ ਥਿਰੇ ਜਾਇ ਕੈ ॥੧੧੩॥ ਮਿਲ ਕੈ ਮਹਾਨੀ ਤੁਰਕਾਨੀ ਜਾਇ ਸ਼ਾਹਿ ਢਿਗ, ਕਰੀ ਫਰਯਾਦ ਔਰ ਰੌਰ ਵਡ ਪਾਇ ਹੈ। ਮੌਲਵੀ ਅਮੀਰ[1] ਕਾਜੀ ਪੀਰ ਔ ਫਕੀਰ ਹਾਜੀ, ਮਿਲਿ ਸਭਿ ਹੀ ਨੇ ਕਹ੍ਯੋ ਜਾਇ ਯੌਂ ਸੁਨਾਇ ਹੈ। ਸੁਨੀਏ ਜਹਾਂ-ਪਨਾਹਿ[2] ਤੁਮੈ ਕਰ੍ਯੋ ਬਾਦਸ਼ਾਹਿ, ਦੀਨ ਰਾਖਬੇ ਕੋ ਹੈ ਪਿਗੰਬਰ ਖੁਦਾਇ ਹੈ[3]। ਲੱਗ੍ਯੋ ਮਸੀਤਾਂ ਤੂ ਹੈਂ ਕਾਫਰੋਂ ਤੇ ਗਿਰਵਾਨੇ, ਕਾਫਰ ਹੀ ਆਪ ਥਏ ਸਾਫ ਹਮ ਗਾਇ ਹੈਂ[4] ॥੧੧੪॥ ਚੌਪਈ ॥ ਬਾਦਸ਼ਾਹ ਫਿਰ ਤਿਨ ਪ੍ਰਤਿ ਗਾਯੋ[5]। ਤੁਮ ਪਹਿਲੇ ਮੁਹਿ ਕਯੋਂ ਨ ਸੁਨਾਯੋ। ਮੈਂ ਅਬਿ ਯਹਿ ਸਿੰਘਹਿੰ ਲਿਖ ਦਯੋ। ਨਿਜ ਗੁਰੁਦ੍ਵਾਰੇ ਤੁਮ ਰਚ ਲਯੋ ॥੧੧੫॥ ਅਬਿ ਜੇ ਹਮ ਇਕਰਾਰੋਂ ਹਾਰੈਂ। ਤੌ ਫਿਰ ਸਿੰਘ ਕਰੈਂ ਮੁਹਿ ਖ੍ਵਾਰੈਂ[6]। ਸਿੰਘ ਬਘੇਲ ਪੰਥ ਬੁਲਵੈ ਹੈ। ਦੇਸ ਹਮਾਰ ਉਜਾਰ ਕਰੈ ਹੈ॥੧੧੬॥ ਆਖਰ ਜਬਿ ਬਹੁ ਮਿਲਿ ਤੁਰਕਾਨੀ। ਕਰ੍ਯੋ ਸ਼ਾਹਿ ਕੋ ਕੁੰਦ[7] ਮਹਾਨੀ॥ ਸ਼ਾਹਿ ਚੋਰੀਏਂ[8] ਸਿੰਘ ਜੀ ਤਾਂਈ। ਕਹਿ ਪਠ੍ਯੋ ਲਿਹੁ ਪੰਥ ਬੁਲਾਈ॥੧੧੭॥ ਤਬਿ ਬਘੇਲ ਸਿੰਘ ਪੰਥ ਬੁਲਾਯੋ। ਦਿੱਲੀ ਗਿਰਦ ਗਦਰ[9] ਮਚਵਾਯੋ। ਜਿਨ ਜਿਨ ਸ਼ੋਰ ਅਮੀਰਨ ਕਰਿ ਕੈ[10]। ਰੋਕ੍ਯੋ ਥਾ ਗੁਰੁਦ੍ਵਾਰਾ ਬਰ ਕੈ[11] ॥੧੧੮॥ ਮੁਲਕ ਜਹਾਂ ਥਾ ਤਿਨ ਤਿਨ ਕੇਰਾ। ਲੁਟਵਾਯੋ ਸਿੰਘ[12] ਪੰਥ ਪਰੇਰਾ। ਤਿਨ ਕੇ ਜੋ ਮਕਾਨ ਮੱਧ ਦਿੱਲੀ। ਥੇ,ਲੁਟਵਾਏ ਸੋ ਬਿਨ ਢਿੱਲੀ ॥੧੧੯॥ ਆਖਰ ਖੁਦ ਹੀ ਹੋਇ ਲਚਾਰੇ[13]। ਲਗੇ ਮਿਲਨ ਸਿੰਘ ਜੀ ਕੌ ਸਾਰੇ। ਯੌਂ ਹੀ ਸਭਿ ਤੇ ਸਹੀ ਕਰਾਈ। ਕਾਗਦ ਊਪਰ ਸਿੰਘ ਤਦਾਂਈਂ ॥੧੨੦॥ ਰਾਮ-ਦਯਾਲ ਇਕ ਹੁਤੋ ਦਿਵਾਨੂ। ਬਾਦਸ਼ਾਹਿ ਕਾ ਬਡੋ ਸੁਜਾਨੂ। ਸੋ ਕਾਗਦ

[1]ਅਮੀਰਾਂ, ਸਰਦਾਰਾਂ। [2]ਜਗਤ ਦੇ ਰਾਖੇ। [3]ਖੁਦਾ ਦੇ ਪੈਗੰਬਰ ਨੇ ਤੁਹਾਨੂੰ [ਦੀਨ] ਮੁਸਲ-ਮਾਨ ਮਜ਼ਹਬ ਦੀ ਰੱਖਿਆ ਵਾਸਤੇ ਬਾਦਸ਼ਾਹ ਬਣਾਇਆ ਹੈ। [4]ਅਸੀਂ ਸਾਫ ਕਹਿੰਦੇ ਹਾਂ ਕਿ ਤੁਸੀਂ ਵੀ ਕਾਫ਼ਰ ਹੋ ਗਏ ਹੋ। [5]ਉਨ੍ਹਾਂ ਤਾਈਂ ਕਿਹਾ। [6]ਖਰਾਬ, ਬਰਬਾਦ। [7]ਤੰਗ। [8]ਤੁਰਕਾਂ ਤੋਂ ਚੋਰੀਓਂ। [9]ਬਗਾਵਤ, ਹਲਚਲ। [10]ਜਿਨ੍ਹਾਂ ਜਿਨ੍ਹਾਂ ਸਰਦਾਰਾਂ ਨੇ ਰੌਲਾ ਕਰਕੇ। [11]ਬਲ ਕਰਕੇ। [12]ਬਘੇਲ ਸਿੰਘ ਨੇ। [13]ਦੁਖੀ, ਬੇ-ਬਸ।

ਤਿਸ ਕੋ ਸਿੰਘ ਦਯੋ। ਬਾਦਸ਼ਾਹਿ ਢਿਗ ਸੋ ਲੈ ਗਯੋ॥੧੨੧॥ ਸ਼ਾਹਿ ਪੇਖ ਕਰ ਹ੍ਵੈ ਪ੍ਰਸੰਨਯ। ਕਹ੍ਯੋ ਅਕਲ ਸਿੰਘ ਜੀ ਕੀ ਧੰਨਯ। ਕਾਫਰ ਮੈਂ ਅਬਿ ਰਹ੍ਯੋ ਨ ਏਕੈਂ। ਕਾਫਰ ਮੁਝ ਸੰਗ ਭਏ ਅਨੇਕੈਂ॥੧੨੨॥ ਭਲਾ ਕਰ੍ਯੋ ਇਹੁ ਸਿੰਘਨ ਮਹਾਂਏਂ। ਬਹੁ ਤੁਰਕਨ ਕੇ ਹਾਥ ਕਟਾਏ। ਬੋਲਨ ਜੋਗ ਨ ਛਾਡ੍ਯੋ ਕੋਈ। ਸਿੰਘ ਜੀ ਨੇ, ਅਮੀਰ ਥੇ ਜੋਈ॥੧੨੩॥ਸ਼ਾਹਿ ਹੁਕਮ,ਸਿੰਘ ਕੋ ਤਬਿ ਦਯੋ। ਅਬਿ ਨਿਸੰਗ ਗੁਰੁਦ੍ਵਾਰ ਬਨਯੋ। ਫਿਰ ਬਜੀਰ, ਸਿੰਘ ਤਈਂ ਹਕਾਰਾ[1]। ਕਹ੍ਯੋ ਕਰੋ, ਜਯੋਂ ਬਢੈ ਨ ਰਾਰਾ[2]॥੧੨੪॥ਸਿੰਘ ਬਘੇਲ ਬਜੀਰ ਤਈਂ ਤਬਿ। ਨਿਜ ਤਰਫੋਂ ਇਖਤ੍ਯਾਰ ਦਯੋ ਸਭਿ। ਫਿਰ ਬਜੀਰ ਸਿੰਘ ਜੀ ਸੰਗ ਆਯੋ। ਥੜ੍ਹਾ ਕੂਪ ਕਾ ਕਿਛ ਤੁੜਵਾਯੋ॥੧੨੫॥ ਕਿਛ ਮਸੀਤ ਕੀ ਤੋਰਿ ਪਿਛਾਰੀ। ਪਾਂਚਕ ਗਜ ਯੌਂ[3] ਜਗਾ ਨਿਕਾਰੀ। ਕੁਛ ਕੁਟਵਾਲੀ ਓਰ ਦਬੈ ਕੈ[4]। ਅਰ ਬੀਥੀ[5] ਵਹਿ ਤੰਗ ਬਨੈ ਕੈ॥੧੨੬॥ ਦੋਹਰਾ॥ ਮੰਜੀ ਸਾਹਿਬ ਰਚੀ ਤਬਿ, ਬਟ ਤਰੁ ਤਰੇ ਸੁਧਾਰਿ[6]। ਢਿਗ ਤਿਹ ਰਚੀ ਤਿ-ਦਰੀ[7] ਇਕ, ਗੁਰੁ ਗ੍ਰੰਥ ਹਿਤ ਸਾਰ[8]॥੧੨੭॥ ਕਬਿੱਤ॥ ਦੁੰਦਭੀ[9] ਬਜਾਇ ਪ੍ਰਸਾਦ ਵਰਤਾਇ ਗੁਰੁ ਸ਼ਬਦ ਪਢ੍ਹਾਇ ਕੈ ਨਿਸ਼ਾਨ ਝੁਲਵਾਏ ਹੈਂ। ਸਾਤ ਗੁਰੁਦ੍ਵਾਰੇ ਯੌਂ ਰਚਾਇ ਕੈ ਬਘੇਲ ਸਿੰਘ, ਤੁਰਕਨ ਕੇ ਘਰ ਦਿੱਲੀ ਵੀਚ ਗਦ ਲਾਏ ਹੈਂ[10]। ਛੋਰਿ ਗੁਰੁਦ੍ਵਾਰਨ ਕੀ ਸੇਵ ਹਿਤ ਸਿੱਖ[11], ਸਭਿ ਠੌਰਨ ਬਿਠਾਏ, ਗੁਰੁ ਗ੍ਰੰਥ ਜੀ ਖੁਲਾਏ ਹੈਂ। ਜਬਿ ਲੌ ਰਹੈ ਗੋ ਰਵਿ ਸਸਿ[12] ਪੰਥ ਸਿਖਨ ਕਾ, ਤਬਿ ਲੌ ਸੁਜਸ ਸਿੰਘ ਜੀ ਕਾ ਛਬਿ ਛਾਏ ਹੈਂ[13]॥੧੨੮॥ ਫੇਰ ਏਕ ਪੀਪਲੀ ਗਰਾਮ ਚਾਰ ਸਹਿਸ ਕਾ[14],ਸ਼ਾਹਿ ਤੇ ਦਿਵਾਇ ਪਟਾ[15] ਲਯੋ ਲਿਖਵਾਇ ਹੈ। ਔਰ ਨਿਜ ਓਰ ਤੈ[16] ਦੁਸਾਂਝਾਂ ਆਦਿ ਤੀਨ ਗਾਂਉਂ,

---

[1]ਵਜ਼ੀਰ ਨੇ ਬਘੇਲ ਸਿੰਘ ਨੂੰ ਸੱਦਿਆ। [2]ਲੜਾਈ। [3]ਇਸ ਤਰ੍ਹਾਂ। [4]ਦਬਾ ਕੇ। [5]ਗਲੀ। [6]ਬੋਹੜ ਦੇ ਬ੍ਰਿੱਛ ਦੇ ਹੇਠ ਸਵਾਰ ਕੇ। [7]ਤਿੰਨਾਂ ਦਰਾਂ ਵਾਲੀ ਕੋਠੜੀ। [8]ਚੰਗੀ। [9]ਧੌਂਸਾ। [10]ਦਾਗ ਲਾ ਦਿੱਤੇ ਭਾਵ ਸਾਰੇ ਤੁਰਕਾਂ ਨੂੰ ਦਾਗੀ ਕਰ ਦਿੱਤਾ। [11]ਗ੍ਰੰਥੀ ਸਿੰਘ ਤੇ ਸੇਵਾਦਾਰ ਸਿੱਖ। [12]ਸੂਰਜ ਤੇ ਚੰਦ। [13][ਛਬਿ] ਸੋਭਾ ਸਹਿਤ [ਛਾਏ ਹੈਂ] ਫੈਲਦਾ ਰਹੇਗਾ। [14]ਚਾਰ ਹਜ਼ਾਰ ਦੀ ਆਮਦਨ ਦਾ। [15]ਸਨਦ, ਅਧਿਕਾਰ ਪੱਤ੍ਰ। [16]ਬਘੇਲ ਸਿੰਘ ਨੇ ਆਪਣੀ ਤਰਫੋਂ।

ਸਾਤਕ ਹਜ਼ਾਰ ਕੇ ਲਗਾਏ ਮੋਦ ਪਾਇ ਹੈ[1] । ਸਾਤੋਂ ਗੁਰੁਦ੍ਵਾਰਨ ਕੇ ਹਿੱਸੇ ਕਰਿ ਦੀਏ ਸਮ, ਜਿਸ ਮੈਂ ਸੇ ਅਬਿ ਭੀ ਹਜ਼ਾਰ ਦੁਇ ਕੁ ਆਇ ਹੈ। ਜਬਿ ਗੁਰੁਦ੍ਵਾਰੇ ਯੌਂ ਬਘੇਲ ਸਿੰਘ ਸਰਦਾਰ, ਤੀਨਕ ਮਹੀਨੇ ਵੀਚ ਚੁਕਯੋ ਬਨਵਾਇ ਹੈ ॥੧੨੯॥ ਫੇਰ ਏਕ ਬ੍ਰਿੱਧ ਦਿਲਵਾਲੀ ਸਿੱਖ ਕਹਯੋ ਆਇ, ਦਸਮ ਗੁਰੂ ਕੀ ਰਹੀ ਦੋਇ ਠੌਰ ਔਰ ਹੈਂ । ਸੁਨ ਕਰਿ ਮੋਦ ਮਾਨ[2] ਤਬਿ ਹੀ ਬਘੇਲ ਸਿੰਘ, ਸੋਊ ਬਨਵਾਏ ਉਭੈ ਸਹਿਜ ਸੇ ਤੌਰ ਹੈਂ[3] । ਏਕ ਬਾਗ ਮੋਤੀਏ ਮੈਂ, ਜਹਾਂ ਗੁਰੂ ਦਸਮ ਰਹੇ ਥੇ ਆਇ ਆਗਰੇ ਸੈਂ, ਮੋਦ ਭਰਿ ਗੌਰ ਹੈ[4] । ਦੂਸਰੋ ਪੁਰਾਨੇ ਕਿਲੇ ਪਾਸ ਜਹਾਂ ਬੈਠ ਗੁਰੁ, ਹਾਥੀ ਥੇ ਲੜਾਏ ਦਮਦਮਾ ਵਹਿ ਠੌਰ ਹੈ[5]॥੧੩੦॥ ਮਜਨੂੰ ਕੇ ਟਿਲੇ ਪਰ ਜਹਾਂ ਬੈਠ ਆਦਿ ਗੁਰੁ, ਫੀਲ[6] ਥਾ ਜਿਵਾਯੋ ਔਰ ਚੱਕੀਆਂ ਚਲਾਇ ਕੈ । ਕੈਦ ਬਾਦਸ਼ਾਹਿ ਕੀ ਤੈਂ ਕੇਤਿਕ ਹਜਾਰ ਸਾਧੁ, ਛੁਡਵਾਯੋ ਅਜ਼ਮਤ[7] ਅਧਿਕ ਦਿਖਾਇ ਕੈ। ਫੇਰ ਹਰਿਗੋਬਿੰਦ ਗੁਰੂ ਥੇ ਰਹੇ ਵਾਂਹੀਂ ਠੌਰ[8], ਰਾਮ-ਰਾਇ ਪ੍ਰਿਥੀ ਚੰਦ ਆਦਿ ਰਹੇ ਆਇ ਕੈ। ਹੁਤੇ ਉਨ ਠੌਰਨ ਮੈਂ ਕਾਬਜ ਉਦਾਸੀ ਸਾਧੁ, ਉਨੋ ਨ ਬਨਾਨ ਦਈ ਮੰਜੀਆਂ ਸੁਭਾਇ ਕੈ[9] ॥੧੩੧॥ ਦੋਹਰਾ ॥ ਭਏ ਫਰਾਗਤ[10] ਸਿੰਘ ਜਬਿ, ਗੁਰੁਦ੍ਵਾਰੇ ਬਨਵਾਇ । ਦਿਸ ਪੰਜਾਬ ਫਿਰ ਜਾਨ ਕੋ, ਥਏ ਤਯਾਰ ਹੁਲਸਾਇ[11]॥੧੩੨॥ ਸ੍ਵੈਯਾ ॥ ਸੁਨ ਕੈ ਯਹਿ ਬਾਤ, ਬਜੀਰ ਤਈਂ ਗੁਨ ਕੈ ਪਤਿਸ਼ਾਹਿ, ਕਹਯੋ ਯੌਂ ਉਚਾਰੀ । ਹਮ ਨੈ ਸੁਨਿਓ ਯਹਿ ਸਿੰਘ ਬਘੇਲ, ਚਲਯੋ ਚਹਿ ਓਰ ਪੰਜਾਬ ਸੁਧਾਰੀ । ਪਿਖ ਆਵਤ ਜੋਊ ਅਮੀਰ ਤਿਸੈ, ਮਮ ਪਾਸ ਤਰੀਫ ਕਰੈ ਵਹਿ ਭਾਰੀ । ਹਮ ਭੀ ਇਸ ਹੇਤ ਚਹੈਂ ਨਿਰਖਯੋ, ਇਸ ਸਿੰਘ ਤਈਂ ਅਬਿ ਲੇਹੁ ਹਕਾਰੀ[12] ॥੧੩੩॥ ਜਾਇ

---

[1]ਅਨੰਦ ਪਾ ਕੇ । [2]ਅਨੰਦ ਮੰਨ ਕੇ । [3]ਦੋਵੇਂ ਗੁਰਦੁਆਰੇ ਸਹਜੇ ਸਹਜੇ ਤ੍ਰੀਕੇ ਨਾਲ ਬਣ-ਵਾਏ । [4]ਬਹੁਤਾ ਅਨੰਦ ਪਾ ਕੇ । [5]ਉਸ ਜਗ੍ਹਾ ਦਮਦਮਾ ਹੈ । [6]ਹਾਥੀ । [7]ਸ਼ਕਤੀ, ਕਰਾਮਾਤ । [8]ਉਸੇ ਜਗ੍ਹਾ । [9]ਸ਼ੋਭਨੀਕ ਮੰਜੀਆਂ । [10]ਵਿਹਲੇ, ਬੇਫਿਕਰ । [11]ਉਤਸ਼ਾਹ ਨਾਲ । [12]ਬੁਲਾ ਲਵੋ ।

ਬਜੀਰ ਲਿਯਾਵਹੁ ਤਾਂਹਿ, ਕਹ੍ਯੋ ਪਤਿਸ਼ਾਹਿ ਮਿਲੈਂ ਮੁਹਿ ਆਈ[1]। ਮਾਨਿ ਬਜੀਰ ਗਯੋ ਸਿੰਘ ਜੀ ਢਿਗ, ਬਾਤ ਕਹੀ ਸਭਿ ਹੀ ਸਮਝਾਈ। ਸਿੰਘ ਕਹ੍ਯੋ ਹਮਰੀ ਪਤਿਸ਼ਾਹਿ ਸੋਂ, ਹੋਵਨ ਭੇਟ ਅਹੇ ਕਠਨਾਈ[2]। ਕੁੰਨਸ[3] ਨਾ ਕਰਨੀ ਹਮ ਨੈ ਝੁਕਿ, ਚੁੰਮਹਿ ਨਾਹਿੰ ਧਰਾ ਢਿਗ ਜਾਈ[4]॥੧੩੪॥ਚਾਹਿਤ ਹੈਂ ਹਮ ਭੀ ਪਤਿਸ਼ਾਹਿ ਕਾ, ਕੀਓ ਦਿਦਾਰ ਮੁਬਾਰਕ ਜੋ ਹੈ[5]। ਜਗ ਮੈਂ ਸ਼ਹਿ ਰੂਪ ਖੁਦਾਇ ਅਹੇ, ਮਿਲਨੈ ਸਮ ਬਾਤ ਨਹੀਂ ਬਰ ਕੋ ਹੈ[6]। ਪੈ ਹਮ ਏਕਲ ਨਾਂਹਿ ਚਲੈਂ, ਅਰ ਆਯੁਧ ਕੋ ਨਹਿੰ ਤਯਾਗ ਬਨੋ ਹੈ[7]। ਵਾਹਿਗੁਰੂ ਕੀ ਫਤੇ ਉਚਰੈਂ,ਇਸ ਤੈ ਮਿਲਨੋ ਹਮਰਾ ਕਠਨੋ ਹੈ[8]॥੧੩੫॥ ਜੇ ਕਰਿ ਸ਼ਾਹਿ ਕਬੂਲ ਕਰੈ, ਮਿਲ ਹੈਂ ਹਮ ਹੂੰ ਤਬਿ ਮੋਦ ਬਢਾਈ। ਫੇਰ ਬਜੀਰ ਗਯੋ ਪਤਿਸ਼ਾਹਿ ਪੈ, ਬਾਤ ਕਹੀ ਸਭਿ ਹੀ ਸਮੁਝਾਈ। ਰਾਮ-ਦਯਾਲ ਦਿਵਾਨ ਪੁਨਾ, ਢਿਗ ਤੈ ਗੁਰੁ ਕੀ ਸਭਿ ਰੀਤਿ ਸੁਨਾਈ। ਸ਼ਾਹਿ ਕਹ੍ਯੋ ਜਿਮ ਰੀਤਿ ਸਿੰਘਾਨ ਕੀ ਹੈ, ਮਿਲ ਹੈਂ ਤਿਮਹੂੰ ਵਹਿ ਆਈ॥੧੩੬॥ ਆਇ ਬਜੀਰ ਕਹ੍ਯੋ ਸਿੰਘ ਪੈ, ਤੁਮ ਚਾਹਿਤ ਹੋ ਜਿਮ ਹੋਵਗ ਸਾਏ[9]। ਦੇਰ ਤਜੋ ਅਬਿ ਸਾਜ ਸਜੋ[10], ਤਬਿ ਸਿੰਘ ਸਭੈ ਸਰਦਾਰ ਬੁਲਾਏ। ਪੋਸ਼ਸ਼ ਆਯੁਧ ਭੂਰ ਸਨਾਹਿ ਸਜੇ[11], ਸਭਿ ਸਿੰਘਨ ਠੀਕ ਬਨਾਏ। ਬੇਗਮ ਨੈ[12] ਤਬਿ ਹੀ ਬਹੁ ਰਾਜ ਸਮਾਜ[13], ਦਯੋ ਸਿੰਘ ਪਾਸ ਪਠਾਏ॥੧੩੭॥ ਆਪ ਬਘੇਲ ਮ੍ਰਿਗੇਸ, ਚਢ੍ਯੋ ਗਜ ਤੁੰਗ ਕੀ ਪੀਠ ਪੈ ਮੱਧ ਅੰਬਾਰੀ[14]। ਔਰ ਸਭੈ ਸਰਦਾਰ ਅਪਾਰ, ਚਲੇ ਚਢਿ ਫੀਲਨ ਪੈ ਮੁਦ ਧਾਰੀ[15]। ਚਾਮਰ ਚਾਰੁ ਢੁਰੈ[16] ਸਿੰਘ ਊਪਰ, ਸੀਸ ਜਿਗਾ ਕਲਗੀ ਛਬਿ ਭਾਰੀ[17]। ਭਾਟ

[1]ਮੈਨੂੰ ਆ ਕੇ ਮਿਲਣ। [2][ਭੇਟ] ਮੁਲਾਕਾਤ ਹੋਣ 'ਚ ਔਖਿਆਈ ਹੈ। [3]ਨਮਸ਼ਕਾਰ। [4]ਅਸੀਂ ਕੋਲ ਜਾ ਕੇ ਧਰਤੀ ਨਹੀਂ ਚੁੰਮ ਸਕਦੇ। [5]ਜੋ[ਮੁਬਾਰਕ] ਬਰਕਤ ਸਹਿਤ [ਦੀਦਾਰ] ਦਰਸ਼ਨ ਹਨ। [6]ਕੋਈ ਗੱਲ ਚੰਗੀ ਨਹੀਂ ਹੈ। [7]ਸ਼ਸਤ੍ਰਾਂ ਨੂੰ ਤਿਆਗਣਾ ਨਹੀਂ ਬਣਦਾ। [8]ਔਖਾ ਹੈ। [9]ਉਵੇਂ ਹੋਵੇਗੀ। [10]ਸ਼ਸਤ੍ਰ ਬਸਤ੍ਰ ਸਜਾਉ। [11]ਪੁਸ਼ਾਕਾਂ, ਬਹੁਤੇ ਸ਼ਸਤ੍ਰ ਤੇ ਸੰਜੋਆਂ ਸਜਾ ਲਈਆਂ। [12]ਸਿਮਰੂ ਦੀ ਬੇਗਮ ਨੇ। [13]ਸ਼ਾਹੀ ਸਾਮਾਨ। [14]ਆਪ ਬਘੇਲ ਸਿੰਘ [ਤੁੰਗ] ਉੱਚੇ ਹਾਥੀ ਦੀ ਪਿੱਠ ਉੱਤੇ ਅੰਬਾਰੀ ਵਿੱਚ ਚੜ੍ਹਿਆ। [15]ਹਾਥੀਆਂ ਉੱਪਰ ਅਨੰਦ ਧਾਰ ਕੇ। [16]ਸੁੰਦਰ ਚੌਰ ਝੁਲਦਾ ਹੈ। [17]ਬਹੁਤੀ ਸ਼ੋਭਾ ਵਾਲੀ।

ਨਕੀਬ[1] ਚਲੇ ਜਸ ਬੋਲਤ, ਬਾਦ[2] ਬਜੈਂ ਬਹੁ ਭਾਂਤਿ ਅਗਾਰੀ ॥੧੩੮॥ ਘੋੜ ਚੜ੍ਹੇ[3] ਬਹੁ ਸਿੰਘ ਚਢੇ ਸੰਗ, ਆਯੁਧ ਅੰਗ ਮਢੇ ਸਭਿ ਕੋ ਹੈਂ[4]। ਸੋਹਿਤ ਸੇਤ[5] ਸਿਆਮ[6] ਸਜੇ, ਸੁਚ ਕੇਸਰੀ ਚੈਲ[7] ਪਟੰਬਰ[8] ਜੋ ਹੈਂ। ਬੀਰ[9] ਬਨੈਤ[10] ਪਟੈਤ[11] ਕਟੈਤ[12], ਬਲੀ ਬਡ ਬਾਂਕੁਰੇ[13] ਸੁੰਦਰ ਸੋਹੈਂ। ਰੂਪ ਅਨੂਪ ਅਪਾਰ ਨਿਹਾਰਿ, ਸਭੈ ਨਰ ਨਾਰਿਨ ਕੇ ਮਨਿ ਮੋਹੈਂ[14] ॥੧੩੯॥ ਭਾਵਤ ਅੱਸੁ[15] ਕੁਦਾਵਤ ਜਾਵਤ, ਛੈਲ ਛਕੇ ਛਬਿ ਛੂੰਗ ਛਬੀਲੇ[16]। ਸੁੱਧ ਸਫਾਇ ਸਮੱਸ੍ਰ ਸੋਹਿਤ, ਭੌਂਹ ਸੁ ਮੂਛਹਿਂ ਨੈਨ ਚਢੀਲੇ[17]। ਫੀਮ ਸੁਖੇ ਗਹਿਰੇ ਸੁ ਛਕੇ, ਫਹਿਰੈਂ ਫਰਰੇ ਸੇਤ ਪੀਤ ਰੁ ਨੀਲੇ[18]। ਮਾਨਹੁ ਮੈਨ ਮ੍ਰਿਗੇਸ ਬਘੇਲ, ਬਿਸੇਸ ਪਰੇ ਨਿਜ ਰੂਪ ਰੰਗੀਲੇ[19] ॥੧੪੦॥ ਸਿੰਘਨ ਕੀ ਚਢਤੀ ਜਡਤੀ, ਬਢਤੀ ਪਿਖ ਕੈ ਸਭਿ ਭਾਂਤਿ ਮਹਾਨੀ[20]। ਸੱਯਦ ਸ਼ੇਖ ਮੁਗੱਲ ਪਠਾਨਨ ਕੀ ਤਬਿ ਹੀ ਸੁੱਧ ਸਾਤ ਭੁਲਾਨੀ[21]। ਲੈ ਕਰਿ ਦਾਂਤਨ ਮੈਂ ਅੰਗੁਰੀ, ਸਭਿ ਹੀ ਚਕਚੌਂਧ[22] ਕਹੈਂ ਇਮ ਬਾਨੀ[23]। ਜੇ ਕਰ ਸਿੰਘ ਚਹੈਂ ਅਬਿ ਹੀ, ਯਹਿ ਦਿੱਲੀ ਦਬਾਇ ਬਹੈਂ ਬਲ ਠਾਨੀ[24] ॥੧੪੧॥ ਕੌਨ ਨਿਕਾਸ ਸਕੈ ਇਨ ਕੌ

---

[1]ਬਾਦਸ਼ਾਹਾਂ ਦੇ ਅੱਗੇ ਅੱਗੇ ਜਸ ਕਰਦੇ ਜਾਣ ਵਾਲੇ ਬੰਦੀ ਜਨ। [2]ਵਾਜੇ। [3]ਘੋੜ ਸਵਾਰ। [4]ਸਾਰਿਆਂ ਦੇ ਅੰਗ ਸ਼ਸਤ੍ਰਾਂ ਨਾਲ ਮੜ੍ਹੇ ਹੋਏ ਹਨ। [5]ਚਿੱਟੇ। [6]ਕਾਲੇ। [7]ਸੁੱਚੇ [ਕੇਸਰੀ] ਪੀਲੇ ਰੰਗ ਦੇ [ਚੈਲ] ਬਸਤ੍ਰ। [8]ਰੇਸ਼ਮੀ ਬਸਤ੍ਰ। [9]ਸੂਰਮੇਂ। [10]ਬਣੇ ਹੋਏ, ਸਜੇ ਹੋਏ। [11]ਗੱਤਕੇ ਬਾਜ਼, ਪਟੇ ਬਾਜ਼। [12]ਕੱਟਣ ਵਾਲੇ। [13]ਬਾਂਕੇ। [14]ਮਨਾ ਨੂੰ-ਭਾਉਂਦੇ ਹਨ। [15]ਘੋੜੇ। [16][ਛੂੰਗ] ਸਮੂਹ [ਛੈਲ] ਸੁੰਦਰ ਜਵਾਨ [ਛਬੀਲੇ] ਛਬ ਵਾਲੇ [ਛਬਿ] ਸ਼ੋਭਾ ਨਾਲ [ਛਕੇ] ਫਬੇ ਹੋਏ ਹਨ। [17]ਸਿੱਧੇ ਤੇ ਸਾਫ [ਸਮੱਸ੍ਰ] ਦਾਹੜੇ ਸੋਹ ਰਹੇ ਹਨ, ਭ੍ਰਵੱਟੇ, ਮੁੱਛਾਂ ਤੇ ਨੇਤ੍ਰ ਚੜ੍ਹੇ ਹੋਏ ਹਨ। [18]ਅਫੀਮ ਅਤੇ ਗਾੜ੍ਹੇ ਸੁੱਖੇ ਦੇ (ਗੱਫੇ) ਛਕੇ ਹੋਏ ਹਨ, ਚਿੱਟੇ, ਪੀਲੇ ਅਤੇ ਨੀਲੇ ਫਰਰੇ [ਫਹਿਰੈਂ] ਝੂਲ ਰਹੇ ਹਨ। [19]ਜਾਣੋ ਬਘੇਲ ਸਿੰਘ ਰੂਪ [ਮੈਨ] ਕਾਮ ਦੇਵ ਨੇ ਨਿਜ ਆਪਣੇ [ਵਿਸ਼ੇਸ਼] ਬਹੁਤੇ [ਰੰਗੀਲੇ] ਸੁੰਦਰ ਰੂਪ ਧਾਰੇ ਹਨ। [20]ਸਿੰਘਾਂ ਦੀ ਸਭ ਤਰ੍ਹਾਂ ਬਹੁਤੀ [ਚਢਤੀ] ਚੜ੍ਹਤ ਤੇ ਸ਼ਸਤ੍ਰਾਂ ਤੇ ਬਸਤ੍ਰਾਂ ਦੀ [ਜਡਤੀ] ਜੜਤ [ਬਢਤੀ] ਵਧਦੀ ਹੋਈ ਦੇਖ ਕੇ। [21]ਸੱਤੇ ਸੁਧਾਂ ਭੁੱਲ ਗਈਆਂ। [ਸੱਤ ਸੁੱਧਾਂ—ਦੋਹਰਾ—[1]ਧੀਰਜ, [2]ਬੁੱਧਿ, [3]ਬਿਬੇਕ, [4]ਬਲ, [5]ਗਤਿ, [6]ਮਿਤ, [7]ਔਸਰ ਬਾਤ। ਸਿੰਘਨ ਡਰ ਤੁਰਕਾਨ ਕੀ ਭੂਲ ਗਈ ਸੁਧ ਸਾਤ।] [22]ਚੱਕ੍ਰਾ ਕੇ, ਬਹੁਤ ਹੈਰਾਨ ਹੋ ਕੇ। [23]ਬਚਨ। [24]ਬਲ ਕਰਕੇ।

ਫਿਰ, ਪੇਸ਼[1] ਨ ਕਾਂਹਿ ਕੀ ਲੇਸ[2] ਚਲੈ ਹੈ । ਜੱਟ ਮਰੁੱਟਨ ਕੀ ਨਹਿ ਬੱਟਤ[3], ਕਜਾ ਅੰਗਰੇਜ ਮਜੇਜ[4] ਕਰੈ ਹੈਂ । ਯੌਂ ਸੁਨ ਕੇ ਫਿਰ ਦਾਨੇ ਕਹੈਂ, ਤੁਮ ਸਾਚ ਕਹੀ ਯਹਿ ਬਾਤ ਸਭੈ ਹੈ। ਔਰ ਸਭੈ ਬਿਧਿ ਹੈਂ ਸਿੰਘ ਪੂਰਨ, ਪੈ ਇਨ ਮੈਂ ਇਤਫਾਕ ਨ ਐਹੈ[5] ॥੧੪੨॥ ਕਬਿੱਤ ॥ ਔਰ ਬਹੁ ਬਗਰ[6] ਬਜਾਰਨ ਅਗਾਰਨ ਪੈ[7], ਮਿਲੀ ਤੁਰਕਾਨਿ ਹਿੰਦਵਾਨਿ ਇਮ ਰਰ ਹੈ[8]। ਕੋਊ ਕਹੈਂ ਬੀਰ ਰਸ, ਕੈਧੌਂ ਯੇ ਸਰੀਰ ਧਰੇ, ਕੋਊ ਕਹੈਂ ਕਾਮ ਕੇ ਅਨੂਪ ਰੂਪ ਤਰ ਹੈਂ[9]। ਕੋਊ ਕਹੈਂ ਦੇਵਤਾ ਫਰੇਸ਼ਤਾ ਮਲਾਇਕ[10] ਹੈਂ, ਲਾਇਕ ਖਲਾਇਕ ਕੇ ਦਾਯਕ ਅਪਰ ਹੈਂ[11] । ਏਕ ਕਹੈਂ, ਮਘਵਾ ਬਘੇਲ ਸਿੰਘ ਦੇਵ-ਗਨ ਸੰਗ ਲੀਏ[12], ਆਯੋ ਲੈਨ ਸ਼ਾਹਿ ਕੀ ਖਬਰ ਹੈ॥ ੧੪੩ ॥ ਵੈਸੇ ਹੀ ਸਰੂਪ ਹੈ ਅਨੂਪ ਰੂਪ ਦੇਖੀਯਤ[13], ਵੈਸੇ ਹੀ ਸ਼ਿੰਗਾਰ ਚਾਰੁ[14] ਵੈਸੇ ਹੀ ਅਛੂਤ[15] ਹੈਂ। ਵੈਸੇ ਹੀ ਛਬੀਲੇ ਛੈਲ ਛਾਂਕੁਰੇ[16] ਚਲਾਕ ਚੋਖ[17],ਤੇਜ-ਧਾਰੀ ਭਾਰੀ ਬਲੀ ਵੈਸੇ ਮਜ਼ਬੂਤ ਹੈਂ । ਵੈਸ ਹੀ ਪ੍ਰਬੀਨ ਬਿੱਦਯਾ ਆਯੁਧ ਅਧੀਨ ਸੰਤ, ਗਾਨ ਤਾਨ ਮੰਗਲ ਪ੍ਰਮੋਦ ਮੋਦ ਯੂਤ ਹੈਂ[18]। ਸਿੰਘ ਦੇਵ ਸਮ ਹੈਂ,ਮਗਰ ਤੀਨ ਬਾਤ ਹੀਨ,ਲੋਪਨਾ ਵਿਕਾਰੀ ਔ ਅਦਿੱਤੀ ਕੇ ਨ ਪੂਤ ਹੈਂ[19]

---

[1]ਵਾਹ, ਤਾਕਤ । [2]ਥੋੜੀ ਜਿਹੀ ਵੀ । [3]ਕੁੱਝ ਨਹੀਂ ਵੱਟੀ ਦੀ । [4]ਆਕੜ । [5]ਏਕਾ ਨਹੀਂ ਹੈ । [6]ਵਿਹੜਿਆਂ । [7]ਬਾਜ਼ਾਰਾਂ ਤੇ ਘਰਾਂ ਉੱਪਰ । [8]ਤੁਰਕਾਣੀ ਤੇ ਹਿੰਦਵਾਣੀ (ਖਲਕਤ) ਇਉਂ ਕਹਿੰਦੀ ਹੈ । [9]ਕੋਈ ਕਹਿੰਦੇ ਹਨ ਕਿ ਜਾਂ ਬੀਰ-ਰਸ ਨੇ ਹੀ ਇਹ ਸਰੀਰ ਧਾਰੇ ਹਨ, ਕੋਈ ਕਹਿੰਦੇ ਹਨ ਕਿ ਇਹ ਕਾਮ ਦੇ ਹੀ [ਤਰ] ਬਹੁਤੇ ਅਨੂਪ ਰੂਪ ਹਨ । [10]ਫਰਿਸ਼ਤਿਆਂ ਦੀ ਇਕ ਵਿਸ਼ੇਸ਼ ਜਾਤੀ । [11]ਖਲਕਤ ਨੂੰ ਬਹੁਤਾ (ਸੁਖ) ਦੇਣ ਦੇ [ਲਾਇਕ] ਯੋਗ ਹਨ । [12]ਬਘੇਲ ਸਿੰਘ ਰੂਪ [ਮਘਵਾ] ਇੰਦ੍ਰ ਬਹੁਤੇ ਦੇਵਤਿਆਂ ਨੂੰ ਨਾਲ ਲੈ ਕੇ । [13]ਉਨ੍ਹਾਂ (ਦੇਵਤਿਆਂ) ਵਰਗੀ ਹੀ ਸ਼ਕਲ ਹੈ, ਸੁੰਦਰ ਸਰੂਪ ਦੇਖੀਦੇ ਹਨ । [14]ਸੁੰਦਰ । [15]ਛੋਹਣ ਤੋਂ ਰਹਿਤ, ਜਿਨ੍ਹਾਂ ਨੂੰ ਕੋਈ ਛੋਹ ਨਹੀਂ ਸਕਦਾ । [16][ਛਬੀਲੇ] ਛਬ ਵਾਲੇ [ਛਾਂਕੁਰੇ] ਸੁੰਦਰ [ਛੈਲ] ਜਵਾਨ ਹਨ । [17][ਚੋਖ] ਬਹੁਤੇ ਚਲਾਕ । [18]ਉਹੋ ਜਿਹੇ ਹੀ ਸ਼ਸਤਰ ਵਿੱਦਿਆ ਵਿੱਚ ਚਤੁਰ ਹਨ, ਸੰਤਾਂ ਦੇ ਅਧੀਨ [ਤਾਨ] ਸੁਰਾਂ ਦੇ ਵਿਸਤਾਰ ਸੰਗੀਤ ਅਨੁਸਾਰ ਗਾਉਣ ਵਾਲੇ ਹਨ,ਖੁਸ਼ੀਆਂ ਤੇ ਬਹੁਤ ਤੋਂ ਬਹੁਤ ਅਨੰਦ ਦੇ ਸਹਿਤ ਹਨ । [19]ਸਿੰਘ ਦੇਵਤਿਆਂ ਵਰਗੇ ਹਨ ਪਰ ਤਿੰਨਾਂ ਗੱਲਾਂ ਤੋਂ ਬਿਨਾਂ ਹਨ (ਉਹ ਤਿੰਨ ਗੱਲਾਂ ਇਹ ਹਨ) ਸਿੰਘ [ਲੋਪ] ਲੋਭੀ ਤੇ ਕਾਮੀਂ ਨਹੀਂ ਅਤੇ ਨਾ ਹੀ ਅਦਿੱਤੀ ਦੇ ਪੁੱਤਰ ਹਨ ।

॥੧੪੪॥ ਕਾਮਨੀ ਅਨੂਪ ਰੂਪ ਸਿੰਘਨ ਭੁਜੰਗਨ ਕੇ, ਹੇਰ ਕੈ ਅਲਿੰਗਨ ਕੇ ਭਾਵ ਭੂਰ ਧਾਰ ਹੈਂ[1] । ਕਪਟੀ ਕਠੋਰ ਕੂਰ ਕਾਇਰ ਕਰੂਰ ਮੂਰ, ਦੈਨ ਹਾਰ ਸੂਰ ਜਮਧਾਰ ਸੀ ਨਿਹਾਰ ਹੈਂ[2] । ਬੀਰ ਦੇਖੈਂ ਸੂਰਬੀਰ, ਬੈਰੀ ਬਕੈਂ ਯੌਂ ਅਧੀਰ, ਬਾਲਕੇ ਅਕਾਲ ਕੇ ਯੇ ਕਾਲ ਕੇ ਅਕਾਰ ਹੈਂ[3]। ਜਾਚਕ ਦਾਤਾਰ ਪੇਖੈਂ ਮੀਤ ਮੀਤ ਪਾਰ ਲੇਖੈਂ, ਹਿੰਦੁ ਧਰਮ ਧਾਰ ਦੇਖੈਂ, ਭਾਵਨਾ ਅਪਾਰ ਹੈਂ[4] ॥੧੪੫॥ ਐਸੀ ਭਾਂਤਿ ਚਲੇ ਜਾਤ ਛਲੇ[5] ਮਨ ਸਭਿ ਹੀ ਕੇ, ਢੁਕੇ ਢਿਗ ਜਾਇ ਭਲੇ ਕਿਲੇ ਕੇ ਦੁਆਰ ਪੈ[6] । ਤਹਾਂ ਗਜ ਛੋਰਿ ਚਢਯੋ ਅੱਸ੍ਵ ਪੈ ਬਘੇਰ ਸਿੰਘ[7], ਔਰ ਫੌਜ ਛੋਰਿ[8] ਲੀਏ ਸੰਗ ਸਰਦਾਰ ਪੈ । ਨਾਖ[9] ਪਾਂਚ ਡੇਵਢੀ ਤੁਰੰਗ ਤਜ ਦੀਨ ਤਹਾਂ[10], ਆਯੋ ਹੈ ਬਜੀਰ ਪੇਸ਼ਵਾਈ ਹਿਤ ਸਾਰ ਪੈ[11] । ਰਾਮ ਦਯਾਲ ਲੌ ਅਮੀਰ ਭੀਰ ਬਈ ਤਹਾਂ ਆਇ, ਲੈ ਚਲੇ ਲਵਾਇ ਪੇਸ਼ਵਾਈ ਕੈ ਅਗਾਰਿ ਪੈ[12] ॥੧੪੬॥ ਹਾਥ ਸੋਂ ਪਕਰਿ ਹਾਥ ਲੀਏ ਸਿੰਘ ਜੀ ਕੋ ਸਾਥ, ਚਾਲਯੋ ਬਜੀਰ ਬਾਤ ਕਰਤ ਅਗਾਰੀ ਹੈ[13] । ਏਲਚੀ[14] ਅਮੀਰ[15] ਔ ਦਿਵਾਨ[16] ਦਿਸ ਸਿੰਘਨ ਤੈ, ਕੂੰਨਸਾਂ[17] ਕਰਤ

---

[1]ਇਸਤ੍ਰੀਆਂ, ਸਿੰਘਾਂ[ਭੁਜੰਗਨ]ਸੂਰਮਿਆਂ ਦੇ ਸੁੰਦਰ ਸਰੂਪ ਨੂੰ ਦੇਖ ਕੇ [ਅਲਿੰਗਨ]ਛੋਹਣ ਦੇ [ਭਾਵ] ਖਿਆਲ ਬਹੁਤੇ ਮਨ ਵਿੱਚ ਧਾਰਦੀਆਂ ਹਨ । [2]ਛਲੀਏ, ਕਰੜੇ, ਝੂਠੇ, ਡਰਪੋਕ, [ਕਰੂਰ] ਜ਼ਾਲਮ (ਤੇ) [ਮੂਰ] ਮੂਰਖ, ਸਿੰਘਾਂ ਨੂੰ [ਜਮਧਾਰ] ਕਟਾਰ ਵਾਂਗ [ਸੂਰ] ਦੁਖ ਦੇਣ ਵਾਲੇ ਵੇਖਦੇ ਹਨ। [3]ਸੂਰਮੇਂ (ਸਿੰਘਾਂ ਨੂੰ) ਬਹਾਦਰ ਜੋਧੇ ਦੇਖਦੇ ਹਨ, ਵੈਰੀ ਘਬਰਾ ਕੇ ਐਉਂ ਬੋਲਦੇ ਹਨ ਇਹ ਅਕਾਲ ਦੇ ਸੁਪੁੱਤਰ (ਸਿੰਘ) ਕਾਲ ਦਾ ਹੀ [ਅਕਾਰ] ਸਰੂਪ ਹਨ। [4]ਮੰਗਤੇ (ਸਿੰਘਾਂ ਨੂੰ) ਦਾਤੇ ਵੇਖਦੇ ਹਨ, ਮਿੱਤ੍ਰ ਮਿੱਤ੍ਰਾਂ ਦੀ ਪਾਲਣਾ ਕਰਨ ਵਾਲੇ [ਲੇਖੈਂ] ਜਾਣਦੇ ਹਨ, ਹਿੰਦੂ, ਧਰਮ ਦੀ [ਸਾਰ] ਰੱਖਿਆ ਕਰਣ ਵਾਲੇ ਦੇਖਦੇ ਹਨ (ਉਨ੍ਹਾਂ ਦੀ) (ਸਿੰਘਾਂ ਤੇ) ਬਹੁਤ ਸ਼ਰਧਾ ਹੈ। [5]ਮੋਹ ਲਏ । [6]ਕਿਲ੍ਹੇ ਦੇ ਦਰਵਾਜ਼ੇ ਪਾਸ [ਭਲੇ] ਚੰਗੀ ਤਰ੍ਹਾਂ ਨੇੜੇ ਜਾ ਪੁੱਜੇ । [7]ਉੱਥੇ ਹਾਥੀ ਛੱਡ ਕੇ ਫੇਰ ਬਘੇਲ ਸਿੰਘ ਘੋੜੇ ਉੱਪਰ ਚੜ੍ਹ ਪਿਆ। [8]ਛੱਡ ਕੇ। [9]ਲੰਘ ਕੇ। [10]ਉੱਥੇ ਘੋੜਾ ਛੱਡ ਦਿੱਤਾ। [11]ਚੰਗੀ ਅਗਵਾਈ ਵਾਸਤੇ ਭਾਵ ਚੰਗੇ ਸੁਆਗਤ ਲਈ । [12][ਅਗਾਰ ਪੈ] ਅਗੋਂ ਆ ਕੇ ਅਗਵਾਨੀ ਕਰਕੇ ਨਾਲ ਲੈ ਚੱਲੇ। [13]ਅੱਗੇ ਨੂੰ ਚੱਲਿਆ। [14]ਹਲਕਾਰੇ । [15]ਸਰਦਾਰ। [16]ਵਜ਼ੀਰ। [17]ਨਮਸ਼ਕਾਰਾਂ।

ਚਲੇ ਸ਼ਾਹਿ ਕੋ ਉਦਾਰੀ ਹੈ[1] । ਸ਼ਾਹਿ ਮਸਨੰਦ[2] ਬੈਠੋ ਬਖਤ ਬੁਲੰਦ[3], ਕੰਦ ਆਨੰਦ ਤਖਤ ਪੈ[4], ਕਚਹਿਰੀ ਮਝਾਰੀ ਹੈ। ਜਾਇ ਢਿਗ ਸਿੰਘਨ, ਉਠਾਇ ਹਾਥ ਮਾਥ ਪਰਿ, ਫਤੇ ਨਿਜ ਨਾਥ ਕੀ ਸੁਭਾਵਤੀ ਉਚਾਰੀ ਹੈ[5] ॥੧੪੭॥ ਲੈ ਗਏ ਬਘੇਲ ਸਿੰਘ ਜੀ ਕੋ ਢਿਗ ਸ਼ਾਹਿ ਪੁਨਾ, ਰਾਮ ਦਯਾਲ ਤੇ ਬਜੀਰ ਸੰਗ ਮੈਂ ਲਵਾਇ ਕੈਂ[6] । ਉਨਹੂੰ ਤੋ ਝੁਕ ਕਰਿ ਕੂੰਨਸ ਜ਼ਮੀਨ ਚੂੰਮੀ[7], ਸਿੰਘ ਜੀ ਗਜਾਈ ਫਤੇ ਹਾਥ ਦੋ ਉਠਾਇ ਕੇ। ਸਿੰਘਨ ਕੇ ਮਜਬ ਕੀ ਅਜਬ ਪੁਨੀਤ ਰੀਤਿ, ਦੇਖਿ ਪਾਤਿਸ਼ਾਹਿ ਮਾਨੀ ਫਤੇ ਮੋਦ ਪਾਇ ਕੈ। ਸਿੰਘ ਫੇਰ ਨਜ਼ਰ[8] ਕਮਾਣ ਦਈ ਸ਼ਾਹਿ ਤਾਂਈ, ਲਈ ਸ਼ਾਹਿ ਦੋਊ ਹਾਥ ਖੁਸ਼ੀ ਹ੍ਵੈ ਬਢਾਇ ਕੈ॥੧੪੮॥ ਸਿੰਘ ਕੇ ਬਿਠਾਇਬੇ ਕੋ ਸ਼ਾਹਿ ਨੈ ਅਸ਼ਾਰਾ[9] ਕੀਨ, ਆਸਨ ਪੈ ਸਿੰਘ ਕੋ ਬਜੀਰ ਨੈ ਬਿਠਾਯੋ ਹੈ। ਔਰ ਸਰਦਾਰ, ਚੋਬਦਾਰਨ ਬਿਠਾਏ ਸਭਿ, ਕਾਯਦੇ ਬਮੂਜਬ ਫਰਸ਼ ਪਰ ਭਾਯੋ ਹੈ[10] । ਖੈਰ ਔ ਅਫੀਤ[11] ਫਿਰ ਬਾਦਸ਼ਾਹਿ ਸਿੰਘ ਜੀ ਕੋ ਬੂਝੀ, ਸਿੰਘ ਅਦਬ ਅਦਾਬ ਯੁਤ ਗਾਯੋ ਹੈ[12] । ਆਪ ਕੇ ਦੀਦਾਰ ਕਰਤਾਰ ਸਮ ਪਾਇ ਹਮ, ਰਾਵਰੇ ਕਰਮ ਤੈ[13] ਆਨੰਦ ਵਡ ਪਾਯੋ ਹੈ॥੧੪੯॥ ਸੁਨ ਕਰਿ ਬਾਦਸ਼ਾਹਿ ਭਯੋ ਮੋਦ ਮਨ ਮਾਂਹਿ, ਲਯਾਕਤ ਗੁਫਤਗੂ[14] ਸਿੰਘਾਨ ਕੀ ਨਿਹਾਰ ਕੈ । ਖਾਨ ਉਮਰਾਵ ਔ ਅਮੀਰ ਤੈ ਬਜੀਰ ਭੂਪ,ਮੁਨਸ਼ੀ ਦੀਵਾਨ ਸਰਦਾਰਨ ਅਪਾਰ ਕੈ[15] । ਏਲਚੀ ਸੁਦਾਗਰ ਵਿਸੇਸ ਦੇਸ ਦੇਸਨ ਕੇ, ਸਭਾ ਜੋ ਅਪਾਰ ਥੀ ਮਲਕ ਏਕਸਾਰ ਕੈ[16] । ਦੇਖ ਕੈ ਅਨੂਪ ਰੂਪ ਸਿੰਘਨ ਕੇ ਖੂਪ ਤਬਿ, ਸਭ

---

[1]ਚੰਗੀ ਤਰ੍ਹਾਂ । [2]ਗੱਦੀ ਉੱਤੇ। [3]ਉੱਚੇ ਭਾਗਾਂ ਵਾਲਾ । [4]ਆਨੰਦ ਨਾਲ ਸ਼ਾਹੀ ਤਖ਼ਤ ਉੱਤੇ । [5]ਆਪਣੇ ਮਾਲਕ ਵਾਹਿਗੁਰੂ ਜੀ ਕੀ ਫ਼ਤਹ ਆਪਣੇ ਸੁਭਾਵ ਅਨੁਸਾਰ ਬੁਲਾਈ । [6]ਆਪਣੇ ਨਾਲ ਲੈ ਕੇ । [7]ਉਨ੍ਹਾਂ (ਵਜ਼ੀਰਾਂ) ਨੇ ਤਾਂ ਝੁਕ ਕੇ [ਕੁਨਸ] ਨਮਸ਼ਕਾਰ ਕੀਤੀ ਤੇ ਧਰਤੀ ਨੂੰ ਚੁੰਮਿਆਂ। [8]ਭੇਟਾ। [9]ਇਸ਼ਾਰਾ, ਸੈਨਤ । [10]ਅਸੂਲ ਅਨੁਸਾਰ [ਭਾਯੋ] ਚੰਗੀ ਵਿਛਾਈ ਤੇ ਹੋਰ ਸਾਰੇ ਸਰਦਾਰ ਬਿਠਾਏ। [11][ਖੈਰ] ਸੁਖ ਤੇ [ਅਫੀਤ] ਆਰਾਮ। [12]ਸਤਿਕਾਰ ਨਾਲ ਕਿਹਾ। [13]ਆਪ ਦੀ ਬਖ਼ਸ਼ਸ਼ ਨਾਲ। [14]ਸਿੰਘਾਂ ਦੀ [ਗੁਫ਼ਤਗੂ] ਗਲਬਾਤ ਕਰਨ ਦੀ ਯੋਗਤਾ। [15]ਬਹੁਤੇ। [16][ਮਲਕ] ਬਾਦਸ਼ਾਹ ਦੀ ਸਭਾ ਜੋ [ਅਪਾਰ] ਬਹੁਤੀ [ਇਕ ਸਾਰ ਕੈ] ਇਕੋ ਜਿਹੀ ਸੀ।

ਹੀ ਕੇ ਭਏ ਮਨ ਮੋਦ ਬੈਰ ਡਾਰ ਕੈ[1] ॥੧੫੦॥ ਦਬਦਬਾ ਜਮਾਲ ਇਕ-
ਬਾਲ ਪੈ ਜਾਹੋ ਜਲਾਲ, ਜ਼ੇਬ ਔ ਜਲੂਸ ਸ਼ਾਨ ਸ਼ੌਕ ਰੰਗ ਢੰਗ ਪੈ[2] । ਚੜ੍ਹਤ
ਬਨਾਵਟ ਤਨਾਵਟ ਪ੍ਰਤਾਪ ਤੇਜ, ਸ਼ਸਤਰ ਔ ਬਸਤ੍ਰ ਸਜਾਵਟ ਸਭਿ ਅੰਗ
ਪੈ[3] । ਦਾਢੀਆਂ ਮੁਛਹਿਰੇ ਕਛਹਿਰੇ ਅਛਹਿਰੇ, ਔ ਚਿਹਰੇ ਤੈ ਮੁਹਿਰੇ
ਸਫਾਈ ਅੰਗ ਰੰਗ ਪੈ[4] । ਸ਼ਕਲੈਂ ਮੁਹੀਬ ਪੈ ਗਰੀਬ ਔ ਅਜੀਬ ਬਾਨੇ,
ਦਮਕ ਦਮਾਗ ਦੇਖ ਭਏ ਤੁਕ ਢੰਗ ਪੈ[5] ॥੧੫੧॥ ਆਪਸ ਮੈਂ ਲਹਿਰੀ
ਕਚਹਿਰੀ ਕੇ ਲੋਗ, ਲਗੇ ਸ਼ਾਰਤੈਂ ਬੁਝਾਰਤੈਂ ਕਰਨ ਬਹੁ ਭਾਇ ਕੈ[6] । ਸਭੀ
ਸਰਦਾਰਨ ਤੈ ਨਜਰੈਂ ਕਮੰਠੇ, ਸਿੰਘ ਸ਼ਾਹਿ ਕੌ ਦਿਲਾਏ ਫੇਰ ਅਰਜ਼
ਕਰਾਇ ਕੈ[7] । ਪਤਿਸ਼ਾਹਿ ਫੇਰ ਵਡ ਖਿਲਤ[8] ਮੰਗਾਇ, ਦਯੋ ਸਿੰਘ ਜੀ ਕੋ
ਸਿਰੋਪਾਉ, ਮੋਦ ਮਨ ਪਾਇ ਕੈ । ਮੋਤਿਨ ਕੀ ਮਾਲ[9] ਜਿਗਾ ਕਲਗੀ
ਰਸਾਲ[10], ਏਕ ਦੁਰਦ ਬਿਸਾਲ[11], ਦਯੋ ਸਾਜ ਸਜਵਾਇ ਕੈ ॥੧੫੨॥
ਔਰ ਸਰਦਾਰਨ ਕੌ ਸਿਰੋਪਾਉ ਜਥਾ ਜੋਗ, ਫੇਰ ਪਤਿਸ਼ਾਹਿ ਨੈ ਬਜੀਰ ਤੈ
ਦਿਲਾਏ ਹੈਂ । ਬਿਦਾ ਹੋਨ ਲਾਗਯੋ ਜਬਿ ਸ਼ਾਹਿ ਤੈ ਬਘੇਲ ਸਿੰਘ, ਸ਼ਾਹਿ
ਮੁਸਕਾਇ ਤਬਿ ਬੈਨ ਯੌਂ ਅਲਾਏ ਹੈਂ । ਸਿੰਘ ਸੁਨੇ ਹਮ ਨੈ ਲੁਟੇਰੇ ਹੈਂ
ਵਧੇਰੇ ਅਤਿ, ਲੂਟਤੇ ਨ ਹੇਰੇ[12] ਕਬੀ ਕੈਸੇ ਲੂਟ ਖਾਏ ਹੈਂ । ਸਿੰਘ ਜੀ ਨੇ

[1]ਛੱਡ ਕੇ । [2](ਸਿੰਘਾਂ ਦਾ) ਦਬਦਬਾ [ਜਮਾਲ] ਸੁੰਦਰਤਾ [ਇਕਬਾਲ ਪੈ] ਚੰਗੀ ਕਿਸਮਤ, [ਜਾਹੋ ਜਲਾਲ] ਚੰਗੀ ਚਮਕ ਦਮਕ, [ਜ਼ੇਬ] ਸ਼ੋਭਾ, ਅਤੇ [ਜਲੂਸ] ਸਜ ਧਜ ਦੀ ਸਵਾਰੀ, [ਸ਼ਾਨ] ਵਡਿਆਈ, [ਸ਼ੌਕ] (ਸ਼ੌਕਤ) ਤੇਜੀ (ਅਨੇਕਾਂ) ਰੰਗਾਂ ਢੰਗਾਂ ਦੀ ਹੈ । [3]ਚੜ੍ਹਾਈ ਦੀ ਬਣਤਰ ਤੇਜ ਪ੍ਰਤਾਪ ਦਾ [ਤਨਾਵਟ] ਫੈਲਾਉ ਸ਼ਸਤ੍ਰਾਂ ਤੇ ਬਸਤ੍ਰਾਂ ਦੀ ਸਾਰਿਆਂ ਅੰਗਾਂ ਉਪਰ ਸਜਾਵਟ । [4]ਦਾੜ੍ਹੀਆਂ, ਮੁੱਛਾਂ [ਅਛਹਿਰੇ] ਚੰਗੇ ਕਛਹਿਰੇ ਅਤੇ ਚਿਹਰਿਆਂ ਮੁਹਰਿਆਂ ਤੇ ਚੰਗਾ ਰੰਗ ਤੇ ਸਾਰੇ ਅੰਗਾਂ ਤੇ ਸਫਾਈ ਹੈ । [5]ਸ਼ਕਲਾਂ [ਮੁਹੀਬ] ਡਰਾਉਣੀਆਂ [ਪੈ] ਪਰ ਮਨ ਕਰਕੇ ਗਰੀਬ, ਪੁਸ਼ਾਕੇ ਅਸਚਰਜ ਤੇ ਦਿਮਾਗੀ ਚਮਕ ਦਮਕ ਦੇਖ ਕੇ ਤੁਰਕ [ਢੰਗ] ਹੈਰਾਨ ਹੋ ਗਏ । [6]ਕਚਹਿਰੀ ਦੇ ਲੋਕ [ਲਹਿਰੀ] ਖੁਸ਼ੀ ਵਿੱਚ [ਬਹੁ ਭਾਇ ਕੈ] ਬਹੁਤ ਤਰ੍ਹਾਂ ਆਪਸ ਵਿੱਚ ਬੁਝਾਰਤਾਂ ਪਾਉਣ ਤੇ ਇਸ਼ਾਰੇ ਕਰਨ ਲੱਗੇ । [7]ਬਘੇਲ ਸਿੰਘ ਨੇ ਸਾਰੇ ਸਰਦਾਰਾਂ ਤੋਂ ਬਾਦਸ਼ਾਹ ਨੂੰ ਬੇਨਤੀ ਕਰਵਾਕੇ [ਕਮੰਠੇ] ਧਨੁਸ਼ਾਂ ਦੀਆਂ ਭੇਟਾਂ ਦਿਵਾਈਆਂ । [8]ਬਾਦਸ਼ਾਹ ਵਲੋਂ ਦਿਤੀ ਜਾਣ ਵਾਲੀ ਪੁਸ਼ਾਕ । [9]ਮੋਤੀਆਂ ਦੀ ਮਾਲਾ । [10]ਸੁੰਦਰ । [11]ਵੱਡਾ ਹਾਥੀ । [12]ਦੇਖੇ ।

ਕਹ੍ਯੋ ਹੱਸ ਕਲ ਹੀ ਕੋ ਲੀਜੈ ਪਸ[1] , ਆਪ ਕੋ ਦਿਖਾਰੈਂ ਬਸ[2] ਖੇਤ ਕੋ ਲੁਟਾਏ ਹੈਂ ॥੧੫੩॥ ਦੋਹਰਾ ॥ ਖੇਤ ਪੋਨ੍ਯੋਂ ਕੇ ਖਰ੍ਹੇ[3], ਯਹਿ ਜੋ ਜਮਨਾ ਪਾਰ। ਇਨ ਕੇ ਕਿਰਸਾਨਨ ਤਈਂ, ਦਾਮ[4] ਦੇਹੁ ਤੁਮ ਤਾਰ ॥੧੫੪॥ ਸ੍ਵੈਯਾ ॥ ਸਿੰਘ ਸਕਾਰੇ[5] ਚਢੈਂ ਜਬਿ ਲੂਟਨ, ਆਪ ਪਿਖ੍ਯੋ ਥਿਰਿ ਊਚ ਮਕਾਨੈਂ। ਯੌਂ ਕਹਿ ਕੈ ਸਿੰਘ ਹੋਇ ਬਿਦਾ, ਨਿਜ ਡੇਰੇ ਅਯੋ ਮੁਦ ਮਾਨਿ[6] ਮਹਾਨੈ। ਬੋਲਿ ਕਹ੍ਯੋ ਸਭਿ ਪੰਥ ਤਈਂ, ਅਕਰਾਰ ਕਰ੍ਯੋ ਜੋਊ ਸ਼ਾਹਿ ਸੰਗਾਨੈਂ[7]। ਪ੍ਰਾਤ ਭਏ ਸਭਿ ਸਿੰਘਨ ਕੀ ਹਿਤ ਲੂਟਨ ਛੂਟ ਕਰਾ ਦਈ ਵਾ ਨੈਂ[8] ॥੧੫੫॥ ਲੇ ਦਤੀਆਂ[9] ਖੁਰਪੇ[10] ਕਸੀਆਂ[11] ਪਰਸੇ[12], ਗਹਿ ਤੇਗ ਛੁਰੇ ਸਿੰਘ ਧਾਏ। ਪਾਰ ਭਏ ਜਮਨਾ ਤਰ ਕੈ ਪਹਿਲੇ[13] ਕਟਿ ਊਖ ਭਰੇ ਬੰਧਿ ਲਜਾਏ[14]। ਔਰ ਗਏ ਇਤ ਤੈ ਸਿੰਘ ਧਾਇ, ਦਈ ਤਿਨਹੂੰ ਤਹਿੰ ਲੂਟ ਮਚਾਏ। ਛੀਨਤ ਹੈ ਇਕ ਤੈ ਸਿੰਘ ਦੂਸਰਿ, ਤਾਂਹਿ ਤੈ ਤੀਸਰ ਔਰ ਛਿਨਾਏ[15]॥੧੫੬॥ਆਪਸ ਮਾਹਿਂ ਲਗੇ ਲਰਨੇ, ਸਿੰਘਪੋਨਨ ਪੈ, ਭਏ ਗਾਰਮ ਗਾਰੈਂ[16]। ਏਕ ਉਠਾਇ ਭਗੈ ਜਬਿ, ਤਾਂਹਿ ਤੈ ਦੂਸਰ ਛੀਨਤ ਹੈ[17] ਬਲ ਧਾਰੈ। ਸੋ ਜੁਗ ਹੀ[18] ਲਰਤੇ ਰਹਿ ਜਾਵਤ, ਤੀਸਰ ਔਰ ਉਠਾਇ ਪਧਾਰੈ[19]। ਫੇਰ ਵਹੈ ਤਿਸ ਕੋ ਗਹਿ ਮਾਰਤ, ਦਾਢੀ ਉਪਾਰਤ[20] ਪਾਗ ਉਤਾਰੈ॥ ੧੫੭॥ਸਿੰਘ ਅਪਾਰ ਹਜਾਰਨ ਠੌਰਨ, ਆਪਸ ਮਾਂਹਿ ਲਰੈਂ ਇਮ ਗਾਢੇ[21]। ਬਾਂਧਤ ਭਾਰ ਕਿਤੇ ਕਟਿ ਊਖਹਿਂ, ਲੈ ਕਰਿ ਦੌਰ ਚਲੈਂ ਕਿਤ ਠਾਢੇ। ਕੇਚਤ ਪੋਨਨ ਕੌ ਕਟ ਹੀ ਰਹਿਂ[22], ਖੇਤ ਕ੍ਰਿਸਾਨ ਬਢੈਂ ਜਿਮ ਬਾਢੇ[23]। ਚੂਕਤ ਔਰ ਕਟੇ ਤਿਨ ਕੇ, ਲਰਹੀਂ ਤਬਿ ਕੇਸ ਪੁਟਾਵਤ ਦਾਢੇ[24]॥੧੫੮॥

---

[1]ਦੇਖ ਲਵੋ। [2]ਸਿਰਫ਼, ਕੇਵਲ। [3]ਖੜ੍ਹੇ ਹਨ। [4]ਰੁਪਏ। [5]ਸਵੇਰੇ। [6]ਅਨੰਦ ਮੰਨ ਕੇ। [7]ਬਾਦਸ਼ਾਹ ਨਾਲ। [8]ਉਸ ਬਘੇਲ ਸਿੰਘ ਨੇ [ਛੂਟ] ਹੱਲਾ ਕਰਵਾ ਦਿੱਤਾ। [9]ਦਾਤੀਆਂ। [10]ਰੰਬੇ। [11]ਕਹੀਆਂ [ਕਹੀ–ਮਿੱਟੀ ਪੁੱਟਣ ਦਾ ਸੰਦ।] [12]ਕੁਹਾੜੇ। [13]ਪਹਿਲਾਂ ਪਹੁੰਚਣ ਵਾਲੇ। [14]ਕਮਾਦ (ਪੋਨਿਆਂ) ਨੂੰ ਕੱਟ ਕੇ ਉਨ੍ਹਾਂ ਦੇ ਭਰੇ (ਪੰਡਾਂ) ਬੰਨ੍ਹ ਲਿਆਏ। [15]ਖੋਂਹ ਲੈਂਦਾ ਹੈ। [16]ਗਾਲੋ ਗਾਲੀ। [17]ਖੋਂਹਦਾ ਹੈ। [18]ਦੋਨੋਂ ਹੀ। [19]ਦੌੜ ਜਾਂਦਾ ਹੈ। [20]ਦਾਹੜੀ ਪੁੱਟਦਾ ਹੈ। [21]ਤਕੜੇ। [22]ਕਟਦੇ ਹੀ ਰਹਿ ਜਾਂਦੇ ਹਨ। [23]ਵੱਢਣ ਵਾਲੇ। [24]ਦਾੜ੍ਹੇ।

ਕੇਚਤ ਸੰਗ ਲਰੈਂ ਪਨਹੀ[1], ਕਿਤ ਥੱਪੜ[2] ਲੱਪੜ[3] ਲੱਕੜ ਸੰਗੈ[4]। ਕਿਤ ਗੱਫੀਆਂ[5] ਪਾਇ ਖਰ੍ਹੇ ਭਿਰ ਹੈਂ, ਗਿਰ ਹੈਂ ਧਰ ਪੈ ਕਿਤ ਫੋਰਤ ਅੰਗੈ[6]। ਕਿਤ ਪੋਨਨ ਸੰਗ ਸਫਾ-ਜੰਗ[7] ਸੋਂ, ਕਿਤ ਸੇਲ[8] ਛੁਰੀ ਟਕੂਏ ਬਹੁ ਢੰਗੈ[9]। ਵਡ ਜੰਗ ਕਰੈਂ ਕਿ ਭਿਰੈ[10] ਸਿੰਘ ਮੱਲ, ਕਿ ਲੂਟਤ ਊਖ ਕਿ ਭੂਖਤ ਦੰਗੈ[11] ॥੧੫੯॥ ਸਿੰਘ ਹਜ਼ਾਰ ਛਿ ਸਾਤਕ ਯੌਂ ਤਬਿ, ਕੋਸ ਦੁ-ਤੀਨ ਕੁ ਮਾਂਹਿ ਫਿਰਾਂਹੀਂ। ਕੇਤਿਕ ਬਾਂਧਿ ਭਰੇ ਜਮਨਾ ਮਧ ਲੈ ਕਰਿ ਪੈਰਤ ਆਵਨ ਚਾਂਹੀ[12]। ਔਰ ਬਲੀ ਤਰ ਕੈ, ਤਿਨ ਤੈ ਹਰ ਕੈ[13], ਦਰਯਾਵ ਮੈਂ ਲੂਟ ਲਿਜਾਂਹੀਂ। ਕੇਤਿਕ ਯੌਂ ਮਧ ਧਾਰ ਰੁੜ੍ਹੇ, ਲਰਤੇ ਤਲ ਊਪਰ[14] ਹੋਵਤ ਜਾਂਹੀਂ ॥੧੬੦॥ ਲਘੁ ਸੇ ਜਲ ਮੈਂ ਬਰ ਕੈ ਧਰ ਕੈ ਲਰ ਕੈ ਗਿਰ ਕੈ ਕਿਤ ਓਰ ਪਲੈ ਹੈਂ[15]। ਪੋਸ਼ਸ਼ ਕੱਛਨ ਕੇਸਨ ਦਾਢਿਨ ਤੈ, ਜਲ ਕੀਚੜ੍ਹ ਧਾਰ ਚੁਚੈ ਹੈਂ[16]। ਕੇਚਿਤ ਮੱਧ ਬਰੇਤੀ ਗਿਰੈਂ ਲਰਿ, ਕੇਤਿਕ ਕੀਚਹਿਂ ਵੀਚ ਲਰੈ ਹੈਂ[17]। ਜਿਮ ਗ੍ਰੀਖਮ ਮੈਂ[18] ਮਹਿਖੇ[19] ਰਿਛ ਸੂਰ, ਲਿਟੈਂ ਬਹੁ ਕੀਚ ਕੇ ਵੀਚ ਭਿਰੈ ਹੈਂ[20] ॥੧੬੧॥ ਦਸ ਬੀਸ ਪਚਾਸ, ਕਿਤੈ ਮਿਲ ਕੈ ਸਿੰਘ, ਊਂਟ ਤੁਰੰਗ ਨਿਸੰਗ ਲਦੈ ਹੈਂ[21]। ਸੋ ਮਗ ਮੈਂ ਚਲ ਹੈਂ ਜਬਿ ਲੈ ਕਰਿ, ਔਰ ਘਨੇ ਤਿਨ ਪੈ ਪੁਨ ਪੈਹੈਂ[22]। ਡੇਰਨ ਤੈ ਅਰ ਖੇਤਨ ਲੌਂ, ਇਮ ਲੂਟ ਰੁ ਕੂਟ ਮਚੀ ਬਹੁਤੈਹੈਂ[23]। ਨਿਜ ਸੰਗ ਲਏ ਸਰਦਾਰ ਵਿਸ਼ੇਸ਼, ਬਘੇਲ ਮ੍ਰਿਗੇਸ ਖੜ੍ਹੋ ਲੁਟਵੈ ਹੈ ॥੧੬੨॥ ਦੇਖ ਰਹਯੋ ਉਤ ਤੈ ਪਤਸ਼ਾਹਿ, ਥਿਰਯੋ ਨਿਜ ਮੰਦਰ

[1]ਜੁੱਤੀਆਂ ਨਾਲ। [2]ਧੱਫਾ, ਧੌਲ। [3]ਲਫੇੜਾ, ਚਪੇੜ। [4]ਸੋਟੀਆਂ ਨਾਲ। [5]ਜੱਫੀਆਂ। [6]ਅੰਗਾਂ ਨੂੰ ਭੰਨ ਦੇਂਦੇ ਹਨ। [7]ਗੰਡਾਸਿਆਂ ਨਾਲ। [8]ਬਰਛਿਆਂ। [9]ਬਹੁਤ [ਢੰਗੈ] ਕਿਸਮਾਂ ਦੇ (ਸ਼ਸਤ੍ਰ)। [10]ਘੁਲ ਰਹੇ ਹਨ। [11]ਕਮਾਦ ਨੂੰ ਲੁੱਟਦੇ ਹਨ ਜਾਂ [ਦੰਗਾ] ਝਗੜਾ [ਭੂਖਤ] ਸਜਾ ਰਹੇ ਹਨ। [12]ਤਰ ਕੇ ਆਉਣਾ ਚਾਹੁੰਦੇ ਹਨ। [13]ਖੋਹ ਕੇ। [14]ਹੇਠ ਉੱਤੇ। [15]ਛੋਟੇ ਜਿਹੇ ਜਲ ਵਿੱਚ ਵੜ ਕੇ (ਦੂਜੇ ਨੂੰ) [ਧਰ ਕੈ] ਪਕੜ ਕੇ, ਲੜ ਕੇ, ਡਿਗ ਕੇ ਕਿਸੇ ਹੋਰ ਤਰਫ ਚਲੇ ਜਾਂਦੇ ਹਨ। [16]ਪੁਸ਼ਾਕਿਆਂ, ਕਛਹਿਰਿਆਂ, ਕੇਸਾਂ, ਦਾਹੜਿਆਂ ਤੋਂ ਪਾਣੀ ਤੇ ਚਿੱਕੜ ਦੀਆਂ ਧਾਰਾਂ ਚੋਂਦੀਆਂ ਹਨ। [17]ਲੜਦੇ ਡਿੱਗ ਪੈਂਦੇ ਹਨ, ਕਈ ਚਿੱਕੜ ਵਿਚ ਲੜਦੇ ਹਨ। [18]ਜਿਵੇਂ [ਗ੍ਰੀਖਮ] ਗਰਮੀ ਦੀ ਰੁੱਤ ਵਿੱਚ। [19]ਮਹੇਂ, ਸਾਨ੍ਹ। [20]ਭਿੜਦੇ ਹਨ। [21]ਊਠ ਤੇ ਘੋੜੇ ਲੱਦ ਲੈਂਦੇ ਹਨ। [22][ਖੋਹਣ] ਆ ਪੈਂਦੇ ਹਨ। [23]ਬਹੁਤੀ।

ਊਪਰ ਤੈਹੈਂ[੧] । ਔਰ ਅਮੀਰ ਬਜੀਰ ਦਿਵਾਨ, ਨੁਵਾਬ ਰੁ ਖਾਨ ਉਮ੍ਰਾਵ ਸਭੈ ਹੈਂ । ਪਿਖਿ ਕੌਤਿਕ ਛੂਟ[੨] ਰੁ ਲੂਟ ਸੁ ਕੂਟ ਸਿੰਘਾਨ ਕੀ, ਹੋਇ ਰਹੇ ਚਕਤੈਹੈਂ[੩] । ਢਿਗ ਸ਼ਾਹਿ ਬਢਯੋ ਰਸ ਹਾਸ ਬਿਲਾਸ, ਸਿੰਘਾਨ ਪੈ ਵਾਹਿ ਹੀ ਵਾਹਿ ਅਲੈ ਹੈਂ ॥੧੬੩॥ ਦੋਹਰਾ ॥ ਪੇਖਿ ਖਾਲਸੇ ਪੰਥ ਕੀ, ਲੂਟ ਕੂਟ ਬਹੁ ਭਾਇ । ਬਾਦਸ਼ਾਹਿ ਗੌਹਰ-ਅਲੀ, ਭਯੋ ਮੋਦ ਬਿਸਮਾਇ ॥ ੧੬੪ ॥ ਬੂਝਯੋ ਰਾਮ ਦਯਾਲ ਤੈ, ਸਿੰਘ ਸਦਾ ਇਮ ਚਾਲ । ਜੇ ਚਲ ਹੈਂ ਰਣ ਲੂਟ ਮੈਂ, ਬਢਯੋ ਕੈਸ ਇਕਬਾਲ[੪] ॥੧੬੫॥ ਦਸਤ-ਬਸਤ ਹ੍ਵੈ[੫] ਕਰਿ ਕਹਯੋ, ਫਿਰ ਸ਼ਹਿ ਪਾਸ ਦਿਵਾਨ । ਆਪਸ ਮੈਂ ਯਹਿ ਸਿੰਘ ਸਭਿ, ਰਹਿ ਹੈਂ ਮੀਤ ਮਹਾਨ ॥੧੬੬॥ ਦੀਸਨ ਕੋ ਯਹ ਲਰਤ ਹੈਂ, ਯਹਿ ਕਰਿ ਹੈਂ ਨਿਜ ਖੇਲ । ਸਕੇ ਬਿਰਾਦਰ ਜਯੋਂ ਰਿਦਯੋਂ, ਰਾਖਤ ਹੈਂ ਦ੍ਰਿਢ ਮੇਲ[੬] ॥੧੬੭॥ ਗੈਰ ਮਜ਼ਬ ਸੋਂ ਬਰਤ ਜਬਿ, ਧਰਤ ਔਰ ਹੀ ਭਾਂਤਿ[੭] । ਖਾਨੇ ਹੇਤ ਦਿਖਾਨ ਕੇ, ਜਯੋਂ ਦੁਬਿਧਾ ਗਜ ਦਾਂਤ[੮] ॥੧੬੮॥ ਇਨ ਮੈਂ ਸੇ ਜਬਿ ਏਕ ਕੋ, ਪਰਤ ਕਾਮ ਕਿਛੁ ਆਇ । ਤਹਿਂ ਯਹਿ ਸਭਿ ਦਿਲ ਜਾਨ ਤੈ, ਕਰ ਹੈਂ ਆਇ ਸਹਾਇ ॥੧੬੯॥ ਜੰਗ ਵੀਚ ਇਕ ਮੇਕ ਹ੍ਵੈ[੯], ਹੋਵਨ ਚਹਿਤ ਸ਼ਹੀਦ । ਹੱਲਾ ਕਰਿ ਕੈ ਪਰਤ ਹੈਂ[੧੦], ਲਰਤ ਸੁ ਕਰਤ ਤਗੀਦ[੧੧] ॥੧੭੦॥ ਬੈਰੀ ਬਲੀ ਬਿਸਾਲ ਕਿਨ[੧੨], ਆਵੈ ਸਮੁਖ ਅਪਾਰ । ਛੋਰਤ ਜੰਗ ਮੈਦਾਨ ਕਾ, ਯਹਿ ਨਹਿਂ ਕਿਸੀ ਪ੍ਰਕਾਰ ॥੧੭੧॥ ਔਰ ਵਸਤ ਲੂਟਤ ਜਹਾਂ, ਕੋਇ ਨ ਕਿਸ ਕੀ ਲੇਤ । ਖਾਨ ਪਾਨ ਕੀ ਵਸਤੁ ਪਰ, ਕਰਤ ਇਸੀ ਬਿਧਿ ਨੇਤ[੧੩] ॥੧੭੨॥ ਅਬਿ ਯਹਿ ਪੌਨੇ ਲੂਟ ਕਰਿ, ਰਖ ਹੈਂ ਸਭਿ ਇਕ ਠੌਰ । ਬਾਂਟ ਲੈਂਹ ਸਮ ਭਾਗ ਪੁਨ, ਕਰਹਿਂ ਨ ਕਿਂਚਤ ਰੌਰ[੧੪] ॥੧੭੩॥ ਆਗਯਾ ਸਭਿ

[੧]ਉੱਪਰ ਤੋਂ । [੨]ਹੱਲਾ । [੩]ਚੱਕ੍ਰਤ, ਹੈਰਾਨ । [੪]ਪ੍ਰਤਾਪ । [੫]ਹੱਥ ਬੰਨ੍ਹ ਕੇ । [੬]ਸਕੇ ਭਰਾਵਾਂ ਵਾਂਗ ਦਿਲੋਂ ਪੱਕਾ ਮੇਲ ਰਖਦੇ ਹਨ । [੭]ਹੋਰ ਤ੍ਰੀਕਾ ਧਾਰਦੇ ਹਨ । [੮]ਹਾਥੀ ਦੇ ਦੋ ਤਰ੍ਹਾਂ ਦੇ ਦੰਦ ਹੁੰਦੇ ਹਨ । [੯]ਇਕ ਮਿਕ ਹੋ ਕੇ । [੧੦]ਪੈਂਦੇ ਹਨ । [੧੧]ਤਕੜਾਈ, ਪਕਿਆਈ । [੧੨]ਕਿਉਂ ਨਾ । [੧੩]ਨਿੱਤ, ਹਰ ਰੋਜ਼ । [੧੪]ਫੇਰ ਇਕੋ ਜਿਹੇ ਹਿੱਸੇ ਵੰਡ ਲੈਣਗੇ, ਥੋੜਾ ਜਿੰਨਾ ਵੀ ਰੌਲਾ ਨਹੀਂ ਕਰਨਗੇ ।

ਸ੍ਰਦਾਰ ਕੀ, ਮਾਨਤ ਈਸ਼ਰ ਤੌਰ[1] । ਅਧਿਕ ਇਕਾਯਤ[2] ਇਨੋ ਮੈਂ, ਇਹ ਪਿਖ ਲੀਜੈ ਗੌਰ[3] ॥੧੭੪॥ ਇਸੀ ਹੇਤ ਸ਼ਹਿ ਮਾਤਬਰ[4], ਡੇਰੇ ਸਿੰਘਨ ਪਠਾਇ । ਜਯੋਂ ਦਿਵਾਨ ਭਾਖਯੋ ਸਹੀ, ਸੋ ਲੀਨੋ ਅਜ਼ਮਾਇ॥੧੭੫॥ਸੁਨਿ ਪਿਖਿ ਸਿੰਘਨ ਕੀ ਕਥਾ, ਸ਼ਾਹਿ ਮੋਦ ਮਨ ਪਾਇ । ਕੁਣਕੇ ਹਿਤ ਬਹੁ ਰਜਤਪਣ[5], ਦਯੋ ਇਨਾਮ ਪੁਚਾਇ ॥ ੧੭੬ ॥ ਦਿੱਲੀ ਮੈਂ ਕਰਿ ਹੁਕਮ ਨਿਜ, ਗੁਰੁਦ੍ਵਾਰੇ ਬਨਵਾਇ । ਮੁਲਾਕਾਤ ਕਰਿ ਸ਼ਾਹਿ ਸੋਂ, ਲੂਟ ਖੇਤ ਦਿਖ-ਰਾਇ ॥੧੭੭॥ ਦੂਸਰ ਦਿਵਸ ਬਘੇਲ ਸਿੰਘ, ਚਢਿ ਆਯੋ ਨਿਜ ਦੇਸ । ਸਾਲ ਅਠਾਰਾਂ ਸੈ ਤਬੈ, ਸਾਠਕ ਹੁਤੋ ਵਿਸੇਸ[6] ॥੧੭੮॥ ਚਲ ਦਿੱਲੀ ਤੈ ਸਿੰਘ ਸਭਿ, ਪਹੁੰਚੇ ਨਿਜ ਨਿਜ ਠੌਰ । ਨਿਜ ਨਿਜ ਰਜਧਾਨੀ ਵਿਖੈ, ਥਿਰੇ ਪਾਇ ਸੁਖ ਗੌਰ[7] ॥੧੭੯॥ ਕਰੇ ਸੁਕਾਜ ਬਘੇਲ ਸਿੰਘ, ਜਿਹਿ ਬਿਧਿ ਦਿੱਲੀ ਜਾਇ । ਕਹਿ ਗਾਥਾ ਸਭਿ ਤਹਾਂ ਕੀ, ਇਤੀ ਭਯੋ[8] ਯਹਿ ਧਜਾਇ ॥੧੮੦॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ, 'ਸ੍ਰਦਾਰ ਬਘੇਲ ਸਿੰਘ ਕਾ ਦਿੱਲੀ ਜਾਵਨ ਪ੍ਰਸੰਗ', ਬਰਨਨੰ ਨਾਮ ਉਣਚਾਸਮੋਂ ਬਿਸ੍ਰਾਮ ॥ ੪੯ ॥

-----

## ੫੦. [ਬਾਬਾ ਦੀਪ ਸਿੰਘ ਜੀ ਸ਼ਹੀਦ ਦੀ ਕਥਾ।]

ਦੋਹਰਾ ॥ ਮਨ ਤਨ ਬਚਿ ਭਜਿ[9] ਆਦਿ ਗੁਰੁ[10], ਰੇ ਮਨ ਤੂੰ ਦਿਨ ਰੈਨ । ਹਲਤ ਪਲਤ ਬਾਂਛਤ ਮਿਲੈ, ਭੁਗਤ ਮੁਕਤਿ ਸੁਖ ਚੈਨ[11] ॥੧॥ ਦੀਪ ਸਿੰਘ ਸ਼ਹੀਦ ਕੀ ਗਾਥਾ ਸੁਨੋ ਉਦਾਰ[12] । ਧਰਮ ਜੁੱਧ ਕਰਿ ਸਿਰ ਦਯੋ, ਥਯੋ

---

[1]ਈਸ਼ਰ ਦੀ ਤਰ੍ਹਾਂ। [2]ਏਕਾ। [3]ਧਿਆਨ ਨਾਲ । [4]ਆਪਣੇ ਇਤਬਾਰ ਵਾਲੇ। [5]ਰੁਪਏ। [6]ਸੱਠ ਵੱਧ ਸੀ ਭਾਵ ੧੮੬੦ ਬਿ: ਸੰਮਤ ਸੀ। [7]ਭਾਰੀ, ਬਹੁਤਾ। [8]ਸੰਪੂਰਨ ਹੋ ਗਿਆ। [9]ਤਨ ਮਨ ਤੇ ਬਾਣੀ ਕਰਕੇ ਭਜਨ ਕਰ। [10]ਪਹਿਲੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦਾ। [11]ਲੋਕ-ਪ੍ਰਲੋਕ ਦੇ ਮਨ-ਭਾਉਂਦੇ [ਭੁਗਤ] ਪਦਾਰਥ, ਮੁਕਤੀ ਸੁਖ ਤੇ ਸ਼ਾਂਤੀ ਮਿਲ ਜਾਣਗੇ। [12]ਸ੍ਰੇਸ਼ਟ।

ਸ਼ਹੀਦ ਵਿਚਾਰ[੧] ॥੨॥ ਚੌਪਈ ॥ ਅੱਠਾਰਾਂ ਸੈ ਚੌਬੀ ਮਾਹੈਂ । ਆਯੋ ਜਬੈ ਦੁਰਾਨੀ ਸ਼ਾਹੈ। ਬੇਰ ਬਾਰ੍ਹਵੀਂ ਵੀਚ ਪੰਜਾਬੈਂ । ਕੀਨੇ ਉਨ ਸਿੰਘ ਘਨੇ ਖਰਾਬੈਂ ॥੩॥ ਸਿਖ ਸਰਦਾਰ ਠੌਰ ਨਿਜ ਨਿਜ ਹੈਂ । ਤਜ ਕੈ ਧਸੇ ਜੰਗਲੈਂ ਖਿੜ ਹੈਂ।ਦਿੱਲੀ ਦਿਸ ਅਹਿਮਦ ਸ਼ਾਹ ਗਯੋ। ਖਾਨ ਨਜੀਬ ਬਜੀਰ ਬੁਲਯੋ ॥੪॥ ਤਿਸ ਕੇ ਦੁਸ਼ਮਨ ਮੂਟਯੋਂ ਤਾਂਈਂ। ਮਾਰਿ ਦਬਾਇ ਗਯੋ ਪਿਛਵਾਈ। ਯੁਤ ਗਿਲਜਯੋਂ ਕੀ ਸੈਨ ਮਹਾਨਾ। ਸ਼ਾਹ-ਤਹਿਮੂਰ ਲਹੌਰ ਥਿਰਾਨਾ[੨] ॥੫॥ ਸਿੰਘਨ ਕੇ ਸਬੰਧੀਓਂ ਤਾਂਈਂ । ਗਿਲਜਯੋਂ ਦੀਨੇ ਦੂਖ ਮਹਾਂਈਂ । ਰਹੈਂ ਸੁਧਾਸਰ ਮਾਂਹਿ ਦੁਰਾਨੀ । ਕਰੈਂ ਬਿਅਦਬੀ ਦਾਇ ਗਿਲਾਨੀ[੩] ॥ ੬ ॥ ਅਧਿਕ ਪੰਥ ਥਾ ਤਬੈ ਮਾਲਵੇ। ਸੁਨੈਂ ਬਿਅਦਬੀ ਬਲ ਨ ਚਾਲਵੇ। ਸੰਸਾ ਸ਼ੋਕ ਧਰਮ ਉਰਿ ਦੈ ਹੈ[੪]। ਪੰਥ ਇਕੱਠਾ ਹੋਨ ਨ ਪੈਹੈ॥੭॥ਮਿਸਲ ਸ਼ਹੀਦਨ ਕਾ ਸਰਦਾਰੈਂ। ਦੀਪ ਸਿੰਘ ਥਾ ਬਡੋ ਉਦਾਰੈਂ। ਨਿਕਟਿ ਜਲੰਧਰ ਗ੍ਰਾਮ ਦੁਕੋਹੇ। ਕੇਰ, ਹੁਤੋ ਸੰਧੂ ਜਟ* ਵੋਹੇ[੫] ॥ ੮ ॥ ਅਧਿਕ ਦਮਦਮੇਂ ਰਹ ਤਲਵੰਡੀ[੬]। ਹੁਤੋ ਬੀਰ ਬਰ ਬਲੀ ਘਮੰਡੀ[੭]। ਸੁਨਿ ਬੇਅਦਬੀ ਬਹੁ ਗੁਰੂ-ਦ੍ਵਾਰੈਂ[੮]। ਚੰਡੀ ਚਢੀ ਤ੍ਹਾਂਹਿ ਅਤਿ ਭਾਰੈਂ[੯] ॥ ੯॥ ਸਭਾ ਮੱਧ ਤਿਨ ਐਸ ਉਚਾਰਾ। ਸੂਰਬੀਰ ਸਿੰਘ ਹੈ ਕੋਊ ਭਾਰਾ । ਰਖੈ ਧਰਮ ਨਿਜ ਜੋ ਗੁਰੁ-ਦ੍ਵਾਰਾ। ਜਾਇ ਸੁਧਾਸਰ ਕਰੈ ਅਖਾਰਾ[੧੦] ॥ ੧੦॥ ਇਮ ਸੁਨਿ ਪੁਨ ਬਹੁ

---

[੧]ਜਿਵੇਂ ਸ਼ਹੀਦ ਹੋਇਆ ਹੈ (ਉਹ) ਵਿਚਾਰ (ਸੁਣੋ) । [੨]ਟਿਕਾ ਦਿੱਤਾ । [੩]ਨਫ਼ਰਤ ਦੇਣ ਵਾਲੀ। [੪]ਧਰਮ (ਅਸਥਾਨਾਂ ਦੀ ਬੇਅਦਬੀ ਸਿੰਘਾਂ ਦੇ) ਹਿਰਦੇ ਵਿੱਚ ਸ਼ੋਕ ਤੇ ਸੰਸਾ ਦੇ ਰਹੀ ਹੈ। [੫]ਉਹ (ਬਾਬਾ ਦੀਪ ਸਿੰਘ ਜੀ) ਜਲੰਧਰ ਦੇ ਕੋਲ ਦੁਕੋਹੇ ਪਿੰਡ ਦੇ ਸੰਧੂ ਜੱਟ ਸਨ। [੬]ਸਾਬੋ ਕੀ ਤਲਵੰਡੀ ਪਾਸ ਗੁਰਦੁਆਰਾ ਦਮਦਮਾ ਸਾਹਿਬ (ਗੁਰੂ ਕਾਂਸ਼ੀ ਵਿੱਚ ਬਹੁਤਾ ਰਹਿੰਦੇ ਸਨ। [੭]ਚੰਗਾ ਬਲੀ ਤੇ [ਘਮੰਡੀ] ਲੜਾਕਾ ਸੂਰਮਾ ਸੀ। [੮]ਗੁਰਦੁਆਰਿਆਂ ਦੀ ਬਹੁਤੀ ਬੇਅਦਬੀ ਸੁਣ ਕੇ। [੯]ਉਸਨੂੰ ਬਹੁਤ ਜ਼ਿਆਦਾ ਕ੍ਰੋਧ ਚੜ੍ਹ ਗਿਆ। [੧੦]ਜੰਗ।

*ਜ਼ਿਲਾ ਲਾਹੌਰ ਦੇ ਪਿੰਡ ਪੋਹੂਵਿੰਡ ਵਿੱਚ ਰਹਿਣ ਵਾਲੇ ਖਰ੍ਹਾ ਗੋਤ ਦੇ ਜੱਟ ਸਨ! ਦੇਖੋ ਮਹਾਨ ਕੋਸ਼ ਪੰਨਾ ੧੯੦੯। ਉਸ ਪਿੰਡ ਦੇ ਲੋਕ ਇਨ੍ਹਾਂ ਦੇ ਪਿਤਾ ਦਾ ਨਾਮ ਭਗਤ ਸਿੰਘ ਅਤੇ ਮਾਤਾ ਦਾ ਨਾਮ ਜਿਉਣੀ ਦਸਦੇ ਹਨ।

ਸਿੰਘਨ ਬਖਾਨਾ। ਲਾਇਕ ਏਸ ਨ ਤੁਮ ਸਮ ਆਨਾ[1] । ਜਤੀ ਸਤੀ ਹਠ ਤਪ ਪ੍ਰਣ ਪੂਰੇ। ਸਿਰ ਲੌ ਦਾਨੀ ਸਿਦਕੀ ਸੂਰੇ॥੧੧॥ ਸਭ ਗੁਨ ਪੂਰਨ ਰਾਵਰ ਜੈਸੇ। ਨਿਕਸੈਂ ਥੋਰੇ ਸਿੰਘਨ ਮੈਂ ਸੇ[2] । ਆਪ ਸਰੀਖੇ[3], ਦੇਵਹਿਂ ਜੇ ਸਿਰ। ਹ੍ਵੈ ਨ ਬਿਅਦਬੀ ਅੰਮ੍ਰਿਤਸਰ ਫਿਰ॥੧੨॥ ਸੁਨਿ ਸਿੰਘ ਪਾਠ-ਅਖੰਡ ਕਰਾਯੋ। ਹਮਨ ਕਰਯੋ* ਕੰਗਨਾ[4] ਬੰਧਵਾਯੋ । ਕਹ੍ਯੋ ਸਭਾ ਮੈਂ ਸਿਰ ਜੋ ਦੇ ਹੈ। ਸੰਗ ਹਮਾਰੇ ਸੋ ਅਬਿ ਥੈਹੈ[5] ॥੧੩॥ ਚਾਰ ਹਜ਼ਾਰ ਹੁਤੇ ਅਸਵਾਰੈਂ। ਤਾਂ ਕੇ ਢਿਗ ਹੀ ਤਹਾਂ ਜਰਾਰੈਂ[6] । ਦੋਇ ਹਜ਼ਾਰ ਸੰਗ ਤਿਹ ਭਯੋ। ਬਾਕੀ ਤਿਸ ਹੀ ਠੌਰੈਂ ਰਹਯੋ॥੧੪॥ ਲੱਖੀ ਜੰਗਲ ਨੇਹੀਆਂ ਵਾਲੇ। ਔਰ ਪੰਥ ਥਾ ਥਿਰਯੋ ਬਿਸਾਲੇ। ਤਹਾਂ ਆਇ ਸਿੰਘ ਬੋਲਯੋ ਬੈਨਾ। ਧਰਮ ਹੇਤ ਜਿਨ ਹ੍ਵੈ ਸਿਰ ਦੈਨਾ॥੧੫॥ ਅੰਮ੍ਰਿਤਸਰ ਸੋ ਹਮਰੇ ਸੰਗੈਂ । ਚਲਿ ਤੁਰਕਨ ਸੋਂ ਲਰੈਂ ਨਿਸੰਗੈਂ। ਇਕ ਹਜ਼ਾਰ ਸਿੰਘ ਤਹਿਂ ਤੇ ਮਿਲੇ। ਸੁਨਿ ਸੁਨਿ ਔਰ ਅਧਿਕ ਆ ਭਿਲੇ[7]॥੧੬॥ ਕਿਛ ਮਲਵਈ ਮਝੈਲ ਬਿਰਾੜੈਂ। ਪਾਂਚ ਹਜ਼ਾਰਕ ਥਯੋ ਉਘਾੜੈਂ[8]॥੧੭॥ ਦੋਹਰਾ ॥ ਪੱਤਣ ਲਖ ਕੈ[9] ਹਰੀ ਕੇ, ਤਰਣ ਤਾਰਣ ਪੁਨ ਆਇਕਰਿ ਇਸ਼ਨਾਨ ਸਕੇਸ[10] ਸਭਿ, ਬਸਤਰ ਸ਼ਸਤ੍ਰ ਸਜਾਇ॥੧੮॥ ਚੌਪਈ ॥ ਪੰਚਾਂਮ੍ਰਿਤ ਅਧਿਕੈਂ ਕਰਵਾਏ। ਥਿਰਿ ਗੁਰੂਦ੍ਵਾਰੇ ਛਕੇ ਛਕਾਏ। ਦਈ ਤੁਰੰਗੈਂ[11] ਅਧਿਕ ਨਿਹਾਰੀ[12]। ਪੰਚਾਮ੍ਰਿਤ ਕੀ[13] ਸਭਿ ਨੈ ਭਾਰੀ॥੧੯॥ ਚਢੇ ਤਹਾਂ ਤੈ ਲੈਨ ਸ਼ਹੀਦੀ । ਅੰਮ੍ਰਿਤਸਰ ਦਿਸ ਧਾਰਿ ਤਗੀਦੀ[14] । ਇਹੁ ਜਬਿ ਖਬਰ ਜਬਰ[15] ਸੁਨ ਪਾਈ। ਮਿਲੇ ਮਝੈਲ ਸਿੰਘ ਬਹੁ ਆਈ॥੨੦॥ ਸਭਿ ਕੇ ਮਨ ਮੈਂ ਅਤਿ ਉਤਸ਼ਾਹੈਂ । ਮਨੋ ਬਰਾਤ

---

[1]ਤੁਹਾਡੇ ਵਰਗਾ ਹੋਰ ਕੋਈ ਲਾਇਕ ਨਹੀਂ। [2]ਸਿੰਘਾਂ ਵਿਚੋਂ ਤੁਹਾਡੇ ਵਰਗੇ ਥੋੜੇ ਹੀ ਨਿਕਲਣਗੇ। [3]ਵਰਗੇ। [4](ਸ਼ਹੀਦੀ) ਗਾਨਾ। [5]ਹੋਵੇ ਭਾਵ ਚੱਲੇ। [6]ਲੜਾਕਾ। [7]ਆ ਕੇ ਰਲ ਗਏ, ਸ਼ਾਮਲ ਹੋ ਗਏ। [8]ਪ੍ਰਗਟ ਹੀ ਹੋ ਗਿਆ। [9]ਲੰਘ ਕੇ। [10]ਸਣੇ ਕੇਸੀਂ। [11]ਘੋੜਿਆਂ ਨੂੰ। [12]ਭੋਜਨ, ਘਿਉ ਦਾਣਾ ਆਦਿ। [13]ਕੜਾਹ ਪ੍ਰਸ਼ਾਦ ਦੀ। [14]ਦ੍ਰਿੜ੍ਹਤਾ, ਪਕਿਆਈ। [15]ਜ਼ਬਰਦਸਤ ਖਬਰ, ਬਹੁਤ ਵੱਡੀ ਖਬਰ।

*ਹਵਨ ਕਰਨਾ ਗੁਰਮਤਿ ਨਹੀਂ ਹੈ। ਬਾਬਾ ਜੀ ਵਰਗੇ ਸਿੰਘ ਹਵਨ ਨਹੀਂ ਕਰ ਸਕਦੇ।

ਜੁੜੀ ਹਿਤ ਬਜਾਹੈਂ । ਅੱਸ੍ਵ ਕੁਦਾਵਤ ਜਾਵਤ ਅਧਿਕੈਂ । ਮਨੋ ਢੁਕਾਉ ਕਰਤ ਬਧ ਬਧ ਕੈ[੧] ॥੨੧॥ ਮੁਕਤਿ ਤੀਆ ਬਰਬੇ ਹਿਤ ਚਾਰੂ[੨]। ਸਸੁਰਾਲੇ ਚਾਲੇ ਗੁਰੁਦ੍ਵਾਰੂ[੩] । ਝਕਾ-ਝੱਕ ਸਸਤ੍ਰ ਲਾਸੱਕੈਂ[੪] । ਦਾਮਨਿ ਮਨੋ ਬਜੰਤ ਦਮੱਕੈਂ[੫] ॥੨੨॥ ਜਬਿ ਗਿਲਜਜੋਂ ਨੈ ਇਹੁ ਸੁਨ ਪਾਈ । ਆਏ ਸਿੰਘ ਇਤੈ ਬਹੁ ਧਾਈ । ਜਿਤਿਕ ਸੁਧਾਸਰ ਹੁਤੇ ਦੁਰਾਨੀ । ਆਇ ਅਰੇ ਸੰਮੁਖ ਬਲ ਠਾਂਨੀ[੬] ॥੨੩॥ ਸੱਯਦ ਸਾਬਰ-ਅਲੀ ਖਾਨ ਜੋ। ਮੀਰ-ਜਾਨ, ਜਹਾਨ ਖਾਨ ਲੌ ।ਅਫਸਰ ਤੁਰਕਨ ਕੇ ਥੇ ਖਰੇ[੭] । ਚੱਬੇ ਗਾਮ ਨਿਕਟਿ ਪੁਗਿ[੮] ਲਰੇ ॥੨੪॥ ਨਰਾਜ ਛੰਦ ॥ ਮਚਜੋ ਮਹਾਨ ਜੰਗ ਥੋ, ਅਭੰਗ ਚੰਗ ਦੋ ਦਿਸੈਂ[੯]। ਉਮੰਗ ਸੰਗ ਸੂਰਮੇ, ਲਰੰਤ-ਵੰਤ ਹ੍ਵੈ ਰਿਸੈਂ[੧੦]। ਧਰਮ ਜੁੱਧ ਦੀਨ ਔ ਮਜਬ ਕਾ ਅਜੱਬ ਹੈ[੧੧] । ਵਿਚਾਰ ਚੀਤਿ ਜੀਤ ਹੇਤ, ਖੇਤ ਮੈਂ ਗਜੱਬ ਹੈ[੧੨] ॥੨੫॥ ਕਰੋਧ ਕੋ ਬਢਾਇ ਕੈ, ਬਿਰੋਧ ਹੂੰ ਅਪਾਰ ਕੈ[੧੩] । ਭਿਰੰਤ ਭੂਰ ਘੂਰਿ ਘੂਰਿ, ਦੂਰ ਢਾਰਿ ਟਾਰ ਕੈ[੧੪] । ਛੁਟੰਤ ਚੱਕ੍ਰ ਬਕ੍ਰੈਂ, ਫਿਰੰਤ ਗੀਧ ਮਾਲ ਸੀ[੧੫] । ਲਸੰਤ ਤੇਗ ਸੈਹਥੀ, ਦਿਸੰਤ ਜੀਹ ਕਾਲ ਸੀ[੧੬] ॥੨੬॥ ਬਿਲੱਛ ਲੱਛ ਸਾਯਕਾ, ਸਪੱਛ ਸਾਂਪ ਸੇ ਫਿਰੈਂ[੧੭] । ਫੁਕੰਤ ਆਸਮਾਨ ਮੈਂ, ਛੁਹੰਤ ਪ੍ਰਾਨ ਕੋ ਹਿਰੈਂ[੧੮]।

---

[੧]ਵਧ ਵਧ ਕੇ । [੨]ਮੁਕਤੀ ਰੂਪ ਸੁੰਦਰ ਇਸਤ੍ਰੀ ਨੂੰ ਵਿਆਹੁਣ ਲਈ । [੩]ਗੁਰਦੁਆਰੇ ਰੂਪ ਸਹੁਰੇ ਘਰ ਚੱਲੇ । [੪]ਝਿਲਮਿਲ ਝਿਲਮਿਲ ਕਰਦੇ ਹੋਏ ਸ਼ਸਤ੍ਰ ਲਿਸ਼ਕਦੇ ਹਨ । [੫]ਜਾਣੋ ਬਹੁਤੀਆਂ ਬਿਜਲੀਆਂ ਚਮਕਦੀਆਂ ਹਨ । [੬]ਬਲ ਕਰਕੇ । [੭]ਚੰਗੇ ਅਫਸਰ ਸਨ । [੮]ਪੁੱਜ ਕੇ । [੯]ਦੋਹਾਂ ਪਾਸਿਆਂ ਤੋਂ ਲਗਾਤਾਰ ਚੰਗਾ ਭਾਰੀ ਜੰਗ ਹੋਣ ਲਗ ਪਿਆ । [੧੦]ਸੂਰਮੇ ਉਤਸ਼ਾਹ ਨਾਲ ਗੁੱਸੇ ਵਾਲੇ ਹੋ ਕੇ ਲੜ ਰਹੇ ਹਨ । [੧੧]ਅਸਚਰਜ ਹੈ। [੧੨][ਖੇਤ] ਮੈਦਾਨੇ ਜੰਗ ਵਿੱਚ ਜਿੱਤ ਵਾਸਤੇ ਚਿੱਤ ਵਿੱਚ [ਗਜੱਬ] ਅਸਚਰਜ ਵਿਚਾਰ ਕਰਦੇ ਹਨ। [੧੩]ਬਹੁਤਾ ਵੈਰ ਕਰਕੇ। [੧੪]ਘੂਰ ਘੂਰ ਕੇ ਤੇ [ਢਾਰ] ਢਾਲ ਨਾਲ ਦੂਰ [ਟਾਰ] ਹਟਾ ਕੇ ਬਹੁਤੇ ਭਿੜਦੇ ਹਨ । [੧੫]ਟੇਢੇ ਚੱਕ੍ਰ ਛੁੱਟ ਕੇ ਗਿਰਝਾਂ ਦੀਆਂ ਡਾਰਾਂ ਵਾਂਗ ਫਿਰਦੇ ਹਨ। [੧੬]ਚਮਕਦੀਆਂ ਹੋਈਆਂ ਤਲਵਾਰਾਂ ਤੇ ਬਰਛੀਆਂ ਕਾਲ ਦੀ ਜੀਭ ਵਾਂਗ ਦਿਸਦੀਆਂ ਹਨ। [੧੭][ਬਿਲੱਛ] ਅਨੋਖੇ [ਸਾਯਕਾ]ਤੀਰ [ਲੱਛ] ਨਿਸ਼ਾਨੇ (ਤੇ ਅਪੜਨ ਲਈ) ਖੰਭਾਂ ਵਾਲੇ ਸੱਪਾਂ ਵਾਂਗ ਫਿਰਦੇ ਹਨ। [੧੮](ਤੀਰਾਂ ਰੂਪ ਸੱਪ) ਅਸਮਾਨ ਵਿੱਚ ਫੁੰਕਾਰੇ ਮਾਰਦੇ ਫਿਰਦੇ ਹਨ (ਜੋ ਸੂਰਮਿਆਂ ਦੇ ਸਰੀਰਾਂ ਨੂੰ) ਛੋਹਿੰ-ਦਿਆਂ ਹੀ ਪ੍ਰਾਣਾਂ ਨੂੰ ਨਾਸ ਕਰ ਦੇਂਦੇ ਹਨ।

ਚਲੰਤ ਲੋਹ-ਦੰਡ ਚੰਡਿ, ਦੰਡ-ਧਾਰਿ ਤੇ ਬੁਰੈਂ[੧] । ਗੁਲੇਲ ਸੇਲ ਗੋਫਨੈ, ਅਰੋਪਨੈਂ ਨ ਸੋ ਪੁਰੈਂ[੨] ॥ ੨੭ ॥ ਤਰੱਜ ਗੱਜ ਕੈ, ਗੁਰੱਜ ਤੱਜਿ ਚੂਰਨੰ ਕਰੈਂ[੩] । ਫਤੇ-ਕੁਮੈਤ ਪੇਲਹੀਂ, ਪਰੱਸ ਤੱਸ ਹੀ ਧਰੈਂ[੪]। ਟਰੰਤ ਏਕ ਪੈਰ ਨਾ, ਪਿਛਾਂਹਿ ਸਿੰਘ ਸੂਰਮੇ। ਬਢੰਤ ਜਾਤ ਅੱਗਰੈਂ, ਸਮੱਗਰੈਂ ਸ਼ਹੂਰ ਮੈਂ[੫]॥੨੮॥ ਝਲੰਤ ਝਾਲ ਤੇਗ ਬੇਗ, ਆਨਨੈ ਸੁ ਭਾਲ ਪੈ[੬]। ਜੁਝੰਤ ਸਿੰਘ ਏਕ, ਛੇਕਿ ਸੱਤਰੂ ਬਿਸਾਲ ਪੈ[੭] । ਸੁ ਚਾਰ ਚਾਰ ਉਂਗਲੈਂ, ਭਵੰਤ ਦੇਹ ਹੈਂ ਜਬੈ[੮]। ਗਿਰੰਤ ਔਨਿ ਸੰਮੁਖੈਂ, ਅਗਾਂਹਿ ਪੈਰ ਪਾ ਤਬੈਂ[੯] ॥੨੯॥ ਸ਼ਹੀਦ ਹ੍ਵੈ ਰਸੀਦ ਲੈ, ਭਵਾਂਬੁਧੈਂ ਤਰੰਤ ਹੈਂ[੧੦] । ਸਇੱਛ ਭੋਗ ਜੋ ਮਰੈਂ, ਸੁਰਾਂਗਨਾਂ ਬਰੰਤ ਹੈਂ[੧੧] । ਸ਼ਹੀਦ ਦੀਪ ਸਿੰਘ ਜੂ, ਮਹੀਪ ਪੰਥ ਮੈਂ ਤਹਾਂ[੧੨] । ਜਿਤੈ ਪਰੰਤ ਦੌੜ ਕੈ, ਕਰੰਤ ਚੌੜ ਹੈ ਮਹਾਂ[੧੩] ॥੩੦॥ ਅਮੀਰ ਜਾਨ-ਖਾਨ ਥਾ, ਹਜਾਰ ਪਾਂਚ ਕੋ ਪਤੀ[੧੪] । ਨਿਹਾਰਿ ਫੌਜ ਆਪਨੀ, ਲਚਾਰ ਹਾਰਤੀ ਗਤੀ[੧੫] । ਮਿਦਾਨ ਮੈਂ ਸਿੰਘਾਨ ਕਾ, ਮਹਾਨ ਜੰਗ ਹੇਰ ਕੈ[੧੬] । ਅਰਜੋ ਸੁ ਆਇ

---

[੧]ਲੋਹੇ ਦੇ ਡੰਡੇ [ਚੰਡਿ] ਤੇਜ਼ੀ ਨਾਲ ਚਲ ਰਹੇ ਹਨ (ਜਿਹੜੇ) [ਦੰਡ ਧਾਰ] ਜਮ ਤੋਂ ਵੀ ਬੁਰੇ ਹਨ। [੨][ਸੇਲ] ਬਰਛੇ [ਅਰੋਪਨ] ਜੜਨੇ, ਗੁਲੇਲਾਂ ਤੇ ਗੋਪੀਏ [ਪੁਰੈਂ] ਪੂਰੇ [ਅਰੋਪਨ] ਭਰਨੇ ਨਹੀਂ (ਮਿਲਦੇ) ਭਾਵ ਬਹੁਤ ਤੇਜ਼ੀ ਨਾਲ ਚਲਾ ਰਹੇ ਹਨ।[੩]ਗੱਜ ਕੇ ਤੇ ਤਾੜ ਕੇ ਅਤੇ ਗੁਰਜਾਂ [ਤੱਜ ਕੈ] ਮਾਰ ਕੇ [ਚੂਰਨ] ਨਾਸ ਕਰ ਦੇਂਦੇ ਹਨ।[੪][ਫਤੇ ਕੁਮੈਤ] ਸੋਟੇ [ਪੇਲਹੀਂ] ਚਲਾਉਂਦੇ ਹਨ [ਤੱਸ] ਤਿਵੇਂ ਹੀ [ਪਰੱਸ] ਕੁਹਾੜੇ [ਧਰੈਂ] ਮਾਰਦੇ ਹਨ। [੫]ਸਾਰੇ [ਸ਼ਹੂਰ ਮੈਂ] ਸਮਝ ਨਾਲ ਅੱਗੇ ਵਧਦੇ ਜਾਂਦੇ ਹਨ । [੬][ਬੇਗ] ਤੇਜ਼ੀ (ਨਾਲ ਚੱਲਦੀ ਹੋਈ) ਤਲਵਾਰ ਦੀ ਝਾਲ ਨੂੰ ਮੁਖ ਤੇ ਮੱਥੇ ਤੇ ਸਹਾਰਦੇ ਹਨ । [੭]ਇਕ ਸਿੰਘ [ਬਿਸਾਲ ਪੈ] ਬਹੁਤੇ [ਸੱਤਰੂ] ਵੈਰੀਆਂ ਨੂੰ [ਛੇਕਿ] ਮਾਰ ਕੇ [ਜੁਝੰਤ] ਸ਼ਹੀਦ ਹੁੰਦਾ ਹੈ।[੮]ਜਦੋਂ (ਸਿੰਘਾਂ ਦੀਆਂ) ਦੇਹਾਂ ਚਾਰ ਚਾਰ ਉਂਗਲਾਂ (ਦੇ ਟੁਕੜੇ) ਹੋ ਜਾਂਦੀਆਂ ਹਨ। [੯]ਤਦੋਂ ਅੱਗੇ ਪੈਰ ਪਾ ਕੇ {ਸੰਮੁਖੈਂ} ਸਾਹਮਣੇ {ਔਨਿ} ਧਰਤੀ ਤੇ ਡਿਗਦੇ ਹਨ। [੧੦]ਸ਼ਹੀਦ ਹੋ ਕੇ {ਭਵਾਂਬੁਧੈ} ਸੰਸਾਰ ਸਮੁੰਦਰ ਨੂੰ ਤਰਦੇ ਹਨ ਤੇ (ਸੱਚਖੰਡ) ਦੀ {ਰਸੀਦ} ਪਹੁੰਚ ਲੈ ਲੈਂਦੇ ਹਨ, ਭਾਵ ਸੱਚਖੰਡ ਪਹੁੰਚ ਜਾਂਦੇ ਹਨ। [੧੧]ਜਿਹੜੇ ਭੋਗਾਂ ਦੀ ਇੱਛਾ ਸਹਿਤ ਮਰਦੇ ਹਨ ਉਹ [ਸੁਰਾਗਨਾਂ] ਅਪੱਛਰਾਂ ਨੂੰ ਵਰਦੇ ਹਨ। [੧੨]ਉਥੇ ਪੰਥ ਵਿੱਚ ਦੀਪ ਸਿੰਘ ਸ਼ਹੀਦ [ਮਹੀਪ] ਰਾਜਾ ਸੀ । [੧੩]ਜਿਧਰ ਦੌੜ ਕੇ ਪੈਂਦਾ ਸੀ (ਉਧਰ ਹੀ) ਬਹੁਤ [ਚੌੜ] ਤਬਾਹੀ ਕਰਦਾ ਜਾਂਦਾ ਸੀ। [੧੪]ਪੰਜ ਹਜ਼ਾਰ (ਫੌਜ ਦਾ) ਮਾਲਕ ਸੀ। [੧੫]ਆਪਣੀ ਫੌਜ ਦੀ [ਲਚਾਰੀ] ਬੇਬਸੀ ਤੇ ਹਾਰਨ ਦੀ ਹਾਲਤ ਦੇਖ ਕੇ। [੧੬]ਦੇਖ ਕੇ।

ਸੰਮੁਖੈਂ[1], ਲਰਜੋ ਬਧੇਰ ਟੇਰ ਕੈ[2] ॥੩੧॥ ਬਿਲੋਕਿ ਦੀਪ ਸਿੰਘ ਜੂ, ਸਕੋਪ ਰੋਪ ਪੈਰ ਹੈਂ[3]। ਤਜੇ ਸਮਾਨ ਮੇਂਹ ਬਾਨ, ਦੋ ਦਿਸੈਂ ਸਧੈਰ ਹੈਂ[4] । ਯਦੀ ਅਪਾਰ ਸੂਰਮੇ ਭਏ ਸਮਾਨ ਛਾਨਣੀ[5]। ਤਦੀ ਭਿ ਲਾਜ ਨਾਮ ਕੀ ਪਰੀ ਸੁ ਠੀਕ ਪਾਲਣੀ[6] ॥੩੨॥ ਭਜੰਤ ਨਾ ਤਜੰਤ ਨਾ, ਗਜੰਤ ਖੇਤ ਮੈਂ ਖਰੇ[7]। ਪਰੰਤ ਹੂਲ ਹਾਲ ਕੈ ਕਰਾਲ ਰੋਹ ਕੇ ਭਰੇ[8] । ਤਬੈ ਸ਼ਹੀਦ ਦਯਾਲ ਸਿੰਘ ਮਾਹਲੈ[9] ਨਿਹਾਰ ਹੈ । ਜ੍ਵਾਨ ਸਿੰਘ ਪਾਂਚ ਸੌ, ਮਿਲਾਇ ਸੰਗ ਸਾਰ ਹੈਂ[10] ॥੩੩॥ ਪਰਜੋ ਅਮੀਰ ਜਾਨ-ਖਾਨ ਪੈ,ਸੁ ਜਾਇ ਬੀਜ ਜਯੋਂ[11]। ਹਰੇ ਅਨੰਤ ਸ਼ੱਤ੍ਰੂ, ਲਰੇ ਪਠਾਨ ਖੀਜ ਤਯੋਂ[12] । ਹੁਤੇ ਅਮੀਰ ਜਾਨ ਫੀਲ ਪੈ, ਲਰੰਤ ਸ੍ਾਮਨੈ[13] । ਹਰੀ-ਦਿਆਲ ਅੱਸ੍ਵ ਕੋ, ਬਧਾਇ ਸਾਮ ਬਾਂਮਨੈ[14] ॥ ੩੪ ॥ ਧਰਾਇ ਸੁੰਬ ਫੀਲ ਮਾਥਿ, ਹਾਥ ਐਸ ਮਾਰਿਓ[15] । ਉਤਾਰਿ ਮੂੰਡ[16] ਖਾਨ ਕੋ,ਕੱਦੂ ਸਮਾਨ ਡਾਰਿਓ । ਅਨੇਕ ਔਰ ਸੰਗੀਐਂ,ਪਠਾਨ ਛੇਕ ਜੋ ਸੁਟੇ[17]। ਅਯੂਬ-ਖਾਂ ਜਹਾਨ ਖਾਂ,ਸ੍ਰਦਾਰ ਕੋਪਿ ਤੇ ਉਠੇ[18] ॥੩੫॥ ਅਯੂਬ ਖੂਬ ਦੇਖਿ, ਦਿਆਲ ਸਿੰਘ ਕੀ ਬਹਾਦਰੀ[19] । ਲਰੇ ਬਢਾਇ ਪਾਇ ਸੋ, ਲਗਾਇ ਜੋਰ ਨਾਦਰੀ[20] । ਤਬੈ ਪਠਾਨ ਗੌਰ[21] ਹੋਰ, ਆ ਗਏ ਲਹੌਰ ਤੇ। ਅਮਾਨ ਖਾਂ ਯਕੂਬ ਖਾਂ, ਅਏ ਸ੍ਰਦਾਰ ਔਰ ਥੇ ॥ ੩੬ ॥ ਕਰੂਰ[22] ਜੰਗ ਮੱਚਿਓ, ਜਰੂਰ

[1]ਸਾਹਮਣੇ। [2]ਬਹੁਤਾ ਬੋਲ ਕੇ। [3]ਦੇਖ ਕੇ ਦੀਪ ਸਿੰਘ ਜੀ ਨੇ ਗੁੱਸੇ ਨਾਲ ਪੈਰ ਰੋਕ ਕੇ। [4]ਦੋਹਾਂ ਪਾਸਿਆਂ ਤੋਂ [ਸਧੈਰ ਹੈਂ] ਧੀਰਜ ਸਹਿਤ ਹੋ ਕੇ ਮੀਂਹ ਵਾਂਗ ਤੀਰ ਛੱਡਦੇ ਹਨ। [5][ਯਦਿ] ਭਾਵੇਂ ਬਹੁਤੇ ਸੂਰਮੇ ਛਾਨਣੀ ਵਾਂਗ (ਜ਼ਖਮੀ) ਹੋ ਗਏ । [6]ਤਾਂ ਵੀ (ਆਪਣੇ) ਨਾਮ ਦੀ ਲਾਜ ਚੰਗੀ ਤਰ੍ਹਾਂ ਪਾਲਣੀ ਹੀ ਪਈ । [7](ਜੰਗ ਚੋਂ) ਭਜਦੇ ਨਹੀਂ ( ਤੇ ਸ਼ਸਤ੍ਰ ) ਛਡਦੇ ਨਹੀਂ, ਜੰਗ ਦੇ ਮੈਦਾਨ ਵਿੱਚ ਖੜ੍ਹੇ ਗੱਜਦੇ ਹਨ । [8]ਭਿਆਨਕ ਗੁੱਸੇ ਨਾਲ ਭਰੇ [ਹੂਲ ਹਾਲ ਕੈ] ਡੰਡ ਰੌਲਾ ਕਰਕੇ (ਦੁਸ਼ਮਣਾਂ ਤੇ) ਪੈਂਦੇ ਹਨ। [9]ਪਿੰਡ।(ਅ) ਗੋਤ। [10]ਚੰਗੇ। [11]ਬਿਜਲੀ ਵਾਂਗ । [12](ਸਿੰਘਾਂ ਨੇ) ਬਹੁਤ ਵੈਰੀ ਮਾਰੇ ਤਿਵੇਂ ਪਠਾਣ ਵੀ ਖਿਝ ਕੇ ਲੜੇ। [13]ਅਮੀਰ ਜਾਨ ਖਾਂ ਹਾਥੀ ਤੇ (ਸਵਾਰ) ਸੀ ਤੇ ਸਾਹਮਣਿਓਂ ਲੜਦਾ ਸੀ। [14]ਦਿਆਲਸਿੰਘ ਨੇ ਘੋੜੇ ਨੂੰ [ਸਾਮ ਬਾਮਨੈ] ਬਾਵਨ ਅਵਤਾਰ ਵਾਂਗ ਵਧਾਇਆ । [15]ਹਾਥੀ ਦੇ ਮੱਥੇ ਤੇ (ਘੋੜੇ ਦਾ) ਪੌੜ ਰਖਾ ਕੇ (ਤਲ਼ਵਾਰ ਦਾ) ਐਸਾ ਹੱਥ ਮਾਰਿਆ। [16]ਸਿਰ । [17]ਜਦੋਂ ਹੋਰ ਅਨੇਕਾਂ ਪਠਾਣਾਂ ਦੇ ਸਾਥੀ [ਛੇਕ] ਕੱਟ ਸੁੱਟੇ। [18]ਤਾਂ ਕ੍ਰੋਧ ਨਾਲ ਉੱਠੇ। [19]ਚੰਗੀ ਬਹਾਦਰੀ। [20]ਪੈਰ ਵਧਾ ਕੇ ਤੇ [ਨਾਦਰੀ] ਅਣੋਖਾ ਜ਼ੋਰ ਲਾ ਕੇ ਲੜੇ । [21]ਬਹੁਤੇ। [22]ਤਿੱਖਾ,ਤੇਜ,ਗਰਮ।

ਸੂਰਮੇ ਅਰੇ[1] । ਸਿੰਘਾਨ ਨੈ ਪਠਾਣ ਕੈ, ਗਰੂਰ[2] ਦੂਰ ਥੇ ਕਰੇ । ਕਟਾ ਸੁ ਕੁੱਟ ਤੁੱਛ-ਮੁੱਛ, ਹੱਥ-ਵੱਥ ਹ੍ਵੈ ਪਰੇ[3] । ਚਢਾਇ ਲੁੱਥ ਲੁੱਥ ਪੈ, ਪਲੁੱਥ ਗੁੱਥ ਕੈ ਧਰੇ[4] ॥੩੭॥ ਭੁਜਾਂ ਸਕੰਧ ਮੂੰਡ ਜੰਘ, ਪੈਰ ਹੱਥ ਸੱਥਲੈਂ[5] । ਧਰਾ ਸਕੀਰਣੈਂ ਭਈ, ਸਰੌਣ ਮਾਸ ਗੱਤਲੈਂ[6] । ਮਨੋ ਸੁ ਫਾਗ ਖੇਲਯੋ, ਝਰੇ ਮਹੀਰੁ ਕਿੰਸਕੈਂ[7] । ਕਿਕਾਨ ਜ੍ਵਾਨ ਘਾਇਲੈਂ, ਲਿਟੈਂ ਅਧੀਰ ਚਿੰਸਕੈਂ[8] ॥੩੮॥ ਦੁ ਤੀਨ ਕੋਸ ਮੈਂ ਸਰੋਸ, ਖੂਬ ਖੇਤ ਥਾ ਪਰਾ[9] । ਮਨੋ ਉਢਾਇ ਚੂਨਰੀ, ਦਈ ਸੁਹਾਗ ਕੀ ਧਰਾ[10] । ਖਵੀਸਨੀ[11] ਪਿਸਾਚਨੀ[12], ਬਿਤਾਲ[13] ਬੀਰ[14] ਭੈਰਵੀ[15] । ਪਲਾਚਨੀ[16] ਚੁਰੇਲ[17] ਭੂਤਿ[18] ਡਾਕਨੀ[19] ਪਰੇਤਵੀ[20] ॥੩੯॥ ਸਿਆਰ, ਸ੍ਵਾਨ, ਕਾਕ, ਗੀਧ, ਜੋਗਨੀ ਅਪਾਰ ਹੀ[21] । ਛਕੰਤ ਮਾਸ ਰੁੱਧਰੈਂ[22], ਸਿੰਘਾਨ ਜੈ ਉਚਾਰ ਹੀਂ । ਸੁੱਧਾ-ਮ੍ਰਿਗੇਸ[23], ਦੀਪ ਸਿੰਘ, ਦਯਾਲ ਸਿੰਘ ਕੇਹਰੈਂ[24] । ਬਸੰਤ ਸਿੰਘ, ਰਾਮ ਸਿੰਘ ਬੀਰ ਸਿੰਘ, ਜੇਹਰੈਂ[25] ॥੪੦॥ ਹਰੀ-ਮ੍ਰਿਗੇਸ[26], ਕੌਰ ਸਿੰਘ, ਨੌਧ ਸਿੰਘ, ਆਦਿਕੈਂ । ਘਮੰਡ ਮੰਡਿ

---

[1]ਅੜ ਗਏ। [2]ਹੰਕਾਰ। [3]ਚੰਗੀ ਤਰ੍ਹਾਂ ਕੱਟ ਕੁੱਟ ਕੇ, ਤੱਛ ਮੁੱਛ ਕੇ ਹੱਥੋ ਹੱਥੀ ਹੋ ਪਏ। [4]ਲੋਥਾਂ ਤੇ ਲੋਥਾਂ (ਐਉਂ) ਚੜ੍ਹਾ ਦਿੱਤੀਆਂ (ਜਾਣੋ) ਲੋਥਾਂ ਨੂੰ [ਪਲੁੱਥ] ਉਲਟ ਪੁਲਟ ਕਰਕੇ ਗੁੰਦ ਕੇ ਰੱਖ ਦਿੱਤਾ ਹੈ। [5]ਬਾਹਾਂ, ਮੋਢਿਆਂ, ਸਿਰਾਂ, ਲੱਤਾਂ, ਪੈਰਾਂ, ਹੱਥਾਂ ਦੇ ਪੱਟਾਂ ਨਾਲ। [6]ਲਹੂ ਤੇ ਮਾਸ ਦੇ [ਗੱਤਲੈਂ] ਟੁਕੜਿਆਂ ਨਾਲ ਧਰਤੀ [ਸਕੀਰਣੈ ਭਈ] ਢਕੀ ਗਈ। [7]ਜਾਣੋ [ਫਾਗ] ਹੋਲੀ ਖੇਲੀ ਹੈ (ਜਾਂ) ਕੇਸੂ ਦੇ ਦਰਖਤਾਂ ਤੋਂ ਫੁੱਲ ਝੜੇ ਹਨ। [8]ਘੋੜੇ ਤੇ ਜਵਾਨ ਜ਼ਖਮੀ ਹੋ ਕੇ ਘਬਰਾ ਕੇ ਚੀਕਾਂ ਮਾਰਦੇ ਤੇ ਲੇਟਦੇ ਹਨ। [9]ਦੋ ਤਿੰਨਾਂ ਕੋਹਾਂ ਵਿੱਚ ਗੁੱਸੇ ਨਾਲ ਚੰਗਾ [ਖੇਤ] ਜੰਗ ਹੋ ਰਿਹਾ ਸੀ। [10]ਜਾਣੋ ਧਰਤੀ ਨੂੰ ਸੁਹਾਗ ਦੀ ਚੁੰਨੀ ਪਹਿਨਾ ਦਿੱਤੀ ਹੈ। [11]ਦੇਉ ਦੀ ਇਸਤ੍ਰੀ। [12]ਰਾਖਸ਼ੀ। [ਪਿਸ-ਮਾਸ ਆਚਣੀ–ਖਾਣ ਵਾਲੀ।] [13]ਭੂਤਾਂ ਦੀ ਇਕ ਜਾਤੀ। [14]ਦੇਵਤਿਆਂ ਦੇ ਗਣ। [15]ਭੈਰੋਂ ਦੀ ਇਸਤ੍ਰੀ। [16]ਮਾਸ ਖਾਣੀ, ਕਾਲੀ ਦੇਵੀ। [17]ਚੁੜੇਲ, ਜੀਵਾਂ ਨੂੰ ਘੇਰ ਲੈਣ ਵਾਲੀ। [18]ਭੂਤ ਦੀ ਇਸਤ੍ਰੀ। [19]ਡਾਇਣ। [20]ਪ੍ਰੇਤ ਦੀ ਇਸਤ੍ਰੀ। [21]ਗਿੱਦੜ, ਕੁੱਤੇ, ਕਾਂ, ਗਿਰਝਾਂ ਤੇ ਬੇਅੰਤ ਹੀ ਜੋਗਣੀਆਂ। [ਜੋਗਨੀ=ਦੁਰਗਾ ਦੀ ਅੜਦਲ ਵਿੱਚ ਰਹਿਣ ਵਾਲੀ ਘੋਰ ਦੇਵੀ ਜੋ ਜੰਗ ਵਿੱਚ ਯੋਧਿਆਂ ਦਾ ਲਹੂ ਪੀਂਦੀ ਹੈ।] [22]ਲਹੂ। [23]ਸੁੱਧਾ ਸਿੰਘ। [24]ਕੇਹਰ ਸਿੰਘ। [25]ਜਿਹੜੇ। [26]ਹਰੀ ਸਿੰਘ।

ਕੈ ਪ੍ਰਚੰਡ, ਖੰਡ ਸੱਤ੍ਰ ਬਾਦ ਕੈ[1] । ਸੁਧਾ-ਸਰੋਵਰੈਂ ਦਿਸਾ, ਬਢਾਇ ਪੈਰ ਅੱਗਰੈਂ[2] । ਚਲੇ ਲਰੰਤ ਸਿੰਘ ਜੌ, ਦੁਰਾਨਿ ਸੈਂ ਸਮੱਗਰੈਂ[3] ॥ ੪੧ ॥ ਤਬੈ ਕੁ-ਪਾਪ ਥਾਪਿ[4], ਹੇਤ[5] ਰੋਕਬੇ ਸਿੰਘਾਨ ਕੇ । ਅਪਾਰ ਗਾਇ ਅੱਗਰੈਂ, ਤੁਕੈਂ ਸੁ ਕੀਨ ਲਜਾਨ ਕੇ[6] । ਨਿਹਾਰਿ[7] ਦੀਪ ਸਿੰਘ, ਬੰਦ ਕੀਨ ਤੀਰ ਤੁੱਪਕੈਂ[8] । ਹੱਲਾ ਕਰਾਇ ਦੀਨ ਬੇਗ[9], ਤੇਗ ਕੇਰ ਕੁੱਪ ਕੈ[10] ॥ ੪੨ ॥ ਪੱਲਾ ਸੁ ਬਾਂਧਿ ਖਾਲਸਾ, ਉਤਾਲਸਾ ਸੁ ਯੌਂ ਚਲਾ[11] । ਮਨੋ ਕਰਾਲ ਕਾਲ ਸਿੰਧੁ, ਕੋਪ ਕੈ ਸੁ ਉੱਛਲਾ[12] । ਅਪਾਰ ਮਾਰਿ ਸੱਤਰੂ, ਸਥਾਰ ਕੀਨ ਪੰਥ ਹੈ[13] । ਬਚਾਇ ਧੇਨੁ, ਘਾਇ ਕੈ ਅਰੀਨ, ਲੀਨ ਪੰਥ ਹੈ[14] ॥੪੩॥ ਪੁਨਾ ਚਲਾਇ ਤੀਰ ਤੁਪਕੈਂ ਮਹਾਂਇ[15] ਤੱਤ੍ਰੈਂ[16] । ਗੁਰੂਦੁਆਰ ਓਰ[17] ਚਾਲ, ਪੈ ਧਕਾਇ ਸੱਤ੍ਰੈਂ[18] । ਯਕੂਬ-ਖਾਨ ਸਾਬਰੈਂ ਅਲੀ, ਜਹਾਨ-ਖਾਨ ਹੈਂ । ਸਕੋਪ ਪਾਉ ਰੋਪ ਕੈ[19], ਲਰੇ ਸੁ ਅੱਗ੍ਰ ਆਨ ਹੈਂ ॥ ੪੪ ॥ ਤਦਾਂਹਿ ਦੀਪ ਸਿੰਘ, ਖਾਂ ਯਕੂਬ ਕੌ ਪ੍ਰਚਾਰ ਕੈ[20] । ਕੁਵੰਡ ਖੰਡਿ ਖੈਂਚ ਕੈ, ਨਰਾਚ ਮੇਂਹ ਡਾਰ ਕੈ[21] । ਉਭੈ ਸੁ ਭੱਟ ਜੁੱਟਗੇ ਅੱਘਟ ਠੱਟ ਜੰਗ ਹੈਂ[22] । ਫੁਲਾਦ ਕੇ ਸੰਜੋਇ ਟੋਪ, ਥੇ ਸਜੇ ਸੁ ਅੰਗ ਹੈਂ ॥ ੪੫॥ ਮਰੇ ਕਿਕਾਨ[23] ਦੋਇ ਕੇ, ਪੁਨਾ ਖਰੇਇ ਕੇ ਭਿਰੇ । ਅਖੀਰ ਹੱਥ ਵੱਥ ਹ੍ਵੈ[24], ਉਭੈ ਜ਼ਮੀਨ ਪੈ ਗਿਰੇ । ਗਰੱਜ ਸਿੰਘ, ਸਿੰਘ

---

[1] [ਪ੍ਰਚੰਡ] ਤਿੱਖਾ [ਘਮੰਡ] ਜੰਗ [ਮੰਡ ਕੈ] ਰਚ ਕੇ [ਬਾਦ ਕੈ] ਝਗੜਾ ਕਰਕੇ ਵੈਰੀਆਂ ਦੇ [ਖੰਡ] ਟੁਕੜੇ ਟੁਕੜੇ ਕਰ ਦਿੱਤੇ । [2] ਅੰਮ੍ਰਿਤਸਰ ਸਰੋਵਰ ਦੀ ਤਰਫ਼ ਅੱਗੇ ਪੈਰ ਵਧਾ ਕੇ । [3] ਜਦੋਂ ਸਾਰੇ ਸਿੰਘ ਦੁਰਾਨੀਆਂ ਨਾਲ਼ ਲੜਦੇ ਚੱਲੇ। [4] ਤਦੋਂ ਖੋਟਾ ਪਾਪ ਮਨ ਵਿੱਚ ਧਾਰਿਆ । [5] ਵਾਸਤੇ। [6] ਤੁਰਕਾਂ ਨੇ ਬਹੁਤੀਆਂ ਗਾਈਆਂ ਲਿਆ ਕੇ ਅੱਗੇ (ਖੜੀਆਂ) ਕਰ ਦਿੱਤੀਆਂ । [7] ਦੇਖ ਕੇ । [8] ਬੰਦੂਕਾਂ । [9] ਛੇਤੀ । [10] ਕ੍ਰੋਧਵਾਨ ਹੋ ਕੇ। [11] ਖਾਲਸਾ ਪਹੂ (ਕਤਾਰ) ਬੰਨ੍ਹ ਕੇ ਕਾਹਲੀ ਨਾਲ ਐਉਂ ਚੱਲਿਆ । [12] ਜਾਣੋ ਭਿਆਨਕ ਕਾਲ ਦਾ ਸਮੁੰਦਰ ਕਰੋਧ ਕਰਕੇ ਉੱਛਲਿਆ ਹੈ । [13] ਪੰਥ ਨੇ ਬਹੁਤੇ ਵੈਰੀਆਂ ਨੂੰ ਮਾਰ ਕੇ [ਸੱਥਰੈਂ] ਢੇਰ ਲਾ ਦਿੱਤੇ। [14] ਗਊਆਂ ਬਚਾ ਕੇ, ਵੈਰੀਆਂ ਨੂੰ ਮਾਰ ਕੇ (ਲੰਘਣ ਨੂੰ) ਰਸਤਾ ਲੈ ਲਿਆ । [15] ਬਹੁਤੀਆਂ ਬੰਦੂਕਾਂ। [16] ਉੱਥੇ। [17] ਤਰਫ਼। [18] ਵੈਰੀਆਂ ਨੂੰ ਧੱਕ ਕੇ। [19] ਗੁੱਸੇ ਨਾਲ ਪੈਰ ਰੋਕ ਕੇ। [20] ਵੰਗਾਰ ਕੇ । [21] [ਕੁਵੰਡ] ਧਨੁਸ਼ ਤੇ ਖੰਡੇ ਖਿੱਚ ਕੇ ਤੇ [ਨਰਾਚ] ਤੀਰਾਂ ਦਾ ਮੀਂਹ ਪਾ ਕੇ। [22] [ਅਘੱਟ] ਲਗਾਤਾਰ ਜੰਗ [ਠੱਟ ਹੈਂ] ਕਰਦੇ ਹਨ। [23] ਘੋੜੇ। [24] ਹਥੋ-ਪਾਈ ਹੋ ਕੇ ।

ਜਯੋਂ, ਗੁਰਜ ਸੇਰ ਤੀਸ ਕੈ[1] । ਉਭਾਰਿ, ਭੀਮ ਪੌਨ ਪੂਤ ਕੇ ਸਮਾਨ, ਰੀਸ ਕੈ[2] ॥੪੬॥ ਪ੍ਰਹਾਰ ਕੀਨ ਚੂਰਨੰ, ਸਟੋਪ ਮੂੰਡ ਖਾਨ ਕੋ[3] । ਮਨੋ ਤ੍ਰਿਬੂਜ, ਮੱਟ ਫੋਰਿਓ ਦਧੀ ਸੁ ਕਾਨ੍ਹ ਕੋ[4] । ਨਿਹਾਰਿ ਮੀਰ ਜਾਨ ਖਾਂ, ਤੁਰੰਗ ਛੇਰ ਕੈ ਅਯੋ । ਸਮਾਨ ਮੇਂਹ ਗੱਜਿ[5], ਵਾਹ ਵਾਹ ਸਿੰਘ ਕੌ ਕਯੋ ॥੪੭॥ ਕਹਯੋ ਕਰੈਹੁ ਦੁੰਦ-ਜੁੱਧ, ਹੌਂਸ ਮੋਹਿ ਪੂਰਨੰ[6] । ਤੁਮਾਰ ਸਿੰਘ ਨਾਮ ਸਾਚ, ਜੇ ਲਰੈਹੁ ਤੂਰਨੰ[7] । ਤਬੈ ਸਕੋਪ ਨੌਧ ਸਿੰਘ ਗਿੱਲ, ਅੱਸੂ ਛੇਰ ਕੈ[8] । ਅਮੀਰ ਜਾਨ-ਖਾਨ ਸੋਂ ਭਿਰਯੋ ਮਹਾਨ ਟੇਰ ਕੈ[9] ॥ ੪੮ ॥ ਕਮਾਨ ਤਾਨ ਤਾਨ ਕੈ, ਤਕਾਇ ਬਾਨ ਝਾੜਹੀਂ[10] । ਖਰ੍ਹੇ ਦਿਸਾਨ ਦੋਇ ਤੈ, ਪਠਾਨ ਸਿੰਘ ਤਾੜਹੀਂ[11] । ਗਿਰੇ ਤੁਰੰਗ ਭੰਗ ਹ੍ਵੈ, ਭਿਰੇ ਕ੍ਰਿਪਾਨ ਲੈ ਪੁਨਾ[12] । ਪਟੇ ਸੁ ਬਾਜ ਥੇ ਉਭੈ, ਬਲੀ ਲਰਾਕਿ ਸੌ ਗੁਨਾ[13] ॥੪੯॥ ਸਰੋਹ ਲੋਹ ਮੈਂ ਮਢੇ, ਪਢੇ ਕ੍ਰਿਪਾਨ ਬਾਹਿਨੈ[14] । ਘੜੈਂ ਠਠਯਾਰ ਘਾੜ ਜਯੋਂ, ਪੜੈਂ ਤੁਵਾਰ ਤਾਹਿਨੈ[15] । ਰਹੀਂ ਜੁ ਮੂਠ ਮੂਠ ਮੈਂ, ਸੁ ਤੇਗ ਬੇਗ ਟੂਟ ਕੈ[16] । ਪੁਨੈ ਘਮੰਡ ਚੰਡਿ ਮੰਡਿ, ਲੋਹ-ਦੰਡ ਛੂਟ ਕੈ[17] ॥ ੫੦ ॥ ਗਿਰੰਤ ਔਨਿ ਪੈ ਕਬੀ, ਉਠੰਤ ਕੋਪ ਪੈ

---

[1]ਸ਼ੇਰ ਵਾਂਗ ਦੀਪ ਸਿੰਘ ਗੱਜਿਆ ਤੇ ਤੀਹ ਸੇਰ ਦੀ ਗੁਰਜ । [2]ਭੀਮ ਸੈਨ, ਹਨੂਮਾਨ ਵਾਂਗ ਗੁੱਸੇ ਹੋ ਕੇ [ਉਭਾਰਿ] ਉੱਘਰ ਕੇ। [3]ਮਾਰ ਕੇ ਯਕੂਬ ਖਾਨ ਦਾ ਸਿਰ ਟੋਪ ਸਣੇ ਚੂਰਨ ਕਰ ਦਿੱਤਾ । [4]ਜਾਣੋ ਮਤੀਰਾ ਜਾਂ ਕ੍ਰਿਸ਼ਨ ਨੇ ਦਹੀਂ ਦਾ ਮੱਟ ਭੰਨਿਆਂ ਹੈ। [5]ਬੱਦਲ ਵਾਂਗ ਗੱਜ ਕੇ। [6]ਤੁਸੀਂ ਦੂੰਦ ਜੁੱਧ ਕਰਕੇ ਮੇਰੀ [ਹੌਂਸ] ਇੱਛਾ ਪੂਰੀ ਕਰੋ । [7]ਜੇ ਤੁਸੀਂ ਛੇਤੀ ਲੜੋ ਤਾਂ ਤੁਹਾਡਾ ਸਿੰਘ ਨਾਮ ਸੱਚਾ (ਸਮਝਾਂਗਾ) । [8]ਤਦੋਂ ਕਰੋਧ ਨਾਲ਼ ਨੌਧ ਸਿੰਘ ਗਿੱਲ ਘੋੜੇ ਨੂੰ ਛੇੜ ਕੇ। [9]ਬੋਲ ਕੇ। [10]ਕਮਾਣ ਖਿੱਚ ਖਿੱਚ ਕੇ (ਤੇ) ਤੱਕ ਕੇ ਤੀਰ ਮਾਰਦਾ ਹੈ । [11]ਦੋਹੀਂ ਪਾਸੀਂ ਖੜੇ ਹੋ ਕੇ ਸਿੰਘ ਤੇ ਪਠਾਣ (ਇਕ ਦੂਜੇ ਨੂੰ) ਤਾੜਦੇ ਹਨ। [12]ਘੋੜੇ ਮਰ ਕੇ ਡਿੱਗ ਪਏ (ਤਾਂ) ਫੇਰ ਕ੍ਰਿਪਾਨਾਂ ਲੈ ਕੇ ਟੱਕਰ ਪਏ। [13]ਦੋਨੋਂ ਬਲਵਾਨ (ਸੂਰਮੇਂ) ਗੱਤਕੇ ਦੇ ਖਿਡਾਰੀ ਤੇ ਸੌ ਗੁਣਾਂ ਲੜਾਕੇ ਸਨ । [14]ਲੋਹੇ 'ਚ ਮੜ੍ਹੇ ਹੋਏ ਗੁੱਸੇ ਦੇ ਸਹਿਤ ਹਨ ਤੇ ਕ੍ਰਿਪਾਨਾਂ ਚਲਾਉਂਣੀਆਂ ਪੜ੍ਹੇ ਹੋਏ ਸਨ ਭਾਵ ਸਿੱਖੇ ਹੋਏ ਸਨ । [15]ਜਿਵੇਂ ਠਠਿਆਰ [ਘਾੜ] ਭਾਂਡੇ ਘੜਦਾ ਹੈ (ਤਿਵੇਂ) [ਤਾਹਿਨੈ] ਤਿਨ੍ਹਾਂ ਦੀਆਂ ਤਲਵਾਰਾਂ[ਪੜੈਂ]ਪੈਂਦੀਆਂ ਹਨ । [16]ਤਲਵਾਰਾਂ ਛੇਤੀ ਟੁੱਟ ਕੇ ਜੋ(ਉਨ੍ਹਾਂ ਦੀਆਂ) ਮੁੱਠਾਂ(ਹੱਥਾਂ ਦੀਆਂ)ਮੁੱਠਾਂ ਵਿੱਚ ਹੀ ਰਹਿ ਗਈਆਂ । [17]ਫੇਰ ਲੋਹੇ ਦੇ ਡੰਡੇ [ਛੂਟ ਕੈ] ਛੱਡ ਕੇ ਭਾਵ ਚਲਾ ਕੇ [ਪ੍ਰਚੰਡ] ਤਿੱਖਾ [ਘਮੰਡ] ਜੰਗ [ਮੰਡਿ] ਰਚਿਆ ਭਾਵ ਕੀਤਾ ।

ਲਰੈਂ[1] । ਟੁਟੀ ਸੰਜੋਇ ਢਾਲ, ਘਾਇਲੈਂ ਬਿਹਾਲ ਹ੍ਵੈ ਭਰੈਂ[2] । ਅਤੀਵ ਦ੍ਵੰਦ-ਜੁੱਧ, ਸੁੱਧ-ਬੁੱਧਿ ਕ੍ਰੁੱਧ ਕੈ ਕਰਾ[3] । ਅਖੀਰਿ ਬੀਰਿ ਧੀਰਿ ਵੇਗਿ, ਭੀਰ ਜੰਗ ਕੈ ਖਰਾ[4] ॥੫੧॥ ਕਟਾਰ ਧਾਰਿ ਹੱਥ ਤੱਥ, ਹੱਥ ਵੱਥ ਹ੍ਵੈ ਗਏ[5]। ਦੁਹੂ ਸੁ ਏਕ ਬਾਰ ਹੀ ਧਸਾਇ ਪੇਟ ਮੈਂ ਦਏ[6]। ਭਏ ਸ਼ਹੀਦ ਸੋ ਮਹੀਦ[7], ਦੇਵ ਅੰਗਨਾ ਬਰੇ[8]। ਬਸੇ ਬਿਕੁੰਠ ਜਾਇ, ਲਾਭ ਪਾਇ ਦੇਹ ਕੋ ਭਰੇ[9] ॥੫੨॥ ਇਸੀ ਪ੍ਰਕਾਰ ਚਾਰ ਪਾਂਚ, ਔਰ ਹੂ ਸੁਦਾਰ ਜੋ। ਮਰੇ ਤੁਰਕਾਨ ਕੇਰ ਜੂਝਿ, ਦ੍ਵੰਦ ਜੁੱਧ ਧਾਰ ਜੌ[10]। ਤਬੈ ਜਹਾਨ ਖਾਂ, ਯਕੂਬ ਖਾਨ ਸਾਬਰੈਂ ਅਲੀ। ਲਰੇ ਲਗਾਇ ਜੋਰ, ਹੋਰ ਸੈਨ ਐਨ ਲੈ ਭਲੀ[11] ॥ ੫੩ ॥ ਸਕੋਪ[12] ਦੀਪ ਸਿੰਘ ਜੂ, ਯਕੂਬ ਖਾਨ ਆਦਿਕੈਂ[13] । ਹਰੇ ਅਪਾਰ ਸੱਤਰੂ, ਲਰੇ ਜੁ ਆਇ ਬਾਦ ਕੈਂ[14] । ਤਹਾਂ ਅਮਾਨ-ਖਾਨਹੂ ਸੁਦਾਰ ਪਾਉਂ ਰੁੱਪ ਕੈ[15] । ਲਰਯੋ ਮਹਾਨ ਦੀਪ ਸਿੰਘ ਸੰਗ, ਭੂਰ ਕੁੱਪ ਕੈ[16] ॥ ੫੪॥ ਹਏ ਕਿਕਾਨ ਦੋਇ ਕੇ, ਟੁਟੇ ਸੰਜੋਇ ਆਯੁਧੈਂ[17] । ਭਏ ਸੁ ਹੱਥ-ਵੱਥ ਹੱਥ, ਧੋਇ ਦੋਇ ਆਯੁ ਤੈ[18]

---

[1]ਕਦੀ ਤਾਂ [ਔਨਿ] ਧਰਤੀ ਤੇ ਡਿੱਗ ਪੈਂਦੇ ਹਨ ਤੇ ਕਦੀ ਉੱਠ ਕੇ ਕਰੋਧ ਨਾਲ ਲੜਦੇ ਹਨ । [2]ਦੋਹਾਂ ਦੀਆਂ ਸੰਜੋਆਂ ਤੇ ਢਾਲਾਂ ਟੁੱਟ ਗਈਆਂ [ਭਰੈਂ] ਜੰਗ ਵਿੱਚ [ਘਾਇਲ] ਜ਼ਖਮੀ ਹੋ ਕੇ [ਬਿਹਾਲ] ਬੇਹੋਸ਼ ਹੋਏ ਪਏ ਹਨ । [ਭਰ–ਜੰਗ, ਨਿਰੁਕਤ ਵਿੱਚ ਲਿਖਿਆ ਹੈ ਕਿ ਜਿੱਤਣ ਵਾਲੇ ਨੂੰ ਧਨ ਨਾਲ ਭਰ ਦੇਂਦਾ ਹੈ ਇਸ ਲਈ ਜੰਗ ਦਾ ਨਾਮ ਭਰ ਹੈ।] [3][ਦ੍ਵੰਦ] ਦੋਹਾਂ (ਸੂਰਮਿਆਂ ਨੇ) [ਸੁੱਧ ਬੁੱਧਿ] ਚੰਗੀ ਅਕਲ ਤੇ ਕਰੋਧ ਨਾਲ [ਅਤੀਵ] ਬਹੁਤਾ ਜੰਗ ਕੀਤਾ । [4]ਅਖੀਰ ਨੂੰ [ਬੀਰ] ਸੂਰਮਿਆਂ ਨੇ ਧੀਰਜ ਤੇ [ਵੇਗ] ਜ਼ੋਰ ਨਾਲ [ਖਰਾ] ਚੰਗਾ [ਭੀਰ] ਭਿਆਨਕ ਜੰਗ ਕੀਤਾ। [5]ਹੱਥਾਂ ਵਿਚ ਕਟਾਰਾਂ ਪਕੜ ਕੇ {ਤੱਥ} ਓਥੇ ਹੱਥੋ-ਹੱਥੀ ਹੋ ਗਏ । [6]ਦੁਹਾਂ ਨੇ ਇਕੋ ਵਾਰ ਹੀ (ਕਟਾਰ) ਪੇਟ 'ਚ ਧਸਾ ਦਿੱਤੇ। [7]ਵੱਡੇ। [8]ਅਪੱਛਰਾਂ ਨੇ ਵਰ ਲਏ। [9]ਦੇਹ ਦਾ [ਭਰੇ] ਚੰਗਾ ਲਾਭ ਪਾ ਕੇ। [10]ਜਦੋਂ ਦ੍ਵੰਦ ਜੁੱਧ [ਧਾਰ] ਕਰਕੇ ਤੁਰਕਾਂ ਦੇ ਸਰਦਾਰ [ਜੂਝਿ] ਲੜ ਕੇ ਮਰ ਗਏ। [11][ਭਲੀ] ਚੰਗੀ ਤੋਂ [ਐਨ] ਚੰਗੀ ਹੋਰ [ਸੈਨ] ਫੌਜ ਲੈ ਕੇ। [12]ਕਰੋਧ ਨਾਲ । [13]ਆਦਿਕਾਂ ਨੂੰ। [14]ਜੋ [ਬਾਦ ਕੈਂ] ਝਗੜਾ ਕਰਕੇ ਤੇ ਆ ਕੇ ਲੜੇ ਸਨ ਬਹੁਤੇ ਵੈਰੀ ਮਾਰ ਦਿੱਤੇ । [15]ਪੈਰ ਗੱਡ ਕੇ। [16]ਬਹੁਤਾ ਕ੍ਰੋਧਵਾਨ ਹੋ ਕੇ। [17]ਦੋਹਾਂ ਦੇ ਘੋੜੇ ਮਰ ਗਏ, ਸੰਜੋਆਂ ਤੇ ਸ਼ਸਤ੍ਰ ਟੁੱਟ ਗਏ । [18]ਹੱਥੋ-ਹੱਥੀ ਹੋ ਪਏ, ਦੋਹਾਂ ਨੇ [ਆਯੁ ਤੈ] ਉਮਰ ਤੋਂ ਹੱਥ ਧੋ ਲਏ ਭਾਵ ਜੀਵਨ ਦੀ ਆਸ ਛੱਡ ਦਿੱਤੀ।

॥੫੫॥ ਦੋਹਰਾ ॥ ਚਲੀ ਤੇਗ ਅਤਿ ਬੇਗ ਸੈਂ[1], ਦੁਹੂੰ ਕੇਰ ਬਲ-ਵਾਰ[2]। ਉਤਰ ਗਏ ਸਿਰ ਦੁਹੁੰ ਕੇ, ਪਰਸ-ਪਰੈਂ ਇਕ ਸਾਰ[3]॥੫੬॥ ਚੌਪਈ ॥ ਢਿਗ ਤੇ ਏਕ ਸਿੰਘ ਪਿਖਿ ਕਹ੍ਯੋ। ਪਰਣ ਤੁਮਾਰ ਦੀਪ ਸਿੰਘ ਰਹ੍ਯੋ। ਗੁਰੂ-ਪੁਰਿ[4] ਜਾਇ ਸੀਸ ਮੈਂ ਦੈਹੋਂ। ਸੋ ਤੇ ਦੋਇ ਕੋਸ ਇਸ ਠੈਹੋਂ[5]॥੫੭॥ ਸੁਨਿ ਸਿੰਘ ਜੀ ਨਿਜ ਪਰਣ ਸੰਭਾਰਾ। ਨਿਜ ਸਿਰ ਬਾਮ-ਹਾਥਿ[6] ਨਿਜ ਧਾਰਾ। ਦਹਿਨੇ ਹਾਥਿ ਤੇਗ ਖਰ ਧਾਰਾ[7]। ਵਜਨ ਜਾਂਹਿ ਥਾ ਸੇਰ ਅਠਾਰਾਂ॥੫੮॥ ਲਰਤ ਕਬੰਧ ਤੁਰਕ ਗਨ ਸੰਗੈਂ[8]। ਓਰ ਸੁਧਾਸਰ ਚਲ੍ਯੋ ਨਿਸੰਗੈਂ। ਗਰਜਤ ਤਰਜਤ ਤਨ ਘਨ ਨ੍ਯਾਈ[9]। ਤੁਰਕ ਚਲੇ ਭਗ ਡਰਿ ਅਗਵਾਈ ॥੫੯॥ ਜੱਟ ਸਰਾਇ ਮਹਿਤ ਸਿੰਘ ਤ੍ਯੋਂ ਹੀ[10]। ਮਾਰਿ ਸੱਤ੍ਰੁਗਨ ਜੂਝ੍ਯੋ ਜ੍ਯੋਂ ਹੀ[11]। ਲਰ੍ਯੋ ਕਬੰਧ ਤਾਂਹਿ ਕਾ ਭਾਰਾ[12]। ਢਿਗ ਚਾਟੀਪਿੰਡ[13] ਗਿਰ੍ਯੋ ਜੁਝਾਰਾ[14] ॥੬੦॥ ਦੁਤੀ ਮਤਾਬ ਸਿੰਘ ਗਿੱਲ ਤਹਾਂ। ਲਰਿ ਸ਼ਹੀਦ ਹੋਯੋ ਤਬਿ ਜਹਾਂ। ਉਭੈ ਸ਼ਹੀਦ ਗੰਜ ਇਨ ਕੇਰੇ। ਹੈਂ ਚਾਟੀਪਿੰਡ ਮਨਤਿ ਬਧੇਰੇ[15] ॥੬੧॥ ਨੌਧ ਸਿੰਘ ਜੂਝ੍ਯੋ ਢਿਗ ਚੱਬੇ। ਸੜਕ ਮੱਧ ਤਿਹ ਜਾਗਾ ਅੱਬੇ[16]। ਹਰੀ ਮ੍ਰਿਗੇਸ ਬੀਰ ਸਿੰਘ, ਆਹਿਬ। ਕਰਿ, ਜੂਝੇ ਸੰਗਰਾਣੈ ਸਾਹਿਬ[17] ॥੬੨॥ ਔਰੈਂ ਧਕਾ ਧਕੀ ਦੁਹਿ ਧਿਰ ਤੈ। ਕਰਤੇ ਲਰਤੇ ਗੇਰਤ ਗਿਰਤੇ। ਚਲੇ ਸੁਧਾਸਰ ਓਰ ਜੋਰ ਦੈ। ਲਰਤ ਕਬੰਧ ਅਵਾਜ ਘੋਰ[18] ਦੈ

---

[1]ਬਹੁਤੀ ਕਾਹਲੀ ਨਾਲ ਚੱਲੀ। [2]ਦੋਹਾਂ ਦੀ ਬਲਵਾਲੀ (ਤਲਵਾਰ)। [3]ਆਪਸ ਵਿਚੀਂ (ਇਕੱਠਿਆਂ ਦੇ ਵਾਰ ਚਲਣ ਨਾਲ)[ਇਕ ਸਾਰ] ਇਕ-ਦਮ ਦੋਹਾਂ ਦੇ ਸਿਰ ਉਤਰ ਗਏ। [4]ਅੰਮ੍ਰਿਤਸਰ। [5]ਇਸ ਜਗ੍ਹਾ ਤੋਂ ਹੈ। [6]ਖੱਬੇ ਹੱਥ ਉੱਪਰ। [7]ਸੱਜੇ ਹੱਥ ਵਿੱਚ ਤਿੱਖਾ ਤੇਗਾ {ਧਾਰਾ} ਫੜਿਆ। [8][ਗਨ] ਬਹੁਤੇ ਤੁਰਕਾਂ ਨਾਲ [ਕਬੰਧ] ਧੜ ਲੜਦਾ ਹੈ। [9](ਬਾਬਾ ਜੀ ਦਾ) ਸ਼ਰੀਰ ਬੱਦਲ ਵਾਂਗ ਗੱਜਦਾ ਤੇ ਤਾੜਦਾ ਹੈ। [10]ਤਿਵੇਂ ਹੀ ਸਰਾਇ ਗੋਤ ਦਾ ਜੱਟ ਮਹਤਸਿੰਘ ਵੀ। [11]ਬਹੁਤੇ ਵੈਰੀਆਂ ਨੂੰ ਮਾਰ ਕੇ ਜਦੋਂ ਸ਼ਹੀਦ ਹੋਇਆ ਤਾਂ (ਬਾਬਾ ਜੀ) ਵਾਂਗ ਹੀ। [12]ਤਿਸ ਦਾ [ਕਬੰਧ] ਧੜ [ਭਾਰਾ] ਬਹੁਤਾ ਲੜਿਆ। [13]ਚਾਟੀਵਿੰਡ ਪਿੰਡ ਦੇ ਕੋਲ। [14]ਸੂਰਮਾ। [15]ਬਹੁਤ ਲੋਕ ਮੰਨਦੇ ਹਨ। [16]ਹੁਣ ਹੈ। [17][ਆਹਬ] ਜੰਗ ਕਰਕੇ ਸੰਗਰਾਣੇ ਸਾਹਿਬ ਸ਼ਹੀਦ ਹੋਏ। [18]ਭਿਆਨਕ।

॥੬੩॥ ਹੇਰ ਹਿਰਾਨ ਤੁਰਾਨੀ ਰਹੇ। ਹ੍ਵੈ ਭੈ-ਭੀਤ ਚਲੇ ਭਗ ਵਹੇ[1] । ਇਮ ਭਟ-ਭੇਰ[2] ਕਰਤ ਸਿੰਘ ਸੂਰੇ। ਪਹੁੰਚੇ ਜਬੈ ਗੁਰੂ ਚਕ ਰੂਰੇ[3] ॥੬੪॥ ਤਬਿ ਇਕ ਸਿੰਘ ਨੈ ਐਸ ਉਬਾਚਾ[4] । ਧੰਨ ਦੀਪ ਸਿੰਘ ਪ੍ਰਣ ਕਿਯ ਸਾਚਾ। ਗੁਰੁ-ਪੁਰਿ, ਤੀਰ ਰਾਮਸਰ ਆਏ[5] । ਯਹਿ ਸੁਨਿ ਸਿੰਘ ਜੀ ਤਹਾਂ ਥਿਰਾਏ[6] ॥੬੫॥ ਨਿਜ ਸਿਰ ਨਿਜ ਸੱਥਲਾ ਪਰ[7] ਧਰ ਕੈ । ਫਤੇ ਗਜਾਈ ਊਚਿ ਉਚਰ ਕੈ। ਅਏ ਬਿਵਾਨ ਦੇਵ ਗਨ ਲੈ ਕੈ। ਸੁਮਨ ਸੁਮਨ ਬਰਖੇ ਹਰਖੈ ਕੈ[8] ॥੬੬॥ ਦੁੰਦਭਿ ਬਜੇ ਧੰਨਯ ਧੁਨਿ ਭਰਗੀ[9] । ਨਭ ਧਰ ਸੁਰ ਨਰ ਭੀਰਾ ਅਰਗੀ[10] । ਇੰਦ੍ਰਾਦਿਕ ਸੁਰ[11] ਸਿੰਘ ਜੀ ਤਾਂਈਂ। ਰਤਨ ਜਟਤ[12] ਬੇਵਾਨ ਬਿਠਾਈ ॥੬੭॥ ਨਭ ਮਗ ਚਲੇ ਸਮੋਦ ਲਵਾਏ[13] । ਅੱਗ੍ਰ ਨਟੀ-ਸੁਰ ਨ੍ਰਿਤਤ ਜਾਏ[14] । ਭਰ ਪਰਕਾਸ਼ ਅਕਾਸ਼ ਰਹਾਨਾ[15] । ਮਨੋ ਸਸੀ ਰਵਿ ਪ੍ਰਗਟੇ ਨਾਨ੍ਹਾ[16] ॥੬੮॥ ਮਦਰ ਦੇਸ ਕੇ[17] ਸਭਿ ਨਰ ਨਾਰੀ। ਰਹੇ ਚਕਿਤ ਪਿਖਿ ਗਿਲਜੇ ਭਾਰੀ[18] । ਉਤ ਬੈਕੁੰਠ ਪਰੈਂ ਗੁਰੁ-ਪੁਰਿ ਹੈ[19] । ਸੱਚਖੰਡ ਜਿਹ ਨਾਮ ਉਚਰ ਹੈਂ॥੬੯॥ਤਹਿੰ ਪਹੁਚਾਇ ਦੇਵ[20] ਸਿੰਘ ਤਾਂਈਂ। ਕਰਿ ਬੰਦਨ ਲੌਟੇ ਪਿਛਵਾਈ[21] । ਦਿੱਬਯ ਪੁਰਖ[22] ਤਹਿੰ ਔਰੈਂ ਆਏ। ਸਿੰਘ

---

[1]ਬਹੁਤ ਡਰ ਕੇ [ਵਹੇ] ਉਹ (ਦੁਰਾਨੀ) ਭੱਜ ਚੱਲੇ। [2]ਸੂਰਮਿਆਂ ਦਾ ਭੇੜ, ਜੰਗ। [3]ਸੁੰਦਰ ਅੰਮ੍ਰਿਤਸਰ। [4]ਕਿਹਾ । [5]ਅੰਮ੍ਰਿਤਸਰ, ਰਾਮਸਰ ਦੇ ਕਿਨਾਰੇ ਆ ਗਏ ਹਾਂ। [6]ਬੈਠ ਗਏ। [7]ਆਪਣੇ ਪੱਟਾਂ ਉੱਪਰ । [8]ਖੁਸ਼ ਹੋ ਕੇ [ਸੁਮਨ] ਦੇਵਤਿਆਂ ਨੇ [ਸੁਮਨ] ਫੁੱਲਾਂ ਦੀ ਵਰਖਾ ਕੀਤੀ। [9]ਧੌਂਸੇ ਵੱਜੇ ਤੇ ਧੰਨ ਧੰਨ ਦੀ ਅਵਾਜ਼ (ਸਾਰੇ) ਭਰ ਗਈ। [10]ਅਕਾਸ਼ ਵਿੱਚ ਦੇਵ-ਤਿਆਂ ਦੀ ਅਤੇ ਧਰਤੀ ਵਿੱਚ ਮਨੁੱਖਾਂ ਦੀ [ਭੀਰਾ] ਭੀੜ [ਅਰਗੀ] ਫਸ ਗਈ ਭਾਵ ਬਹੁਤ ਹੋ ਗਈ। [11]ਦੇਵਤੇ। [12]ਜੜਿਆ ਹੋਇਆ। [13]ਅਨੰਦ ਦੇ ਸਹਿਤ [ਲਵਾਏ] ਆਪਣੇ ਨਾਲ ਲੈ ਕੇ ਅਕਾਸ਼ ਦੇ ਰਸਤੇ ਚੱਲੇ । [14][ਨਟੀ-ਸੁਰ] ਦੇਵਤਿਆਂ ਦੀਆਂ ਇਸਤ੍ਰੀਆਂ ਅੱਗੇ [ਨ੍ਰਿਤਤ] ਨਾਚ ਕਰਦੀਆਂ ਜਾਂਦੀਆਂ ਹਨ । [15]ਅਕਾਸ਼ ਪ੍ਰਕਾਸ਼ ਨਾਲ ਭਰ ਰਿਹਾ ਹੈ। [16]ਜਾਣੋ [ਨਾਨ੍ਹਾ] ਅਨੇਕਾਂ ਹੀ ਚੰਦ ਤੇ ਸੂਰਜ ਪ੍ਰਗਟ ਹੋ ਗਏ ਹਨ । [17]ਪੰਜਾਬ ਦੇਸ ਦੇ। [18]ਅਤੇ ਗਿਲਜੇ ਵੀ ਵੇਖ ਕੇ [ਭਾਰੀ] ਬਹੁਤ [ਚਕਿਤ] ਚੱਕ੍ਰਤ (ਹੈਰਾਨ) ਰਹਿ ਗਏ। [19]ਉਧਰ ਬੈਕੁੰਠ ਤੋਂ ਪਰੇ ਗੁਰਾਂ ਦੀ ਪੁਰੀ ਹੈ । [20]ਦੇਵਤੇ। [21]ਪਿੱਛੇ ਮੁੜੇ। [22]ਗੁਰਪੁਰ ਵਾਸੀ ਪੁਰਖ ।

ਕੋ ਸਾਦਰ ਸੰਗ ਲਵਾਏ[1] ॥੭੦॥ ਗੁਰੂ ਲੋਕ ਮੈਂ ਜਾਇ ਉਤਾਰਾ। ਪਿਖਿ ਸਿੱਖਨ ਬੋਲਯੋ ਜੈਕਾਰਾ। ਦਸ ਗੁਰੁ ਪਗ ਬੰਦੇ ਸਿੰਘ ਜਾਈ। ਦਸਮੇਸ਼ੈਂ ਢਿਗ ਲਯੋ ਬਿਠਾਈ॥੭੧॥ ਕਬੀ ਨ ਕਾਲ ਫੇਰ ਜਹਿੰ ਗਿਲ ਹੈ[2]। ਬਾਂਛਤ ਭੋਗ ਸਰਬਦਾ[3] ਮਿਲ ਹੈਂ ॥੭੨॥ ਦੋਹਰਾ ॥ ਸਾਖੀ ਰਾਖੀ ਵੀਚ ਜੋ, ਇਤੈ ਸੁਧਾਸਰ ਕੇਰ[4]। ਬਾਕੀ ਤਾਂ ਕੀ ਸੁਨੋ ਅਬਿ, ਦਾਯਕ ਸਿਦਕ ਬਧੇਰ[5] ॥੭੩॥ ਚੌਪਈ ॥ ਬੇੜੇ ਹੋਤ ਸਿਦਕ ਕੇ ਪਾਰੈਂ। ਸਿਦਕਵਾਨ ਲੇਵਤ ਫਲ ਚਾਰੈਂ। ਸਿਦਕੀ ਪਿਖੋ ਮਾਲਵਯੋਂ ਚਲ ਪੈ। ਜੂਝੇ ਆਇ, ਧਰਮ ਇਕ ਗਲ ਪੈ[6] ॥੭੪॥ ਲਰਯੋ ਕਬੰਧ[7] ਰਾਮ ਸਿੰਘ ਕੇਰਾ। ਤਟ[8] ਬਿਬੇਕਸਰ ਫਿਰ ਕਿਯ ਡੇਰਾ। ਬੀਰ ਸਿੰਘ, ਸਿੰਘ ਕੌਰ ਉਦਾਰੈਂ। ਮੰਨਾ ਸਿੰਘ ਬਸੰਤ ਸਿੰਘ ਚਾਰੈਂ ॥੭੫॥ ਬਏ ਸ਼ਹੀਦ ਮਾਰਿ ਅਰਿ ਬੱਧੈਂ[9]। ਸਰ ਬਿਬੇਕ ਗੁਰੁ ਬਾਗ ਸੁ ਮੱਧੈਂ[10]। ਬਾਗ ਗੁਰੂ ਕਾ ਹੈ ਅਬਿ ਜਹਾਂ। ਅਰੇ ਦੁਰਾਨੀ ਫਿਰ ਥਿਰਿ ਤਹਾਂ॥੭੬॥ ਸੱਯਦ ਸਾਬਰ-ਅਲੀ ਖਾਨ ਬਡ। ਪਾਂਚ ਹਜ਼ਾਰੀ ਜੂਝਯੋ ਤਹਿਂ ਖਡ[11]। ਦੁੰਦ ਜੁੱਧ ਕਰਿ ਸੁੱਧ ਉਦਾਰਾ[12]। ਹੀਰਾ ਸਿੰਘ ਨੇ ਤਿਸ ਕੋ ਮਾਰਾ ॥੭੭॥ ਜਬਰਦਸਤ ਖਾਂ ਬੀਸ ਹਜਾਰੀ। ਖਾਵਤ ਨਿਤ ਪ੍ਰਤਿ ਬਕਰੀ ਸਾਰੀ। ਨਿਜ ਤਨ ਅੱਸ੍ਵ ਸੰਜੋਐਂ ਮਢਯੋ[13]। ਗਰਜ ਤਰਜ ਦਿਸ ਸਿੰਘਨ ਬਢਯੋ[14] ॥੭੮॥ ਕੱਦ ਬਿਹੱਦ ਮਿਨਾਰ ਸਮਾਨੇ[15]। ਭੀਛਨ ਅਤਿ ਤੀਛਨ ਬਲਿਵਾਨੇ[16]। ਮੱਤ ਮਤੰਗ ਤੁੰਗ ਕਿ ਨ ਗਰਜੈਂ[17]। ਕੇਹਰ

[1]ਦੀਪ ਸਿੰਘ ਜੀ ਨੂੰ ਆਦਰ ਨਾਲ ਨਾਲ ਲੈ ਕੇ। [2]ਨਹੀਂ ਨਿਗਲਦਾ ਭਾਵ ਨਹੀਂ ਮਾਰਦਾ। [3]ਹਮੇਸ਼ਾਂ। [4][ਇਤੈ] ਏਥੇ ਅੰਮ੍ਰਿਤਸਰ ਦੀ ਸਾਖੀ ਜੋ ਵਿੱਚ [ਰਾਖੀ] ਰਹਿ ਗਈ ਸੀ। [5]ਬਹੁਤ ਸਿਦਕ ਦੇਣ ਵਾਲੀ। [6]ਧਰਮ ਦੀ ਇਕ ਗਲ (ਹਰਿਮੰਦਰ ਸਾਹਿਬ ਦੀ ਪਵਿੱਤ੍ਰਤਾ) ਉੱਪਰ। [7]ਧੜ। [8]ਕਿਨਾਰੇ। [9][ਬੱਧੈਂ] ਬਹੁਤਿਆਂ ਵੈਰੀਆਂ ਨੂੰ ਮਾਰ ਕੇ। [10]ਬਿਬੇਕਸਰ ਤੇ ਗੁਰੂ ਕੇ ਬਾਗ ਵਿਚਕਾਰ ਸ਼ਹੀਦ ਹੋਏ। [11][ਖਡ] ਖੜ੍ਹ ਕੇ [ਜੂਝਯੋ] ਮਰਿਆ। [12][ਉਦਾਰਾ] ਬਹੁਤਾ [ਸੁੱਧ] ਚੰਗਾ ਦੁੰਦ ਜੁੱਧ ਕਰਕੇ। [13]ਆਪਣਾ ਤੇ ਘੋੜੇ ਦਾ ਸਰੀਰ ਸੰਜੋਆਂ ਨਾਲ ਮੜ੍ਹਿਆ ਹੋਇਆ ਸੀ। [14]ਗੱਜਦਾ ਤੇ ਤਾੜਦਾ ਸਿੰਘਾਂ ਦੀ ਤਰਫ਼ ਵਧਿਆ। [15]{ਮਿਨਾਰ} ਬੁਰਜ ਵਾਂਗ ਬਹੁਤਾ [ਬਿਹੱਦ] ਉੱਚਾ ਕੱਦ ਸੀ। [16][ਭੀਛਨ] ਭਿਆਨਕ ਤੇ ਬਹੁਤਾ ਤਿੱਖਾ ਬਲਵਾਨ ਸੀ। [17][ਤੁੰਗ] ਉੱਚੇ ਤੇ ਮਸਤ ਹਾਥੀ ਕਿਉਂ ਨਾ ਗੱਜਣ।

ਪਿਖਿ ਲਘੁ ਭੀ ਨਹਿੰ ਲਰਜੈ[1] ॥੭੯॥ ਯੱਦਪਿ[2] ਰਹੇ ਸਿੱਖ ਪਿਖ ਤੱਜਬ[3]।
ਤੌ ਭੀ ਭਏ ਸੰਮੁਖ ਧਰਿ ਗੱਜਬ[4] । ਹਰਿ-ਬਲਵੰਤ[5] ਬਅੰਤ ਬਲਵਾਨਾ।
ਸੰਪਟ ਆਹਨ ਆਪ ਕਿਕਾਨਾ[6] ॥੮੦॥ ਛੋੜਿ ਤੁਰੰਗ ਉਭੈ ਭਟ ਗਰਜੇ[7]।
ਸੁਨਿ ਜਿਨ ਕੋ ਘਨ ਸਾਵਨ ਲਰਜੇ[8]। ਆਯੁਧ ਵਿੱਦਯਾ ਮੈ ਜੁਗ[9] ਪੂਰੇ।
ਜਗਨ ਰੋਸ ਜਨੁ ਅਗਨਿ ਬਘੂਰੇ[10] ॥ ੮੧ ॥ ਫੇਰਤ ਅੱਸ੍ਵ ਇਤ ਉਤੈ ਫਿਰੈ
ਹੈਂ। ਦਾਵ ਤਕਾਵ ਘਾਵ[11] ਕਿਯ ਚੈਹੈਂ। ਨੈਨ ਨੈਨ ਮੈਂ ਦਏ ਨ ਝਮਕੈਂ।
ਸੈਨ ਸੈਨ ਮੈਂ ਐਨ ਸੁ ਰਮਕੈਂ[12] ॥ ੮੨ ॥ ਚਮਕਤ ਨੈਨ ਰੈਨ ਜਨੁ ਤਾਰੇ।
ਕਿਧੋਂ ਮਸਾਲੈਂ ਲੰਬੂ ਬਾਰੇ[13]। ਦੁਹਿ ਦਿਸ ਕੇ ਦਲ ਖਰੇ ਨਿਹਾਰੈਂ। ਮੱਧ
ਮੈਦਾਨ ਭਿਰਤ ਭਟ ਭਾਰੈਂ॥੮੩॥ ਤਕਿ ਤਕਿ ਤੀਰ ਬੀਰ ਜੁਗ ਛੋਰੈਂ।
ਤਨਕ ਤਨਕ ਧਸਿ ਜਿਰਹਾ ਫੋਰੈਂ[14]। ਅਰਜਨ ਕਰਣ ਕਿ ਘਨ-ਰਵਿ[15]
ਲਛਮਨ। ਭਿਰਤ ਫਿਰਤ ਤਿਮ ਇਹੁ ਧਰ ਕਛਰਨ[16]॥੮੪॥ਕਟਯੋ ਕੁਵੰਡ
ਸਿੰਘ ਹਤਿ ਚੱਕ੍ਰੈ[17]। ਸ਼ੀਘ੍ਰ ਫੇਰ ਸੈਹਥੀ ਬੱਕ੍ਰੈ[18] । ਦਈ ਧਸਾਇ ਅੱਸ੍ਵ
ਕੇ ਪੇਟੈਂ। ਧਰ ਪਰ ਗਿਰਯੋ ਅੱਸ੍ਵ ਲਗਿ ਫੇਟੈਂ[19] ॥੮੫॥ ਚੱਕ੍ਰ ਐਸ ਖਰ[20]
ਫਿਰ ਸਿੰਘ ਛੋਰਾ। ਭੁਜਾ[21] ਖਾਨ ਕੀ ਕਟੀ ਬਹੋਰਾ[22]। ਤੌ ਭੀ ਖਾਨ ਰੋਸ
ਧਰਿ ਧਾਵਾ। ਗਰਜਿ ਤਰਜਿ[23] ਸਿੰਘ ਜੀ ਢਿਗ ਆਵਾ॥੮੬॥ਤੇਗ ਬੇਗ[24]
ਸਿੰਘ ਕੇ ਅੱਸ੍ਵ ਤਾਂਈ। ਮਾਰਿ ਧਰਾ ਪੈ ਦਯੋ ਗਿਰਾਈ। ਝਟਪਟ ਏਕ ਜ਼ਖਮ

---

[1](ਉਨ੍ਹਾਂ ਨੂੰ) ਵੇਖ ਕੇ ਸ਼ੇਰ ਥੋੜਾ ਜਿਹਾ ਵੀ ਨਹੀਂ ਕੰਬਦਾ। [2]ਭਾਵੇਂ। [3]ਹੈਰਾਨ। [4]ਤਾਂ ਵੀ ਕ੍ਰੋਧ ਧਾਰ ਕੇ ਸਾਹਮਣੇ ਹੋਏ। [5]ਬਲਵੰਤ ਸਿੰਘ। [6]ਆਪ ਤੇ [ਕਿਕਾਨਾ] ਘੋੜਾ [ਆਹਨ] ਲੋਹੇ ਨਾਲ [ਸੰਪਟ] ਮੜ੍ਹਿਆ ਹੋਇਆ ਸੀ। [7]ਘੋੜੇ ਛੋੜ ਕੇ ਦੋਵੇਂ ਸੂਰਮੇਂ (ਜ਼ਬਰਦਸਤ ਖਾਂ ਤੇ ਬਲਵੰਤ ਸਿੰਘ) ਗੱਜੇ। [8]ਸਾਵਣ ਦਾ ਬੱਦਲ ਵੀ [ਲਰਜੇ] ਕੰਬ ਜਾਂਦਾ ਹੈ। [9]ਦੋਵੇਂ। [10](ਉਨ੍ਹਾਂ ਦੇ) ਗੁੱਸੇ ਜਗਦੇ ਹਨ ਜਾਣੋ ਅੱਗ ਦੇ ਹੀ (ਬਘੂਰੇ) ਵਾ-ਵਰੋਲੇ ਹਨ। [11]ਜ਼ਖਮ। [12]ਸੈਨਤਾਂ ਹੀ ਸੈਨਤਾਂ ਵਿੱਚ [ਐਨ] ਚੰਗੀ ਤਰ੍ਹਾਂ [ਰਮਕੈਂ] ਚਲਦੇ ਹਨ। [13]ਲੰਬੂ(ਲਾਟਾਂ)ਬਲ ਰਹੀਆਂ ਹਨ। [14]ਥੋੜੇ ਥੋੜੇ, ਵਿੱਚ ਧਸ ਕੇ ਸੰਜੋਆਂ ਪਾੜਦੇ ਹਨ। [15]ਮੇਘ ਨਾਦ। [16](ਜਾਣੋ) ਧਰਤੀ [ਕਛਰਨ]ਕੱਛਦੇ ਹਨ। [17]ਸਿੰਘ ਨੇ ਚੱਕ੍ਰ ਮਾਰ ਕੇ [ਕੁਵੰਡ] ਧਨੁਖ ਕੱਟ ਸੁੱਟਿਆ। [18]ਟੇਢੀ ਬਰਛੀ। [19]ਸੱਟ ਲੱਗਣ ਤੋਂ। [20]ਤਿੱਖਾ। [21]ਬਾਂਹ। [22]ਫੇਰ। [23]ਤਾੜ ਕੇ। [24]ਛੇਤੀ।

ਸਿੰਘ ਕੋ ਹੈ। ਲਾਯੋ ਖਾਨ, ਗੁਰੂ ਰਖਗੋ ਹੈ[੧] ॥ ੮੭ ॥ ਜਿਰਾ[੨] ਖਾਨ ਕੀ ਕਟੀ ਪਿਖੈ ਕੈ। ਬੱਖੀ ਪਰ ਸਿੰਘ ਦਾਉ ਤਕੈ ਕੈ । ਬਲ ਧਰਿ ਰੋਸ ਹੋਸ਼ ਅਲਵੱਤਾ[੩]। ਕੱਤਾ ਹੱਤਾ ਕਰਿ ਗਯੋ ਕੱਤਾ[੪] ॥੮੮॥ ਦ੍ਵੈ ਧਰ ਹ੍ਵੈ ਧਰ ਖਾਨ ਗਿਰੀਓ[੫]। ਪੌਨ ਤੋਰ ਤਰੁ ਬਡ ਜਨੁ ਦੀਓ[੬]। ਦੈ ਫਲੰਗ[੭] ਸਿੰਘ ਗਰਜਯੋ ਭਾਰਾ। ਸਭਿ ਸਿੰਘਨ ਬੋਲਯੋ ਜੈਕਾਰਾ ॥ ੮੯ ॥ ਦੋਹਰਾ ॥ ਜਬਰਦਸਤ ਖਾਂ ਜਬਿ ਮਰਯੋ, ਰੁਸਤਮ ਖਾਂ ਤਿਹ ਬੀਰ[੮]। ਅਤੀ ਕੋਪਿ[੯] ਹਮਲਾ ਕਰਯੋ, ਲੈ ਗਿਲਜਯੋਂ ਕੀ ਭੀਰ[੧੦] ॥ ੯੦ ॥ ਚੌਪਈ ॥ ਰੁਸਤਮ ਖਾਂ ਸਿੰਘ-ਬਲਵੰਤ ਸਹਿਲੈਂ[੧੧]। ਭਿਰੇ ਅਧਿਕ ਦੋਈ ਸਮ ਪਹਿਲੈਂ[੧੨]। ਚਲੀ ਤੇਗ ਦੁਹਿੰ ਕੀ ਬਲਕਾਰੀ। ਭਏ ਸ਼ਹੀਦ ਉਭੈ ਇਕ ਵਾਰੀ ॥ ੯੧ ॥ ਅਕਸਰ[੧੩] ਅਫਸਰ ਗਿਲਜੇ ਭਾਰੇ। ਹੀਰਾ ਸਿੰਘ ਭੀ ਬਹੁਤ ਪਛਾਰੇ[੧੪]। ਸੰਮੁਖ[੧੫] ਲਰਿ ਕਟਿ ਪੁਰਜੇ ਪੁਰਜੇ। ਭਯੋ ਸ਼ਹੀਦ ਮਹੀਦ ਸਫੁਰਜੇ[੧੬] ॥ ੯੨ ॥ ਗੰਡਾ ਸਿੰਘ, ਨਿਹਾਲ ਸਿੰਘ ਸੂਰੇ। ਲਹਿਣਾ ਸਿੰਘ, ਗੁਪਾਲ ਸਿੰਘ ਪੂਰੇ। ਰਣ ਸਿੰਘ, ਭਾਗ ਸਿੰਘ ਲੌ ਔਰੈਂ। ਭਏ ਸ਼ਹੀਦ ਸਿੰਘ ਤਹਿੰ ਗੌਰੈਂ[੧੭] ॥ ੯੩ ॥ ਆਹਿ ਸ਼ਹੀਦ ਗੰਜ ਅਬਿ ਜਹਾਂ। ਬਾਗ-ਗੁਰੂ ਮੈਂ ਜੂਝੇ[੧੮] ਤਹਾਂ। ਦਯਾਲ ਸਿੰਘ ਨੱਥਾ ਸਿੰਘ ਮਾਹਿਲ[੧੯]। ਸਿੰਘ ਨਿਹਾਲ ਬਾਲ ਸਿੰਘ ਚਾਹਿਲ[੧੯] ॥ ੯੪ ॥ ਤਾਰਾ ਸਿੰਘ ਕੰਗ[੧੯] ਸਿੰਘ-ਖਯਾਲਾ। ਸੁੱਧਾ ਸਿੰਘ ਸੁਦਾਰ ਬਿਸਾਲਾ। ਦੀਪਸਿੰਘ ਕੇ ਥੇ ਇਹੁ ਸੰਗੀ। ਕਰਯੋ ਜੰਗ ਫਿਰ ਇਨ ਬਿਧਿ ਚੰਗੀ॥੯੫॥ ਇਨ ਸਰਦਾਰਨ ਰਿਸ ਕੈ ਗਾਢੇ। ਅੰਮ੍ਰਿਤਸਰ ਤੈ ਗਿਲਜੇ ਕਾਢੇ। ਆਨਨ

---

[੧]ਰੱਖ ਗਿਆ ਹੈ। [੨]ਸੰਜੋਅ। [੩]ਬਿਨਾਂ ਸ਼ੱਕ ਤੋਂ। [੪][ਕੱਤਾ] ਤਲਵਾਰ [ਹੱਤਾ] ਮਾਰ ਕੇ [ਕੱਤਾ] ਕਤਲ ਕਰ ਗਿਆ । [੫]ਪਠਾਣ ਦੋ ਧੜ ਹੋ ਕੇ ਧਰਤੀ ਤੇ ਡਿੱਗ ਪਿਆ। [੬]ਜਾਣੋ ਹਵਾ ਨੇ ਵੱਡਾ ਦਰਖਤ ਤੋੜ ਦਿੱਤਾ ਹੈ। [੭]ਛਾਲ ਮਾਰ ਕੇ। [੮]ਭਰਾ। [੯]ਬਹੁਤ ਕ੍ਰੋਧਵਾਨ ਹੋ ਕੇ। [੧੦]ਭੀੜ। [੧੧]ਸੁਖਾਲੇ ਹੀ। [੧੨]ਪਹਿਲੇ (ਸੂਰਮਿਆਂ) ਵਾਂਗ। [੧੩]ਬਹੁਤੇ। [੧੪]ਪਛਾੜ ਦਿੱਤੇ, ਮਾਰ ਦਿੱਤੇ। [੧੫]ਸਾਹਮਣੇ । [੧੬][ਮਹੀਦ] ਵੱਡਾ ਸ਼ਹੀਦ [ਸਫੁਰਜੇ] ਪ੍ਰਗਟ ਹੋ ਗਿਆ। [੧੭]ਬਹੁਤੇ। [੧੮]ਸ਼ਹੀਦ ਹੋਏ। [੧੯]ਗੋਤ ਦਾ।

ਪੀਤ ਦੁਰਾਨਿਨ ਹੋਏ[1] । ਲਰਯੋ ਠਹਿਰ ਫਿਰ ਗਹਿਰ ਨ ਕੋਏ[2] ॥ ੯੬ ॥ ਦੌਰੇ ਗਏ ਲਹੌਰੈਂ ਦਾਏ[3] । ਫਿਰੇ ਨ ਫੇਰ ਸੁਧਾਸਰ ਆਏ[4] । ਪੰਥ ਅਟਾਰੀ ਢਿਗ ਤੇ ਫਿਰ ਹੈ[5] । ਆਇ ਥਯੋ ਅੰਮ੍ਰਿਤਸਰ ਥਿਰ ਹੈ[6] ॥ ੯੭ ॥ ਸਿੰਘ ਸ਼ਹੀਦ ਭਏ ਥੇ ਜੇਈ । ਕਈ ਠੌਰ, ਸਸਕਾਰੇ ਤੇਈ[7] । ਜ਼ਖਮੀ ਅਪਨੇ ਸਭੀ ਸੰਭਾਰੇ । ਤੁਰਕ ਮਿਟਾਇ ਗਢਯੋਂ ਮਝਾਰੇ[8] ॥ ੯੮ ॥ ਦੀਪ ਸਿੰਘ ਕਾ ਤੀਰ ਰਾਮਸਰ । ਹੈ ਸ਼ਹੀਦ ਗੰਜ ਦਾਇ ਚਾਰ ਫਰ[9] । ਦੀਪ ਸਿੰਘ ਕਾ ਥਾ ਅਗਵਾਨੀ[10] । ਸੁੱਧਾ ਸਿੰਘ ਸਰਦਾਰ ਮਹਾਨੀ ॥੯੯॥ ਦਯੋ ਪੰਥ ਤਿਸ ਕੋ ਦਸਤਾਰਾ । ਦੀਪ ਸਿੰਘ ਕੀ ਠੌਰ ਬਿਠਾਰਾ । ਜਹਿਂ ਸ਼ਹੀਦ ਬੁੰਗਾ ਅਬਿ ਆਹੀ । ਅੰਮ੍ਰਿਤਸਰ ਤਟ[11] ਦੱਖਨ ਬਾਹੀ॥੧੦੦॥ ਲਗਤ ਦਿਵਾਨ ਨਿੱਤ ਤਿਸ ਠੌਰੈਂ । ਮਿਸਲ ਸ਼ਹੀਦਨ ਕੇਰੋ ਗੌਰੈ[12] । ਸਾਕਾ[13] ਏਹੁ ਦੀਪ ਸਿੰਘ ਜਬਿ ਤੈ । ਕੀਨੋ,ਫੇਰ ਦੁਰਾਨੀ ਤਬਿ ਤੈ ॥੧੦੧॥ ਲੌਟਿ[14] ਸੁਧਾਸਰ ਕਬੀ ਨ ਆਏ। ਥਈ ਬਿਅਦਬੀ ਫਿਰ ਨ ਕਦਾਏ[15] । ਜਨਮ ਸਫਲ ਸਿੰਘ ਜੀ ਕਾ ਥਯੋ[16] । ਜਿਨ ਤ੍ਰਿਨ ਜਿਮ ਸਿਰ ਗੁਰੁ ਹਿਤ ਦਯੋ[17] ॥੧੦੨॥ ਇਹੁ ਸੁਨਿ ਪੰਥ ਖਾਲਸਾ ਆਯੋ । ਦਿਸ ਚਾਰਨ ਤੈ ਕਠ ਬਡ ਥਾਯੋ । ਦੀਪ ਸਿੰਘ ਕੀ ਗਾਥਾ ਸੁਨਿ ਸੁਨਿ । ਧੰਨਯ ਧੰਨਯ ਸਭਿ ਕੈਹੈਂ ਪੁਨ ਪੁਨ॥੧੦੩॥ ਸੋਰਠਾ ॥ ਪਢੈ ਸੁਨੈ ਨਰ ਨਾਰਿ, ਦੀਪ ਸਿੰਘ ਕੀ ਗਾਥ ਜੋ । ਸਿਖੀ ਸਿਦਕ ਫਲ ਚਾਰ, ਲਹੈ ਗਯਾਨ ਸਿੰਘ ਸਾਚ ਕਹਿ ॥ ੧੦੪ ॥ ਸਿੰਘ ਜੀ ਸਾਕਾ ਯਾਹਿ

---

[1]ਦੁਰਾਨੀਆਂ ਦੇ ਮੂੰਹ ਪੀਲੇ ਹੋ ਗਏ । [2]ਫੇਰ ਕੋਈ ਵੀ [ਗਹਿਰ] ਸੂਰਮਾਂ ਠਹਿਰ ਕੇ ਨਹੀਂ ਲੜਿਆ । [ਗਹਰ=ਗਹੀਰ=ਮਦਾਨੇ ਜੰਗ ਵਿੱਚ ਨਾ ਹਿੱਲਣ ਵਾਲਾ ਸੂਰਮਾ।] [3]ਤਰਫ਼ । [4]ਫੇਰ[ਫਿਰੇ]ਮੁੜਕੇ ਅੰਮ੍ਰਿਤਸਰ ਨਹੀਂ ਆਂਏ ।[5]ਪੰਥ ਅਟਾਰੀ ਪਿੰਡ ਤੋਂ ਮੁੜ ਕੇ ।[6]ਅੰਮ੍ਰਿਤਸਰ ਆਕੇ [ਥਿਰ] ਟਿਕ [ਥਯੋ] ਗਿਆ। [7]ਕਈ ਥਾਵਾਂ ਵਿੱਚ ਸ਼ਹੀਦ ਹੋਏ ਸਨ, ਉਨ੍ਹਾਂ ਦਾ ਸਸਕਾਰ ਕਰ ਦਿੱਤਾ । [8]ਟੋਇਆਂ ਵਿੱਚ ਸੁੱਟ ਦਿੱਤੇ ।[9]ਚਾਰੇ ਫਲ ਦੇਣ ਵਾਲਾ ।[10]ਜਾਨਸ਼ੀਨ ਉਤ੍ਰਾਧਿਕਾਰੀ । [11]ਕਿਨਾਰੇ । [12]ਭਾਰੀ ਦੀਵਾਨ । [13]ਇਤਿਹਾਸਕ ਘਟਨਾ । [14]ਮੁੜ ਕੇ । [15]ਕਦੇ ਨਹੀਂ ਹੋਈ । [16]ਹੋ ਗਿਆ । [17]ਜਿਨ੍ਹਾਂ ਨੇ ਕੱਖ [ਜਿਮ] ਵਾਂਗ ਗੁਰਾਂ ਵਾਸਤੇ ਸਿਰ ਦਿੱਤਾ ।

**ਧਰਮ ਮਜ਼ਬ ਹਿਤ[1] ਕੀਨ ਬਡ। ਦਸ ਅਠ ਚੌਬੀ ਮਾਂਹਿ, ਪੰਚਮ ਸੁਦੀ ਬਿਸਾਖ ਕੋ[2] ॥੧੦੫॥**

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ, 'ਦੀਪ ਸਿੰਘ ਸ਼ਹੀਦ ਕੀ ਕਥਾ ਪ੍ਰਸੰਗ', ਬਰਨਨੰ ਨਾਮ ਪਚਾਸਮੋਂ ਬਿਸ੍ਰਾਮ ॥ ੫੦ ॥

---

## ੫੧. [ਦਿਆਲ ਸਿੰਘ ਤੇ ਨੱਥਾ ਸਿੰਘ ਸ਼ਹੀਦਾਂ ਦੀ ਕਥਾ, ਗੁਰਦੁਆਰਾ ਬਾਬੇ ਦੀ ਬੇਰ ਦਾ ਪ੍ਰਸੰਗ ।]

ਸੋਰਠਾ ॥ **ਫੁਰ ਬਾਨੀ ਉਰਿ ਆਇ, ਕਲਗੀਧਰ ਗੁਰੁ ਧਜਾਨ ਦੈਂ[3] । ਢੁਰ ਗੁਰੁ-ਸਿੱਖਨ ਪਾਇ, ਕਥਾ ਸ਼ਹੀਦਨ ਕੀ ਕਥੋਂ[4] ॥ ੧ ॥ ਬੇਰ ਆਦਿ ਗੁਰੁ ਕੇਰ[5], ਸਜਾਲਕੋਟ ਹੈ ਹੇਰ ਜੋ[6] । ਭਏ ਸ਼ਹੀਦ ਬਧੇਰ[7], ਤਹਿੰ ਨੱਥਾ ਸਿੰਘ ਦਜਾਲ ਸਿੰਘ ॥ ੨ ॥** ਚੌਪਈ ॥ **ਸ੍ਰੀ ਅੰਮ੍ਰਿਤਸਰ ਪਰਗਨ ਮਾਂਹੀਂ[8] । ਪਿੰਡ ਕਾਲੇ ਕੇ ਮਾਹਿਲ[9] ਆਹੀਂ। ਜਿਮੀਂਦਾਰ ਸੇਵਾ ਸਿੰਘ ਤਹਾਂ। ਬਸਤ ਖਾਲਸੇ ਸੈਂ ਮਿਲ ਰਹਾ ॥੩॥ ਦਜਾਲ ਸਿੰਘ ਨੱਥਾ ਸਿੰਘ ਤਾਂ ਕੇ। ਪੂਤ ਪੂਤ ਥੀਏ ਬਡ ਬਾਂਕੇ[10] । ਦੀਪ ਸਿੰਘ ਸ਼ਹੀਦ ਉਦਾਰੈਂ । ਭਯੋ ਪੰਥ ਮੈਂ ਬਿਦਤ ਅਪਾਰੈਂ ॥੪॥ ਤਿਸ ਤੇ ਅੰਮ੍ਰਿਤ ਇਨਹੂੰ ਲੀਓ। ਨਾਮ ਸ਼ਹੀਦ ਇਨੈ ਇਮ ਥੀਓ। ਜਬਿ ਜਬਿ ਜੰਗ ਪਰਤ ਕਿਤ ਕੋਊ । ਗਾਨੇ ਬੰਨ੍ਹਿ ਚਢਿਤ ਇਹ ਦੋਊ ॥੫॥ ਅੱਗ੍ਰ ਅਰਤ ਹਰਤ ਅਰਿ ਗਨ ਸੋਂ[11]। ਡਰਤ ਨ ਟਰਤ ਲਰਤ ਅਨਗਨ ਸੋਂ। ਫਤੇ ਨਸੀਬ ਅਜੀਬ ਉਦਾਰੈ[12] । ਪਾਕ ਜ਼ਮੀਰ ਪੀਰ**

---

[1]ਆਪਣੇ ਮਜ਼ਹਬ ਦੇ ਧਰਮ ਦੀ ਰੱਖਿਆ ਵਾਸਤੇ। [2]ਸੰਮਤ ੧੮੨੪ ਬਿ: ਵਿਸਾਖ ਸੁਦੀ ੫ ਨੂੰ । [3]ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ (ਜੋ ਆਪਣੇ ਸਰੂਪ) ਦਾ ਧਿਆਨ [ਦੈਂ] ਦੇ ਦੇਣ ਤਾਂ ਹਿਰਦੇ ਵਿੱਚ[ਬਾਣੀ] ਕਵਿਤਾ ਫੁਰ ਆਉਂਦੀ ਹੈ। [4]ਗੁਰ-ਸਿਖਾਂ ਦੇ ਚਰਨਾਂ ਤੇ [ਢੁਰ] ਢੁਲ ਕੇ ਭਾਵ ਨਮਸ਼ਕਾਰ ਕਰਕੇ ਸ਼ਹੀਦਾਂ ਦੀ ਕਥਾ ਕਹਿੰਦਾ ਹਾਂ। [5]ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬੇਰ। [6]ਜੋ ਸਿਆਲਕੋਟ ਹੈ, ਦੇਖੋ। [7]ਵੱਡੇ ਸ਼ਹੀਦ। [8]ਇਲਾਕੇ ਵਿੱਚ। [9]ਗੋਤ ਦੇ। [10]ਪਵਿੱਤ੍ਰ ਪੁੱਤਰ ਵੱਡੇ [ਬਾਂਕੇ] ਸੁੰਦਰ ਹੋਏ ਹਨ। [11]ਅੱਗੇ ਜਾ ਅੜਦੇ ਸਨ ਤੇ ਬਹੁਤੇ ਵੈਰੀਆਂ ਨੂੰ ਮਾਰਦੇ ਸਨ। [12]ਅਸਚਰਜ ਤੇ ਸ੍ਰੇਸ਼ਟ ਫਤਹ (ਇਨ੍ਹਾਂ ਨੂੰ) [ਨਸੀਬ] ਪ੍ਰਾਪਤ ਰਹਿੰਦੀ ਸੀ।

ਬਲਵਾਰੈਂ॥੬॥ ਥੇ[1], ਯਾਂ ਤੇ ਸਭਿ ਪੰਥ ਮਝਾਰੈਂ । ਪ੍ਰਗਟੇ ਸਹੀ ਸ਼ਹੀਦ ਅਪਾਰੈਂ। ਝੰਡਾ ਸਿੰਘ ਭੰਗੀ ਸਰਦਾਰੈਂ । ਸੰਗ ਮੁਹੱਬਤ ਥੀ ਇਨ ਭਾਰੈਂ ॥੭॥ ਯਾਂ ਤੇ ਤਿਸ ਕੇ ਸੰਗ ਰਹਾਏ। ਸਭਿ ਜੰਗਨ ਮੈਂ ਕਰੀ ਸਹਾਏ । ਜੰਮੂ ਸ਼ਹਿਰ ਜਬੈ ਉਨ ਮਾਰਾ। ਇਨ ਭੀ ਦੌਲਤ ਲਈ ਅਪਾਰਾ ॥੮॥ ਤਬਿ ਤੈ ਇਨ ਅਸਵਾਰ ਪਾਂਚ ਸੈ। ਨਿਜ ਢਿਗ ਨੌਕਰ ਰਖਯੋ ਸਾਂਚ ਸੈ[2]। ਦੇਸ ਦੁਰਾਨੀ ਕਾ ਕਰਿ ਫਾਨੀ[3]। ਕਰੀ ਹਕੂਮਤ ਨਾਦਰ ਸਾਨੀ[4] ॥੯॥ ਭੰਗੀ ਸਰਦਾਰਨ ਕਾ ਜਬ ਤੇ। ਜੰਮੂ-ਪਤਿ ਤਾਬੇ ਥਿਯ, ਤਬ ਤੇ । ਝੰਡਾ ਸਿੰਘ ਕੀ ਦਿਸ ਤੇ ਏਹੈਂ[5]। ਟਕੇ ਜੰਮੂ ਕੇ ਲੇਤ ਰਹੇ ਹੈਂ॥੧੦॥ ਆਠਾਰਾਂ ਸੈ ਸੋਲਾਂ ਮਾਹੈਂ। ਪਕਰਿ ਜੋਰ ਜਬਿ ਪੰਥ ਮਹਾਂਹੈਂ[6]। ਏਸ ਦੇਸ ਤੈ ਕਢੇ ਦੁਰਾਨੀ। ਪਾਸ ਰੁਤਾਸ ਲਰਾਈ ਠਾਨੀ[7] ॥੧੧॥ ਕਾਬਲੇਸ ਕਾ ਨਾਜ਼ਮ[8] ਚਾਚਾ। ਪਕਰਿ ਬੁਲੰਦ ਖਾਨ ਫਿਰ ਤਾਚਾ[9]। ਮੁਲਕ ਖਾਲਸੇ ਮੱਲਯੋ ਸਭੈ। ਦਯਾਲ ਸਿੰਘ, ਨੱਥਾ ਸਿੰਘ ਤਬੈ॥੧੨॥ ਏਕ ਲਾਖ ਕਾ ਲਯੋ ਇਲਾਕਾ। ਸਯਾਲ-ਕੋਟ ਕੇ ਗਿਰਦੇ ਬਾਂਕਾ। ਹੁਤੋ ਨੁਵਾਬ ਜ਼ਗ਼ਾਫਤੈਂ-ਖਾਨੂੰ । ਦੁਰਚਾਰੀ ਹਿੰਦੈਂ ਦੁਖ ਦਾਨੂੰ[10] ॥੧੩॥ ਜੁਲਮ ਅਤੁਲਮ[11] ਤਾਂਹਿ ਕੇ ਸੁਨ ਕੈ। ਦਯੋ ਨਿਕਾਰ ਕਿਲਾ ਲਿਯ ਗੁਨ ਕੈ[12]। ਰੱਯਤ ਕੋ ਸੁਖ ਦੀਨੇ ਭਾਰੇ । ਸਾਫ ਕਰੈਂ ਇਨ-ਸਾਫ਼ ਉਦਾਰੇ[13] ॥੧੪॥ ਜਿਮੀਂਦਾਰ ਜੋ ਖੁਸ਼ਿ ਹ੍ਵੈ ਦੇਵੈਂ। ਸੋਈ ਖੁਸ਼ੀ ਹੋਇ ਸਿੰਘ ਲੇਵੈਂ। ਕਲਿ ਮੈਂ ਸਤਿਜੁਗ ਫਿਰ ਬਰਤਾਯੋ। ਜੁਲਮੀ ਪਾਪੀ ਰਹਿਨ ਨ ਦਾਯੋ[14] ॥੧੫॥ ਨਿਜ ਨੌਕ੍ਰਨ ਸਭਿ ਤਈਂ ਜਗੀਰੈਂ । ਜਥਾ ਜੋਗ ਦੈ ਰਖੀ ਸਧੀਰੈਂ[15]। ਤਾਰਕ[16] ਦੁਨੀਆਂ ਉਭੈ ਭਰਾਤਾ। ਜਤੀ ਸਤੀ ਪੁਣ-ਪੂਰ ਬਖਯਾਤਾ ॥੧੬॥ ਰਹੇ ਆਪ ਰਸ ਬਿਸ਼ੇ ਤਿਆਗੀ। ਹਰਿ ਗੁਰੁ ਭਗਤਿ ਕੇਰ

[1]ਪਵਿੱਤ੍ਰ [ਜ਼ਮੀਰ] ਬੁੱਧੀ ਵਾਲੇ [ਪੀਰ] ਪੂਜਨੀਕ ਤੇ ਬਲ ਵਾਲੇ ਸਨ। [2]ਇਕੱਠਾ ਕਰਕੇ। [3]ਨਾਸ, ਤਬਾਂਹ। [4]ਨਾਦਰ (ਬਾਦਸ਼ਾਹ) ਵਰਗੀ। [5]ਇਹ (ਦਿਆਲ ਸਿੰਘ ਤੇ ਨੱਥਾ ਸਿੰਘ)। [6]ਬਹੁਤਾ। [7]ਕੀਤੀ । [8]ਸੂਬਾ । [9]ਛੱਡ ਦਿੱਤਾ। [10]ਮੰਦਕਰਮੀ ਤੇ ਹਿੰਦੂਆਂ ਨੂੰ ਦੁੱਖ ਦੇਣ ਵਾਲਾ। [11]ਬਹੁਤੇ। [12]ਵਿਚਾਰ ਕੇ। [13]ਸ੍ਰੇਸ਼ਟ ਤੇ ਸਾਫ ਇਨਸਾਫ਼ ਕਰਦੇ ਹਨ। [14]ਦਿੱਤਾ। [15]ਧੀਰਜਵਾਨਾਂ ਨੇ। [16]ਤਾਰਨ ਵਾਲੇ।

ਅਨੁਰਾਗੀ[1] । ਸੰਤਨ ਜਜਨ[2] ਭਜਨ ਪ੍ਰਭ ਮਾਂਹੀਂ । ਨਿਜਾਨੰਦ ਮੈਂ ਬ੍ਰਿਤਿ ਰਖਾਂਹੀਂ[3] ॥੧੭॥ ਪਦਮ-ਪੱਤ੍ਰ ਜਿਮ[4] ਜਗ ਮੈਂ ਰੈਹੈਂ । ਅਧਿਕ ਮੁਨੀਸ ਜੁਗੀਸਨ ਤੇ ਹੈਂ[5] । ਨਿਜ ਜਗੀਰ ਮੈਂ ਸੇ ਜੋ ਆਵੈ[6] । ਛਕੈਂ ਛਕਾਵੈਂ ਲੰਗਰ ਲਾਵੈਂ॥੧੮॥ਬੇਰਿ ਆਦਿ-ਗੁਰੁ ਕੇਰ ਜਹਾਂ ਹੈ । ਕਰੈਂ ਟਹਿਲ ਰਹਿ ਸਹਿਲ[7] ਤਹਾਂ ਹੈ । ਸੁਖ ਨਿਧਾਨ ਪੰਚਾਮ੍ਰਿਤ ਵਾਰੀ[8] । ਦੇਗ ਦੁ-ਵਕਤੈਂ ਬਰਤੈ ਭਾਰੀ ॥੧੯॥ਆਪ ਸਨੱਧ ਬੱਧ ਹਰਿ ਵਖਤੇ । ਹਰਿ ਗੁਰਬਾਨੀ ਕਾ ਰਸ ਚਖਤੇ । ਔਰ ਬਿਸ਼ੇ ਰਸ ਕੋਊ ਨ ਚਾਖੇ । ਦੁ-ਵਿਧਾ ਸੱਤ੍ਰਨ ਪਰ ਰਹਿਂ ਮਾਖੇ[9] ॥੨੦॥ ਜਹਾਂ ਪੰਥ ਕਾ ਪਰੈ ਅਖਾਰਾ[10] । ਜਾਇ ਭਿਰੈਂ ਤਿਹ ਅੱਗ੍ਰ ਉਦਾਰਾ । ਫਤੇ ਪਾਇ ਸੱਤ੍ਰਨ ਪਰ ਐਹੈਂ । ਰੱਖਕ ਹਿੰਦੁ ਧਰਮ ਕੇ ਰੈਹੈਂ ॥ ੨੧ ॥ ਦੋਹਰਾ ॥ ਤਨ ਮਨ ਧਨ ਅਰਪਣ ਜਿਨੈ, ਕਰਿ ਰਾਖਯੋ ਗੁਰੁ ਹੇਤ । ਰਹਿਤ ਬਹਿਤ ਸਭਿ ਜਨਕ ਸਮ, ਧਰਮ ਸੁਕਰਮ ਨਿਕੇਤ[11] ॥੨੨॥ ਨਰਾਜ ਛੰਦ ॥ ਪਰੋਪ-ਕਾਰ ਕੀਨ ਪੀਨ ਏਨ[12], ਜੋ ਅਪਾਰ ਹੈਂ । ਲਿਖੋਂ ਸਮੂਹ ਜੇ ਵਹੀ, ਬਢੈ ਗ੍ਰੰਥ ਭਾਰ ਹੈ । ਸੁਨੈਂਹੁ ਏਸ ਹੇਤ ਦੋਇ ਤੀਨ ਗਾਥ ਪਾਵਨੀ[13] । ਲਿਖੈਂਹੁ ਦੋਇ ਬੀਰ ਕੀ ਜੁ ਧੀਰਤਾ ਬਢਾਵਨੀ ॥੨੩॥ ਜਬੈ ਸੁ ਬਾਰਿ ਗਜਾਰਵੀਂ ਅਠਾਰਾਂ ਸੈ ਅਠਾਰਨੈ[14] । ਅਯੋ ਸਕੋਪ ਕਾਬਲੇਸ ਓਪ ਪੰਥ ਟਾਰਨੈ[15] । ਨਜੀਕ ਗੁੱਜਰਵਾਲ ਰਾਇਪੁਰਿ ਜੰਗ ਕੈ ਅਤੀ[16] ।ਘਲੂ ਸੁ ਘਾਰ ਦੀਰਘੈਂ ਕਰੈ ਗਯੋ ਸਿੰਘੈਂ ਛਤੀ[17]॥੨੪॥ ਗੁਰੂਦ੍ਵਾਰ ਢਾਹਿ-ਗੋ ਸੁਧਾ-ਤਲਾਵ ਚੰਗੜੈ[18] ।

---

[1]ਪ੍ਰੇਮੀ। [2]ਸੰਤਾਂ ਦੀ [ਜਜਨ] ਪੂਜਾ ਭਾਵ ਸੇਵਾ । [3]ਆਪਣੇ ਸਰੂਪ ਦੇ ਅਨੰਦ ਵਿੱਚ ਬ੍ਰਿਤੀ ਰਖਦੇ ਹਨ। [4]ਕੰਵਲ ਦੇ ਪੱਤ੍ਰ ਵਾਂਗ । [5]ਮੁਨੀਆਂ ਤੇ ਜੋਗੀਆਂ ਤੋਂ ਵੱਡੇ ਹਨ । [6]ਵਿਚੋਂ ਜੋ (ਆਮਦਨ) ਆਉਂਦੀ ਹੈ। [7]ਸੁਖਾਲੇ। [8]ਵਾਲੀ। [9]ਦੋ ਤਰ੍ਹਾਂ ਦੇ ਵੈਰੀਆਂ (ਬਾਹਰਲਿਆਂ ਤੇ ਅੰਦਰਲਿਆਂ) ਉੱਪਰ [ਮਾਖੇ] ਕ੍ਰੋਧ ਸਹਿਤ ਰਹਿੰਦੇ ਹਨ। [10]ਜੰਗ। [11]ਘਰ। [12]ਇਨ੍ਹਾਂ ਨੇ [ਪੀਨ] ਭਾਰੇ ਪ੍ਰ-ਉਪਕਾਰ। [13]ਪਵਿੱਤ੍ਰ ਕਥਾਵਾਂ। [14]ਸੰਮਤ ੧੮੧੮ ਬਿ: ਨੂੰ । [15]ਪੰਥ ਦੀ ਉਪਮਾਂ ਘਟਾਉਣ ਨੂੰ। [16]ਬਹੁਤਾ ਜੰਗ ਕਰਕੇ। [17]ਵੱਡੇ ਘਲੂਘਾਰੇ ਨਾਲ ਸਿੰਘਾਂ ਦਾ [ਛਤੀ] ਨੁਕਸਾਨ ਕਰ ਗਿਆ ਭਾਵ ਮਾਰ ਗਿਆ । [18]ਹਰਿਮੰਦਰ ਜੀ ਨੂੰ ਤੇ ਅੰਮ੍ਰਿਤ ਦੇ ਚੰਗੇ ਸਰੋਵਰ ਨੂੰ ਢੁਹਾ ਗਿਆ।

ਸਠਜਾਲਿਯੇ[੧] ਬੁਤਾਲਿਯੇ[੨] ਮੰਡਜਾਲੀਏ[੩] ਸੁ ਰੰਘੜੈਂ[੪] । ਜੰਡਜਾਲਿਯੇ[੫] ਚੰਡਜਾਲੀਏ ਢਹਾਇਓ ਦਾਸ-ਆਕੁਲੈਂ[੬] । ਸੁਨੀ ਜੁ ਬਾਤ ਏਹੁ ਦਯਾਲ ਸਿੰਘ ਹੋਇ ਬਯਾਕੁਲੈਂ ॥੨੫॥ ਤਦਾਂਹਿ ਜੀਤ ਸਿੰਘ ਜਯੂਣ ਸਿੰਘ ਮੋਹਰ ਸਿੰਘ ਲੌ। ਦਿਵਾਨ ਸਿੰਘ, ਨਾਹਰੈਂ[੭] ਦੁਗਾਹਾ ਸਿੰਘ ਧਿੰਗ ਲੌਂ[੮] । ਹੁਤੇ ਸ੍ਰਦਾਰ ਯੇ ਪਹਾਰ ਦੇਸ ਡੁੱਗਰੈਂ ਤਬੈਂ[੯]। ਡਰੰਤ ਕਾਬਲੇਸ ਤੇ ਧਸੇ ਬਿ ਧਾਇ ਕੈ ਸਭੈ[੧੦] ॥੨੬॥ ਹੁਤੇ ਹਜਾਰ ਚਾਰ ਕੈ ਸਵਾਰ ਏਨ ਸੰਗ ਹੈ[੧੧] । ਸ਼ਹੀਦ ਦਯਾਲ ਸਿੰਘ ਜੂ ਕਰਯੋ ਸੁ ਚਾਹਿ ਜੰਗ ਹੈ। ਅਨੇਕ ਬਾਰ ਹੂ ਇਨੈ ਬਿਬੇਕ ਤਾੜ ਯੌਂ ਕਹੇ[੧੨] । ਬਚੈਹੁ ਜਾਨ ਕਾਲ ਤੈ, ਕਿਤੋਕ ਅੰਤ ਸੋ ਲਹੇ[੧੩] ॥੨੭॥ ਲਹੋ ਸੁਜੱਸ ਬਦਲਾ, ਕੁਸੱਤ੍ਰ ਤੈ ਪ੍ਰਚੰਡ ਹੂ[੧੪] । ਜੀਐਂ ਤੁ ਰਾਜ ਹੂ ਲਹੈਂ, ਮਰੈਂ ਤੁ ਸੱਚ ਖੰਡ ਹੂੰ। ਪੁਨਾ ਤੁਮ੍ਹਾਰ ਸਿੰਘ ਨਾਮ, ਲਾਜ ਏਹੁ ਪਾਲਿਯੇ। ਛੁਡਾਇ ਲੇਹੁ ਹਿੰਦੂਐਂ, ਗਹੇ ਜੁ ਜਾਤਿ ਜਾਲਿਯੇ[੧੫] ॥੨੮॥ ਦੁਹੂੰ ਸੁ ਹਾਥ ਮੋਦਕੈਂ, ਛਕੈਹੁ ਥੈਹੁ ਸੂਰ ਹੈ[੧੬] । ਸਮੂਹ ਕੋ ਸਿਖਾਇਓ, ਬਢਾਇ ਰੋਸ ਕ੍ਰੂਰ ਹੈ। ਲਵਾਇ ਸੰਗ ਧੈ ਅਯੋ, ਸੁ ਆਪ ਅੱਗ੍ਰ ਥਾਇ ਕੈ[੧੭] । ਪਰੇ ਸਮਾਨ ਬੀਜਰੀ ਤੁਫਾਨ ਪੈ ਸੁ ਆਇ ਕੈ॥੨੯॥ ਮਨੋ ਪਹਾਰ ਤੈ ਪਰਯੋ ਦਰਯਾਉ ਕਾਲ ਕਾਹਿਰੈਂ[੧੮] । ਦਈ ਸੁ ਪਾਇ ਹਾਲ ਚਾਲ ਸਤ੍ਰੈਂ ਦੁਪਾਹਿਰੈਂ[੧੯] ।

[੧]ਸਠਿਆਲੇ ਪਿੰਡ ਦੇ ਚੌਧਰੀ । [੨]ਬੁਤਾਲੇ ਪਿੰਡ ਦੇ । [੩]ਮੰਡਿਆਲੇ ਪਿੰਡ ਦੇ। [੪]ਗੋਤ ਦੇ। [੫]ਜੰਡਿਆਲੇ ਪਿੰਡ ਦੇ । [੬]ਚੰਡਾਲ ਆਕੁਲ ਦਾਸ ਨੇ ਢੁਹਾਇਆ। [੭]ਨਾਹਰ ਸਿੰਘ। [੮]ਬਲਵਾਨਾਂ ਤੱਕ। [੯]ਤਦੋਂ ਪਹਾੜਾਂ ਵਿੱਚ [ਡੁੱਗਰੈਂ] ਡੁੱਗਰਾਂ ਦੇ ਇਲਾਕੇ । [੧੦]ਸਾਰੇ ਦੌੜ ਕੇ ਜਾ ਵੜੇ ਸਨ। [੧੧]ਇਨ੍ਹਾਂ (ਦਿਆਲ ਸਿੰਘ ਤੇ ਨੱਥਾ ਸਿੰਘ) ਦੇ ਨਾਲ ਹੈ । [੧੨]ਵਿਚਾਰ ਨਾਲ ਤਾੜ ਕੇ ਇਉਂ ਕਿਹਾ । [੧੩][ਕਿਤੋਕ] ਕਿਥੋਂ ਕੁ ਤੱਕ ਜਾਨ ਨੂੰ ਕਾਲ ਤੋਂ ਬਚਾਉਗੇ ਅੰਤ ਨੂੰ ਤਾਂ ਉਹ ਕਾਲ (ਜਾਨ ਨੂੰ) ਲੈ ਹੀ ਲਵੇਗਾ । [੧੪][ਪ੍ਰਚੰਡ ਹੂੰ] ਬਹੁਤ ਤਿੱਖੇ ਤੇ [ ਕੁਸੱਤ੍ਰ ] ਖੋਟੇ ਵੈਰੀ [ਤੈਂ] ਤੋਂ ਬਦਲਾ ਤੇ ਚੰਗਾ ਜਸ ਲੈ ਲਵੋਗੇ । [੧੫]ਜਿਹੜੇ [ਜਾਲਯੇਂ] ਬਹੁਤੇ [ਗਹੇ] ਪਕੜੇ [ਜਾਤ] ਜਾ ਰਹੇ ਹਨ । [੧੬]ਤੁਹਾਡੇ ਦੋਹੀਂ ਹਥੀਂ [ਮੋਦਕੈਂ] ਲੱਡੂ ਹਨ ਸੂਰਮੇ ਹੋ ਕੇ ਛਕੋ । [੧੭]ਆਪ ਅੱਗੋਂ ਹੋ ਕੇ ਨਾਲ ਲੈ ਕੇ ਦੌੜ ਕੇ ਆਇਆ । [੧੮]ਜਾਣੋ ਪਹਾੜ ਤੋਂ [ਕਾਹਿਰੈਂ] ਭਿਆਨਕ ਕਾਲ ਦਾ ਦਰਿਆ ਆ ਪਿਆ ਹੈ । [੧੯]ਵੈਰੀਆਂ ਨੂੰ ਦੋ ਕੁ ਪਹਿਰਾਂ ਵਿੱਚ ਹੀ ਹਲਚਲੀ ਪਾ ਦਿੱਤੀ।

ਤਦਾਂਹਿ ਬਾਦਸ਼ਾਹਿ ਤੇ ਪਹੂੰਚਯੋ ਪਸ਼ੌਰ ਥਾ। ਹੁਤੇ ਝਨਾਉ ਨਾਖਤੇ ਬਹੀਰ ਤਾਂਹਿ ਔਰ ਥਾ[੧] ॥੩੦॥ ਹਿੰਦੂ ਹਜ਼ਾਰ ਆਠਕੈਂ ਤਿਯਾ ਮਨੁਖ ਥੇ ਤਹੇਂ। ਗਿਲਿਜਯੋਂ ਕੀ ਜੇਲ ਮੈਂ ਲਚਾਰ ਜਾਤ ਥੇ ਗਹੇ[੨]। ਚੁਕਾਇ ਬੋਝ ਮੂੰਡ ਪੈ[੩] ਲਵਾਇ ਸੰਗ[੪] ਥੇ ਚਲੇ। ਗੁਲਾਮ ਤ੍ਰੁਕ ਕਰਨ ਕੀ ਉਮੇਦ ਮਾਂਹਿ ਥੇ ਭਲੇ[੫] ॥੩੧॥ ਲਏ ਛੁਡਾਇ ਸੋ ਸਭੀ ਸਿੰਘਾਨ ਠਾਨ ਜੰਗ ਹੈ। ਸੁ ਦੌਰਿ ਦੌਰਿ ਸੋਇ ਭੀ, ਮਿਲੇ ਸਿੰਘਾਨ ਸੰਗ ਹੈਂ। ਜਥਾ ਸੁ ਜੋਗ ਲੈ ਹਥਯਾਰ ਖੀਜ ਸੋਇ ਭੀ ਲਰੇ[੬]। ਸਿੰਘਾਨ ਸੱਤ੍ਰ ਕੱਤ੍ਰ ਜੌ ਅਪਾਰ ਤੱਤ੍ਰ ਹੈਂ ਧਰੇ[੭] ॥੩੨॥ ਸਿਪੈ-ਸਲਾਰ[੮] ਪਾਰ ਥਾ ਅਲਾਹ-ਯਾਰ-ਖਾਂ ਤਬੈ। ਸੁਨਯੋ ਹਲਾਕ ਦੀਨ ਭਾ[੯] ਸਿੰਘਾਨ ਕੀਨ ਹੈ ਸਭੈ। ਅਯੋ ਲਵਾਇ ਸੈਨ ਐਨ ਕੁੰਮਕੈ ਸੁ ਹੇਤੁ ਹੈ[੧੦]। ਇਤੈ ਦਿਆਲ ਸਿੰਘ, ਜੋਰ ਦਾਇ ਤੋਰਿ ਸੇਤ ਹੈ[੧੧] ॥੩੩॥ ਹੱਲਾ ਕਰਾਇ ਬੇਗ[੧੨] ਤੇਗ ਤੀਰ ਤੁੱਪਕਾਨ[੧੩] ਕੌ। ਸਥਾਰ ਕੀਨ ਮਾਰ ਕੈ ਉਰਾਰ ਕੀ ਤੁਕਾਨਿ ਕੌ[੧੪]। ਤੁਰੰਗ ਚੰਗ[੧੫] ਆਯੁਧੈਂ ਸਮਾਨ ਛੀਨ ਔਰ ਹੈ। ਲਵਾਇ ਸੰਗ ਹਿੰਦੂਐਂ ਅਏ ਪਿਛਾਂਹਿ ਦੌਰ ਹੈਂ॥੩੪॥ ਉਤੈ ਲਚਾਰ ਮਾਰ ਖਾਇ ਹਾਰ ਪਾਰ ਹੋਇ ਕੈ। ਗਏ ਸੁ ਤ੍ਰੁਕ ਢੁਰਕ[੧੬], ਰੋਇ ਜਾਨ ਮਾਲ ਖੋਇ ਕੈ। ਇਤੈ ਬਿਸਾਲ ਪਾ ਫਤੇ ਦਿਆਲ ਸਿੰਘ ਆਇ ਕੈ। ਸਿਆਲ-ਕੋਟ ਛੋਟ ਹਿੰਦੂਐਂ ਖਰਚ ਦਾਇ ਕੈ[੧੭] ॥੩੫॥ ਪਠੇ ਸੁ ਧਾਮ ਆਪਨੇ ਗਏ ਸੁ ਜੱਸ ਗਾਵਤੇ। ਮਨੋ ਜਨੰਮ ਦੂਸਰੋ ਲਹਯੋ ਸਮੋਦ ਭਾਵਤੇ[੧੮]। ਕਹੈਂ,

[੧]ਤਿਸਦਾ ਹੋਰ (ਬਾਕੀ) [ਵਹੀਰ] ਦਲ ਝਨਾਂ (ਦਰਿਆ) [ਨਾਖਤੋ] ਲੰਘ ਰਿਹਾ ਸੀ [੨]ਪਕੜੇ ਹੋਏ ਬੇਵਸ ਜਾ ਰਹੇ ਸਨ। [੩]ਸਿਰਾਂ ਉੱਪਰ। [੪]ਨਾਲ ਲੈ ਕੇ। [੫]ਤੁਰਕ (ਉਨ੍ਹਾਂ ਹਿੰਦੂਆਂ ਨੂੰ) ਭਲੀ ਪ੍ਰਕਾਰ ਗੁਲਾਮ ਬਣਾਉਣ ਦੀ ਆਸ ਵਿੱਚ ਸਨ। [੬]ਖਿਝ ਕੇ ਉਹ ਹਿੰਦੂ ਵੀ ਲੜੇ। [੭]ਸਿੰਘਾਂ ਨੇ ਬਹੁਤੇ ਵੈਰੀ [ਕੱਤ੍ਰ] ਕੱਟ ਕੇ [ਤੱਤ੍ਰ] ਉੱਥੇ ਹੀ ਰਖ ਦਿੱਤੇ। [੮]ਸੈਨਾਪਤਿ। [੯]ਜਦੋਂ ਸੁਣਿਆਂ ਕਿ ਸਾਡੇ ਦੀਨ ਇਸਲਾਮ ਦਾ [ਹਲਾਕ] ਨਾਸ ਹੋ ਗਿਆ ਹੈ। [੧੦][ਕੁਮਕੈ] ਮਦਦ ਦੇ [ਹੇਤ] ਵਾਸਤੇ ਚੰਗੀ ਫੌਜ ਨਾਲ ਲੈ ਕੇ ਆਇਆ। [੧੧]ਜ਼ੋਰ ਦੇ ਕੇ ਪੁਲ ਤੋੜ ਦਿੱਤਾ। [੧੨]ਛੇਤੀ। [੧੩]ਬੰਦੂਕਾਂ ਦਾ। [੧੪]ਉਰਲੇ ਪਾਸੇ ਦੀ ਤੁਰਕਾਂ ਦੀ ਫੌਜ ਨੂੰ ਮਾਰ ਕੇ ਢੇਰ ਕਰ ਦਿੱਤਾ। [੧੫]ਚੰਗੇ। [੧੬]ਢੁਲਕ(ਖਿਸਕ)ਗਏ। [੧੭]ਦੇ ਕੇ। [੧੮]ਮਨ-ਭਾਉਂਦੇ ਅਨੰਦ ਸਹਿਤ।

ਇਮਾਨ[1] ਜਾਨ ਤੇ ਹਮਾਰਿ ਸਿੰਘ ਜੀ ਰਖੇ। ਜਮੇਸ ਕੀ ਜਮਾਤ ਤੇ ਛੁਡੈਂਹ ਅੰਤ ਯੇ ਸਖੇ[2] ॥੩੬॥ ਇਹੀ ਵਿਚਾਰਿ ਕੇਤਿਕੈਂ ਗੁਰੂ ਕੇ ਸਿੰਘ ਹੂੰ ਸਜੇ। ਤਜੇ ਵਿਕਾਰ ਮਾਰ ਲੌਂ[3] ਵਿਚਾਰਿ ਈਸ ਕੌ ਭਜੇ ॥ ੩੭ ॥ ਦੋਹਰਾ ॥ ਤੇਜ ਪ੍ਰਤਾਪ ਸੁਧਰਮ ਜਸ, ਬਦਯੋ ਦਜ਼ਾਲ ਸਿੰਘ ਕੇਰ । ਭਾਖੀ ਸਾਖੀ ਏਕ ਯਹਿ, ਦੂਤੀ ਸੁਨੋ ਅਬਿ ਫੇਰ ॥੩੮॥ ਚੌਪਈ ॥ ਜਬਿ ਗੁਰੁਦ੍ਵਾਰਾ ਥਾ ਅਰਿ ਢਾਹਾ[4]। ਗੇਰਨ ਹਿਤ ਜਿਨ ਦਈ ਸਲਾਹਾ। ਸੁਨਿ ਜੁਗ ਬੀਰਨ ਕੇ[5] ਉਰਿ ਭਾਰੀ। ਜਗੀ ਅਗਨਿ ਰਿਸ ਕੇਰ[6] ਅਪਾਰੀ ॥੩੯॥ ਹਤਿ[7] ਗਿਲਜੇ ਹਿੰਦੂ ਛੁਡਵਾਇ। ਬੁਝੀ ਕਿਛੁਕ ਚਹਿੰ ਔਰ ਬੁਝਾਏ। ਨੱਥਾ ਸਿੰਘ ਦਜ਼ਾਲ ਸਿੰਘ ਤਬੈ। ਸਿਖ ਸਰਦਾਰ ਮਿਲਾਪੀ ਸਭੈ॥੪੦॥ਇਕਠੇ ਹ੍ਵੈ ਅੰਮ੍ਰਿਤਸਰ ਆਏ। ਔਰ ਸਿੰਘ ਤਹਿਂ ਮਿਲੇ ਮਹਾਂਏ[8]। ਪਿਖਿ ਹਵਾਲ ਹਰਿਮੰਦਰ ਕੇਰੈਂ। ਜਗੀ ਅਗਨਿ ਕਰ ਸਕੇ ਨ ਜੇਰੈਂ[9] ॥੪੧॥ ਚਢਿ ਮੰਡਜ਼ਾਲੇ ਪਰ ਬਢ ਆਏ[10]। ਲੂਟ ਮਾਰ ਦਈ ਆਗ ਲਗਾਏ। ਮੱਸੇ ਰੰਘੜ ਕੇ ਸੁਤ ਨਾਤੀ[11]। ਕਰੇ ਕਤਲ ਬਿਨ ਬੇਰ ਬਖਜ਼ਾਤੀ[12] ॥੪੨॥ ਔਰ ਗਏ ਡਰਿ ਇਤ ਉਤ ਧੈ ਕੈ[13]। ਖਾਕ ਪਾਕ ਕਿਯ ਗ੍ਰਾਮ ਜਰੈ ਕੈ[14]। ਜੋ ਅਬਿ ਥੇਹ ਪਰਯੋ ਉਚ ਭਾਰਾ। ਹਮ ਨੈ ਭੀ ਨਿਜ ਨੈਨ ਨਿਹਾਰਾ ॥ ੪੩ ॥ ਬਸਯੋ ਮੰਡਜ਼ਾਲਾ ਪੁਨ ਤਿਸ ਪਾਹੈਂ[15]। ਕਥਾ ਸੁਨਾਈ ਉਨ ਮੁਹਿ ਯਾਹੈ[16] । ਤਹਿਂ ਤੇ ਓਰ ਜੰਡਜ਼ਾਲੇ ਚਢ ਹੈਂ। ਅਏ ਪ੍ਰਲੈ ਜਲ ਜਯੋਂ ਸਿੰਘ ਬਢ ਹੈਂ[17] ॥ ੪੪ ॥ ਅਮਰ ਗੁਰੂ ਅਰਜਨ ਕੀ ਬਖਸ਼ਸ਼। ਲਖ ਕੈ[18] ਕਰੀ ਨ ਅਧਿਕੈਂ ਖਰਖਸ[19] ।ਆਕਲ ਦਾਸ

---

[1]ਧਰਮ। [2]ਇਹ [ਸਖੇ] ਮਿੱਤ੍ਰ (ਸਿੰਘ) ਧਰਮਰਾਜ ਦੀ ਜਮਾਤ ਭਾਵ ਜਮਾਂ ਤੋਂ ਵੀ ਛੁਡਾ ਲੈਣਗੇ। [3]ਕਾਮ-ਦੇਵ ਤੱਕ। [4]ਜਦੋਂ ਵੈਰੀ (ਅਹਿਮਦ ਸ਼ਾਹ ਅਬਦਾਲੀ) ਨੇ ਗੁਰਦੁਆਰਾ (ਸ੍ਰੀ ਹਰਿਮੰਦਰ ਸਾਹਿਬ) ਢਾਹਿਆ ਸੀ । [5]ਦੋਹਾਂ ਸੂਰਮਿਆਂ (ਦਿਆਲ ਸਿੰਘ ਤੇ ਨੱਥਾ ਸਿੰਘ) ਦੇ। [6]ਗੁੱਸੇ ਦੀ। [7]ਮਾਰ ਕੇ। [8]ਬਹੁਤੇ। [9]ਧੀਰਜ। [10]ਵਧ ਆਏ। [11]ਪੁੱਤਰ ਪੋਤਰੇ। [12]ਬਿਨਾਂ ਦੇਰੀ ਤੋਂ ਪ੍ਰਗਟ ਹੀ । [13]ਦੌੜ ਕੇ। [14][ਪਾਕ] ਮੂਰਖਾਂ ਦਾ ਪਿੰਡ ਸਾੜ ਕੇ ਸੁਆਹ ਕਰ ਦਿੱਤਾ। [15]ਪਾਸ, ਕੋਲ। [16]ਉਨ੍ਹਾਂ (ਪਿੰਡ ਵਾਲਿਆਂ ਨੇ) ਮੈਨੂੰ ਇਹ ਕਥਾ ਸੁਣਾਈ। [17]ਵਧ ਕੇ। [18]ਜਾਣ ਕੇ। [19]ਬਹੁਤੀ ਲੜਾਈ। [ਖਰਖਸਾ—ਝਗੜਾ, ਬਖੇੜਾ, ਟੰਟਾ। ]

ਮਹੰਤੇ ਤਾਂਈਂ। ਦਈ ਅਕਲ ਜੋ ਹੁਤੋ ਤਦਾਂਈਂ ॥ ੪੫ ॥ ਲੂਟ ਲਯੋ ਤਿਸ ਕਾ ਘਰ ਬਾਰੈਂ। ਬਾਰ ਉਖਾਰੇ ਮਾਰ ਪੰਜਾਰੈਂ[1] । ਭਾਨਾਂ, ਝੰਣਾ, ਕਰਮਾਂ, ਲਾਜੂ। ਤਿਸ ਕੇ ਮੰਦ ਮਸੰਦ ਦਰਾਜੂ[2] ॥ ੪੬ ॥ ਥੇ ਸਲਾਹਿ ਇਨਹੂੰ ਦੇ ਭਾਰੈਂ[3]। ਗੁਰੁ ਥਲ ਕਰਵਾਯੋ ਮਿਸਮਾਰੈਂ[4]। ਇਨ ਚਾਰੋਂ ਕੋ ਦੁਖ ਦੇ ਮਾਰਾ। ਗਾਮ ਜੰਡਯਾਲਾ ਲੂਟ ਕੈ ਸਾਰਾ ॥੪੭॥ ਪਹੁੰਚ ਸਠਯਾਲੇ ਜਾਇ ਬੁਤਾਲੇ। ਰੰਘੜ ਘੇਰੇ ਲਰੇ ਬਿਸਾਲੇ[5]। ਜੰਗ ਤੁਫੰਗ[6] ਤੀਰ ਕਾ ਬਯੋ[7]। ਦੋਇ ਜਾਮ[8], ਫਿਰ ਨਿਸ ਤਮ ਛਯੋ[9] ॥੪੮॥ ਪਾਇ ਖਬਰ ਇਹੁ ਔਰ ਖਾਲਸਾ । ਆਇ ਪਹੁੰਚਯੋ ਤਹਿੰ ਬਿਸਾਲਸਾ[10] । ਗਢੀ ਵੀਚ ਥੇ ਰੰਘੜ ਆਕੀ। ਦੂਤੀ ਦਿਵਸ ਜਬਿ ਬਢੀ ਹਲਾਕੀ[11] ॥੪੯॥ ਦਯਾਲ ਸਿੰਘ ਸ਼ਹੀਦ ਉਦਾਰੈਂ । ਹੱਲਾ ਕਰਵਾਯੋ ਤਬਿ ਭਾਰੈਂ। ਤੋੜਿ ਕਿਵਾੜ[12] ਗੜ੍ਹੀ ਮੈਂ ਧਸੇ। ਬੇਗ[13] ਤੇਗ ਸੈਂ ਰੰਘੜ ਕਸੇ[14] ॥੫੦॥ ਜਿਨੈ ਬਿਅਦਬੀ ਗੁਰੁ ਥਲ ਕੇਰੀ। ਕਰਵਾਈ ਅਤ ਕਰੀ ਬਧੇਰੀ[15] । ਤਿਨ ਕੇ ਨਾਮ ਨਿਸ਼ਾਨ ਨ ਛੋਰੇ । ਢਾਹਿ ਮੁਕਾਨ ਕਰੇ ਤਿਨ ਖੋਰੇ[16] ॥੫੧॥ ਲੂਟੇ ਪਿੰਡ ਉਭੈ[17] ਬਲ ਪਾਏ । ਮਿਲਿ ਜਟ ਫਿਰ ਸਿੰਘ ਜੀ ਢਿਗ ਆਏ। ਗਰਿ-ਅੰਚਰ ਮੁਖ ਮਾਂਹਿ ਘਾਸ ਤੇ[18] । ਬਖਸ਼ੋ ਹਮ ਕੌ ਗੁਰੂ ਵਾਸਤੇ ॥੫੨॥ ਆਪ ਗਰੀਬ ਨਿਵਾਜ ਖਾਲਸਾ । ਹਮ ਗਰੀਬ ਅਤਿ ਮੰਦ ਹਾਲਸਾ[19] । ਸੁਨਿ ਸਿੰਘ ਜੀ ਉਰਿ ਦਯਾ ਉਪਾਈ। ਜੱਟਨ ਕੀ ਸਭਿ ਲੂਟ ਮੁੜਾਈ ॥੫੩॥ ਰੰਘੜ ਪਠੇ ਜਹੰਨਮ ਕੋ ਹੈਂ[20] । ਤਹਿੰ ਤੇ ਆਗੇ ਚਢੇ ਸਰੋਹੈਂ[21]। ਇਤ ਉਤ ਤੈ ਸਿੰਘ ਮਿਲੇ ਬਧੇਰੈਂ। ਲਸ਼ਕਰ ਥਯੋ ਸ਼ਹੀਦਨ ਕੇਰੈਂ ॥ ੫੪ ॥ ਸਿੰਘਨ ਔ ਗੁਰੁਦ੍ਵਾਰਨ ਸੰਗੈਂ । ਜੇ ਜਢ[22] ਕਰਤੇ ਰਹੇ

---

[1][ਪੰਜਾਰੈਂ] ਜੁੱਤੀਆਂ ਮਾਰ ਕੇ ਵਾਲ ਉਖੇੜ ਦਿੱਤੇ। [2]ਬਹੁਤੇ ਮਾੜੇ ਮਸੰਦ । [3]ਬਹੁਤੀਆਂ ਸਲਾਹਾਂ। [4]ਢਹਾ ਦਿੱਤਾ। [5]ਬਹੁਤ। [6]ਬੰਦੂਕ। [7]ਹੋਇਆ। [8]ਪਹਿਰ। [9]ਰਾਤ ਦਾ ਅਨ੍ਹੇਰਾ ਫੈਲ ਗਿਆ। [10]ਬਹੁਤਾ। [11]ਮਾਰ ਵਧੀ। [12]ਤਖਤੇ। [13]ਛੇਤੀ। [14]ਮਾਰੇ। [15]ਬਹੁਤੀ। [16]ਖੋਲ੍ਹੇ। [17]ਦੋਵੇਂ। [18]ਗਲ 'ਚ ਪੱਲਾ ਤੇ ਮੂੰਹ ਵਿੱਚ ਘਾਹ ਲੈ ਕੇ (ਕਹਿਣ ਲੱਗੇ)। [19]ਬੁਰੇ ਹਾਲ ਵਾਲੇ। [20]ਨਰਕਾਂ ਨੂੰ ਭੇਜ ਦਿੱਤੇ ਹਨ। [21]ਗੁੱਸੇ ਨਾਲ। [22]ਮੂਰਖ।

ਕੁਢੰਗੈਂ[1] । ਜਥਾ ਜੋਗ ਫਲ ਤਿਨੈ ਭੁਗਾਏ । ਇਤ ਉਤ ਫਿਰ ਤਬਿ ਇਨ ਬਹੁ ਥਾਂਏਂ ॥੫੫॥ ਜੋਧ ਨਗਰ[2] ਲੂਟਯੋ ਕਰਿ ਧਾਵਾ । ਗਹਯੋ ਅਧਰਮ ਦਾਸ ਸਠ[3] ਬਾਵਾ । ਤਿਸ ਨੈ ਥੇ ਬਹੁ ਸਿੰਘ ਮਰਵਾਏ । ਤੁਰਕੈਂ ਗਹਾਇ[4] ਇਨਾਮ ਲਹਾਏ[5] ॥੫੬॥ ਇਸ ਹਿਤ ਲੂਟ ਕੂਟ ਤਿਸ ਤਾਂਈਂ । ਦਈ ਸਜ਼ਾ ਕਿਰਦਾਰ ਮਹਾਂਈ[6] । ਕਰਮੇ ਛੀਨੇ ਕਾ ਘਰ ਲੂਟਾ । ਮਾਰਿ ਪੁਟਯੋ ਵਹਿ ਕੰਟਕ ਬੂਟਾ[7] ॥੫੭॥ ਘਣੀਆਂ ਪਿੰਡ ਤੈਸ ਹੂੰ ਮਾਰਾ । ਰਾਮੇ ਰੰਧਾਵੇ ਕੌ ਗਾਰਾ[8] । ਡਫਰ ਵਾਲੀਆ ਖੱਤ੍ਰੀ ਲਾਲੂ[9] । ਮਾਰਯੋ ਲੂਟਯੋ ਤੈਸ ਬਿਸਾਲੂ ॥੫੮॥ਕਲਾ ਨੌਰੀਏ ਰਤਨ[9] ਮਲ੍ਹੌਤ੍ਰੇ[10] । ਸਿਖ ਮਰਵਾਏ ਬਹੁ ਤਿਨ ਔਤ੍ਰੇ[11] । ਹੁਤੇ ਚੌਧਰੀ ਜੇ ਇਤਯਾਦੈਂ[12] । ਸਿੰਘਨ ਸੋਂ ਰਖਤੇ ਬਡ ਬਾਦੈਂ[13] ॥ ੫੯ ॥ ਮੁਖਬਰ ਮੂਢ ਮੁਖਬਰੀ ਕੈ ਕੈ[14] । ਸਿੰਘਨ ਕੋ ਤੁਰਕੈਂ ਪਕਰੈ ਕੈ । ਲੇਤ ਇਨਾਮ ਜੁ ਰਹੇ ਬਧੇਰੇ । ਤਿਨ ਕੇ ਕਰਮਨ ਸਿੰਘ ਪਰੇਰੇ ॥੬੦॥ ਜਥਾ ਜੋਗ ਪ੍ਰਭ ਸਜਾ ਦਿਲਾਈ । ਸਿੰਘਨ ਕੇ ਕਰ ਤੈ ਤਿਨ ਤਾਂਈ ॥ ੬੧ ॥ ਦੋਹਰਾ ॥ ਰੋਸ ਕੋਪ ਕੀ[15] ਅਗਨਿ ਇਮ, ਉਭੈ ਸ਼ਹੀਦ ਨਿਵਾਰਿ । ਸਯਾਲਕੋਟ ਮੈਂ ਥਿਰੇ ਪੁਨ, ਧਰਮ ਸੁਜਸ ਬਿਸਤਾਰਿ ॥ ੬੨ ॥ ਨਰਾਜ ਛੰਦ ॥ ਸੁਨੈਂਹੁ ਸਾਖਿ ਤੀਸਰੀ ਤਿਨੈਂਹੁ ਔਰ ਬੇਸ[16] ਹੈ । ਅਠਾਰ ਸੌ ਦੁਬਿੰਸਤੈਂ[17] ਅਯੋ ਜੁ ਕਾਬ-ਲੇਸ[18] ਹੈ । ਸੁਦਾਰ ਸਿੰਘ ਜੇ ਤਬੈ, ਹੁਤੇ ਸੁ ਏਸ ਦੇਸ ਮੈਂ । ਗਏ ਸੁ ਭੱਜ ਤੱਜ ਧਾਮ[19] ਔਰ ਠੌਰ ਵੇਸ ਮੈਂ[20] ॥ ੬੩ ॥ ਪਰੀ ਸੁ ਹਾਲ-ਚਾਲ[21] ਦੇਸ ਮਾਂਹਿ ਭੂਰ[22] ਭਾਜੜੈਂ । ਦਏ ਅਪਾਰ ਦੂਖ ਥੇ ਦੁਰਾਨਿਨੈਂ ਮਹਾਂ ਜੜ੍ਹੈਂ[23] ।

---

[1]ਖੋਟਾ ਵਰਤਾਉ । [2]ਸ਼ਹਿਰ ਦਾ ਨਾਮ । [3]ਮੂਰਖ । [4]ਪਕੜਾ ਕੇ । [5]ਲਏ ਸਨ । [6]ਕਰਮਾਂ ਅਨੁਸਾਰ ਬਹੁਤੀ । [7]ਕੰਡਿਆਂ ਵਾਲਾ ਬੂਟਾ ਭਾਵ ਦੁਖਦਾਈ । [8]ਗਾਲਿਆ ਭਾਵ ਮਾਰਿਆ । [9]ਨਾਮ । [10]ਮਲਹੋਤ੍ਰੇ ਗੋਤ ਦਾ । [11]ਉਲਾਦ ਹੀਨ ਨੇ । [12]ਇਸ ਤੋਂ ਇਲਾਵਾ ਹੋਰ ਵੀ । [13]ਝਗੜਾ । [14]ਮੂਰਖ ਚੁਗਲ ਚੁਗਲੀ ਕਰਕੇ । [15]ਗੁੱਸੇ ਤੇ ਕ੍ਰੋਧ ਦੀ । [16]ਸ੍ਰੇਸ਼ਟ, ਚੰਗੀ । [17]ਸੰਮਤ ੧੮੨੨ ਬਿ: ਨੂੰ । [18]ਕਾਬਲ ਦਾ ਬਾਦਸ਼ਾਹ । [19]ਘਰ ਛੱਡ ਕੇ । [20]ਹੋਰ ਚੰਗੀ ਜਗ੍ਹਾ ਵਿੱਚ । [21]ਹਲਚਲੀ । [22]ਬਹੁਤੀਆਂ । [23]ਬਹੁਤੇ ਮੂਰਖ ਦੁਰਾਨੀਆਂ ਨੇ ।

ਸਿਪੈ-ਸਲਾਰ[1] ਤਾਂਹਿ ਕਾ ਜੁਝਾਰ ਸੈਨ ਲੈ ਘਨੀ[2] । ਫਿਰ੍ਯੋ ਸਿੰਘਾਨ ਕੈ
ਪਿਛੈ, ਲੁਟੇ ਕਿਤਾਨ ਹੈਂ ਗਨੀ[3] ॥੬੪॥ ਸੁਨ੍ਯੋ ਸ੍ਯਾਲਕੋਟ ਮੈਂ ਅਪਾਰ
ਸਿੰਘ ਹੈਂ ਲੁਕੇ । ਅਯੋ ਸੁ ਜੋਰ ਦੈ ਇਤੈ[4], ਤਿਤੈਹੁੰ[5] ਸਿੰਘ ਭੀ ਝੁਕੇ । ਕੁੱਲੂ
ਸੁ ਨਾਮ ਗਾਮ, ਸਾਤ ਕੋਸ ਸ੍ਯਾਲਕੋਟ ਤੈ । ਅਹੇ ਝਨਾਉ ਤੀਰ ਪੈ[6],
ਲਰੇ ਤਹਾਂ ਅਟੋਟ ਤੈ[7] ॥੬੫॥ ਮਚ੍ਯੋ ਮਹਾਨ ਭ੍ਯਾਨਕੈਂ ਅਭੰਗ[7] ਜੰਗ ਦੋ
ਦਿਸੈਂ[8] । ਉਮੰਗ ਸੰਗ ਢੰਗ ਚੰਗ ਸੈਂ, ਲਰੰਤ ਸੋ ਰਿਸੈਂ[9] ।ਚਲੰਤ ਚੱਕ੍ਰ ਬੱਕ੍ਰੈਂ
ਫਿਰੰਤ ਗੀਧ ਮਾਲ ਸੀ[10] । ਲਸੰਤ[11] ਤੇਗ ਸੈਹਥੀ[12] ਦਿਸੰਤ ਜੀਭ ਕਾਲ
ਸੀ ॥ ੬੬ ॥ ਬਿਲੱਛ ਅੱਛ ਸਾਯਕਾ, ਸਪੱਛ ਸਾਂਪ ਸੇ ਫਿਰੈਂ[13] । ਫੁਕੰਤ[14]
ਆਸਮਾਨ ਮੈਂ, ਛੁਹਿੰਤ ਪ੍ਰਾਨ ਕੋ ਹਿਰੈਂ[15]। ਚਲੰਤ ਲੋਹ-ਦੰਡ ਚੰਡ ਦੰਡ-
ਧਾਰਿ ਤੈਂ ਖਰੈਂ[16] । ਤਰੱਜ ਗੱਜ ਤੱਜ ਕੈ, ਗੁਰੱਜ ਚੂਰਨੈ ਕਰੈਂ[17] ॥ ੬੭ ॥
ਕਹੂੰ ਛੁਟੰਤ ਸੈਹਥੀ ਲਸੰਤ ਅੰਤ ਮੌਤ ਸੀ[18] । ਛਿਦੰਤ ਤ੍ਰਾਣ ਪ੍ਰਾਣ ਕੋ,
ਲਹੰਤ ਡੈਣ ਔਤ ਸੀ[19] । ਬਹੰਤ ਤੇਗ ਬੇਗ ਸੈਂ, ਛਕੰਤ ਆਂਤ ਰੁਕੜੇ[20] ।
ਕਟੰਤ ਟੋਪ ਮੂੰਡ ਦੇਹ, ਜੀਨ ਅੱਸੂ ਉੱਕੜੇ[21] ॥੬੮॥ ਸੁਟੰਤ ਖੰਡ ਖੰਡ ਕੈ,
ਦੁਫਾਰ ਆਰਿ ਤਾਰ ਜ੍ਯੋਂ[22] । ਬਢੰਤ ਬਾਢ ਕਾਨਨੈ ਤਖਾਨਨੈ ਅਪਾਰ

---

[1]ਸੈਨਾਪਤਿ । [2]ਬਹੁਤੀ ਲੜਾਕੀ ਫੌਜ ਲੈ ਕੇ । [3]ਕਿਤਨੇ ਹੀ ਭਾਵ ਬਹੁਤੇ ਧਨੀ । [4]ਇਸ ਪਾਸੇ ਵਲ । [5]ਉਧਰੋਂ, ਉਸ ਪਾਸਿਉਂ । [6]ਕਿਨਾਰੇ ਉੱਤੇ । [7]ਲਗਾਤਾਰ, ਇਕ ਰਸ । [8]ਦੋਹਾਂ ਪਾਸਿਆਂ ਤੋਂ । [9]ਉਹ ਗੁੱਸੇ ਨਾਲ । [10]ਟੇਢੇ ਚੱਕ੍ਰ ਚਲਦੇ ਹੋਏ ਗਿਰਝਾਂ ਦੀ ਡਾਰ ਵਾਂਗ ਫਿਰਦੇ ਹਨ । [11]ਚਮਕਦੀ ਹੈ । [12]ਬਰਛੀ । [13]ਵਿਲੱਖਣ ਤੇ ਚੰਗੇ ਤੀਰ ਖੰਭਾਂ ਵਾਲੇ ਸੱਪਾਂ ਵਾਂਗ ਫਿਰਦੇ ਹਨ । [14]ਫੂੰਕਾਰੇ ਮਾਰਦੇ । [15]ਨਾਸ ਕਰ ਦੇਂਦੇ ਹਨ । [16][ਚੰਡ] ਤਿੱਖੇ ਲੋਹੇ ਦੇ ਡੰਡੇ ਚਲਦੇ ਹਨ (ਜਿਹੜੇ) ਜਮਾਂ (ਦੇ ਡੰਡਿਆਂ) ਤੋਂ ਵੀ ਚੰਗੇ ਹਨ। [17]ਤਾੜ ਕੇ ਤੇ ਗੱਜ ਕੇ ਗੁਰਜਾਂ [ਤੱਜ ਕੈ] ਮਾਰ ਕੇ ਚੂਰਨ ਕਰ ਦੇਂਦੇ ਹਨ । [18]ਕਿਤੇ ਬਰਛੀ [ਛੁਟੰਤ] ਚਲਦੀ ਹੈ, ਅੰਤ (ਕਰਨ ਵਾਲੀ) ਮੌਤ ਵਾਂਗ ਚਮਕਦੀ ਹੈ । [19][ਤ੍ਰਾਣ] ਸੰਜੋਆਂ ਤੇ ਪ੍ਰਾਣਾਂ ਨੂੰ ਕੱਟ ਦੇਂਦੀ ਹੈ (ਇਹ) ਔਤਰੀ ਡੈਣ ਵਰਗੀ [ਲਹੰਤ] ਦਿਸਦੀ ਹੈ ।[20][ਬੇਗ] ਜ਼ੋਰ ਨਾਲ ਤਲਵਾਰ ਚਲਦੀ ਹੈ (ਉਹ) ਆਂਦਰਾਂ ਤੇ [ਰੁਕੜੇ] ਗੁਰਦਿਆਂ ਨੂੰ ਖਾਂਦੀ ਹੈ । [21]ਟੋਪ, ਸਿਰ ਤੇ ਦੇਹ ਨੂੰ ਕਟਦੀ ਹੈ, ਘੋੜੇ ਦੀ ਕਾਠੀ ਤੋਂ ਓਕੜ ਕੇ ਭਾਵ ਅੱਗੇ ਨੂੰ ਝੁਕ ਕੇ । [22][ਆਰਿ] ਆਰੀ ਤੇ ਤਾਰ ਵਾਂਗ ਦੋ ਫਾੜ ਕਰਕੇ ਤੇ [ਖੰਡ ਖੰਡ] ਟੁਕੜੇ ਟੁਕੜੇ ਕਰਕੇ ਸੁੱਟੀ ਜਾਂਦੀ ਹੈ ।

ਜਜੋਂ[1] । ਨਰੀਛਨੰ ਸੁ ਤੀਛਨੰ ਕਿ ਭੀਛਨੰ ਬਿਅੰਤ ਹੈਂ[2] । ਉਡੰਤ ਕਾਲ ਬਜ਼ਾਲ ਸੇ ਫਿਰੰਤ ਤੇ ਸ਼ੁਕੰਤ ਹੈਂ[3] ॥੬੯॥ ਲਗੰਤ ਜਾਂਹਿ, ਤਾਂਹਿ ਕੇ ਪ੍ਰਾਨ ਝੱਟ ਚੱਟ ਹੈਂ[4] । ਦੁਸਾਰ ਪਾਰ ਹੋਇ ਕੈ, ਗਿਰਾਤ ਚੱਟ-ਪੱਟ ਹੈਂ[5] । ਤੜਾਕ ਤੱਕਿ ਤੁੱਪਕੈਂ ਤਮੱਕ ਤੇਜ ਛੱਡ ਹੀਂ[6] । ਭੜਾਕ ਭੰਨ ਢਾਲ ਤ੍ਰਾਣ ਦੇਹ ਪਾਰ ਕੱਢ ਹੀਂ[7] ॥੭੦॥ ਲੁਠਾਇ ਔਨਿ ਤੌਨ ਕੋ, ਫਿਰਾਇ ਫੇਰ ਪੂਰਤੈਂ[8] । ਝੜਾਇ ਬਾੜ ਸ਼ੀਘਰੈਂ, ਗਿੜਾਇ ਦੇਤ ਦੂਰ ਤੈਂ[9] । ਸ਼ਹੀਦ ਦਯਾਲ ਸਿੰਘ ਜੂ,ਨੱਥਾ-ਮ੍ਰਿਗੇਸ਼ ਸੂਰਮੇਂ । ਮਲੇਛ ਭੇਛ ਬ੍ਰਿੰਦ ਕੋ,ਮਿਲਾਤ ਜਾਤ ਧੂਰ ਮੇਂ[10] ॥੭੧॥ ਪਰੰਤ ਜੱਤ੍ਰ ਧਾਇ ਬੀਰ, ਛੀਰ ਭੀਰ ਤੇ ਕਰੈਂ[11] । ਝਪੱਟਕੈ ਲਪੱਟ ਕੈ,ਦਪੱਟ ਕੱਟ ਹੀ ਧਰੈਂ[12]। ਮਹਾਨ ਪੌਨ-ਪੂਤ ਅੰਗਦੰ ਸਮਾਨ ਯੇ ਲਰੈਂ[13]। ਬਸਾਇ ਬਾਨ ਮੇਂਹ ਜਜੋਂ, ਤੁਰਕਾਨਿ ਪ੍ਰਾਨ ਕੋ ਹਰੈਂ[14]॥੭੨॥ਭਗਤ ਸਿੰਘ, ਜੀਤ[15] ਧਯਾਨ ਸਿੰਘ,ਮਾਨ[15] ਕੇਹਰੈਂ[15]। ਚੜੱਤ ਸਿੰਘ ਕੌਰ[15] ਭਾਗ ਸਿੰਘ, ਬੀਰ[15] ਮੋਹਰੈਂ[15]। ਸੁਜਾਨ ਸਿੰਘ, ਗੁੱਜਰੰ-ਮ੍ਰਿਗੇਸ ਲੌ ਬਿਸੇਸ ਥੇ[16]। ਭਿਰੰਤ

---

[1]ਜਿਵੇਂ ਬਹੁਤੇ ਤਰਖਾਣ (ਆਪਣੇ ਹਥਿਆਰਾਂ ਦੀ) [ਬਾਢ] ਤਿੱਖੀ ਧਾਰ ਨਾਲ [ਕਾਨਨੈ] ਜੰਗਲ ਨੂੰ ਵੱਢਦੇ ਹਨ । [2][ਨਰੀਛਨੰ] ਦੇਖਣ ਨੂੰ (ਤੀਰ) ਤਿੱਖੇ ਤੇ ਬਹੁਤ ਭਿਆਨਕ ਹਨ। [3]ਕਾਲੇ ਸੱਪਾਂ ਵਰਗੇ ਉਡਦੇ ਸ਼ੂਕਦੇ ਫਿਰਦੇ ਹਨ । [4]ਛੇਤੀ ਖਤਮ ਕਰ ਦੇਂਦੇ ਹਨ । [5]ਦੂਜੇ ਪਾਸੇ ਪਾਰ ਲੰਘ ਕੇ ਛੇਤੀ ਡੇਗ ਦੇਂਦੇ ਹਨ। [6](ਵੈਰੀ ਵਲ) ਤੱਕ ਕੇ [ਤਮੱਕ] ਗੁੱਸੇ ਤੇ [ਤੇਜ] ਜ਼ੋਰ ਨਾਲ [ਤੁਪਕੈਂ] ਬੰਦੂਕਾਂ ਨੂੰ ਜਦੋਂ ਛੱਡਦੇ ਹਨ ਤਾਂ ਤੜ-ਤੜ ਸ਼ਬਦ ਹੁੰਦਾ ਹੈ । [7]ਭੜੱਕ ਸ਼ਬਦ ਨਾਲ ਢਾਲ ਨੂੰ ਭੰਨ ਕੇ [ਤ੍ਰਾਣ] ਸੰਜੋਅ ਤੇ ਦੇਹ ਤੋਂ ਪਾਰ ਕਢ ਦੇਂਦੇ ਹਨ । [8]ਤਿਨ੍ਹਾਂ ਨੂੰ [ਔਨਿ] ਧਰਤੀ ਤੇ [ਲੁਠਾਇ] ਲਿਟਾ ਕੇ ਫੇਰ [ਫਿਰਾਇ] ਮੁੜ ਕੇ (ਬੰਦੂਕਾਂ ਨੂੰ) [ਪੂਰਤੈਂ] ਭਰ ਲੈਂਦੇ ਹਨ ।[9]ਛੇਤੀ [ਬਾੜ] ਬੰਦੂਕਾਂ ਦਾ ਇਕੱਠਾ ਵਾਰ [ਝੜਾਇ] ਝਾੜ ਕੇ ਭਾਵ ਚਲਾ ਕੇ ਦੂਰ ਤੋਂ ਹੀ [ਗਿੜਾਇ ਦੇਤ] ਡੇਗ ਦੇਂਦੇ ਹਨ । [10][ਮਲੇਛ] ਤੁਰਕਾਂ ਦੇ ਭੇਸ ਵਾਲੇ ਸਾਰਿਆਂ ਨੂੰ ਧੂੜ 'ਚ ਮਿਲਾਂਦੇ ਜਾਂਦੇ ਹਨ । [11]ਜਿਸ ਪਾਸੇ ਸੂਰਮੇਂ ਜਾ ਕੇ [ਪਰੰਤ] ਪੈਂਦੇ ਹਨ ਭੀੜ ਤੋਂ [ਛੀਰ] ਛੀੜ (ਭਾਵ) ਵਿਹਲ ਕਰ ਦੇਂਦੇ ਹਨ। [12][ਝਪੱਟ ਕੈ] ਹੱਲਾ ਕਰਕੇ [ਲਪੱਟ ਕੈ] ਉੱਛਲ ਕੇ ਤੇ [ਦਪੱਟ] ਦੌੜ ਕੇ ਕੱਟ ਕੇ ਹੀ ਰਖ ਦੇਂਦੇ ਹਨ । [13]ਇਹ ਮਹਾਨ (ਜੋਧੇ) [ਪੌਨ-ਪੂਤ] ਹਨੂਮਾਨ ਤੇ ਅੰਗਦ ਵਾਂਗ ਲੜਦੇ ਹਨ। [14]ਮੀਂਹ ਵਾਂਗ ਤੀਰ ਵਰ੍ਹਾ ਕੇ ਤੁਰਕਾਂ ਦੇ ਪ੍ਰਾਣ ਨਾਸ ਕਰਦੇ ਹਨ । [15](ਸਿੰਘ)। [16]ਗੁੱਜਰ ਸਿੰਘ ਤੱਕ ਬਹੁਤ ਸਨ ।

ਮਾਰ ਮਾਰ ਕੈ, ਸੁਦਾਰ ਯੇ ਅਸੇਸ ਥੇ[1] ॥੭੩॥ ਲਰੰਤ ਭੱਜ ਭੱਜ ਕੈ, ਅਗਾਂਹਿ ਬੱਢ ਬੱਢ ਕੈ[2] । ਧਰੰਮ ਜੰਗ ਜਾਨ ਕੈ, ਅਤਯੰਤ ਪੈਰ ਗੱਡ ਕੈ । ਉਤੈ ਬਿਹੱਦ ਕੱਦ ਕੇ[3], ਪਠਾਨ ਥੇ ਮਿਨਾਰਿ ਸੇ[4] । ਪਲੇ ਸੁ ਮਾਸ ਮੇਵਿਐਂ, ਸਜੋਰ ਅੰਗਿ-ਭਾਰਿ ਸੇ[5] ॥ ੭੪ ॥ ਛਕੰਤ ਏਕ ਏਕ ਨੀਤ ਹੂੰ ਸਬੂਤ[6] ਬੱਕਰੇ। ਬਿਬਾਕ ਬੀਰ ਪ੍ਰਬਲੈਂ, ਲੜਾਕ ਐਨ ਅੱਕਰੇ[7] । ਇਤੈ ਭਿ ਸਿੰਘ ਸੂਰਬੀਰ, ਧੀਰ-ਗੀਰ ਨਾਦਰੈਂ[8] । ਬਿਪੱਤਿ ਅਤਿ ਮੈਂ ਪਲੇ, ਪਿਖੋ ਗਰੰਥ ਸਾਦਰੈਂ[9] ॥੭੫॥ ਤਥਾਪਿ ਜੰਗ ਸਿੰਧੁ ਕੇ, ਸੁ ਮੱਛ ਥੇ ਬਹਾਦਰੈਂ[10] । ਨ ਔਰ ਕੋਇ ਮੱਦਤੈਂ ਗੁਰੂ ਸਿਵਾਇ ਕਾਦਰੈਂ[11] । ਬਚੇ ਭਿ ਯਾਂਹਿ ਹੇਤ ਤੈ ਤੁਰਕਾਨਿ ਬਾਦਸ਼ਾਹਿ ਤੇ[12] । ਨਹੀਂ ਤੁ ਕਯਾ ਮਜਾਲ ਥੀ ਪਹਾੜ ਐਸ ਢਾਹਿ ਤੇ[13] ॥੭੬॥ ਜਿਨੈ ਹਰਾਮ ਹ੍ਵੈ ਰਹੇ, ਅਰਾਮ ਦੇਹ ਕੇ ਜਿਤੇ[14] । ਨਿਸਾ ਦਿਵੱਸ ਜੰਗਲੈਂ, ਉਦੰਗਲੈਂ ਮਧੈਂ ਬਿਤੇ[15] । ਪਰੰਤੁ ਜੰਗ ਸਾਧਨੰ ਕਮਾਲ ਜੋ ਰਖੱਤ ਥੇ[16] । ਇਸੀ ਪ੍ਰਤਾਪ ਸੈਂ ਸੁ ਪਾਂਚ ਬੀਸ ਸੈਂ ਲਰੰਤ ਥੇ॥੭੭॥ਮਰੰਨ ਮਾਰਨੋਂ ਸੁ ਸਿੰਘ ਨ ਟਰੰਤ ਥੇ ਕਬੀ । ਮੁਹੰਮਦੀ[17] ਬਚਾਇ ਜਾਨ ਕੋ, ਨਰੰਤ ਥੇ ਸਭੀ। ਇਸੀ ਸਬੱਬ[18], ਦੋਇ ਬਾਦਸ਼ਾਹੀਆਂ ਤੁਰਕਾਨ ਕੀ । ਦਿਲੇਸ ਕਾਬਲੇਸ

---

[1](ਇਹ ਜਿਹੜੇ) [ਅਸੇਸ] ਸਾਰੇ ਸਰਦਾਰ ਸਨ, ਮਾਰ ਲੌ ਮਾਰ ਲੌ ਕਰਕੇ ਭਿੜਦੇ ਭਾਵ ਲੜਦੇ ਹਨ । [2]ਅੱਗੇ ਵਧ ਵਧ ਕੇ । [3]ਵੱਡੇ ਕੱਦਾਂ ਵਾਲੇ । [4]ਬੁਰਜਾਂ ਵਰਗੇ ਸਨ । [5]ਮਾਸ ਤੇ ਮੇਵਿਆਂ ਨਾਲ ਪਲੇ ਹੋਏ ਜ਼ੋਰਾਵਰ ਭਾਰੇ ਅੰਗਾਂ ਵਾਲੇ ਸਨ । [6]ਸਾਬਤ, ਪੂਰੇ । [7][ਬਿਬਾਕ] ਨਿੱਡਰ ਤੇ [ਪ੍ਰਬਲ] ਜ਼ੋਰਾਵਰ ਸੂਰਮੇਂ, ਜੋ [ਐਨ] ਚੰਗੇ ਲੜਾਕੇ ਤੇ [ਅੱਕਰੇ] ਆਕੜ ਵਾਲੇ ਸਨ । [8]ਏਧਰ ਵੀ ਸਿੰਘ [ਧੀਰ-ਗੀਰ] ਧੀਰਜ ਧਾਰੀ [ਨਾਦਰੈਂ] ਅਸਚਰਜ [ਬੀਰ] ਬਹਾਦਰ ਸੂਰਮੇਂ ਸਨ । [9]ਬਹੁਤੀ ਬਿਪਤਾ ਵਿੱਚ ਪੱਲੇ ਹੋਏ ਸਨ (ਇਹ ਗਲ) ਗ੍ਰੰਥਾਂ ਵਿੱਚ ਸਤਿਕਾਰ ਨਾਲ ਦੇਖੋ । [10]ਤਾਂ ਭੀ ਜੰਗ ਰੂਪ ਸਮੁੰਦਰ ਦੇ ਚੰਗੇ ਬਹਾਦਰ ਮੱਛ ਸਨ । [11]ਗੁਰੂ ਤੇ [ਕਾਦਰੈਂ] ਵਾਹਿਗੁਰੂ ਤੋਂ [ਸਿਵਾਇ] ਬਿਨਾਂ ਹੋਰ ਕੋਈ ਮਦਦਗਾਰ ਨਹੀਂ ਸੀ। [12]ਤੁਰਕਾਂ ਦੇ ਬਾਦਸ਼ਾਹਾਂ ਤੋਂ ਇਸੇ ਕਾਰਨ ਕਰਕੇ ਬਚ ਗਏ । [13]ਨਹੀਂ ਤਾਂ (ਸਿੰਘਾਂ ਦੀ) ਕੀ [ਮਜਾਲ] ਸ਼ਕਤੀ ਸੀ (ਕਿ ਤੁਰਕਾਂ ਦੇ ਬਾਦਸ਼ਾਹਾਂ ਵਲੋਂ ਬਿਪਤਾ ਦੇ) ਏਡੇ ਵਡੇ ਪਹਾੜ ਸੁੱਟਣ ਦੇ (ਬਾਵਜੂਦ ਵੀ ਸਿੰਘ ਬਚ ਰਹੇ) । [14]ਜਿਨ੍ਹਾਂ (ਸਿੰਘਾਂ) ਦੇ ਸਰੀਰ ਦੇ [ਜਿਤੇ] ਸਾਰੇ ਅਰਾਮ ਹਰਾਮ ਹੋ ਰਹੇ ਸਨ । [15][ਉਦੰਗਲ] ਸੰਘਣੇ ਜੰਗਲਾਂ ਵਿੱਚ ਗੁਜ਼ਰੇ । [16]ਪ੍ਰੰਤੂ ਜੋ (ਸਿੰਘ) ਜੰਗ ਦੇ {ਸਾਧਨ} ਢੰਗ [ਕਮਾਲ] ਪੂਰੇ ਭਾਵ ਬਹੁਤ ਚੰਗੇ ਰਖਦੇ ਸਨ । [17]ਤੁਰਕ । [18]ਕਾਰਨ ਕਰਕੇ ।

ਕੀ ਸਿੰਘੈਂ ਬਿਸੇਸ ਹਾਨ ਕੀ[1] ॥ ੭੮ ॥ ਭਵੰਤ ਈਸ ਮੱਦਤੈਂ ਕਰੰਤ ਜੋਇ ਹਿੰਮਤੈਂ[2] । ਲਹੰਤ ਵਾਹਿ ਬਾਂਛਤੈਂ, ਪਰੰਤ ਯਾਹਿ ਕਿੰਮਤੈਂ[3] । ਸੁਨੋ ਹਵਾਲ ਚੰਗ ਰੰਗ ਭੂਮਿ ਕੇਰ[4] ਹੂੰ ਅਬੈ । ਅਘੱਟ ਜੰਗ ਠੱਟ ਜੋ ਰਹੇ ਸੁ ਭੱਟ ਥੇ ਸਭੈ[5] ॥੭੯॥ ਰਸਾਲ-ਦਾਰ[6] ਕੋਪ ਕੈ ਬਹਾਰ ਖਾਂ ਗਰੱਜਯੋ । ਮਿਦਾਨ ਮੈਂ ਨਿਕੱਸ ਕੈ ਸਿੰਘਾਨ ਕੋ ਤਰੱਜਯੋ[7] । ਸੁਜਾਨ ਸਿੰਘ ਤਾਨ ਕੈ ਕਮਾਨ ਆਨਿ ਜੁੱਟਯੋ । ਬਸਾਇ ਬਾਨ ਮੇਂਹ ਜਯੋਂ, ਕਿਕਾਨ ਹਾਨ ਸੁੱਟਯੋ[8] ॥੮੦॥ ਕਰੁੱਧ ਕੈ ਬਿਰੁੱਧ ਖਾਨ, ਆਨਿ ਸੂਰ ਜਯੋਂ ਪਰਯੋ[9]। ਲਪੱਟ ਝੱਟ-ਪੱਟ, ਅੱਸੂ ਕੱਟਿ ਸਿੰਘ ਸੈਂ ਅਰਯੋ[10] । ਕ੍ਰਿਪਾਨ ਢਾਲ ਪਾਨ[11] ਲੈ, ਮਹਾਨ ਜ੍ਵਾਨ ਦ੍ਵੈ ਲਰੇ। ਗਿਰੇ ਸੁ ਟੂਕ ਟੂਕ ਹ੍ਵੈ, ਤਰੇ ਭਵਾਂਬੁਧੈਂ ਖਰੇ[12] ॥੮੧॥ ਇਸੀ ਪ੍ਰਕਾਰ ਜੀਤ ਸਿੰਘ, ਦੀਨਦਾਰ ਖਾਨ ਹੂੰ ਲਰੇ ਮਿਦਾਨ ਮੈਂ ਮਰੇ, ਬਰੇ ਪਰੀਨ ਜ੍ਵਾਨ ਹੂੰ[13]। ਤਦਾਂਹਿ ਖਾਂ ਦਿਲਾਵਰੈਂ, ਦਿਲਾਵਰੈਂ ਬਵੈ ਅਤੀ[14] । ਹੁਤੋ ਹਜ਼ਾਰ ਦ੍ਵਾਦਸੈਂ, ਸਵਾਰ ਕੇਰ ਸੋ ਪਤੀ[15] ॥੮੨॥ ਮਿਦਾਨ ਮੱਧ ਆਨਿ, ਮਾਨ ਸਿੰਘ ਸੰਗ ਸੋ ਜੁਟਯੋ । ਤਕਾਇ ਦਾਇ ਪਾਇ, ਖਾਨ ਘਾਇ ਸਿੰਘ ਜੌ ਸੁਟਯੋ[16] । ਸ਼ਹੀਦ ਨੱਥੇ ਸਿੰਘ ਜੀ, ਨਿਹਾਰਿ ਕੋਪ ਠਾਨ ਕੈ । ਦਯੋ ਨ ਜਾਨ ਖਾਨ ਕੋ, ਲਯੋ

---

[1]ਦਿੱਲੀ ਤੇ ਕਾਬਲ ਦੇ ਬਾਦਸ਼ਾਹਾਂ ਦੀਆਂ(ਦੋਨੋਂ ਬਾਦਸ਼ਾਹੀਆਂ)ਸਿੰਘਾਂ ਨੇ ਬਹੁਤੀਆਂ ਨਾਸ ਕਰ ਦਿੱਤੀਆਂ । [2]ਜਿਹੜੇ ਆਪ ਹਿੰਮਤ ਕਰਦੇ ਹਨ ਈਸ਼ਰ ਉਨ੍ਹਾਂ ਦੀ ਮਦਦ ਕਰਦਾ ਹੈ । [3]ਉਹੋ ਹੀ ਮਨ-ਇੱਛਤ ਫਲ ਪਾਉਂਦੇ ਹਨ ਇਸੇ ਕਰਕੇ ਹੀ (ਉਨ੍ਹਾਂ ਦੀਆਂ) ਕੀਮਤਾਂ ਪੈਂਦੀਆਂ ਹਨ। [4][ਰੰਗ ਭੂਮਿ] ਜੰਗ ਦੀ ਧਰਤੀ ਦਾ ਚੰਗਾ ਹਾਲ । [5]ਸਾਰੇ ਸੂਰਮੇਂ ਜਿਹੜਾ ਜੰਗ [ਅਘੱਟ] ਲਗਾਤਾਰ [ਠੱਟ] ਕਰ ਰਹੇ ਸਨ । [6]ਘੋੜ ਚੜ੍ਹੀ ਫੌਜ ਦਾ ਸੈਨਾਪਤੀ । [7]ਤਾੜਿਆ । [8]ਘੋੜਾ ਮਾਰ ਸੁੱਟਿਆ । [9]ਗੁੱਸੇ ਨਾਲ [ਕੈ ਬਿਰੁਧ] ਉਲਟ ਕੇ ਬਹਾਰ ਖਾਨ, ਸੂਰ ਵਾਂਗ ਆ ਕੇ ਪਿਆ। [10]ਛੇਤੀ [ਲਪੱਟ] ਉਛਲ ਕੇ ਘੋੜਾ ਕੱਟ ਕੇ ਸਿੰਘ ਨਾਲ ਆ ਅੜਿਆ । [11]ਹੱਥ ਵਿੱਚ । [12][ਭਵਾਂਬੁਧੈ] ਸੰਸਾਰ ਸਮੁੰਦਰ ਨੂੰ [ਖਰੇ] ਚੰਗੀ ਤਰ੍ਹਾਂ ਤਰ ਗਏ । [13](ਦੋਹਾਂ) ਜਵਾਨਾਂ ਨੂੰ ਪਰੀਆਂ ਨੇ ਵਰ ਲਿਆ। [14]ਤਦੋਂ ਦਿਲਾਵਰ ਖਾਂ ਨੇ ਬਹੁਤ [ਦਿਲਾਵਰ] ਬਹਾਦਰ ਹੋ ਕੇ। [15]ਬਾਰਾਂ ਹਜ਼ਾਰ ਅਸਵਾਰ ਦਾ ਉਹ ਮਾਲਕ ਸੀ । [16]ਦਾਅ ਤਕਾਇਆ (ਤੇ ਮੌਕਾ) ਪਾ ਕੇ ਦਿਲਾਵਰ ਖਾਂ ਨੇ ਜਦੋਂ ਮਾਨ ਸਿੰਘ ਨੂੰ ਜ਼ਖਮੀ ਕਰ ਸੁੱਟਿਆ ।

ਮਿਦਾਨ ਆਨ ਕੈ ॥੯੩॥ ਤੁਰੰਗ ਛੇੜਿ ਭੇੜ-ਭੱਟ ਠੱਟ, ਅੱਟ ਗੱਜ ਕੈ[1]।
ਬਿਰੁੱਧ ਕ੍ਰੁੱਧ ਉੱਧ ਕੈ, ਬਿਸੁੱਧ ਜੁੱਧ ਸੱਜ ਕੈ[2]। ਨਰਾਂਚ ਪਾਂਚ ਤੱਜ ਕੈ,
ਕਿਕਾਨ ਹਾਨ ਖਾਨ ਕੋ[3]। ਦਏ ਬਿਸੱਖ ਬੀਸ ਕੈ, ਭਿਦਯੋ ਸੁ ਢਾਲ ਤ੍ਰਾਨ
ਕੋ[4] ॥੯੪॥ ਤਬੈ ਸਰੋਸ[5] ਖਾਨ, ਜੋਸ਼ ਹੋਸ਼ ਹੂੰ ਸੰਭਾਰ ਕੇ। ਕੁਵੰਡ ਚੰਡ
ਐਂਚਿ ਬਾਨ ਤੀਛਨੰ ਪ੍ਰਹਾਰ ਕੈ[6]। ਤੁਰੰਗ ਅੰਗ ਭੰਗ, ਕੀਨ ਸਿੰਘ ਕੋ
ਬਿਹੋਸ਼ ਹੈ। ਲਗਯੋ ਜੁ ਘਾਵ ਸਿੰਘ ਕੈ, ਜਗਯੋ ਅਤੀਵ ਰੋਸ[7] ਹੈ ॥ ੯੫॥
ਕ੍ਰਿਪਾਨ ਜ੍ਵਾਨ ਖੈਂਚ ਕੈ, ਸਓਜ ਖਾਨ ਕੇ ਦਈ[8]। ਸਟੋਪ ਮੂੰਡ ਕੱਟ ਕੈ,
ਦੁਫਾਰਿ ਦੇਹ ਹੈ ਕਈ[9]। ਹੁਤੇ ਜੁ ਖਾਂ ਸਲਾਬਤੈਂ, ਨਜੀਕ ਸਿੰਘ ਪੈ ਅਯੋ।
ਪ੍ਰਚਾਰ ਕੈ ਪ੍ਰਹਾਰਿ ਸਾਂਗ, ਘਾਵ ਜਾਂਘ ਪੈ ਕਯੋ[10] ॥੯੬॥ ਸ਼ਹੀਦ ਦਜ਼ਾਲ
ਸਿੰਘ ਜੂ, ਨਿਹਾਰਿ ਬੀਰਿ ਘਾਇਲੈਂ[11]। ਦੁਰਾਇ ਅੱਸ੍ਵ ਜਾਇ, ਸੱਤ੍ਰ ਕੀਨ
ਤੱਤ੍ਰ ਜਾਇ ਲੈ[12]। ਝੁਕੇ ਜੁ ਔਰ ਪਾਂਚ ਸਾਤ, ਤੇਗ ਬੇਗ ਬਾਹਿ ਕੈ।
ਫੁਲੱਬ ਹੱਬ ਕੱਢਿ ਸਿੰਘ, ਵੱਢਿ ਮੱਥ ਤਾਂਹਿ ਕੈ[13] ॥੯੭॥ ਕਰੇ ਬਧੇਰ
ਘਾਇਲੈਂ, ਸੁਟੇ ਨਿਬੇਰ ਕੇਤਿਕੈਂ[14]। ਬਚਾਇ ਆਪ ਕੇ ਤਈਂ, ਗਯੋ ਅਛੂਤ
ਏਤ ਕੈ[15]। ਹਜ਼ਾਰ ਪਾਂਚ ਕੋ ਧਨੀ[16], ਮਕ੍ਰੱਬ ਖਾਂ ਸੁਦਾਰ ਹੈ। ਰਹਯੋ ਨਿਹਾਰਿ
ਤੱਜਬੈਂ, ਸਗੱਜਬੈਂ ਅਪਾਰ ਹੈ[17] ॥੯੮॥ ਝੁਕਾਇ ਫੀਲ ਅੱਗਰੈਂ, ਤਰੱਜ

[1]ਆਪਣਾ ਘੋੜਾ ਛੇੜ ਕੇ ਸੂਰਮਿਆਂ ਦਾ ਭੇੜ ਭਾਵ ਜੰਗ [ਠੱਟ] ਰਚ ਕੇ ਤੇ [ਅੱਟ] ਬਹੁਤਾ ਗੱਜ ਕੇ। [2][ਬਿਰੁੱਧ] ਬਹੁਤ ਰੁਕ ਕੇ ਕ੍ਰੋਧ ਨਾਲ [ਉੱਧ ਕੈ] ਉੱਚਾ ਹੋ ਕੇ [ਬਿਸੁੱਧ] ਬਹੁਤ ਸਾਫ ਜੰਗ ਸਜਾ ਕੇ। [3]ਪੰਜ [ਨਰਾਂਚ] ਤੀਰ ਛੱਡ ਕੇ ਖਾਨ ਦਾ [ਕਿਕਾਨ] ਘੋੜਾ ਮਾਰ ਦਿੱਤਾ। [4]ਵੀਹ ਕੁ [ਬਿਸੱਖ] ਤੀਰ [ਦਏ] ਮਾਰ ਕੇ ਢਾਲ ਤੇ [ਤ੍ਰਾਣ] ਸੰਜੋਅ ਨੂੰ ਵਿੰਨ੍ਹ ਦਿੱਤਾ। [5]ਗੁੱਸੇ ਨਾਲ। [6][ਚੰਡ] ਤਿੱਖਾ [ਕੁਵੰਡ] ਧਨੁਸ਼ [ਐਂਚਿ] ਖਿੱਚ ਕੇ ਤਿੱਖੇ ਤੀਰ ਮਾਰ ਕੇ। [7]ਬਹੁਤਾ ਗੁੱਸਾ। [8][ਸਓਜ] ਬਲ ਨਾਲ ਖਾਨ ਦੇ ਮਾਰ ਦਿੱਤੀ। [9]ਸਣੇ ਟੋਪ ਸਿਰ ਕੱਟ ਕੇ ਦੇਹ ਦੋ ਫਾੜ ਕਰ ਦਿੱਤੀ। [10]ਵੰਗਾਰ ਕੇ ਬਰਛੀ ਮਾਰ ਕੇ [ਜਾਂਘ] ਲੱਤ ਤੇ ਜ਼ਖਮ ਕਰ ਦਿੱਤਾ। [11]ਭਰਾ ਨੂੰ ਜ਼ਖਮੀ ਦੇਖ ਕੇ। [12]ਘੋੜਾ ਦੁੜਾ ਕੇ ਜਾ ਕੇ ਵੈਰੀ ਨੂੰ [ਤੱਤ੍ਰ] ਉਸੇ ਜਗ੍ਹਾ ਵਿਚ [ਲੈ] ਨਾਸ ਕਰ ਦਿੱਤਾ ਭਾਵ ਉੱਥੇ ਹੀ ਮਾਰ ਦਿੱਤਾ। [13][ਫੁਲੱਬ] ਗਤਕੇ ਦੇ ਹੱਥ ਕਢ ਕੇ ਸਿੰਘ ਤਿਨ੍ਹਾਂ ਦੇ [ਮੱਥ] ਸਿਰ ਵੱਢ ਕੇ। [14]ਬਹੁਤੇ ਜ਼ਖਮੀ ਕਰ ਦਿੱਤੇ [ਕੇਤਕੈਂ] ਕਿਤਨੇ ਹੀ ਭਾਵ ਬਹੁਤੇ ਮਾਰ ਦਿੱਤੇ। [15]ਇਸ ਤਰ੍ਹਾਂ ਕਰਕੇ ਆਪ ਅਛੋਹ ਚਲਿਆ ਗਿਆ। [16]ਮਾਲਕ। [17]ਦੇਖਕੇ [ਸਗੱਜਬੈਂ] ਕ੍ਰੋਧ ਸਹਿਤ ਬਹੁਤ ਹੈਰਾਨ ਹੋਇਆ।

ਬੱਜ ਗੱਜ ਕੈ[1] । ਕਹਯੋ ਸਦਾਇ ਸਿੰਘ ਤੂੰ, ਚਲਯੋ ਕਿਥਾਇੰ ਭੱਜ ਕੈ। ਸ਼ਹੀਦ ਨਾਮ, ਕੰਗਨਾ ਧਰਯੋ ਸੁ ਕਾਂਹਿ ਖਾਮ[2] ਹੈ। ਲਰੈਹੁ ਸੰਗ ਮੋਹਿ ਕੈ, ਤਜੈਹੁ ਸਿੰਘ ਨਾਮ ਹੈ ॥੮੯॥ ਸੁਨੰਤ ਦਯਾਲ ਸਿੰਘ ਯੌਂ, ਤੁਰੰਤ ਰੁੱਦ੍ਰ ਹੂੰ ਥਯੋ[3] । ਤਪਯੋ ਸੁ ਲਾਲ ਲੋਹ ਜਯੋਂ, ਫਿਰਾਇ ਅੱਸ੍ਵ ਹੂੰ ਲਯੋ। ਗਰੱਜ ਨਾਰ ਸਿੰਘ ਸੋਂ[4], ਅਕਾਲ ਗਾਇ ਅੱਛ ਹੈ । ਪਰਯੋ ਸੁ ਖੀਜ ਬੀਜ ਜਯੋਂ, ਕਿ ਬੀਰ-ਭੱਦ੍ਰ ਅੱਛ ਹੈ[5] ॥੯੦॥ ਖੜੱਪੜੈਂ ਖੜੱਪੜੈਂ, ਕੜੱਕੜੈਂ ਕੜਾ ਕੜੈਂ[6] । ਉਠਾਇ ਬਾਗ ਅੱਸ੍ਵ ਕੋ ਕੁਦਾਇ ਕੇ ਸੜਾ ਸੜੈਂ[7] । ਝਮੱਕਣੀ ਨ ਅੱਖ ਦੀਨ ਆਯੁਧੈਂ ਸੰਭਾਰਨੈ[8] । ਉਭਾਰਿ ਤੇਗ ਬੇਗ ਸੈਂ ਸੰਭਾਰਿ ਓਜ ਭਾਰ ਨੈ[9] ॥੯੧॥ ਬਿਠਾਇਓ ਡਰਾਇ ਫੀਲ, ਪੀਲਵਾਨ ਕੱਟਯੋ[10]। ਧਰਾਇ ਸੁੰਬ ਫੀਲ ਮਾਥ, ਹਾਥ ਐਸ ਸੁੱਟਯੋ[11]। ਸਟੋਪ ਮੂੰਡ ਦੇਹ ਹੌਦ ਨਾਗ ਤੇਗ ਕੱਟ ਕੈ[12]। ਸਿਧੀ ਪਤਾਲ ਲੌ ਬਿੱਧੀ, ਗਿਧੀ ਸੁ ਕੋਲ ਝੱਟਕੈ[13] ॥੯੨॥ ਉਤਾਰਿ ਸੀਸ ਖਾਨ ਕੋ, ਜੁਵਾਨਿ[14] ਐਸ ਡਾਰਯੋ। ਕੱਦੂ ਮਹੀਰੁ ਬੇਲ ਤੈ ਕਰੂੰਜੜੇ ਉਤਾਰਯੋ[15] । ਕਟਾਰ ਪੇਸ਼-ਕੱਬਜੈਂ[16] ਸਤੇਗ ਖਾਨ ਡੱਬ ਤੈ[17] । ਨਿਕਾਰ

---

[1]ਅੱਗੇ ਨੂੰ ਹਾਥੀ ਝੁਕਾ ਕੇ, ਤਾੜ ਕੇ ਤੇ ਗੱਜ ਵੱਜ ਕੇ। [2]ਕੱਚਾ। [3]ਛੇਤੀ ਬਹੁਤਾ ਕ੍ਰੋਧਵਾਨ ਹੋ ਗਿਆ। [ਰੁਦ੍ਰ-ਸ਼ਿਵ, ਤਮੋ-ਗੁਣ ਦਾ ਦੇਵਤਾ ਹੋਣ ਤੇ ਬਹੁਤ ਕ੍ਰੋਧਵਾਨ।] [4]ਨਰਸਿੰਘ ਵਾਂਗ ਗੱਜ ਕੇ । [5]ਖਿਝ ਕੇ ਬਿਜਲੀ ਵਾਂਗ ਪਿਆ ਜਾਂ (ਸਮਝੋ) ਬੀਰ ਭੱਦ੍ਰ ਹੈ ਜਾਂ (ਰਾਵਣ ਦਾ ਪੁੱਤਰ) ਅਕਸ਼ ਕੁਮਾਰ ਹੈ। [6]ਇਹ ਘੋੜੇ ਦੇ ਚਲਣ ਸਮੇਂ ਟਾਪਾਂ ਦੀਆਂ ਅਵਾਜ਼ਾਂ ਹਨ। [7]ਝਟਾ-ਪੱਟ, ਬਹੁਤ ਛੇਤੀ । [8]ਨਾ ਅੱਖ ਝਮਕਣ ਦਿੱਤੀ ਤੇ ਨਾ ਸ਼ਸਤ੍ਰ ਸੰਭਾਲਣ ਦਿੱਤੇ। [9][ਬੇਗ] ਜ਼ੋਰ ਨਾਲ ਤਲਵਾਰ[ਉਭਾਰਿ] ਚੁੱਕ ਕੇ ਆਪਣੇ [ਓਜ] ਬਲ ਤੇ ਭਾਰ ਨੂੰ ਸੰਭਾਲਕੇ। [10]ਡਰਾ ਕੇ ਹਾਥੀ ਬਿਠਾ ਲਿਆ ਤੇ ਹਾਥੀ ਚਲਾਉਣ ਵਾਲੇ ਨੂੰ ਕੱਟ ਦਿੱਤਾ । [11]ਹਾਥੀ ਦੇ ਮੱਥੇ ਤੇ ਘੋੜੇ ਦਾ ਪੌੜ ਰਖਾ ਕੇ ਐਸਾ ਹੱਥ ਮਾਰਿਆ । [12]ਸਣੇ ਟੋਪ ਸਿਰ, ਦੇਹ, ਹੌਦਾ ਤੇ ਹਾਥੀ ਕੱਟ ਕੇ। [13](ਤਲਵਾਰ] ਸਿੱਧੀ ਪਤਾਲ ਤੱਕ ਬਿੰਨ੍ਹਦੀ ਹੋਈ (ਪਹੁੰਚ ਗਈ ਜਿਹੜੀ) [ਕੋਲ] ਸੂਰ(ਵਰਾਹ)ਨੂੰ ਝਟਕਾਉਣ [ਗਿਧੀ] ਗਿੱਝੀ ਹੋਈ ਸੀ। [14]ਜਵਾਨ ਦਿਆਲ ਸਿੰਘ ਨੇ। [15]ਜਿਵੇਂ [ਮਹੀਰੁ] ਦਰੱਖਤ (ਤੇ ਚੜ੍ਹੀ) ਵੇਲ ਤੋਂ [ਕਰੂੰਜੜੇ] ਸਬਜ਼ੀ ਵੇਚਣ ਵਾਲੇ ਨੇ ਕੱਦੂ ਲਾਹਿਆ ਹੁੰਦਾ ਹੈ। [16]ਕਰਦ ਦੇ ਅਕਾਰ ਦਾ ਇਕ ਸ਼ਸਤ੍ਰ ਜਿਸ ਦਾ ਕਬਜ਼ਾ ਪੇਟੀ ਵਿੱਚ ਸਾਹਮਣੇ ਹੋਵੇ। [17]ਸਣੇ ਤਲਵਾਰ ਦੇ ਖਾਨ ਦੇ [ਡੱਬ] ਥੈਲੇ ਚੋਂ।

ਸਿੰਘ ਲੈ ਅਯੋ, ਝਟੱਕ ਏਸ ਢੱਬ ਤੈ[1] ॥੯੩॥ ਤੁਰੰਗ ਕੋ ਫਿਰਾਇ ਸਿੰਘ ਰੰਗ ਯੋਂ ਦਿਖਾਇ ਕੈ[2]। ਅਯੋ ਉਮੰਗ ਪੰਥ ਮੈਂ, ਫਤੇ ਸੁ ਚੰਗ ਪਾਇ ਕੈ। ਜਹਾਨ ਖਾਨ ਲੌ ਪਠਾਨ ਦੇਖਿ ਦੰਗ ਹ੍ਵੈ ਰਹੇ।ਸਹੀ ਸ਼ਹੀਦ ਸਿੰਘ ਯੇ,ਫਿਰੇਸ਼ਤਾ ਹੈਂ ਕੋ ਕਹੇ ॥੯੪॥ ਅਜੱਬ ਢੱਬ ਤੱਜਬੈਂ ਸੁ ਗੱਜਬੈਂ ਕਰੈ ਗਯੋ[3]। ਸੁਨੀ ਨ ਪਿਖੀ ਐਸ ਜੋ, ਬਹਾਦਰੀ ਦਿਖੈ ਗਯੋ । ਤਬੈ ਜਹਾਨ ਖਾਨ ਨੈ, ਹੱਲਾ ਕਰਾਇ ਹੈ ਦਯੋ। ਅਲੀ ਸੁ ਅਲੀ ਯਾ ਅਲਾ ਅਕਾਲ ਬੋਲ ਛੈ ਗਯੋ[4] ॥੯੫॥ ਜੰਜੈਲ[5] ਸੇਲ[6] ਸੈਹਥੀਂ[7], ਤੁਫੰਗ[8] ਤੇਗ ਤੀਰ ਹੂੰ। ਸਮਾਨ ਮੇਂਹ ਗੁੱਲਕਾ[9] ਤਜੇ ਅਪਾਰ ਬੇਗ ਹੂੰ। ਨ ਥੋਰ ਜੰਗ ਕੀਨ,ਜੋਰਿ ਘੋਰ ਓਰ ਦੋਇ ਤੈ[10]। ਮਰੇ ਕਿਕਾਨ[11] ਜ੍ਵਾਨ ਭੂਰ[12], ਅੱਗ੍ਰ ਹੋਇ ਹੋਇ ਤੈ ॥ ੯੬ ॥ ਮਨੋ ਮਲੰਗ ਭੰਗ ਖਾਨਿ ਸੰਗ ਚੰਗ ਸੋ ਰਹੇ[13]। ਪਰੇ ਅਪਾਰ ਘਾਇਲੈਂ[14] ਪੁਕਾਰ ਆਬ ਕੋ ਰਹੇ[15] । ਤਦਾਂਹਿ ਲੌ ਦਿਵਾਕਰੈਂ ਅਥਜੋ, ਅੰਧੇਰ ਛੈ ਗਯੋ[16]। ਦੁਹੂੰ ਸਓਰ ਛੋਰਿ ਜੰਗ ਚੈਨ[17] ਸੈਨ ਨੈ ਕਯੋ॥ ੯੭ ॥ ਮਸਾਲ ਹੂ ਜਗਾਇ ਕੈ, ਉਠਾਇ ਘਾਇਲੈਂ ਲਏ। ਬੰਧਾਇ ਸਾਲ ਪੱਤਰੈਂ, ਸੁਚੇਤ ਤੱਤ੍ਰੈਂ ਕਏ[18] । ਗੁਰੂ ਗੁਬਿੰਦ ਸਿੰਘ ਭੀ, ਪੁਰੀ-ਅਨੰਦ ਜੰਗ ਮੈਂ । ਕਰੰਤ ਚੰਗ ਹੂੰ, ਰਹੇ ਇਹੀ ਬੰਧਾਇ ਅੰਗ ਮੈਂ ॥੯੮॥ ਬਰੰ ਦੁਵਾਇ[19] ਮਾਨ ਕੈ, ਗੁਰੂ ਕੀ ਫੇਰ ਸਿੰਘ ਭੀ। ਹਮੇਸ਼ ਯੇਹੀ ਬਾਂਧਤੇ ਰਹੇ, ਕਰੰਤ ਚੰਗ ਭੀ[20] । ਮਿਟੰਤ ਪੀੜ ਸ਼ੀਘ੍ਰ ਹੀ, ਭਰੰਤ ਘਾਉ ਝੱਟ ਕੈਂ । ਬੰਧਾਇ ਦਯਾਲ ਸਿੰਘ ਜੂ, ਪੁਨਾ

---

[1]ਛੇਤੀ ਏਸ ਢੰਗ ਨਾਲ । [2]ਸਿੰਘ ਇਉਂ ਜੰਗ ਦਾ ਰੰਗ ਦਿਖਾ ਕੇ ਘੋੜੇ ਨੂੰ ਮੋੜ ਕੇ। [3]ਅਨੋਖੇ ਢੰਗ ਨਾਲ ਹੈਰਾਨ ਤੇ [ਗੱਜਬੈਂ] ਅਸਚਰਜ ਕਰ ਗਿਆ । [4]ਇਸ ਤਰ੍ਹਾਂ ਦੇ ਬੋਲੇ (ਉਥੇ) ਫੈਲ ਗਏ। [5]ਲੰਬੀਆਂ ਬੰਦੂਕਾਂ। [6]ਬਰਛੇ । [7]ਬਰਛੀਆਂ। [8]ਬੰਦੂਕਾਂ। [9]ਗੋਲੀਆਂ। [10]ਦੋਹਾਂ ਪਾਸਿਆਂ ਤੋਂ ਭਿਆਨਕ ਜ਼ੋਰ ਦੇ ਕੇ। [11]ਘੋੜੇ। [12]ਬਹੁਤੇ। [13]ਜਾਣੋ ਪਠਾਣ ਰੂਪ ਮਲੰਗ ਭੰਗ ਨਾਲ (ਰੱਜ ਕੇ) ਚੰਗੀ ਤਰ੍ਹਾਂ ਸੌਂ ਰਹੇ ਹਨ। [14]ਜ਼ਖਮੀ। [15]ਪਾਣੀ ਮੰਗ ਰਹੇ ਹਨ। [16]ਤਦੋਂ ਤੱਕ ਸੂਰਜ ਛਿਪ ਗਿਆ ਤੇ ਅਨ੍ਹੇਰਾ ਫੈਲ ਗਿਆ। [17]ਆਰਾਮ। [18]ਸਾਲ ਦਰੱਖਤ ਦੇ ਪੱਤ੍ਰ ਬੰਨ੍ਹਵਾ ਕੇ [ਤੱਤ੍ਰੈਂ] ਛੇਤੀ ਸਾਵਧਾਨ ਕਰ ਲਏ। [19]ਚੰਗੀ ਦਵਾਈ। [20]ਇਹ ਜ਼ਖਮ ਨੂੰ ਚੰਗਾ ਵੀ ਕਰ ਦੇਂਦੀ ਸੀ।

ਸਲਾਹਿ ਠੱਟ ਕੈ[1] ॥੯੯॥ ਅਰੱਧ ਰੈਨ[2] ਜੌ ਬਿਤੀ, ਸਨੱਧਬੱਧ ਹੋਇ ਕੈ[3] ।
ਪਰੇ ਸੁ ਸੈਨ ਸੱਤ੍ਰ ਪੈ, ਕਦੀਮਿ ਰੀਤਿ ਜੋਇ[4] ਕੈ । ਸਮਾਨ ਲੂਟ, ਮਾਰ ਕੂਟ
ਸੱਤਰੈਂ ਅਚਾਨਕੈ । ਧਸੇ ਧਵਾਇ ਅੱਸ੍ਰ, ਮੱਧ ਕਾਨਨੈ ਪਛਾਨ ਕੈ[5] ॥੧੦੦॥
ਮੰਗਾਇ ਕੈ ਦੁਰਾਨਨੈਂ[6] ਲੁਟਾਇ ਕੈ ਸਮਾਨ ਹੈ । ਗਯੋ ਲਹੌਰ ਓਰ ਹ੍ਵੈ
ਦੁਖੀ ਜਹਾਨ ਖਾਨ ਹੈ। ਇਤੈ ਦਯਾਲ ਸਿੰਘ ਜੂ, ਅਯੋ ਸਿਆਲ-ਕੋਟ ਹੈ ।
ਕ੍ਰਿਪਾ ਅਕਾਲ ਤੇ ਫਤੇ, ਬਿਸਾਲ ਪਾਇ ਮੋਟ[7] ਹੈ ॥੧੦੧॥ ਗਏ ਸੁਦਾਰ
ਔਰ, ਯਾਂਹਿ ਤੌਰ[8] ਠੌਰ ਆਪਨੀ । ਕਥਾ ਦਯਾਲ ਸਿੰਘ ਕੇਰ, ਆਹਿ ਦੋਖ
ਕਾਪਨੀ[9] ॥੧੦੨॥ ਦੋਹਰਾ ॥ ਮਾਰ ਖਾਨ ਕੋ ਦਯਾਲ ਸਿੰਘ, ਪੇਸ਼ ਕਬਜ਼
ਕਾਟਾਰ । ਲਯਾਯੋ ਥਾ ਜੋ ਸੋ ਅਹੇ, ਅਬਿ ਤਹਿੰ ਮਧ ਦਰਬਾਰ[10] ॥੧੦੩॥
ਕਾਬਲੇਸ ਬੁਲਵਯੋ ਥਾ, ਦੇਹਲੀ ਕੇਰ ਬਜੀਰ । ਮੂਹਟਯੋਂ ਨੈ ਕਰਿ ਰਖਯੋ
ਥਾ, ਤਿਸ ਕੋ ਅਤੀ ਤਗੀਰ[11] ॥੧੦੪॥ ਬਾਦਸ਼ਾਹਿ ਕੀ ਸੈਨ ਮੈਂ, ਹੈਜਾ
ਪਰਯੋ ਅਪਾਰ । ਵਿਗ ਕਰਨਾਲ ਯਾਂ ਤੈ ਥਿਰਯੋ, ਹ੍ਵੈ ਕਰਿ ਅਧਿਕ ਲਚਾਰ[12]
॥੧੦੫॥ ਤੌ ਭੀ ਤਿਸ ਕੀ ਧਾਂਕ ਤੈ[13] ਗਏ ਮੂਹੱਟੇ ਦੌਰ । ਨਜੀਬ ਖਾਨ
ਬਾਜੀਰ ਤੈ, ਲੈ ਨਜਰਾਨਾ ਗੌਰ[14] ॥੧੦੬॥ ਕਾਬਲ ਕੀ ਦਿਸ ਮੁੜ ਗਯੋ,
ਸ਼ੀਘਰ ਇਮ ਪਤਸ਼ਾਹਿ । ਮਾਰਿ ਲੂਟਿ ਬਹੁ ਸਿੰਘਨ ਭੀ, ਦੀਨੋ ਅਟਕ
ਟਪਾਹਿ ॥੧੦੭॥ ਤਬਿ ਭੀ ਮਿਲ ਕੈ ਪੰਥ ਸੈਂ, ਆਗੇ ਹ੍ਵੈ ਸਿੰਘ ਦਯਾਲ ।
ਨਾਮ ਸਫਲ ਸ਼ਹੀਦ ਕਿਯ, ਸੱਤ੍ਰ ਹਤੇ ਬਿਸਾਲ ॥੧੦੮॥ ਸਯਾਲ-ਕੋਟ
ਮੈਂ ਥਿਰੇ ਪੁਨ, ਰਾਮ ਲਖਨ ਸਮ ਬੀਰ[15] । ਕੀਨ ਰਾਜ ਸਮ ਜਨਕ ਕੇ,
ਧਰਮ ਸੁਜਸ ਯੁਤ ਧੀਰ ॥੧੦੯॥ ਰਾਮ ਸਿੰਘ ਸ਼ਹੀਦ ਜਬਿ, ਜੂਝ[16]

---

[1]ਕਰਕੇ। [2]ਅੱਧੀ ਰਾਤ। [3]ਸ਼ਸਤ੍ਰ ਬੰਨ੍ਹ ਕੇ ਤਿਆਰ ਬਰ-ਤਿਆਰ ਹੋ ਕੇ। [4]ਜਿਹੜੀ ਪੁਰਾਣੀ ਰੀਤੀ ਹੈ । [5]ਸਮਾਂ ਪਛਾਣ ਕੇ ਘੋੜੇ ਭਜਾ ਕੇ ਜੰਗਲਾਂ ਵਿੱਚ ਜਾ ਵੜੇ । [6]ਦੁਰਾਨੀਆਂ ਨੂੰ ਮੰਗਾ ਕੇ। [7]ਮੋਟੀ, ਵੱਡੀ। [8]ਇਸੇ ਤਰ੍ਹਾਂ ਹੀ। [9]ਦੋਸ਼ਾਂ ਨੂੰ ਕੱਟਣ ਵਾਲੀ । [10]ਹੁਣ ਤੱਕ ਓਥੇ (ਬਾਬੇ ਦੀ ਬੇਰ ਦੇ) ਗੁਰਦੁਆਰੇ ਵਿੱਚ ਹੈ । [11]ਦੁਖੀ, ਤੰਗ। [12]ਬੇਵੱਸ। [13]ਦਬਦਬੇ ਜਾਂ ਰੋਹਬ ਦਾਬ ਤੋਂ। [14]ਬਹੁਤੀ ਭੇਟਾ। [15]ਰਾਮ ਤੇ ਲਛਮਣ ਵਾਂਗ ਸੂਰਮੇ। [16]ਲੜ ਕੇ।

ਸਾਂਹਚੀ ਸੰਗ। ਬਯੋ ਸ਼ਹੀਦ ਮਹੀਦ[1] ਅਤਿ, ਤਹਿਂ ਠਾਂ ਇਕ ਪਰਸੰਗ ॥੧੧੦॥ ਇਨੈ ਸ਼ਹੀਦਨ ਕਾ ਅਹੇ, ਲਿਖਯੋ ਤਹਾਂ ਤਬਿ ਸੋਇ[2] । ਗ੍ਰੰਥ ਬਢਨ ਡਰ ਮਾਨ ਕੈ, ਲਿਖਯੋ ਨ ਠੌਰੈਂ ਦੋਇ ॥੧੧੧॥ ਚੌਪਈ ॥ ਸਾਖੀ ਇਨ ਕੀ ਅੰਤਮ ਔਰੈਂ । ਲਿਖੋਂ ਸਿਦਕ ਦਾਯਕ ਅਤਿ ਗੌਰੈਂ। ਸੁਨੋ ਖਾਲਸਾ ਜੀ ਮਨ ਦੇ ਹੈ। ਜੋ ਸੁਨਿ ਸਿੱਖੀ ਸਿਦਕ ਬਢੈ ਹੈ॥੧੧੨॥ਕਾਯਰ ਭਟ ਸਾਕਤ ਸਿਖ ਹ੍ਵੈ ਹੈ[3]। ਧਰਮ ਸੁਕਰਮ ਵੀਚ ਰਤਿ ਥੈਹੈ[4]।ਕਾਮ ਸਿਦਕਵਾਨੋਂ ਕੇ ਹੇਰੋ। ਕੈਸਿ ਕੈਸਿ ਦ੍ਰਿਢ ਕਰੇ ਭਲੇਰੋ[5] ॥ ੧੧੩॥ ਅਹੋ ਖਾਲਸਾ ਜੀ ਮਤਿ ਧੀਰੈਂ । ਤੁਮ ਭੀ ਥੇ ਜੋ ਗੁਨੀ ਗਹੀਰੈਂ[6] । ਜਗਤ ਸਬੰਧਿ ਕੂਰ ਦਿਨ ਚਾਰੈਂ । ਲੈਨੋ ਚਹੀਏ ਸੁਜਸ ਉਦਾਰੈਂ ॥੧੧੪॥ ਨਿੰਦ੍ਯਾ ਚੁਗਲੀ ਚੋਰੀ ਯਾਰੀ। ਮਤਸਰ[7] ਹੰਕ੍ਰਿਤ[8] ਮੰਦ ਅਚਾਰੀ[9] । ਤ੍ਯਾਗੋ ਇਨ ਕੋ ਸਰਪ ਸਮਾਨੋ[10]। ਬਿਸ਼ੇ ਬਾਸ਼ਨਾ ਬਿਸ ਸਮ[11] ਮਾਨੋ॥੧੧੫॥ ਅਤੀ ਦੁਖਦ ਇਹੁ ਲੋਕ ਪ੍ਰਲੋਕੈਂ । ਤਜਿ ਇਨ ਕੋ ਭਜਿ ਪ੍ਰਭੁਂ ਬਿਸੋਕੈਂ[12] । ਧੀਰਜ ਧਰਮ ਦਯਾ ਉਪਕਾਰੈਂ। ਗਹੋ ਨਿੰਮ੍ਰਿਤਾ ਤਜਿ ਹੰਕਾਰੈਂ॥੧੧੬॥ ਉੱਦਮ ਕਰਨੋ ਚਹੀਏ ਪੁਸ਼ਟੈਂ[13] । ਰਹਿਨੋ ਜਥਾ ਲਾਭ ਸੰਤੁਸਟੈਂ[14]। ਕਰਿ ਬ੍ਯਾਪਾਰ ਨੌਕਰੀ ਖੇਤੀ। ਧਰਮ ਕ੍ਰਿਤ ਇਤ੍ਯਾਦਿਕ ਜੇਤੀ ॥ ੧੧੭॥ ਕਰਿ ਕੈ ਲਾਭ ਹੋਇ ਜੋ ਤਾਂ ਤੇ। ਸਤ ਸੰਤੋਖ ਸਹਿਤ ਸਭ ਭਾਂਤੇ । ਨਿਜ ਸਬੰਧੀਅਨ ਕੌ ਸਮੁਦਾਈ। ਪਾਲੋ ਪ੍ਰਭੁ ਕੀ ਸ੍ਰਿਸ਼ਟਿ ਲਖਾਈ[15] ॥ ੧੧੮॥ ਮੋਹ ਅਗ੍ਯਾਨ ਅਧਿਕ ਦੁਖਦਾ ਹੈ[16] । ਜਾਨਿ ਤਜੋ ਛਲ ਕਪਟ ਸੁਭਾ ਹੈ । ਜਥਾ ਜੋਗ ਸੰਤਨ ਕੀ

[1]ਬਹੁਤ ਵੱਡਾ। [2]ਤਦੋਂ [ਤਹਾਂ] ਉਥੇ ਉਹ ਪ੍ਰਸੰਗ ਲਿਖਿਆ ਹੈ ਦੇਖੋ ਬਿਸ੍ਰਾਮ ਨੰ: ੫੨ ਦੇ ਅੰਕ ਨੰ: ੧ ਤੋਂ ੧੨੭ ਤੱਕ। [3]ਡਰਪੋਕ ਤੋਂ ਸੂਰਮਾ ਤੇ ਸਾਕਤ ਤੋਂ ਸਿੱਖ ਹੋ ਜਾਂਦਾ ਹੈ। [4]ਪ੍ਰੀਤੀ ਹੋ ਜਾਂਦੀ ਹੈ। [5]ਕਿਸ ਕਿਸ ਤਰ੍ਹਾਂ ਪੱਕੇ ਹੋ ਕੇ ਚੰਗੇ (ਕੰਮ) ਕੀਤੇ ਹਨ। [6]ਤੁਸੀਂ ਵੀ ਜੋ (ਪਿਛਲੇ ਸਮੇਂ ਵਿੱਚ) ਗੁਣਾਂ ਦੇ ਸਮੁੰਦਰ ਸਉ। [7]ਈਰਖਾ। [8]ਹੰਕਾਰ। [9]ਭੈੜੇ ਕਰਮ। [10]ਸੱਪ ਵਾਂਗ (ਜ਼ਹਿਰੀਲੇ) ਜਾਣ ਕੇ। [11]ਵਿਹੁ ਵਾਂਗ। [12]ਸ਼ੋਕ ਤੋਂ ਰਹਿਤ ਭਾਵ ਅਨੰਦ ਸਰੂਪ ਪ੍ਰਮੇਸ਼ਰ ਨੂੰ। (ਅ) ਤੁਸੀਂ ਵੀ ਸ਼ੋਕ ਤੋਂ ਰਹਿਤ ਹੋ ਜਾਵੋਗੇ। [13]ਤਕੜਾ, ਬਹੁਤਾ। [14]ਜਿਸ ਤਰ੍ਹਾਂ ਦਾ ਕੋਈ ਪਦਾਰਥ [ਲਾਭ] ਪ੍ਰਾਪਤ ਹੋਵੇ ਉਸੇ ਵਿੱਚ ਪ੍ਰਸੰਨ ਰਹਿਣਾ ਚਾਹੀਦਾ ਹੈ। [15]ਜਾਣ ਕੇ। [16]ਦੁਖਦਾਈ ਹੈ।

ਸੇਵਾ। ਕੀਜੈ ਲੀਜੈ ਜਸ ਪੁੰਨੇਵਾ[੧] ॥੧੧੯॥ ਸਤ-ਸੰਗ ਕਰਿ ਬ੍ਰਹਮਾਤਮ ਗਜਾਨੈਂ। ਉਪਜਾਵੇ,ਜੋ ਸੁਖਦ ਮਹਾਨੈਂ। ਸ੍ਵਾਸ ਸ੍ਵਾਸ ਗੁਰੁ-ਮੰਤਰ ਜਪੀਐ। ਗੁਰੁਬਾਨੀ ਅੰਮ੍ਰਿਤ ਰਸ ਅਪੀਐ[੨] ॥੧੨੦॥ ਅਭਜਾਗਤ[੩] ਸਿੱਖ ਸੰਤ ਗਰੀਬੈਂ। ਪਾਲਨ ਸਮ ਨ ਸੁਕ੍ਰਿਤ ਅਜੀਬੈਂ[੪]। ਧਰਮਸਾਲ ਗੁਰੁਦ੍ਵਾਰ ਅਮੰਦੈਂ[੫]। ਮਿਲਤ ਟਹਿਲ ਤੈ ਮਹਿਲ ਬੁਲੰਦੈਂ[੬] ॥੧੨੧॥ ਸੁਕ੍ਰਿਤ ਕਰਨ[੭] ਨਰਨ ਭਲ ਸੇਵਾ। ਪ੍ਰਭ ਭਾਣਾ ਮਾਨਨ ਭਲ ਏਵਾ। ਕਿੰਚਤ ਰੀਤਿ ਉਕਤਿ ਜੋ ਗਾਈ[੮]। ਜੇ ਇਸ ਤੈ ਪ੍ਰਭੁ ਮਿਲੈ ਨ ਭਾਈ ॥੧੨੨॥ ਤੌ ਜਾਮਨ ਗੁਰੁ ਗ੍ਰੰਥ ਸੰਤ ਹੈਂ। ਸਹੀ ਕੀਨ ਹਮ ਯਹੀ ਮੰਤ ਹੈਂ[੯]। ਦਜਾਲ ਸਿੰਘ ਨੱਥਾ ਸਿੰਘ ਕੇਰੋ। ਸੁਨੋ ਪ੍ਰਸੰਗ ਉਮੰਗ ਉਚੇਰੋ ॥੧੨੩॥ ਜੋ ਜਨ ਸੁਨ ਮਨ ਧਾਰਨ ਕੈਹੈ। ਸਿੱਖੀ ਤ੍ਰਿੱਖੀ ਪ੍ਰਾਪਤਿ ਥੈਹੈ। ਜਨਮ ਮਰਨ ਭਵ ਬੰਧ[੧੦] ਮਿਟੈ ਹੈਂ। ਸਭਿ ਸੁਖ ਲੋਕ ਪ੍ਰਲੋਕ ਭੁਗੈ ਹੈਂ ॥੧੨੪॥ ਹਾਥ ਜੋਰਿ ਅਬਿ ਮਾਥ ਨਾਇ ਕੈ[੧੧]। ਪ੍ਰੇਮ ਸਾਥ ਗੁਰੁ ਨਾਥ ਧਜਾਇ ਕੈ। ਗੁਰੂ ਖਾਲਸੇ ਕੋ ਕਰਿ ਬੰਦਨ। ਜਿਹ ਪ੍ਰਤਾਪ ਕਿਯ ਦੋਖ ਨਿਕੰਦਨ[੧੨] ॥੧੨੫॥ ਕਹਹਿੰ ਗਾਥ ਸ਼ਹੀਦਨ ਕੇਰੀ। ਤਵਾਰੀਖ ਮੈਂ ਜੈਸੇ ਹੇਰੀ[੧੩]। ਅੱਠਾਰਾਂ ਸੌ ਚੌਬੀ ਮਾਂਹੀ। ਅਹਿਮਦ ਸ਼ਾਹਿ ਪੰਜਾਬੈਂ ਆਹੀ[੧੪] ॥੧੨੬॥ ਪਹੁੰਚਯੋ ਲੌਟ[੧੫] ਕਾਬਲੈਂ ਜਬੈ। ਗਿਲਯੋ[੧੬] ਮੌਤ ਨੈ ਤਾਂ ਕੋ ਤਬੈ। ਸੁਤ ਤਾਂ ਕਾ ਤਹਿਮੂਰ ਸ਼ਾਹਿ ਬਡ। ਬਾਦਸ਼ਾਹਿ ਹੋਯੋ ਤਿਸ ਸਮ ਤਡ[੧੭] ॥੧੨੭॥ ਇਤ ਦਿਸ ਸਿੰਘਨ ਮੁਲਕ ਪੰਜਾਬੈਂ। ਲਯੋ ਸੰਭਾਰ ਸਜੋਰ ਸ਼ਿਤਾਬੈਂ[੧੭]। ਹੁਤੋ ਕਾਬਲੀ-ਮਲ ਜੋ ਸੂਬਾ। ਬੀਚ ਲਹੌਰ ਤੰਗ ਕਿਯ ਖੂਬਾ[੧੮] ॥੧੨੮॥ ਤਿਨ ਤਬਿ ਸ਼ਾਹਿ ਤਹਿਮੂਰ ਬੁਲਾਯੋ। ਸੋ ਭੀ

---

[੧]ਇਸ ਤਰ੍ਹਾਂ ਪੁੰਨ ਕਰਕੇ ਜਸ ਲਉ। [੨]ਛਕੀਏ। [੩]ਸੁਤੇ ਸਿੱਧ ਘਰ ਆਇਆ ਹੋਇਆ। [੪]ਅਸਚਰਜ ਪੁੰਨ। [੫]ਉੱਜਲ, ਸ੍ਰੇਸ਼ਟ। [੬]ਉੱਚਾ ਦਰਜਾ। [੭]ਚੰਗੇ ਕਰਮ ਕਰਨੇ। [੮]ਜੋ ਉਪਰ ਕਹੀ ਹੈ। [੯]ਇਹੋ ਹੀ ਸਿਧਾਂਤ ਨਿਸ਼ਚੇ ਕੀਤਾ। [੧੦]ਸੰਸਾਰ ਦੇ ਬੰਧਨ। [੧੧]ਸਿਰ ਨਿਵਾ ਕੇ। [੧੨]ਦੋਸ਼ ਕੱਟਣਾ ਕੀਤੇ। [੧੩]ਜਿਵੇਂ ਹੋਰ ਤਵਾਰੀਖਾਂ ਵਿੱਚ ਦੇਖੀ ਹੈ। [੧੪]ਆਇਆ। [੧੫]ਮੁੜ ਕੇ। [੧੬]ਨਿਗਲ ਲਿਆ ਭਾਵ ਮਾਰ ਦਿੱਤਾ। [੧੭]ਤੁਰੰਤ, ਛੇਤੀ। [੧੮]ਚੰਗੀ ਤਰ੍ਹਾਂ।

ਚਢਿ ਪੰਜਾਬ ਦਿਸ ਆਯੋ। ਅੱਠਾਰਾਂ ਸੌ ਬੱਤੀ ਮਾਹੈਂ। ਅਟਕ ਝਟਕ ਜਬਿ ਲਖਯੋ ਵਾਹੈਂ[1]॥੧੨੯॥ਥਰਥਲ[2] ਪਰਿਓ ਮੁਲਕ ਮਝਾਰੈਂ। ਪਰੀ ਭਾਜੜੈਂ ਫੇਰ ਅਪਾਰੈਂ। ਤਜੇ ਠਿਕਾਨੇ ਸਿਖ ਸਰਦਾਰੈਂ । ਧਸੇ ਪਹਾੜਨ ਝਾੜਨ ਭਾਰੈਂ ॥੧੩੦॥ ਸਾਵਨ ਸਿੰਘ ਗੁੱਜਰ ਸਿੰਘ ਭੰਗੀ । ਗੁਰਬਖਸ਼ ਸਿੰਘ ਮਾਹਾਂ ਸਿੰਘ ਜੰਗੀ[3]।ਇਤਯਾਦਿਕ ਸਰਦਾਰ ਬਹਾਦਰ। ਜਿਹਲਮ ਤੀਰ ਲੜੇ ਕਿਛੁ ਸਾਦਿਰ[4] ॥੧੩੧॥ ਪੈ[5] ਦੁਰਾਨੀਓਂ ਕਾ ਪਿਖਿ ਜੋਰੈਂ । ਆਏ ਦੌਰਿ ਸੁਧਾਸਰ ਓਰੈਂ। ਇਸ ਹੀ ਤੌਰ ਠੌਰ ਬਹੁ ਦੰਗੇ । ਕਰਿ ਕਰਿ ਦੌਰੇ ਸਿੰਘ ਨਿਸੰਗੇ ॥੧੩੨॥ ਤਬਿ ਤੌ ਥਾ ਲਹੌਰ ਮੈਂ ਸੂਬਾ । ਮੱਲ-ਕਾਬਲੀ ਸ਼ਹਿ ਕਾ[6] ਖੂਬਾ। ਸ਼ਾਹਜ਼ਾਦਾ ਲਾਹੌਰ ਪਹੂਚਾ । ਬਿਬਰਯੋ ਦੇਸ ਮਾਹਿ ਦਲ ਮੂਚਾ[7] ॥੧੩੩॥ ਜਬਾ ਸਿੰਘਨ ਕਾ ਜਹਾਂ ਸੁਨੈ ਹੈਂ। ਗਿਲਜੇ ਧਾਇ ਪਹੂੰਚੈਂ ਤੈਹੈਂ। ਲਰੈਂ ਸਿੰਘ ਕਿਤ ਕਾਨਨ[8] ਧਸ ਹੈਂ। ਦੁਹਿ ਦਿਸ ਜ੍ਵਾਨਨਿ ਜਾਨਨਿ ਕਸ ਹੈਂ[9] ॥੧੩੪॥ ਜ਼ਾਲਮ ਗਿਲਜੇ ਮੂਢ ਫਸਾਦੀ। ਕਰੈਂ ਹਿੰਦੂਅਨ ਬਡ ਬਰਬਾਦੀ। ਕਹਿਰ ਕਰਾਲ ਕਾਲ ਉਨ ਮੇਲਾ[10] । ਮਾਚਯੋ ਹਾਹਾਕਾਰ ਦੁਹੇਲਾ[11] ॥੧੩੫॥ ਦੋਹਰਾ ॥ ਨੱਥਾ ਸਿੰਘ ਦਯਾਲ ਸਿੰਘ, ਮੋਹਰ ਸਿੰਘ ਸਿੰਘ-ਜੀਤ । ਜੀਵਣ ਸਿੰਘ ਮਾਂਹਾਂ-ਹਰੀ, ਨਾਹਰ ਸਿੰਘ ਆਭੀਤ[12] ॥ ੧੩੬॥ ਚੌਪਈ ॥ ਸਿਖ ਸਰਦਾਰ ਇਤਯਾਦਿ ਉਦਾਰੇ। ਸਯਾਲ-ਕੋਟ ਥਿਰ ਰਹੇ ਅਪਾਰੇ। ਦਯਾਲ ਸਿੰਘ ਸਭਿ ਪ੍ਰਤਿ ਇਮ ਪ੍ਰੀਹਾ[13] । ਦੈਨਾ ਹੈ ਸਿਰ ਜਿਸ ਨੈ ਈਹਾਂ ॥੧੩੭॥ ਸੋਊ ਰਹੈ ਔਰੈਂ ਭਗ ਜਾਈ । ਹਮ ਤੋ ਬਾਜੀ ਸਿਰ ਲੌ ਲਾਈ। ਸਿਦਕ ਧਰਮ ਨੈ ਸਾਨੀ[14] ਬਾਨੀ। ਸੁਨ ਕੈ ਸਿੰਘ ਖੁਸ਼ਿ

---

[1]ਜਦੋਂ [ਵਾਹੈਂ] ਉਹ ਛੇਤੀ ਅਟਕ ਲੰਘਿਆ। [2]ਹਲਚਲੀ। [3]ਸੂਰਮੇ। [4]ਜਿਹਲਮ ਦੇ ਕਿਨਾਰੇ [ਸਾਦਿਰ] ਨਿੱਡਰ ਹੋ ਕੇ ਕੁਝ ਲੜੇ । [5]ਪੁਨਾ। [6]ਕਾਬਲ ਦੇ ਬਾਦਸ਼ਾਹ ਦਾ। [7]ਬਹੁਤਾ ਵੱਡਾ, ਵਿਸਤਾਰ ਵਾਲਾ। [8]ਜੰਗਲਾਂ ਵਿੱਚ। [9]ਦੋਹੀਂ ਪਾਸੀਂ ਜਵਾਨਾਂ ਦੀਆਂ ਜਾਨਾਂ ਨੂੰ [ਕਸ ਹੈਂ] ਕਸ਼ਟ ਹੋ ਰਿਹਾ ਹੈ। [10]ਉਨ੍ਹਾਂ ਨੇ [ਕਹਿਰ] ਜ਼ੁਲਮ ਦਾ ਭਿਆਨਕ ਸਮਾਂ ਲੈ ਆਂਦਾ। [11]ਦੁਖਦਾਈ। [12]ਨਿੱਡਰ। [13]ਕਿਹਾ। [14]ਨਾਲ ਮਿਲੀ ਹੋਈ।

ਭਏ ਮਹਾਨੀ ॥੧੩੮॥ ਰਹੇ ਤਹਾਂ ਹੀ ਥਿਰੇ ਅਪਾਰੈਂ। ਕਸਮੈਂ ਕੀਨੀ ਚਲਿ ਗੁਰੁਦ੍ਵਾਰੈਂ। ਬਲਕੈ[1] ਇਹੁ ਸੁਨ ਕੈ ਸਿੰਘ ਔਰੈਂ। ਸਾਦਕ ਸ਼ਾਯਕ ਆਏ ਗੌਰੈਂ[2] ॥੧੩੯॥ ਚਾਰ ਹਜਾਰਕ ਜੁਰਯੋ ਬਹਾਦਰ। ਲਰਨ ਮਰਨ ਜੋ ਚੈਹੈਂ ਸਾਦਿਰ[3]। ਦਯਾਲ ਸਿੰਘ ਨੱਥਾ ਸਿੰਘ ਭਾਈ। ਖਾਨ ਪਾਨ ਦੈਹੈਂ ਸਭਿ ਤਾਂਈਂ ॥੧੪੦॥ ਪੰਚਾਮ੍ਰਿਤ ਯੁਤ ਲੰਗਰ ਬਰਤੈ। ਸੁਖ ਨਿਧਾਨ ਕੀ ਦੇਗ ਦੁ-ਵਕਤੈਂ। ਸ਼ਸਤ੍ਰਨ ਕੋ ਸਿੰਘ ਸਿਕਲ ਕਰੈ ਹੈਂ। ਨਿਸ ਦਿਨ ਮਾਖੇ[4] ਅਰਿ ਪਰ ਰੈਹੈਂ ॥੧੪੧॥ ਲਗੇ ਦਿਵਾਨ ਰੋਜ ਗੁਰੁਦ੍ਵਾਰੇ। ਥਿਰੈਂ ਸਨੱਧ ਬੱਧ ਸਿੰਘ ਸਾਰੈਂ। ਢਾਢੀ ਪਢੈਂ ਸੂਰਮਿਨ[5] ਵਾਰੈਂ। ਜੋ ਸੁਨਿ ਚਢੈ ਬੀਰ ਰਸ ਭਾਰੈਂ ॥੧੪੨॥ ਕੂਰ ਸੂਰ ਹ੍ਵੈਂ ਸੂਰ ਬੀਰ ਹ੍ਵੈਂ[6]। ਮਹਾਂਬੀਰ ਹ੍ਵੈਂ ਅਤੀ ਧੀਰ ਹ੍ਵੈਂ। ਯਾਂਹੀ ਤੇ ਸਿੰਘ ਸਭਿ ਨਿਤ ਸੁਨ ਹੀਂ। ਮਰਨ ਮਾਰਨੋ ਹੀ ਦ੍ਰਿਢ ਗੁਨ ਹੀਂ[7] ॥੧੪੩॥ ਉਤੈ ਸ਼ਹੀਦ ਸਿੰਘ ਸਰਦਾਰੈਂ। ਯੁਤ, ਬੈਠੈਂ ਨਿਤ ਸਭਾ ਮਝਾਰੈਂ। ਦਿਪਤ ਨੂਰ ਮੁਖ ਤੇਜ ਸਰੋਹੈਂ[8]। ਜਨੁ ਨਰ-ਸਿੰਘ ਧਾਰੇ ਤਨ ਦੋ ਹੈਂ ॥੧੪੪॥ ਭ੍ਰਿਕੁਟੀ ਬਿਕਟੈਂ[9] ਚਢੇ ਮੁਛਹਿਰੇ। ਫੇਰਤ ਕਰ ਮੁਛ ਪਰ, ਰਿਸ ਗਹਿਰੇ[10]। ਦ੍ਰਿਗ ਰਤਨਾਰੈਂ ਤ੍ਰਿਛੇ ਕਟਾਰੇ[11]। ਮਨੋ ਸਾਨ ਰਸ-ਰੁੱਦਰ ਚਾੜ੍ਹੇ[12] ॥੧੪੫॥ ਸੱਤ੍ਰਨ ਕੇ ਆਵਨ ਕੀ ਬਾਤੈਂ। ਕਰੈਂ, ਚਿਤੈਂ ਜਨੁ ਕੇਹਰ ਘਾਤੈਂ[13]। ਲਰਨ ਮਰਨ ਕੋ ਇਤਿਕ ਉਮਾਹੈਂ। ਜਨਕ ਬਨਕ ਹਿਤ ਬਯਾਹਿ ਉਛਾਹੈਂ[14] ॥੧੪੬॥ ਬੀਰਾਸਨ ਥਿਰਿ, ਸਰ ਕਰ ਫੇਰੈਂ[15]। ਸ਼ਸਤ੍ਰਨ

---

[1]ਸਗੋਂ। [2]ਸਿਦਕ ਵਾਲੇ ਤੇ (ਜੰਗ ਦੇ) ਸ਼ੌਕ ਵਾਲੇ ਬਹੁਤੇ ਆ ਗਏ। [3]ਨਿੱਡਰ ਹੋ ਕੇ। [4]ਕ੍ਰੋਧਵਾਨ। [5]ਜੋਧਿਆਂ ਦੀਆਂ। [6]ਕਾਇਰ ਸੂਰਮੇ ਤੇ ਸੂਰਮੇ ਬਹਾਦਰ ਹੋ ਜਾਂਦੇ ਹਨ। [7]ਮਰਨਾ ਮਾਰਨਾ ਹੀ ਪੱਕਾ ਵਿਚਾਰਦੇ ਹਨ। [8]ਗੁੱਸੇ ਨਾਲ ਮੁਖ ਤੇ ਤੇਜ਼ੀ ਤੇ ਨੂਰ ਚਮਕਦਾ ਹੈ। [9]ਟੇਢੇ ਭ੍ਰਵੱਟੇ। [10]ਤਕੜੇ ਗੁੱਸੇ ਨਾਲ ਮੁੱਛਾਂ ਤੇ ਹੱਥ ਫੇਰਦੇ ਹਨ। [11]ਨੇਤ੍ਰ ਲਾਲ ਤੇ ਕਟਾਰਾਂ ਵਰਗੇ ਤਿੱਖੇ ਹਨ। [12]ਜਾਣੋ ਰੌਦ੍ਰ ਰਸ-ਰੂਪ ਸਾਣ ਤੇ ਚਾੜ੍ਹੇ ਹੋਏ ਹਨ। [13]ਜਾਣੋ ਸ਼ੇਰ [ਘਾਤੈਂ] ਦਾਅ [ਚਿਤੈਂ] ਤਕਦੇ ਹਨ। [14][ਜਨਕ] ਜਾਣੋ [ਬਨਕ] ਬਾਣੀਆਂ ਵਿਆਹ ਵਾਸਤੇ ਉਤਸ਼ਾਹ ਕਰ ਰਿਹਾ ਹੈ। [15]ਹੱਥ ਵਿੱਚ ਤੀਰ ਫੇਰਦੇ ਹਨ।

ਸੁਭਟਨ ਕਾ ਜਸ ਟੇਰੈਂ[1] । ਕੰਧਿ[2] ਧਨਖ ਕਟਿ[3] ਭੱਥੇ ਪੇਟੀ । ਬਾਘ-ਬਚੇ[4] ਪਸਤੌਲ ਅਖੇਟੀ[5] ॥੧੪੭॥ ਜੰਭੀਏ-ਪੇਸ਼-ਕਬਜ਼[6] ਤਾਮੰਚੇ[7] । ਦਸ ਦਸ ਇਕ ਇਕ ਸਿੰਘ ਨੇ ਸੰਚੇ[8] । ਸਿੰਗੜੇ[9] ਭਰੇ ਬਰੂਦਨ ਕੇਰੇ । ਅਲਪਟੀਆਂ[10] ਸਾਮਾਨ ਬਧੇਰੇ ॥੧੪੮॥ ਗਰ ਤੇਗੇ ਕਰ ਸੈਫੈਂ ਸਾਂਗੈ[11] । ਭਰਮਾਹੈਂ ਢਾਲੇ ਚੱਕ੍ਰਾਂਗੈ[12] । ਸਿੰਘ ਸਨੱਧ ਬੱਧ ਸਭਿ ਸੋਹੈਂ । ਅਸੁਰਨ ਪਰ ਸੁਰ ਜੁਰੇ ਸਰੋਹੈਂ[13] ॥੧੪੯॥ ਸੱਤ੍ਰਨ ਤਈਂ ਉਡੀਕਤ ਮੂਚੈਂ[14] । ਲੈਨ ਸ਼ਹੀਦੀ ਪਦ ਚਹਿਂ ਊਚੈਂ । ਠੌਰੈਂ ਅਨਿਕ ਸਿੰਘਨਿ ਜਬਿ ਔਰੈਂ । ਸੁਨਯੋ[15] ਦਯਾਲ ਸਿੰਘ ਲਰ ਹੈ ਗੌਰੈਂ ॥੧੫੦॥ ਭਰਯੋ ਜਹਾਜ[16] ਕਰਯੋ ਚਹਿ ਪਾਰੈਂ । ਭਵੈਂ ਸ਼ਹੀਦ ਲਵੈਂ ਜਸ ਭਾਰੈਂ । ਹਮ ਭੀ ਚਲਿ ਤਿਸਿ ਚਢੈਂ ਜਹਾਜੈਂ । ਭਵੈਂ ਪਾਰ ਭਵ-ਸਾਗਰ ਆਜੈਂ ॥੧੫੧॥ ਮਰੈਂ ਭਿਸ਼ਤ ਲੈਂਹ ਜੀਐਂ ਤੁ ਰਾਜੈਂ । ਸਵਰੇ ਦੁਹੂੰ ਤੌਰ[17] ਹਮ ਕਾਜੈਂ । ਇਮ ਠਟ[18] ਸਾਦਿਕ ਸੁਭਟ ਉਦਾਰੈਂ । ਦਯਾਲ ਸਿੰਘ ਢਿਗ ਅਏ ਅਪਾਰੈਂ ॥੧੫੨॥ ਉਤੈ ਦੁਰਾਨੀ ਜੁਲਮ ਗੁਜਾਰਤ । ਹਿੰਦੁਨ ਕੇ ਬਹੁ ਪਿੰਡ ਉਜਾਰਤ । ਬੇਟੀ ਬਹੂ ਬਿੱਤ[19] ਢਿਗ ਕਾਹੂੰ । ਤਜੇ ਅਛੂਤ ਨ ਊਤਨ ਵਾਹੂੰ[20] ॥੧੫੩॥ ਮੁਲਕ ਵਿਰਾਨ ਹਿਰਾਨ ਕਰਯੋ ਹੈ । ਜਨੁ ਬਨ ਕੋ ਦਵ ਲਾਗ਼ ਰਹਯੋ ਹੈ[21] । ਬਕਰੀ ਗਊ ਅਪਾਰੈਂ ਮਾਰਤ ।

---

[1]ਕਹਿੰਦੇ ਹਨ । [2]ਮੋਢੇ ਤੇ । [3]ਲੱਕ ਵਿੱਚ । [4]ਪੇਸ਼-ਕਬਜ਼ ਦੀ ਕਿਸਮ ਦਾ ਸ਼ਸਤ੍ਰ ਜਿਸ ਦੀ ਮੁੱਠ ਉੱਪਰ ਸ਼ੇਰ ਦੀ ਮੂਰਤਿ ਹੁੰਦੀ ਹੈ । [5](ਦੁਸ਼ਮਣ ਰੂਪ ਮ੍ਰਿਗਾਂ ਦਾ ਸ਼ਿਕਾਰ ਕਰਨ ਵਾਲੇ) ਸ਼ਿਕਾਰੀ ਹਨ । [6]ਜਾੜ੍ਹ ਦੀ ਕਿਸਮ ਦਾ ਇਕ ਪੇਸ਼-ਕਬਜ਼ । [7]ਇਕ ਕਿਸਮ ਦਾ ਪਸਤੌਲ । [8]ਇਕੱਠੇ ਕਰ ਲਏ । [9]ਛੱਤ੍ਰਿਆਂ ਦੇ ਮੋਟੇ ਤੇ ਮਧਰੇ ਸਿੰਗ ਜਿਨ੍ਹਾਂ 'ਚ ਯੋਧੇ ਬਰੂਦ ਪਾ ਕੇ ਪੇਟੀਆਂ ਨਾਲ ਬੰਨ੍ਹਦੇ ਸਨ । [10]ਉਹ ਥੈਲੀਆਂ ਜਿਨ੍ਹਾਂ ਵਿੱਚ ਸਿਪਾਹੀ ਬਰੂਦ ਗੋਲੀ ਆਦਿ ਸਾਮਾਨ ਪਾ ਕੇ ਪੇਟ ਨਾਲ ਬੰਨ੍ਹੀ ਰਖਦੇ ਹਨ । [11]ਗਲ 'ਚ ਤਲਵਾਰਾਂ ਤੇ ਹੱਥਾਂ ਵਿੱਚ ਸਿੱਧੀਆਂ ਤਲਵਾਰਾਂ ਤੇ ਬਰਛੀਆਂ । [12]ਅੰਗਾਂ ਨਾਲ ਚੱਕ੍ਰਾਂ ਤੇ ਢਾਲਾਂ ਨੂੰ ਘੁਮਾਉਂਦੇ ਹਨ । [13]ਜਿਵੇਂ ਦੈਂਤਾਂ ਉੱਪਰ ਗੁੱਸੇ ਨਾਲ ਦੇਵਤੇ ਇਕੱਠੇ ਹੋਏ ਹੁੰਦੇ ਹਨ । [14]ਬਹੁਤਾ । [15]ਅਨੇਕਾਂ ਥਾਵਾਂ ਤੇ ਜਦੋਂ ਹੋਰ ਸਿੰਘਾਂ ਨੇ ਸੁਣਿਆਂ । [16]ਆਪਣੇ ਦਲ ਰੂਪ ਜਹਾਜ਼ ਨੂੰ । [17]ਦੋਹਾਂ ਢੰਗਾਂ ਨਾਲ । [18]ਵਿਉਂਤ ਬਣਾ ਕੇ । [19]ਧਨ । [20]ਉਨ੍ਹਾਂ [ਊਤਨ] ਮੂਰਖਾਂ ਨੇ ਛੋਹਣ ਤੋਂ ਬਿਨਾਂ ਨਹੀਂ ਛੱਡੇ । [21]ਜਾਣੋ ਜੰਗਲ ਨੂੰ ਡਉਂ ਅਗਨੀ ਲੱਗ ਰਹੀ ਹੈ ।

ਲੂਟ ਕੂਟਿ ਗ੍ਰਾਮਨ ਕੋ ਜਾਰਤ[1] ॥੧੫੪॥ ਫਿਰਤ ਇਤੈ ਉਤ ਦੇਸ ਮਝਾਰੈਂ।
ਹਾਹਾਕਾਰ ਰਹ੍ਯੋ ਮਚ ਭਾਰੈਂ। ਸਰ ਬੁਲੰਦ-ਖਾਂ ਬੀਸ ਹਜਾਰੀ। ਆਇ
ਵਜੀਰਾਬਾਦ ਲੁਠਾਰੀ[2] ॥੧੫੫॥ ਦੋਹਰਾ ॥ ਸਜਾਲ-ਕੋਟ ਮੈਂ ਸਿੰਘ ਬਹੁ,
ਜੁਰੇ ਥਿਰੇ ਹਿਤ ਜੰਗ। ਇਹੁ ਸੁਨ ਅਯੋ ਸਕੋਪ ਚਢਿ, ਇਤੈ ਸੈਨ ਲੈ ਚੰਗ
॥੧੫੬॥ ਨਰਾਜ ਛੰਦ ॥ ਸੁਨੰਤ ਦਯਾਲ ਸਿੰਘ ਜੂ, ਬਟੋਰਿ[3] ਪੰਥ ਕੇ ਤਈਂ।
ਤਿਆਰ ਹੋਇ ਜੰਗ ਕੋ, ਬਜਾਇ ਦੁੰਦਭੀ[4] ਦਈ। ਸੁੱਖੇ ਅਫੀਮ ਖਾਇ ਕੈ,
ਮਿਦਾਨ ਜਾਇ ਨ੍ਹਾਇ ਕੈ[5]। ਤਿਹਾਵਲੈਂ ਕਰਾਇ ਬਾਂਟਿ[6], ਸੋ ਛਕਯੋ ਛਕਾਇ
ਕੈ ॥੧੫੭॥ ਸਨੱਧ ਬੱਧ ਥਾਇ ਕੈ[7], ਗੁਰੂਦੁਵਾਰ ਜਾਇ ਕੈ। ਝੁਕਾਇ ਮਾਥ
ਨਾਥ ਕੋ[8], ਸੁ ਭੇਟ ਹੂੰ ਚਢਾਇ ਕੇ। ਅਰਦਾਸ ਹੂੰ ਕਰਾਇ ਕੈ, ਬੰਧਾਇ
ਹਾਥ ਕੰਗਨਾ[9]। ਲਰੈਂ ਸਮੱਛ ਅੱਛ ਹੂੰ[10], ਗੁਰੂ ਤੈ ਕੀਨ ਮੰਗਨਾ॥੧੫੮॥
ਉਭੈ ਭਰਾਤ ਬ੍ਰਾਤ ਲੈ, ਸਿੰਘਾਨ ਕੀ ਅਪਾਰ ਹੈਂ। ਚਢੇ ਸੁ ਲੈਨ ਮੋਛ
ਤੀਯ[11], ਬਜਾਹਿਨੇ ਉਦਾਰ ਹੈਂ। ਬਰਾਤ ਜੈਸ ਦੂਲਹੋ, ਚਢੰਤ ਗੀਤ ਗਾਇ
ਹੈਂ। ਮਦੀ ਮਦੀਨ ਜੋਬਨੈ ਪ੍ਰਮੋਦ ਹੂੰ ਬਢਾਇ ਹੈਂ[12] ॥੧੫੯॥ ਗੁਰੂ ਗ੍ਰੰਥ ਕੇ
ਸ਼ਬਦ, ਸਿੰਘ ਤੈਸ ਗਾਵਤੇ। ਚਲੇ ਦਿਆਲ ਸਿੰਘ ਪੈ, ਸੁ ਚੌਰ ਹੂੰ ਢੁਰਾਵਤੇ।
ਚਲਯੋ ਹਜਾਰ ਚਾਰ ਕੈ, ਗਰੱਟ ਸਿੰਘ ਠੱਟ ਹੈਂ[13]। ਕੁਦਾਇ ਅੱਸ੍ਵ ਨੱਸ
ਨੱਸ, ਹੱਸ ਹੱਸ ਅੱਟ[14] ਹੈਂ ॥੧੬੦॥ ਕਹੈਂ ਕਿ ਆਜ ਸਾਜ[15] ਜੰਗ, ਮੋਛ
ਰਾਜਿ ਦੋਇ ਮੈਂ[16]। ਲਹੈਂਹ ਏਕ ਤੋ ਨਿਸੰਗ, ਕੀਰਤੀ ਸੁ ਗੋਇ ਮੈਂ[17]। ਝੁਕਾ
ਸੁ ਝੱਕ ਸਾਯੁਧੈਂ, ਲਸੰਤ ਮੇਘ ਬੀਜ ਜਯੋਂ[18]। ਬਜੰਤ ਦੀਹ ਦੂੰਦਭੀ, ਬਜ ਤ

[1]ਸਾੜਦੇ ਹਨ। [2]ਲੁੱਟਦਾ ਹੋਇਆ। [3]ਇਕੱਠਾ ਕਰਕੇ। [4]ਧੌਂਸਾ। [5]ਜੰਗਲ ਮੈਦਾਨ ਜਾ ਕੇ ਤੇ ਇਸ਼ਨਾਨ ਕਰਕੇ। [6]ਵੰਡ ਕੇ। [7]ਸ਼ਸਤ੍ਰ ਬੰਨ੍ਹ ਕੇ ਤਿਆਰ ਬਰਤਿਆਰ ਹੋ ਕੇ। [8]ਗੁਰੂ ਨੂੰ ਮੱਥਾ ਟੇਕ ਕੇ। [9]ਸ਼ਹੀਦੀ ਗਾਨਾ। [10]ਚੰਗੀ ਤਰ੍ਹਾਂ [ਸਮੱਛ] ਸਾਹਮਣੇ ਹੋ ਕੇ ਲੜੀਏ। [11]ਮੁਕਤੀ ਰੂਪ ਇਸਤ੍ਰੀ। [12]ਜਿਵੇਂ ਜੁਆਨੀ ਵਿੱਚ [ਮਦੀ] ਮਸਤ [ਮਦੀਨ] ਇਸਤ੍ਰੀਆਂ ਬਹੁਤ ਅਨੰਦ ਵਧਾਉਂਦੀਆਂ ਹਨ। [13]ਸਿੰਘ [ਗਰੱਟ] ਜੱਥਾ [ਠੱਟ ਹੈਂ] ਬਣਾ ਕੇ। [14]ਬਹੁਤਾ। [15]ਸਜਾ ਕੇ, ਕਰਕੇ। [16]ਮੁਕਤੀ ਤੇ ਰਾਜ ਦੋਹਾਂ ਵਿਚੋਂ। [17]ਇਕ ਤਾਂ ਬਿਨਾਂ ਸ਼ੰਕਾ ਤੋਂ ਲੈ ਹੀ ਜਾਵਾਂਗੇ (ਤੇ ਨਾਲੇ ਸੰਸਾਰ) ਵਿੱਚ ਲੋਕ ਚੰਗਾ ਜਸ [ਗੋਇ] ਕਹਿਣਗੇ। [18][ਝੁਕਾ ਸੁ ਝੱਕ] ਚਮਕੀਲੇ ਸ਼ਸਤ੍ਰਾਂ ਸਹਿਤ [ਲਸੰਤ] ਚਮਕਦੇ ਹਨ ਜਿਵੇਂ ਬੱਦਲਾਂ ਵਿੱਚ ਬਿਜਲੀ (ਚਮਕਦੀ) ਹੈ।

ਸਿੰਘ ਖੀਝ ਤਜੇਂ[1] ॥੧੯੧॥ ਨਦੀ ਸਿਆਲ-ਕੋਟ ਤੈ ਜਨੂਬ ਓਰ ਜੋ ਬਹੇ[2]। ਗਰਾਮ ਤੀਨ ਕੋਸ ਪੈ, ਤਟੈ[3] ਜੁ ਤਾਂਹਿ ਕੇ ਅਹੇ । ਤਹਾਂ ਪਠਾਨ ਭੀ ਅਏ, ਵਜੀਰਬਾਦ ਤੈ ਚਲੇ । ਨਿਹਾਰ ਕੈ ਸਿੰਘਾਨ ਕੋ, ਭਏ ਤਹਾਂਹਿ ਸੋ ਖਲੇ[4] ॥੧੯੨॥ ਅਤਾ-ਮੁਹੰਮਦੰ ਹੁਤੋ, ਹਜਾਰ ਪਾਂਚ ਕੋ ਧਨੀ[5] । ਲਰਯੋ ਸਜੋਰ ਆਇ ਸੋ, ਬਟੋਰਿ ਹੋਰ ਸ੍ਵੈ ਅਨੀ[6] । ਚਲੀ ਬੰਦੂਕ ਜੋ ਘਨੀ,ਪਰਯੋ ਅਪਾਰ ਸ਼ੋਰ ਹੈ। ਹੁਤੇ ਜੁ ਦੂਰ ਹੂੰ ਕਿਤੇ, ਅਏ ਦੁਰਾਨਿ ਹੋਰ ਹੈ ॥੧੯੩॥ ਸਰੰ ਬੁਲੰਦ ਖਾਂ ਅਯੋ, ਅਪਾਰ ਸੈਨ ਲੈ ਤਬੈ। ਜੁਟੇ ਸੁਭੱਟ ਝੱਟ-ਪੱਟ, ਅੱਟ ਨਾਦ ਕੈ ਸਭੈ[7] । ਚਲੰਤ ਤੀਰ ਤੁੱਪਕੈਂ, ਸਮਾਨ ਮੇਂਹ ਸਾਵਨੈ । ਚਹੰਤ ਏਕ ਏਕ ਕੋ, ਪਿਛਾਂਹਿ ਸੋ ਧਕਾਵਨੈ ॥੧੯੪॥ ਧਰੰਮ ਜੁੱਧ ਜਾਨ ਕੈ, ਅਗਾਂਹਿ ਬੀਰ ਬੱਢ ਕੈ[8] । ਪਰਾ-ਕਰੰਮ ਹੂੰ[9] ਕਰੈਂ, ਲਰੈਂ ਚਰੰਨ ਗੱਡ ਕੈ । ਅਨੇਕ ਢੋਲ ਦੁੰਦਭੀ, ਸਨਾਇ[10] ਸੰਖ ਭੇਰਕਾ[11]। ਬਜੰਤ ਬਾਦ ਚਾਉ-ਦਾ, ਜੁਝਾਉ ਭਾਉ ਪੈਰਕਾ[12] ॥੧੯੫॥ ਸੁਨੰਤ ਜਾਂਹਿ ਕਾਇਰੈਂ, ਭਵੰਤ[13] ਸੂਰਬੀਰ ਹੈਂ । ਭੁਲੰਤ ਦੇਹ ਗੇਹ ਕੋ[13], ਥਵੰਤ[14] ਮੱਤ ਧੀਰ ਹੈਂ । ਦਿਆਲ ਸਿੰਘ ਛੋਰਿ ਅੱਸ੍ਵ, ਅੱਗਰੈਂ ਰਹਾਵਹੀ । ਭਵੱਕ ਧੱਕ ਸ਼ੇਰ ਜਯੋਂ, ਬਿਸ਼ੱਕ ਸੱਤ੍ਰ ਘਾਵਹੀ[15] ॥ ੧੯੬॥ ਪਰੰਤ ਜੱਤ੍ਰ ਧਾਇ, ਤੱਤ੍ਰ ਹਾਲਚਾਲ ਮੇਲ ਹੈ[16] । ਝਪੱਟ ਕੈ ਲਪੱਟ ਸੋਂ, ਦਪੱਟ ਕੱਟਿ ਠੇਲ ਹੈ[17] । ਬੁੰਦਾਲੀਆ[18] ਦਿਵਾਨ ਸਿੰਘ,ਮਾਨ ਸਿੰਘ

---

[1](ਜਿਵੇਂ ਜਿਵੇਂ) ਵੱਡੇ ਧੌਂਸੇ ਵਜਦੇ ਹਨ ਤਿਵੇਂ ਤਿਵੇਂ ਸਿੰਘ ਖਿੱਝ ਖਿੱਝ ਕੇ ਹੋਰ ਵਜਾਉਂਦੇ ਹਨ। [2]ਦੱਖਣ ਦੀ ਤਰਫ਼ ਜੋ ਵਗਦੀ ਹੈ। [3]ਕਿਨਾਰੇ। [4]ਖੜ੍ਹੇ ਹੋ ਗਏ। [5]ਮਾਲਕ। [6]ਆਪਣੀ ਫੌਜ। [7]ਸਾਰੇ [ਸੁਭੱਟ] ਸੂਰਮੇ [ਅੱਟ ਨਾਦ ਕੈ] ਬਹੁਤਾ ਸ਼ਬਦ ਕਰਕੇ [ਝੱਟ-ਪੱਟ] ਛੇਤੀ [ਜੁਟੇ] ਟੱਕਰ ਪਏ। [8]ਵਧ ਕੇ । [9]ਬਲ, ਉੱਦਮ । [10]ਸਰਨਾਈਆਂ, ਨਫੀਰੀਆਂ, ਤੂਤੀਆਂ। [11]ਭੇਰੀਆਂ। [ਭੇਰੀ- ਨਫੀਰੀਆਂ ਨਾਲ ਵਜਾਉਣ ਵਾਲਾ ਨਗਾਰਾ ।] [12]ਖੁਸ਼ੀ ਦੇਣ ਵਾਲੇ ਵਾਜੇ ਵੱਜਦੇ ਹਨ ਜਿਹੜੇ ਜੰਗ ਦੇ ਪ੍ਰੇਮ ਵਿੱਚ ਤਾਰਨ ਵਾਲੇ ਹਨ। [13]ਘਰ ਨੂੰ। [14]ਹੋ ਜਾਂਦੇ ਹਨ। [15]ਸ਼ੇਰ ਵਾਂਗ [ਭਵੱਕ] ਭਬਕ ਮਾਰ ਕੇ (ਗੱਜ ਕੇ) ਤੇ ਧੱਕ ਕੇ ਬਿਨਾਂ ਸ਼ੱਕ ਤੋਂ ਵੈਰੀਆਂ ਨੂੰ ਮਾਰਦਾ ਹੈ । [16]ਜਿਸ ਪਾਸੇ ਦੌੜ ਕੇ ਪੈਂਦਾ ਹੈ ਹਲਚਲੀ ਪਾ ਦੇਂਦਾ ਹੈ। [17][ਝਪਟ ਕੈ] ਹੱਲਾ ਕਰਕੇ [ਲਪਟ ਸੋਂ] ਫੁਰਤੀ ਨਾਲ ਉੱਛਲ ਕੇ, [ਦਪੱਟ] ਦੌੜ ਕੇ ਕੱਟ ਕੇ [ਠੇਲ] ਰੇੜ੍ਹ ਦੇਂਦਾ ਹੈ। [18]ਬੁੰਦੇਲ ਗੋਤ ਦਾ ।

ਮਾਨ[1] ਹੈ। ਪਰੰਤ ਜੌਨ ਕੌਨ ਕੋ, ਮਚੈਹਂ ਤੌੜ ਘਾਨ ਹੈਂ[2] ॥੧੬੭॥ ਬਲੀ ਸੁਲਤਾਨ ਵਿੰਡੀਆ, ਝੰਡਾ ਮ੍ਰਿਗੇਸ ਮਾਹਿਲੈਂ[3]। ਤਵੀ ਕਿਨਾਰ ਲੌਂ[4], ਹੁਤੀ ਜਗੀਰ ਤਾਂਹਿ ਸਾਹਿਲੈਂ[5]। ਪਰੰਤ ਜੋਰ ਜਾਹਿਂ ਓਰ, ਹੋਇ ਅੱਗ੍ਰ ਸੋ ਅਰੈ। ਲੁਠਾਇ ਦੇਤ ਔਨਿ, ਪੌਨਿ ਜੈਸ ਕੱਦਲੀ ਤਰੈਂ[6] ॥੧੬੮॥ ਕਿਤੈ ਮ੍ਰਿਗੇਸ ਨਾਹਰੈਂ, ਬਰਯਾਮ ਸਿੰਘ ਗਜ਼ਾਨ[7] ਹੈ। ਹਰੱਤ ਦੌਰਿ ਦੁੱਜਨੈਂ, ਫਿਰੰਤ ਲੇਤ ਜਾਨ ਹੈਂ[8]। ਕਿਤੈ ਸੁ ਮੋਹਰ ਸਿੰਘ, ਜਯੂਣ ਸਿੰਘ ਸਿੰਘ ਜੀਤ ਹੈਂ। ਫਿਰੰਤ ਸੱਤ੍ਰ ਘਾਵਤੇ[9] ਚਹੰਤ ਪੰਥ ਜੀਤ ਹੈਂ ॥੧੬੯॥ ਬਰੂਦ ਏਕ ਲੱਪ ਕੈਂ, ਸੁਠੋਕ ਦੋਇ ਗੁੱਲਕੈਂ[10]। ਫਿਰਾਇ ਝੱਟ ਡੰਭਹੀਂ, ਗਿਰਾਇ ਹੈਂ ਉਥੱਲ ਕੈ[11]। ਕੜੱਕ ਕੈ ਤੜੱਤ ਸੀ ਤੜੱਕ ਮਾਰ ਕੈ ਸੁਟੈਂ[12]। ਦੜੱਕ ਭੂਮਿ ਡਿਗ ਹੈਂ, ਮਸ਼ੱਕ ਰੰਗ ਸੀ ਫੁਟੈਂ[13] ॥੧੭੦॥ ਸ਼ਹੀਦ ਦਯਾਲ ਸਿੰਘ ਜੂ, ਨਬਾ ਮ੍ਰਿਗੇਸ ਸੂਰਮੇ। ਮਲੇਛ ਭੇਛ ਬ੍ਰਿੰਦ ਕੋ, ਮਿਲਾਤ ਜਾਤ ਧੂਰ ਮੇਂ[14]। ਸਮਾਨ ਪੌਨ ਪੂਤ ਅੰਗਦੈਂ, ਸੁ ਅੰਗ ਦੈ ਲਰੈਂ[15]। ਬ੍ਰਸਾਇ ਬਾਨ ਮੇਂਹ ਸੋਂ, ਤੁਕਾਨ ਪ੍ਰਾਨ ਕੋ ਹਰੈਂ॥੧੭੧॥ਕੁਵੰਡ ਚੰਡਿ ਖੈਂਚ ਕੈ, ਪ੍ਰਚੰਡ ਤੀਰ ਤੀਛਨੈਂ[16]। ਸਜੋਰ ਓਰ ਦੋਇ ਤੈ, ਤਜੰਤ ਬੀਰ ਭੀਛਨੈ[17]। ਫਿਰੰਤ ਲੇਤ ਜਾਨ ਸੋ, ਕਿਕਾਨ

---

[1] ਗੋਤ। [2] ਜਿਸ ਕਿਸੇ ਨੂੰ ਪੈਂਦੇ ਹਨ [ਤੌੜ] ਛੇਤੀ ਹੀ [ਘਾਣ] ਗਾੜ੍ਹਾ ਚਿੱਕੜ [ਮਚੈਂਹ] ਕਰ ਦੇਂਦੇ ਹਨ। [3] ਮਾਹਲ ਗੋਤ ਦਾ। [4] ਤਵੀ ਨਦੀ ਦੇ ਕਿਨਾਰੇ ਤੱਕ। [5] ਸੁਖਦਾਈ, ਨਫੇ ਵਾਲੀ। [6] (ਔਨਿ) ਧਰਤੀ ਤੇ(ਐਉਂ)ਲਿਟਾ ਦੇਂਦਾ ਹੈ ਜਿਵੇਂ ਹਵਾ ਕੇਲੇ ਦੇ ਦਰਖਤ ਨੂੰ। [7] ਗਿਆਨ ਸਿੰਘ। [8] ਦੌੜ ਕੇ [ਦੁੱਜਨੈ] ਵੈਰੀਆਂ ਨੂੰ [ਹਰੱਤ] ਮਾਰਦੇ ਹਨ, ਜਾਨਾਂ ਲੈਂਦੇ ਫਿਰਦੇ ਹਨ। [9] ਵੈਰੀਆਂ ਨੂੰ ਮਾਰਦੇ। [10] ਇਕ ਲੱਪ ਕੁ ਬਰੂਦ ਪਾ ਕੇ ਦੋ ਗੋਲੀਆਂ ਠੋਕ ਦੇਂਦੇ ਹਨ। [11] (ਕਲਾ ਨੂੰ) ਮੋੜ ਕੇ ਝੱਟ ਹੀ ਅੱਗ ਲਾ ਦੇਂਦੇ ਹਨ, ਭਾਵ ਚਲਾ ਦੇਂਦੇ ਹਨ, ਉਲਟਾ ਕੇ ਡੇਗ ਦੇਂਦੇ ਹਨ। [12] [ਤੜੱਤ] ਬਿਜਲੀ ਵਾਂਗ ਕੜਕ ਕੇ [ਤੜੱਕ] ਛੇਤੀ ਮਾਰ ਕੇ ਸੁਟ ਦੇਂਦੇ ਹਨ। [13] ਦੜੱਕ ਸ਼ਬਦ ਕਰਕੇ ਧਰਤੀ ਤੇ ਡਿਗ ਪੈਂਦੇ ਹਨ, ਰੰਗ ਦੀਆਂ ਮਸ਼ਕਾਂ ਵਰਗੀਆਂ (ਦੇਹਾਂ) ਫੁਟਦੀਆਂ ਹਨ। [14] ਤੁਰਕੀ [ਭੇਛ] ਲਿਬਾਸ ਵਾਲਿਆਂ ਸਾਰਿਆਂ ਨੂੰ ਧੂੜ ਵਿਚ ਮਿਲਾਈ ਜਾਂਦੇ ਹਨ। [15] ਪਉਣ ਦੇ ਪੁੱਤ੍ਰ ਹਨੂਮਾਨ ਤੇ ਅੰਗਦ ਵਾਂਗ ਚੰਗੀ ਤਰ੍ਹਾਂ [ਅੰਗ ਦੈ] ਸ਼ਰੀਰ ਦੇ ਕੇ ਲੜਦੇ ਹਨ। [16] [ਚੰਡ] ਗੁੱਸੇ ਨਾਲ ਧਨੁਸ਼ ਖਿੱਚ ਕੇ [ਪ੍ਰਚੰਡ] ਬਹੁਤ ਤੇਜ ਤੇ [ਤੀਛਨੈ] ਤਿੱਖੇ ਤੀਰਾਂ ਨੂੰ। [17] ਦੋਹਾਂ ਪਾਸਿਆਂ ਤੋਂ ਜ਼ੋਰ ਨਾਲ ਭਿਆਨਕ ਸੂਰਮੇਂ ਛਡਦੇ ਹਨ।

ਜ੍ਵਾਨ ਜਾਲ ਕੀ[1] । ਕਿਧੋਂ ਸਪੱਛ ਨਾਗਨੀ, ਬਿਲੱਛ ਸੈਨ ਕਾਲ ਕੀ[2] ॥੧੭੨॥ ਸਰੋਹਿ ਮਾਰ ਮਾਰ ਕੈ, ਉਠਾਇ ਸੈਫ ਸੈਹਥੀ[3] । ਕਢੰਤ ਪਾਰ ਤੀਨ ਚਾਰ ਪਾਂਚ ਕੈ, ਹਥੈ ਹਥੀ[4] । ਗਰੱਜ ਕੈ ਤਰੱਜ ਕੈ, ਸੁ ਭੱਜ ਕੈ ਸਪੱਟ ਹੈਂ[5] । ਦਪੱਟ ਕੈ ਲਪੱਟ ਕੈ, ਝਪੱਟ ਕੈ ਨ ਹੱਟ ਹੈਂ[6] ॥੧੭੩॥ ਨ ਲੱਜ ਹੈਂ ਨ ਕੱਜ ਹੈਂ ਮੁਖੈਂ, ਸੁ ਖੇਤ ਗੱਜ ਹੈਂ[7] । ਨ ਭੱਜ ਹੈਂ ਨ ਤੱਜ ਹੈਂ[8], ਲਰੰਤ ਨਾਂਹਿ ਰੱਜ ਹੈਂ । ਹਥਾ ਸੁ ਵੱਥ ਹ੍ਵੈ ਪਰੇ, ਅਪਾਰ ਠੌਰ ਠੌਰ ਮੈਂ[9] । ਉਛਾਰ ਕੈ ਤੁਵਾਰ ਕੋ, ਪ੍ਰਹਾਰਿ ਜੋਰਿ ਜੋਰ ਮੈਂ[10] ॥੧੭੪॥ ਗਿਰੰਤ ਟੂਕ ਟੂਕ ਹ੍ਵੈ, ਬਰੰਤ ਦੇਵ ਅੰਗਨਾ[11] । ਬਿਕੁੰਠ ਬਾਸ ਪਾਇ ਹੈਂ, ਭਵੰਤ[12] ਫੇਰ ਤੰਗ ਨਾ। ਦੁਲੱਭ ਜੋ ਜੋਗੀਸਰੈਂ ਮੁਨੀਸਰੈਂ ਮੁਕਾਨ[13] ਹੈ । ਲਹੰਤ ਸੋ ਪਲੱਕ ਮੈਂ, ਖਲੱਕ ਬੇਦ ਭਾਨ ਹੈਂ[14] ॥੧੭੫॥ ਜਬੈ ਸਿੰਘਾਨ ਜੋਰ ਦੈ, ਸੁ ਘੋਰ ਜੰਗ ਠਾਨ ਕੈ । ਛੁਡਾਇ ਲੀਨ ਮੋਰਚਾ, ਤੁਕਾਨ ਤੈ ਪਲਾਨ ਕੈ[15] । ਹਟੀ ਸਿਪਾਹਿ[16] ਜੋ ਪਿਛਾਂਹਿ, ਦੇਖਿ ਤਾਂਹਿ ਅਫਸਰੈਂ । ਅਪਾਰ ਬੂਜ ਤੂਜ ਕੈ, ਠਰਾਇ ਠੀਕ ਅਕਸਰੈਂ[17] ॥੧੭੬॥ ਅਤਾ-ਮੁਹੰਮਦੈ ਤਬੈ, ਤੁਰੰਗ ਛੇਰਿ

---

[1]ਉਹ [ਜਾਲ] ਬਹੁਤੇ ਘੋੜੇ ਤੇ ਜਵਾਨਾਂ ਦੀ ਜਾਨ ਲੈਂਦੇ ਫਿਰਦੇ ਹਨ। [2]ਜਾਂ ਇਹ ਖੰਭਾਂ ਵਾਲੀ ਸਪਣੀ ਹੈ (ਜਾਂ) ਕਾਲ ਦੀ [ਬਿਲੱਛ] ਵਿਲੱਖਣ ਫੌਜ ਹੈ। [3]ਗੁੱਸੇ ਨਾਲ ਮਾਰ ਲੌ ਮਾਰ ਲੌ ਕਰਕੇ [ਸੈਫ] ਸਿੱਧੀਆਂ ਤਲਵਾਰਾਂ ਤੇ [ਸੈਹਥੀ] ਬਰਛੀਆਂ ਚੁੱਕ ਕੇ। [4]ਹੱਥੋ-ਹੱਥੀ ਭਾਵ ਬਹੁਤ ਛੇਤੀ ਤਿੰਨਾਂ ਚਹੁੰ ਪੰਜਾਂ ਦੇ (ਸ਼ਰੀਰਾਂ ਵਿੱਚ ਦੀ) ਪਾਰ ਕਢ ਦੇਂਦੇ ਹਨ। [5]ਗੱਜ ਕੇ,ਤਾੜ ਕੇ ਚੰਗੀ ਤਰ੍ਹਾਂ [ਸਪੱਟ=ਸਰਪੱਟ] ਸਿਰ ਤੋੜ ਭੱਜ ਕੇ। [6][ਦਪੱਟ ਕੈ] ਦੌੜ ਕੇ [ਲਪੱਟ ਕੈ] ਲਪਕ ਕੇ (ਉੱਛਲ ਕੇ) [ਝਪੱਟ ਕੈ] ਹੱਲਾ ਕਰਕੇ (ਫੇਰ ਪਿਛੇ) ਨਹੀਂ ਹਟਦੇ। [7](ਜੰਗ ਕਰਦੇ) ਸ਼ਰਮ ਨਹੀਂ ਕਰਦੇ, ਮੂੰਹ ਨਹੀਂ ਢਕਦੇ, [ਖੇਤ] ਜੰਗ ਦੇ ਮੈਦਾਨ 'ਚ ਚੰਗੀ ਤਰ੍ਹਾਂ ਗੱਜਦੇ ਹਨ। [8]ਨਾ ਭਜਦੇ ਹਨ, ਨਾ (ਜੰਗ ਦੀ ਥਾਂ ਹੀ) ਛਡਦੇ ਹਨ। [9]ਜਗ੍ਹਾ ਜਗ੍ਹਾ ਬਹੁਤ ਥਾਈਂ ਹੱਥੋ-ਹੱਥੀ ਹੋ ਪੈਂਦੇ ਹਨ। [10]ਤਲਵਾਰ ਨੂੰ ਉਛਾਲ ਕੇ ਜ਼ੋਰ ਨਾਲ [ਜੋਰ ਮੈਂ] ਜੋੜਾਂ ਵਿੱਚ ਮਾਰਦੇ ਹਨ। [11]ਅਪੱਛਰਾਂ ਵਰਦੀਆਂ ਹਨ। [12]ਹੁੰਦੇ। [13]ਅਸਥਾਨ ਭਾਵ ਸੱਚਖੰਡ। [14][ਖਲੱਕ] ਲੋਕ ਤੇ ਵੇਦ [ਭਾਨ] ਕਹਿੰਦੇ ਹਨ (ਕਿ ਸੂਰਮੇ ਉਹ ਅਸਥਾਨ) ਪਲਕ ਵਿੱਚ ਲੈ ਲੈਂਦੇ ਹਨ। [15]ਭਜਾ ਕੇ। [16]ਫੌਜ। [17]ਬਹੁਤ ਵਰਜ ਕੇ (ਰੋਕ ਕੇ) ਤਾੜ ਕੇ [ਅਕਸਰੈਂ] ਬਹੁਤਿਆਂ ਨੂੰ ਠਹਿਰਾ ਲਿਆ।

ਆਪ[1] ਹੈ। ਉਮੰਗ ਸੰਗ ਸੂਰਮੇ, ਪਠਾਨ ਲੈ ਅਮਾਪ[2] ਹੈ। ਪਰਯੋ ਸੁ ਧਾਇ, ਹਾਲ-ਹੂਲ[3] ਪਾਇ, ਆ ਸਿੰਘਾਨ ਪੈ। ਕਰਯੋ ਸੁ ਕੱਟ-ਬੱਢ, ਤੱਛ-ਮੁੱਛ ਅੱਛ ਘਾਨ ਪੈ[4] ॥੧੭੭॥ ਤਰੱਜ ਗੱਜ ਬੋਲਿਓ, ਨਥਾ-ਮ੍ਰਿਗੇਸ ਹੈ ਕਹਾਂ। ਅਜੀਤ ਸਿੰਘ ਦਯਾਲ ਸਿੰਘ ਆਦਿ, ਬੀਰ ਜੇ ਮਹਾਂ। ਲਰੰਤ ਕਯੋਂ ਨ ਸੰਗ ਮੋਹਿ, ਅੱਗ੍ਰ ਆ ਮਿਦਾਨ ਮੈਂ। ਤਜੇਹੁ ਸਿੰਘ ਕੌਮ ਕੋ ਨ, ਆਜ ਮੈਂ ਜਹਾਨ ਮੈਂ ॥੧੭੮॥ ਨਥਾ ਮ੍ਰਿਗੇਸ ਜੋ ਸੁਨੀ, ਧੁਨੀ ਪਠਾਨ ਏਸ ਕੀ[5]। ਗਜੇਸ ਕੀ ਗਰੱਜ ਪੈ, ਦਸਾ ਜਯੋਂ ਹ੍ਵੈ ਮ੍ਰਿਗੇਸ ਕੀ[6]। ਪਰੀ ਬਰੂਦ ਆਗ ਜਯੋਂ, ਜਗਯੋ ਕਰੋਧ ਸਿੰਘ ਕੋ[7]। ਪਗਯੋ ਸੁ ਰੱਸ-ਰੁੱਦਰੈਂ ਭਗਯੋ ਬਢਾਇ ਡਿੰਘ ਕੋ[8] ॥੧੭੯॥ ਕੁਦਾਇ ਅੱਸ੍ਵ ਝਟਪਟੈਂ, ਤੜੱਕ ਖਾਨ ਜਾ ਲਯੋ[9]। ਗਰੱਜ ਮੇਘ ਚੇਤ ਜਯੋਂ, ਰਿਦਾ ਬਿਦੀਰਣੈ ਕਯੋ[10]। ਕਹਯੋ ਕਿ ਖਾਂ ਸੰਭਾਰ ਬਾਰ ਲੇਹੁ, ਕੈ ਸੁਚੇਤ ਹ੍ਵੈ[11]। ਨਹੀਂ ਤਾਂ ਹੌਂਸ ਤੋਰ ਹੂੰ, ਰਹੇਹ ਜੈਹ ਏਤ ਹੈ[12] ॥੧੮੦॥ ਅਬੀ ਝਮੱਕ ਅੱਖ ਮੈਂ, ਨਹੀਂ ਤੁ ਤੋਂਹਿ ਮੈਂ ਹਰੋ[13]। ਕਰੋਂ ਨਿਦਾਨ ਖਾਨ ਕੌਮ ਕੋ, ਮਿਦਾਨ ਜੋ ਅਰੋ[14]। ਤਮੱਕ ਖਾਇ ਖਾਨ ਲੈ ਕਮਾਨ ਪਾਨ ਕਾਨ ਲੌ। ਤਨਾਇ[15], ਤੀਰ ਤੀਛਨੇ ਤਜੇ ਤੁਰੰਤ ਤਾਨ ਲੌ[16]

---

[1]ਆਪ ਘੋੜਾ ਛੋੜ ਕੇ। [2]ਬਹੁਤੇ। [3]ਹਲਚਲੀ। [4]ਕਟਾ-ਵੱਢੀ ਕੀਤੀ (ਲੱਕੜ ਵਾਂਗ ਸੂਰ-ਮਿਆਂ ਨੂੰ) ਤੱਛ ਕੇ ਮੋਛੇ ਪਾ ਦਿੱਤੇ, [ਅੱਛ] ਚੰਗੇ [ਘਾਨ] ਸੱਥਰ (ਢੇਰ) [ਪੈ] ਪਾ ਦਿੱਤੇ। [5]ਪਠਾਣਾਂ ਦੇ ਸੈਨਾਪਤੀ ਦੀ [ਧੁਨੀ] ਅਵਾਜ਼। [6]ਵੱਡੇ ਹਾਥੀ ਦੀ ਗਰਜ ਸੁਣਨ [ਪੈ] ਪਿਛੋਂ ਜਿਵੇਂ ਸ਼ੇਰ ਦੀ ਹਾਲਤ ਹੁੰਦੀ ਹੈ। [7]ਜਿਵੇਂ ਬਰੂਦ ਤੇ ਅੱਗ ਪੈਂਦੀ ਹੈ ਐਉਂ ਸਿੰਘ ਦਾ ਕ੍ਰੋਧ ਜਾਗਿਆ। [8]ਚੰਗੇ ਰੌਦਰ ਰਸ 'ਚ ਰੰਗਿਆ ਗਿਆ, ਇੰਘ ਕਦਮ ਨੂੰ ਵਧਾ ਕੇ ਦੌੜਿਆ। [9]ਬਹੁਤ ਛੇਤੀ ਘੋੜਾ ਦੌੜਾ ਕੇ [ਤੜੱਕ] ਫੌਰਨ ਖਾਨ ਨੂੰ ਜਾ ਲਿਆ। [10]ਹਿਰਦਾ ਪਾੜ ਦਿੱਤਾ। [11]ਕਿਹਾ ਕਿ ਹੇ ਖਾਨ (ਆਪਣੇ ਆਪ ਨੂੰ) ਸੰਭਾਲ ਤੇ ਸਾਵਧਾਨ ਹੋ ਕੇ (ਮੇਰਾ) ਵਾਰ ਲੈ। [12]ਨਹੀਂ ਤਾਂ (ਤੇਰੇ ਚਿੱਤ ਦੀ) [ਹੌਂਸ] ਇੱਛਾ [ਏਤ] ਇਸੇ ਤਰ੍ਹਾਂ ਰਹਿ ਜਾਵੇਗੀ ਭਾਵ ਪੂਰੀ ਨਹੀਂ ਹੋਵੇਗੀ। [13]ਨਹੀਂ ਤਾਂ ਹੁਣੇ ਅੱਖ ਦੇ ਝਮਕਣ (ਜਿੰਨੇ ਚਿਰ) ਵਿੱਚ ਤੈਨੂੰ ਮੈਂ ਮਾਰ ਦਿਆਂਗਾ। [14]ਜੇ ਜੰਗ ਦੇ ਮੈਦਾਨ 'ਚ ਅੜੋਗੇ ਤਾਂ ਪਠਾਣ ਕੌਮ ਦਾ [ਨਿਦਾਨ] ਅੰਤ ਕਰ ਦਿਆਂਗਾ। [15]ਗੁੱਸਾ ਖਾ ਕੇ ਖਾਨ ਨੇ ਹੱਥ 'ਚ ਕਮਾਣ ਲੈ ਕੇ ਕੰਨ ਤੱਕ ਤਾਣ ਲਈ। [16][ਤਾਨ ਲੌ] ਸਾਰਾ ਜ਼ੋਰ ਲਾ ਕੇ ਛੇਤੀ ਤਿੱਖੇ ਤੀਰ ਛੱਡੇ।

॥੧੮੧॥ ਅਪਾਰ ਬਾਨ ਮੇਂਹ ਜਯੋਂ, ਬਸਾਇ ਦੀਨ ਖਾਨ ਨੈ। ਸਸੀ-ਅਕਾਰ ਬਾਨ ਸੈਂ, ਕਟੇ ਸੁ ਸਿੰਘ ਜ੍ਵਾਨ ਨੈ[1]। ਕਿਤੇਕ[2] ਢਾਲ ਪੈ ਲਏ, ਕਿਤੇਕ ਤੇਗ ਸੈਂ ਕਟੈ। ਕਿਤੇਕ ਘਾਇ ਅੰਗ ਮੈਂ, ਕਰੈ ਗਏ ਝਟੈਂਪਟੈਂ[3] ॥੧੮੨॥ ਹੁਤੀ ਸੰਜੋਇ ਦੋਇ ਕੇ, ਕਿਕਾਨਨੈ ਸਮੇਤ[4] ਹੈਂ। ਮਢੇ ਫੁਲਾਦ ਮੈਂ ਹੁਤੇ, ਬਚੇ ਸੁ ਏਸ ਹੇਤ[5] ਹੈਂ। ਤਬੈ ਬੰਦੂਕ ਡੰਭ ਦੀਨ[6], ਸਿੰਘ ਨੈ ਤਕਾਇ ਕੈ। ਤੜਾਕ ਤੋੜਿ ਤ੍ਰਾਣ ਕੋ, ਸੁਟਯੋ ਤੁਰੰਗ ਘਾਇ ਕੈ[7] ॥੧੮੩॥ ਜਿਤੀ ਕੁ ਦੇਰ ਖਾਨ ਕੋ, ਉਠੰਤ[8] ਭੂਮਿ ਤੇ ਲਗੀ। ਤਦਾਂਹਿ ਲੌ ਬੰਦੂਕ ਸਿੰਘ ਕੇਰ, ਦੂਸਰੀ ਦਗੀ[9]। ਲਗਯੋ ਦੁਗਾੜ[10] ਖਾਨ ਕੋ, ਪਛਾੜ ਖਾਇ[11] ਸੋ ਗਿਰਯੋ। ਮਨੋ ਮਿਨਾਰ ਬਿੱਜਲੀ, ਉਪਾੜਿ ਫਾੜਿ ਹੈ ਡਿਰਯੋ[12] ॥੧੮੪॥ ਸੁਟੀ ਸੁ ਭੰਨ ਸੱਬਲੈਂ, ਤੁਟੀ ਸੰਜੋਇ ਥੀ ਵਹੈਂ[13]। ਝਟੱਕ ਸਿੰਘ ਸਾਂਗ ਸੈਂ, ਪਰੋਇ ਗ੍ਰੀਵ ਲੀਵ ਹੈ[14] ॥੧੮੫॥ ਦੋਹਰਾ ॥ ਜਬਿ ਨੱਥਾ ਸਿੰਘ ਇਮ ਹਤਾ[15], ਅਤਾ-ਮੁਹੰਮਦ ਖਾਨ। ਜੈ ਜੈ ਕਾਰ ਸਿੰਘਾਨ ਕਿਯ, ਹਾ ਹਾ[16] ਕਰੈਂ ਪਠਾਨ ॥ ੧੮੬ ॥ ਸ੍ਵੈਯਾ ॥ ਹੇਰਿ ਹਿਰਾਨ ਰਹਾਇ ਪਠਾਨਨ, ਖਾਇ ਤਮੱਕ ਚਮੱਕ ਅਤੇ ਹੈਂ[17]। ਕੀਨ ਹਲਾ ਅਤਿ ਬੋਲਿ ਅਲਾ ਅਲੀ, ਤੁੱਪਕ ਤੀਰ ਤਜੇ ਸਮ ਮੇਹੈਂ। ਸਿੰਘਨ ਬੋਲਿ ਅਕਾਲ ਅਕਾਲ, ਸੰਭਾਲ ਲਏ ਅਰਿ ਨਾਹਿੰ ਹਲੇ ਹੈਂ[18]। ਦੋ ਦਿਸ ਤੈ ਰਿਸ ਤੈ[19] ਲਰਹੀਂ, ਟਰਹੀਂ ਨਹਿੰ ਕੋ ਮਰਹੀਂ ਬਲਕੇ[20] ਹੈਂ

---

[1]ਚੰਦ੍ਰਮਾਂ ਦੀ ਸ਼ਕਲ ਦੇ ਤੀਰਾਂ ਨਾਲ ਸਿੰਘ ਜਵਾਨ ਨੇ (ਖਾਨ ਦੇ ਤੀਰ) ਕੱਟ ਦਿੱਤੇ। [2]ਕਿਤਨੇ ਕੁ, ਕੁਝਕੁ। [3](ਖਾਨ ਦੇ ਤੀਰ) ਅੰਗਾਂ ਵਿੱਚ ਕਿਤਨੇ ਕੁ ਜ਼ਖਮ ਝਟਾਪਟ ਕਰ ਗਏ। [4]ਘੋੜਿਆਂ ਸਣੇ। [5]ਇਸੇ ਵਾਸਤੇ। [6]ਚਲਾ ਦਿੱਤੀ। [7][ਤੜਾਕ] ਛੇਤੀ [ਤ੍ਰਾਣ] ਸੰਜੋਅ ਨੂੰ ਤੋੜ ਕੇ ਘੋੜਾ ਮਾਰ ਸੁੱਟਿਆ। [8]ਉਠਦੇ ਨੂੰ। [9]ਚਲ ਗਈ। [10]ਦੋ ਗੋਲੀਆਂ। [11]ਪਿੱਛੇ ਨੂੰ ਧੱਕਾ ਖਾ ਕੇ। [12]ਜਾਣੋ ਬਿਜਲੀ ਨੇ ਮੁਨਾਰਾ ਪੁੱਟ ਕੇ ਤੇ ਪਾੜ ਕੇ ਡੇਗ ਦਿੱਤਾ ਹੈ। [13]ਪੱਟਾਂ ਭੰਨ ਸੁੱਟੀਆਂ ਤੇ [ਵਹੈ] ਉਹ ਸੰਜੋਅ ਵੀ ਟੁੱਟ ਗਈ ਸੀ। [14]ਛੇਤੀ ਹੀ ਸਿੰਘ ਨੇ ਬਰਛੀ ਨਾਲ ਧੌਣ ਪਰੋ ਲਈ ਹੈ। [15]ਮਾਰ ਦਿੱਤਾ। [16]ਹਾਇ ਹਾਇ। [17][ਅਤੇ ਹੈਂ] ਬਹੁਤਾ [ਚਮੱਕ] ਖਿਝ ਕੇ ਤੇ [ਤਮੱਕ] ਗੁੱਸਾ ਖਾ ਕੇ। [18]ਵੈਰੀ ਸੰਭਾਲ ਲਏ ਭਾਵ ਰੋਕ ਲਏ ਆਪ ਨਹੀਂ ਹੱਲੇ। [19]ਗੁੱਸੇ ਨਾਲ। [20]ਸਗੋਂ।

॥੧੮੭॥ਤੌ ਲਗ ਆਨਿ ਅਤਾਉਲ-ਖਾਨ.ਹਜਾਰ ਦ੍ਵਾਦਸ ਕੇ ਸਰਦਾਰੈਂ[1]। ਦੀਨ ਝੁਕਾਇ ਦੁਰਾਨਿਨ ਕੋ, ਅਕ ਕੈ ਪਸ਼ਤੋ ਬਕ ਕੈ ਬਹੁ ਗਾਰੈਂ[2]। ਜੇਤਿਕ ਤੁੰਮਨਦਾਰ[3] ਹੁਤੇ, ਵਹਿ ਅੱਗਰ ਦੇਤ ਚਲੇ ਲਲਕਾਰੈਂ । ਸਿੰਘ ਲਚਾਰ[4] ਕਰੇ ਗਿਲਜਜੋਂ ਤਬਿ, ਭੂਰ ਮਰੇ ਜ਼ਖਮੀ ਭਵ ਭਾਰੈਂ[5] ॥ ੧੮੮ ॥ ਸਿੰਘ ਦਿਆਲ ਬਿਸਾਲ ਬਲੀ, ਪਿਖ ਕੈ ਤਬਿ ਕੇਹਰ ਜਯੋਂ ਗਰਜਯੋ ਹੈ । ਛੋੜਿ ਤੁਰੰਗ ਉਮੰਗ ਯੁਤੈਂ,ਭਵ ਅੱਗਰ ਦੁੱਜਨ ਕੋ ਤਰਜਯੋ ਹੈ[6]। ਖਾਨ ਅਤਾਉਲਾ ਆਨਿ ਲਰਯੋ ਤਬਿ, ਦੋਨਨ ਮੈਂ ਨਹਿੰ ਕੋ ਲਰਜਯੋ ਹੈ[7] । ਦ੍ਵੰਦ ਸੁ ਜੁੱਧ ਠਟਯੋ ਅਤਿ ਸੁੱਧ, ਦੁਹੂੰ ਨਿਜ ਸੈਨਨ ਕੋ ਬਰਜਯੋ ਹੈ[8] ॥੧੮੯॥ ਜੌ ਲਗ ਏਕ ਗਿਰੈ ਹਮ ਮੈਂ ਨਹਿਂ, ਤੌ ਲਗ ਦੇਖਹੁ ਜੰਗ ਹਮਾਰੈ । ਮੱਦਦ ਕੋਇ ਨ ਕਾਂਹਿ ਕਰੋ, ਹਮਹੂੰ ਕਰ ਹੈਂ ਭਟ-ਭੇਰ ਉਦਾਰੈਂ[9] । ਯੌਂ ਸੁਨਿ ਦੇਖਨ ਲਾਗੇ ਸਭੈ ਇਤ, ਸਿੰਘ ਪਠਾਨ ਜੁਟੇ ਸੁ ਜੁਝਾਰੈਂ[10] । ਬੀਰ ਬਲੀ ਮਸ਼ਹੂਰ ਉਭੈ, ਸਰਦਾਰ ਹੁਤੇ ਜੁਗ ਓਰਨ ਭਾਰੈਂ[11] ॥੧੯੦॥ ਭੁਜੰਗ ਪ੍ਰਯਾਤ ਛੰਦ ॥ ਮਢੇ ਲੋਹ ਦੋਊ ਫੁਲਾਦੀ ਸੰਜੋਏਂ । ਤੁਰੰਗੈਂ ਸਮੇਤੈਂ ਉਘਾਰੇ ਨ ਕੋਏ[12] । ਦਏ ਨੈਨ ਮੈਂ ਨੈਨ ਹੈਂ ਐਨ ਦੋਹੈਂ । ਚਿਤੈਂ ਏਕ ਕੋ ਦੂਸਰੋ ਹੀ ਸਰੋਹੈਂ[13] ॥ ੧੯੧ ॥ ਫਿਰੈਂ ਛੇਰਤੇ ਅੱਸ੍ਰੈਂ ਇੱਤ ਉੱਤੈਂ । ਤਕੈਂ ਦਾਉ ਮਾਰਯੋ ਚਹੈਂ ਘਾਉ ਕਿਤੈਂ । ਕਹਯੋ ਸਿੰਘ ਤੌ ਗੱਜ ਕੈ ਖਾਨ ਕੋ ਹੈ । ਕਰੋ ਬਾਰ ਨਾ ਤੋ ਰਹੈ ਹੌਂਸ ਤੋਹੈਂ[14] ॥੧੯੨॥

---

[1]ਤਦੋਂ ਤੱਕ ਬਾਰਾਂ ਹਜ਼ਾਰ ਫੌਜ ਦੇ ਸਰਦਾਰ ਅਤਾਉੱਲਾ ਖਾਨ ਨੇ ਆ ਕੇ । [2][ਅੱਕ ਕੈ] ਖਿੱਝ ਕੇ ਤੇ ਪਸ਼ਤੋ ਬੋਲੀ ਵਿੱਚ ਬਹੁਤੀਆਂ ਗਾਹਲਾਂ [ਬਕ ਕੈ] ਕੱਢ ਕੇ ਦੁਰਾਨੀਆਂ ਨੂੰ ਜੰਗ ਵਿੱਚ ਝੋਕ ਦਿੱਤਾ । [3]ਜੱਥੇਦਾਰ । [4]ਦੁਖੀ, ਬੇਵਸ । [5]ਬਹੁਤੇ ਮਰ ਗਏ [ਭਾਰੈਂ] ਬਹੁਤੇ ਜ਼ਖਮੀ [ਭਵ] ਹੋ ਗਏ । [6]ਉਤਸ਼ਾਹ ਸਹਿਤ ਅੱਗੇ [ਭਵ] ਹੋ ਕੇ [ਦੁੱਜਨ] ਵੈਰੀਆਂ ਨੂੰ ਤਾੜਿਆ । [7]ਕੋਈ ਨਹੀਂ ਕੰਬਿਆ ਭਾਵ ਡਰਿਆ । [8]ਚੰਗਾ ਤੇ ਬਹੁਤ ਸਾਫ ਦ੍ਵੰਦ–ਜੁੱਧ ਕੀਤਾ, ਦੋਹਾਂ ਨੇ ਆਪੋ ਆਪਣੀਆਂ ਫੌਜਾਂ ਨੂੰ ਰੋਕ ਦਿੱਤਾ । [ਦ੍ਵੰਦ ਜੁੱਧ–ਸਿਰਫ ਦੋਂਹ ਸੂਰਮਿਆਂ ਦਾ ਜੰਗ ।] [9]ਚੰਗਾ ਜੰਗ । [10]ਸੂਰਮੇਂ । [11]ਦੋਹਾਂ ਪਾਸਿਆਂ ਦੇ ਦੋਵੇਂ ਵੱਡੇ ਸਰਦਾਰ ਸਨ । [12]ਘੋੜਿਆਂ ਸਣੇ ਕੋਈ ਵੀ ਅੰਗ [ਉਘਾਰੈ] ਨੰਗਾ ਨਹੀਂ ਸੀ । [13]ਇਕ ਨੂੰ ਦੂਸਰਾ ਗੁੱਸੇ ਨਾਲ [ਚਿਤੈ] ਦੇਖਦਾ ਹੈ । [14]ਤੇਰੀ [ਹੌਂਸ] ਮਨ ਦੀ ਇੱਛਾ ਰਹਿ ਜਾਵੇਗੀ ।

ਨਹੀਂ ਤੋ ਅਬੀ ਹੀ ਤੁਝੈ ਮਾਰਤਾ ਹੂੰ। ਧਰਾ ਪਲਕ ਹੀ ਝਲਕ ਮੈਂ ਡਾਰਤਾ ਹੂੰ[1]। ਤਬੈ ਗੱਜ ਕੈ ਤੂੱਜ ਕੈ[2], ਖਾਨ ਭਾਖਯੋ । ਗਜੈ ਮੱਤ ਮਾਤੰਗ ਜਯੋਂ ਮੱਦ ਚਾਖਯੋ[3]॥੧੯੩॥ ਨਹੀਂ ਖਾਨ-ਬੇਹਾਰ-ਮੱਕੂਬ[4] ਮੈਂ ਹੂੰ। ਨਹੀਂ ਸਾਂਹਚੀ ਖਾਨ ਜੱਲਾਲ ਬੈਹੂੰ[5]। ਅਤਾ[6] ਨਾਹਿੰ ਮੈਹੂੰ ਕਤਾ ਔਰ ਕੋਹੀ[7] । ਤੁਮੈਂ ਕੀਨ ਹੰਕਾਰ ਜੋ ਮਾਰਿ ਵੋਹੀ[8] ॥੧੯੪॥ ਤਿਨੈ ਕੌਨ ਜਾਨੈ ਭਏ ਕੌਨ ਪਾਜੀ[9]। ਲਖੋ ਮੋਹਿ ਮੰਮੂ-ਜ਼ਈ ਖਾਨ ਗਾਜੀ[10] । ਰਹੀ ਕੌਮ ਸ਼ਾਹਾਨ ਤੈ[11] ਜੋਇ ਆਕੀ। ਭਿਰੈ ਜਾਂਹਿ ਸੋ ਨਾ ਤਜੈਂ ਤਾਂਹਿ ਬਾਕੀ[12] ॥੧੯੫॥ ਪਲੇ ਹੈਂ ਹਮੈਂ ਖਾਇ ਕੈ ਮਾਸ ਮੇਵਾ। ਛਕੈਂ ਬੱਕਰਾ ਸਾਬਤੈਂ ਰੋਜ ਏਵਾ[13]। ਪੁਨਾ ਅਸਤ੍ਰੀ ਸ਼ਸਤ੍ਰੀ ਹੈਂ ਸਿਪਾਹੀ। ਇਹੀ ਆਹਿ ਪੇਸ਼ਾ ਘਨੀ ਪੁਸ਼ਤ ਕਾ ਹੀ[14]॥੧੯੬॥ ਬਲੀ ਬੀਰ ਬੇਬਾਕ[15] ਬੋਲੰਦ ਕੱਦੈਂ[16]। ਕਰੇ ਜੰਗ ਆਯੂ ਭਰੇ ਹੈਂ ਬਿਹੱਦੈਂ[17]। ਸੁਨੀ ਹੋਗ ਤੈਂ ਭੀ ਕਬੀ ਬਾਤ ਐਹੈਂ[18]। ਜੰਮੇ ਕਾਬਲੈਂ ਨਿੱਤ ਮੋਹਿੰਮ ਰੈਹੈਂ[19] ॥੧੯੭॥ ਪੁਨਾ ਦ੍ਵਾਦਸੈਂ ਸਹਸ ਅਸਵਾਰ ਕੇਰੋ[20] । ਮੁਝੈ ਹੀ ਜਥੇਦਾਰ ਸਰਦਾਰ ਹੇਰੋ। ਪਿਛੈ ਮੱਦਤੈਗਾਰ[21] ਹੈ ਸ਼ਾਹਿ ਮੇਰੋ। ਨਹੀਂ ਏਕ ਭੀ ਕੂਰ ਮੈਂ ਯਾਹਿ ਟੇਰੋ[22] ॥੧੯੮॥ ਇਤੀ ਬਾਤ ਮੈਂ ਸੇ ਤੁਮੈ ਮੱਧ ਕੋਈ । ਨਹੀਂ ਹਾਸਲੈ, ਅੱਸਲੈਂ ਲੇਹੁ ਜੋਈ[23]। ਇਸੀ ਤੈ[24] ਤੁਮੈਂ ਜਾਨ ਗਾਰੀਬ ਭਾਰੇ।

---

[1][ਪਲਕ] ਅੱਖ ਦੇ [ਝਲਕ ਮੈਂ] ਫਰਕਣ ਵਿੱਚ ਹੀ ਧਰਤੀ ਤੇ ਸਿੱਟਦਾ ਹਾਂ। [2]ਤਾੜ ਕੇ। [3]ਜਿਵੇਂ [ਮਾਤੰਗ] ਹਾਥੀ [ਮਦ] ਸ਼ਰਾਬ ਪੀਕੇ ਮਸਤ ਹੋਇਆ ਗੱਜਦਾ ਹੈ। [4]ਇਕ ਪਠਾਣ ਦਾ ਨਾਮ। [5]ਨਹੀਂ ਹੋਵਾਂਗਾ। [6]ਅਤਾ ਮੁਹੰਮਦ। [7]ਹੋਰ (ਜਿਨ੍ਹਾਂ) [ਕੋਹੀ] ਪਹਾੜੀਆਂ ਨੂੰ ਤੁਸਾਂ [ਕਤਾ] ਕਤਲ ਕੀਤਾ ਹੈ ਮੈਂ ਉਹ ਵੀ ਨਹੀਂ ਹਾਂ। [8]ਉਨ੍ਹਾਂ ਨੂੰ। [9]ਕਾਇਰ। [10]ਮੈਨੂੰ ਪਠਾਣਾਂ ਦੀ ਮੰਮੂ ਜ਼ਈ ਨਾਮ ਦੀ ਬਹਾਦਰ ਕੌਮ ਦਾ [ਗਾਜ਼ੀ] ਸੂਰਮਾ ਜਾਣੋ। [11]ਬਾਦਸ਼ਾਹਾਂ ਤੋਂ। [12]ਜਿਸ ਨਾਲ ਲੜਦੇ ਹਨ ਉਸਨੂੰ ਬਾਕੀ ਨਹੀਂ ਛਡਦੇ । [13]ਇਸ ਤਰ੍ਹਾਂ । [14]ਅਸਤ੍ਰਾਂ ਤੇ ਸ਼ਸਤ੍ਰਾਂ ਦੀ ਵਿੱਦਿਆ ਦੇ ਜਾਣੂ ਸਿਪਾਹੀ ਹਨ, ਸਾਡਾ ਬਹੁਤ [ਪੁਸ਼ਤ] ਪੀੜ੍ਹੀਆਂ ਦਾ ਹੀ ਇਹ [ਪੇਸ਼ਾ] ਕਿੱਤਾ ਹੈ। [15][ਬੇਬਾਕ] ਨਿੱਡਰ। [16]ਉੱਚੇ ਕੱਦਾਂ ਵਾਲੇ ਹਨ । [17]ਉਮਰ ਭਰ ਵਿੱਚ [ਬਿਹੱਦੈਂ] ਅਣਗਿਣਤ ਹੀ ਜੰਗ ਕੀਤੇ ਹਨ। [18]ਇਹ। [19]ਕਾਬਲ ਦੇ ਜੰਮਿਆਂ ਨੂੰ ਨਿੱਤ ਮੁਹਿੰਮਾਂ (ਲੜਾਈਆਂ) ਰਹਿੰਦੀਆਂ ਹਨ । [20]ਫੇਰ ਬਾਰਾਂ ਹਜ਼ਾਰ ਅਸਵਾਰਾਂ ਦਾ। [21]ਸਹਾਇਕ। [22]ਕਿਹਾ। [23]ਦੇਖ ਲਵੋ ਕਿ ਇਤਨੀਆਂ ਗੱਲਾਂ ਵਿਚੋਂ ਤੁਹਾਡੇ ਵਿੱਚ ਕਿਸੇ ਨੂੰ ਵੀ ਅਸਲ ਵਿੱਚ ਕੋਈ ਗਲ ਪ੍ਰਾਪਤ ਨਹੀਂ। [24]ਏਸੇ ਕਰਕੇ।

ਹਮੈਂ ਭੀ ਤਜੈ ਹੈਂ ਭਜੋ ਸ਼ਸਤ੍ਰ ਡਾਰੇ[1] ॥੧੯੯॥ ਸਮੰ ਜੇ ਹਮੰ ਨਜਾਮਤੈਂ
ਚੈਹੁ ਖਾਨੇ[2]। ਕਰੋ ਦੀਨ ਕਾਬੂਲ ਹੱਮਾਰ ਆਨੇ[3]। ਤਬੈ ਸਿੰਘ ਦਇਆਲ
ਜੂ ਐਸ ਭਾਖਾ। ਅਰੇ ਖਾਨ ਤੈ ਨੈ, ਯਦੀ[4] ਸਾਚ ਆਖਾ ॥੨੦੦॥ ਤਦਾ
ਭੀ[5] ਗੁਰੂ ਜੋ ਭਏ ਹੈਂ ਹਮਾਰੇ। ਸੁਧਾ[6] ਦੀਨ ਜੋਊ ਤਿਨੈ ਹੂੰ ਉਦਾਰੇ। ਸਮੰ
ਤਾਂਹਿ ਨਾ ਨਜਾਮਤੈਂ ਔਰ ਕੋਈ। ਜਿਸੈ ਪਾਇ ਕੈ ਜਨਮ ਨ ਮ੍ਰਿਤੁ[7] ਹੋਈ
॥੨੦੧॥ ਸਭੇ ਲੋਕ ਪਰਲੋਕ ਕੇ ਸ਼ੋਕ ਜੈਹੈਂ[8]। ਜਿਤੇ ਦੀਨ ਔਰੈਂ ਤੁਛੈ ਹੀ
ਦਿਖੈ ਹੈਂ[9]। ਨਰੰ ਨਾਰਿ ਕੋਈ ਛਕੈ ਜੋ ਸੁਧਾ ਸੋ। ਬੁਜੋ ਤੈ ਭਵੈ ਕੇਹਰੈਂ ਲੈ
ਮੁਦਾ ਸੋ[10] ॥੨੦੨॥ ਨਹੀ ਕੱਦ ਕੀ ਬੱਧ ਭੀ ਕੋ ਬਡਾਈ[11]। ਬੱਚਾ ਸ਼ੇਰ ਕਾ
ਗੇਰ ਹੈ ਫੀਲ ਤਾਂਈ[12]। ਅੱਲਾ ਰੱਬ ਅੱਕਾਲ ਜੋ ਏਕ ਆਹੀ[13]। ਨਹੀਂ
ਕੌਨ ਸੀ ਬਾਤ ਸੋ ਕੈ ਸਕਾਹੀ[14] ॥੨੦੩॥ ਗਦਾਓਂ ਕਰੈ ਸ਼ਾਹਿ ਸ਼ਾਹੋਂ
ਗਦਾ ਹੈ[15]। ਤਿਸੀ ਪੈ ਭਰੋਸਾ ਹਮੈਂ ਭੀ ਬਧਾ ਹੈ[16]। ਭਏ ਪੂਤ ਤਾਂ ਕੇ ਗੁਰੂ
ਹੈਂ ਹਮਾਰੇ। ਵਹੀ ਪੰਥ ਕੇ ਮੱਦਤੈਂ-ਗਾਰ ਭਾਰੇ ॥੨੦੪॥ ਭਵੇ ਤੁਕ ਜੋਊ
ਹਮੈਂ ਯੌਂ ਸੁਨੈ ਹੈ[17]। ਦਿਵੈਂ ਸੂਰ ਤਾਂ ਕੇ ਮੁਖੈਂ ਮੂਤਰੈ ਹੈਂ[18]। ਅਰੇ ਕਾਯਰ
ਕੂਰ[19] ਤੂੰ ਕਜਾ ਬਕੈ ਹੈਂ। ਜੁਟੋ ਜੰਗ ਕੈ ਤੋ ਹਟੋ ਅੱਗ੍ਰ ਤੈਹੈ[20] ॥੨੦੫॥
ਲਖੈਂ ਲਾਨਤੈਂ ਦਾਨ ਤੋ ਪੈ ਪਠੈ ਹੈ[21]। ਹਿਤੈ ਜਾਨ ਬੱਚਾਨ ਜੋ ਬਾਤ ਕੈਹੈਂ[22]।

---

[1]ਅਸੀਂ ਵੀ ਤੁਹਾਨੂੰ ਛੱਡ ਦੇਂਦੇ ਹਾਂ (ਤੁਸੀਂ) ਸ਼ਸਤ੍ਰ ਛੱਡ ਕੇ ਭੱਜ ਜਾਵੋ। [2]ਜੇ ਤੁਸੀਂ ਸਾਡੇ ਵਾਂਗ [ਨਿਆਮਤੈਂ] ਚੰਗੇ ਪਦਾਰਥ ਖਾਣੇ ਚਾਹੁੰਦੇ ਹੋ। [3]ਆ ਕੇ। [4]ਜੇ ਕਰ, ਭਾਵੇਂ। [5]ਤਾਂ ਵੀ। [6]ਅੰਮ੍ਰਿਤ। [7]ਮੌਤ। [8]ਚਲੇ ਜਾਂਦੇ ਹਨ। [9]ਤੁੱਛ ਹੀ ਦਿਸਦੇ ਹਨ। [10][ਬੁਜੋ] ਬੱਕਰੇ ਤੋਂ [ਕੇਹਿਰੈ] ਸ਼ੇਰ [ਭਵੈ] ਹੋ ਜਾਂਦਾ ਹੈ ਤੇ ਉਹ [ਮੁਦਾ] ਅਨੰਦ ਲੈ ਲੈਂਦਾ ਹੈ। [11]ਕੱਦ ਦੇ [ਬੱਧ] ਵੱਡੇ ਹੋਣ ਦੀ ਵੀ ਕੋਈ ਵਡਿਆਈ ਨਹੀਂ। [12]ਹਾਥੀ ਨੂੰ। [13]ਹੈ। [14]ਉਹ [ਕੌਣ ਸੀ] ਕਿਹੜੀ ਗੱਲ ਹੈ (ਜਿਹੜੀ ਉਹ) ਪ੍ਰਮੇਸ਼ਰ [ਕੈ] ਕਰ ਨਹੀਂ ਸਕਦਾ। [15]ਮੰਗਤਿਆਂ ਤੋਂ ਉਹ ਬਾਦਸ਼ਾਹ ਤੇ ਬਾਦਸ਼ਾਹਾਂ ਤੋਂ ਮੰਗਤੇ ਕਰ ਦੇਂਦਾ ਹੈ। [16]ਬਹੁਤ ਹੈ। [17]ਜਿਹੜਾ ਸਾਨੂੰ ਇਹ ਸੁਣਾਵੇ ਕਿ ਤੁਸੀਂ ਤੁਰਕ [ਭਵੋ] ਹੋ ਜਾਉ। [18]ਅਸੀਂ ਉਸਦੇ ਮੂੰਹ ਵਿੱਚ ਸੂਰ ਦਾ ਮੂਤ੍ਰ ਪਾ ਦਿਆਂਗੇ। [19]ਝੂਠ। [20][ਕੈ ਤੋ] ਜਾਂ ਤਾਂ ਜੰਗ ਕਰੋ ਨਹੀਂ ਤਾਂ ਅਗੋਂ (ਪਿੱਛੇ) ਹਟ ਜਾਉ। [21]ਤੇਰਾ [ਦੀਨ] ਮਜ਼ਹਬ ਤੈਨੂੰ ਲੱਖਾਂ ਲਾਹਨਤਾਂ ਭੇਜੇਗਾ। [22]ਜੇ ਕਰ ਤੂੰ ਜਾਨ ਬਚਾਉਣ ਵਾਸਤੇ ਕੋਈ ਗਲ ਕਹੇਂਗਾ।

ਜਬੈ ਸਿੰਘ ਭਾਖਯੋ ਇਮੈਂ ਖਾਨ ਤਾਂਈਂ । ਚਢਯੋ ਰੋਸ ਭਾਰੀ ਬਢਯੋ ਅੱਗ੍ਰ ਆਈ[1] ॥੨੦੬॥ ਉਭੈ ਬੀਰ ਬੱਜੇ ਤਰੱਜੇ ਰਿਸੈਹੈਂ[2] । ਮਨੋ ਮੇਘ ਗੱਜੇ ਪ੍ਰਲੈ ਕੇਰ ਐਹੈਂ[3] । ਖਿਚੈਂ ਦੰਡ ਕੋਦੰਡ ਪਰਚੰਡ ਜੋਰੈਂ[4] । ਚਿਕਾਰੇ ਮਨੋ ਬੀਜਰੀ ਕੀਨ ਸ਼ੋਰੈਂ[5] ॥੨੦੭॥ ਤਕਾ ਤੱਕ ਤੀਖੇ ਘਨੇ ਤੀਰ ਤੱਜੇ[6] । ਜਿਨੈ ਹੇਰ ਕੈ ਸਾਂਵਨੈ ਮੈਂਹ ਲੱਜੇ । ਜਿਰੈਂ ਛੇਦ ਕੈ ਭੇਦ ਕੈ ਢਾਲ ਕੇਤੇ[7] । ਧਸੇ ਵੀਚ ਜੁੱਸੇ ਕੁੱਸੇ ਅੰਗ ਤੇਤੇ[8] ॥੨੦੮॥ ਦਿਆਲ ਸਿੰਘ ਸ਼ਹੀਦ ਤੌ ਕੋਪਿ ਚੰਗੇ । ਕਸੀ ਦੋਇ ਗੋਲੀ ਮਧੰ ਰਾਮ-ਜੰਗੇ[9] । ਦਯੋ ਡੰਭ, ਬੇਲੰਬ ਨਾ ਕੀਨ ਤੌਨੈ[10] । ਲਗੀ ਅਸ੍ਵ ਕੇ ਸੋ ਗਿਰਯੋ ਭੂਮ ਔਨੈ[11] ॥੨੦੯॥ ਅਈ ਖਾਨ ਕੀ ਜੰਘ[12] ਤੁਰੰਗ[13] ਹੇਠੈਂ । ਗਯੋ ਭੂਮਿ ਪੈ ਸੋਇ ਭੀ ਸੰਗ ਲੇਟੈਂ । ਮਰਯੋ ਜਾਨ ਕੈ ਤੇ ਫਿਰਯੋ ਸਿੰਘ ਪਾਛੈ[14] । ਝੁਕੇ ਖਾਨ ਖੂੰਨੀ[15] ਘਨੇ ਔਰ ਆਛੈ ॥੨੧੦॥ ਤਿਨੈ ਰੋਕਿਓ ਆਨਿ ਸਿੰਘਾਨ ਔਰੈਂ । ਜੁਟੇ ਜੁਵਾਨ ਜੋਧੇ ਤਿਵੈਂ ਭੂਰ ਠੌਰੈਂ[16] । ਤਬੀ ਲੌ ਕਿਸੀ ਨੈ ਤਿਸੈ ਭੀ ਨਿਕਾਰਾ । ਉਠਯੋ ਖਾਨ ਅੱਤਾਉਲਾ ਫੇਰ ਭਾਰਾ ॥੨੧੧॥ ਬਕਯੋ ਹੈ ਕਹਾਂ ਸਿੰਘ ਦਇਆਲ ਜੋਧਾ । ਲਰੋਂ ਮੈਂ ਤਿਸੀ ਸੋਂ ਭਰਯੋ ਭੂਰ ਕ੍ਰੋਧਾ । ਪਰੀ ਸਿੰਘ ਕੇ ਕਾਨ ਜੌ ਬਾਨਿ[17] ਏਹੈਂ । ਝੁਕਯੋ ਝੱਟ ਉਤੈ ਮਰਯੋ ਅੱਸ੍ਵ ਤੈਹੈ[18] ॥੨੧੨॥ ਪੁਨਾ ਪੈਰ ਪਯਾਦੇ ਉਭੈ

---

[1] ਵਧ ਕੇ ਅੱਗੇ ਆਇਆ। [2] ਦੋਵੇਂ ਸੂਰਮੇ ਇਕ ਦੂਜੇ ਨੂੰ [ਤਰੱਜੇ] ਤਾੜ ਕੇ [ਰਿਸੈਹੈਂ] ਗੁੱਸੇ ਨਾਲ ਵੱਜ ਪਏ ਭਾਵ ਟੱਕਰ ਪਏ। [3] ਜਾਣੋ ਪ੍ਰਲੋ ਦੇ ਸਮੇਂ ਦੇ ਬੱਦਲ ਗੱਜਦੇ ਹੋਏ ਆ ਰਹੇ ਹਨ। [4] [ਕੋਦੰਡ] ਧਨੁਸ਼ ਦੇ [ਪ੍ਰਚੰਡ] ਕਠੋਰ ਡੰਡੇ ਨੂੰ ਜ਼ੋਰ ਨਾਲ ਖਿੱਚਦੇ ਹਨ। [5] ਧਨੁਸ਼ [ਚਿਕਾਰੇ] ਚਿਰੜ ਚਿਰੜ ਸ਼ਬਦ ਕਰਦੇ ਹਨ ਜਾਣੋ ਬਿਜਲੀ ਰੌਲਾ ਕਰ ਰਹੀ ਹੈ। [6] ਤੱਕ ਤੱਕ ਕੇ ਬਹੁਤੇ ਤਿੱਖੇ ਤੀਰ ਛੱਡੇ। [7] [ਜਿਰੈਂ] ਸੰਜੋਆਂ ਨੂੰ [ਛੇਦ ਕੈ] ਕੱਟ ਕੇ ਤੇ [ਕੇਤੇ] ਬਹੁਤੀਆਂ ਢਾਲਾਂ ਨੂੰ [ਭੇਦ ਕੈ] ਵਿੰਨ੍ਹ ਕੇ। [8] [ਜੁੱਸੇ] ਸਰੀਰ ਵਿਚ ਜਾ ਧਸੇ [ਤੇਤੇ] ਸਾਰੇ ਅੰਗ ਕੱਟ ਦਿੱਤੇ। [9] ਬੰਦੂਕ ਵਿੱਚ ਦੋ ਗੋਲੀਆਂ ਕਸੀਆਂ। [10] [ਡੰਭ] ਚਲਾ ਦਿਤੀਆਂ ਤਿਸ ਨੇ ਦੇਰ ਨਹੀਂ ਕੀਤੀ। [11] ਘੋੜੇ ਦੇ ਲਗੀ ਉਹ ਗੇੜਾ ਖਾ ਕੇ ਧਰਤੀ ਤੇ ਡਿਗ ਪਿਆ। [12] ਲਤ। [13] ਘੋੜੇ। [14] ਸਿੰਘ ਪਿੱਛੇ ਮੁੜ ਆਇਆ। [15] ਲੜਾਕੇ ਪਠਾਣ। [16] ਤਿਵੇਂ ਹੀ ਜਵਾਨ ਸੂਰਮੇਂ ਬਹੁਤੀ ਥਾਈਂ ਟੱਕਰ ਪਏ। [17] ਬੋਲੀ। [18] ਛੇਤੀ ਉਸ ਪਾਸੇ ਵਲ ਝੁਕਿਆ [ਤੈਹੈ] ਤਿਸ (ਦਿਆਲ ਸਿੰਘ) ਦਾ ਵੀ ਘੋੜਾ ਮਰ ਗਿਆ ਸੀ।

ਬੀਰ ਜੁੱਟੇ[1] । ਠਣੰਕਾਰ ਛੰਕਾਰ ਤੇਗਾਨ ਉਠੇ[2]। ਤਬੇ ਸਿੰਘ ਅੱਕਾਲ ਕਾ ਧ੍ਯਾਨ ਕੈ ਕੈ[3] । ਪਬੈਂ ਭਾਰ ਹ੍ਵੈ ਓਜ ਸੰਭਾਰ ਧੈ ਕੈ[4] ॥੨੧੩॥ ਧਰ੍ਯੋ ਖਾਨ ਕੇ ਮੂੰਡ ਪੈ ਤੱਕ ਤੇਗੈਂ[5] । ਕਟ੍ਯੋ ਟੋਪ ਮੂੰਡੰ ਧਰੈਂ ਔਨਿ ਬੇਗੈਂ[6] । ਧਸੀ ਜਾਇ ਪਾਤਾਲ ਮੈਂ ਕੋਲ ਘਾਯੋ[7] । ਗਿਧੀ ਥੀ ਸੁ ਸੂਰੈਂ ਵਹੀ ਯਾਦ ਆਯੋ[8] ॥੨੧੪॥ ਧਰਾ ਪੈ ਪਰਾ ਸਾਫ ਦੋ ਫਾਰ ਥੈਹੈ[9] । ਸੁਟ੍ਯੋ ਜ੍ਯੋਂ ਤਖਾਨੈ ਤਰੰ ਚੀਰਿ ਚੈਹੈ[10] ॥੨੧੫॥ ਕਬਿੱਤ ॥ ਅਤਾਉਲਾ ਖਾਨ ਭਾਰੀ ਦ੍ਵਾਦਸੈਂ ਹਜਾਰੀ[11] ਜਬਿ ਸੁਟ੍ਯੋ ਸਿੰਘ ਮਾਰੀ ਯੌਂ ਅਪਾਰੀ ਰਣ ਸੱਜ ਕੈ । ਸਿੰਘਨ ਜਕਾਰੇ ਹਾਹਾਕਾਰੇ ਅਫਗਾਨੈ[12] ਕੀਨ, ਸੁਨ ਕੈ ਸਰ ਬੁਲੰਦ ਖਾਨ ਰੋਯੋ ਰੱਜ ਕੈ। ਬੁਲੰਦ-ਸਰ[13] ਸ਼ੋਕ ਮੈਂ ਮਗਨ ਹੋਇ ਦੇਰ ਤਕ, ਫੇਰ ਟੇਰਿ[14] ਸਰਦਾਰੈਂ ਪੈਠ੍ਯੋ[15] ਰਣਿ ਗੱਜ ਕੈ। ਦੈ ਦੈ ਲਲਕਾਰੇ ਹੈਂ ਲਰਾਏ ਸਰਦਾਰ ਭਾਰੇ, ਆਏ ਅਰਰਾਇ ਪਰੇ[16] ਸਿੰਘਨ ਪੈ ਭੱਜ ਕੈ ॥੨੧੬॥ ਦਯਾਲ ਸਿੰਘ ਨੱਥਾ ਸਿੰਘ ਜੀਤ ਸਿੰਘ ਜ੍ਯੋਣ ਸਿੰਘ, ਮੋਹਰ ਮ੍ਰਿਗੇਸ਼ ਮਾਹਾਂ ਸਿੰਘ ਸਿੰਘ ਨਾਹਰੈਂ। ਹੋਇ ਕੈ ਦਲੇਰ ਹੂੰ ਲਰਾਏ ਸਿੰਘ ਫੇਰ ਭੂਰ, ਤੀਰ ਤੇਗ ਤੁੱਪਕੈਂ ਚਲੇ ਸੁ ਬੇਗ ਕਾਹਰੈਂ[17] । ਮਾਰ ਮਾਰ ਬਕਤ[18] ਥਕਤ ਨਾਂਹਿ ਓਰ ਦੋਇ, ਦਯਾਲ ਸਿੰਘ ਮਾਰੇ ਸਰਦਾਰ ਹੋਰ ਜਾਹਰੈਂ[19] । ਤਾਂਹੀਂ ਸਮੇਂ ਲਾਗਿਓ ਦੁਗਾੜਾ[20] ਆਇ ਮਾਥ ਵੀਚ, ਨਿਕਸ੍ਯੋ ਕਪਾਲ ਫੋਰਿ ਦੂਤੀ ਓਰ ਬਾਹਰੈਂ[21] ॥੨੧੭॥

---

[1]ਫੇਰ ਪੈਦਲ [ਪਿਆਦੇ] ਸਿਪਾਹੀਆਂ ਵਾਂਗ ਦੋਵੇਂ ਸੂਰਮੇਂ ਟੱਕਰ ਪਏ। [2](ਢਾਲਾਂ ਦੇ ਵੱਜਣ ਤੋਂ) ਠਣ ਠਣ ਤੇ ਤਲਵਾਰਾਂ ਦੇ ਵੱਜਣ ਤੋਂ ਛਣ ਛਣ ਦੀ (ਧੁਨੀ) ਉਠ ਰਹੀ ਹੈ। [3]ਕਰਕੇ। [4]ਬਲ ਸੰਭਾਲ ਕੇ ਤੇ ਭੱਜ ਕੇ। [5]ਖਾਨ ਦੇ [ਮੂੰਡ] ਸਿਰ ਤੇ ਤੱਕ ਕੇ ਤਲਵਾਰ ਮਾਰੀ। [6]ਟੋਪ ਤੇ ਸਿਰ ਕਟਕੇ ਛੇਤੀ ਨਾਲ [ਔਨਿ] ਧਰਤੀ ਤੇ ਰਖ ਦਿੱਤੇ। [7]ਸੂਰ (ਵਰਾਹ) ਨੂੰ ਮਾਰ ਦਿੱਤਾ। [8]ਸੂਰਾਂ ਨੂੰ ਮਾਰਨ ਗਿਝੀ ਹੋਈ ਸੀ ਉਹੀ ਸੂਰ ਯਾਦ ਆ ਗਿਆ। [9]ਸਾਫ ਦੋਫਾੜ ਹੋ ਕੇ ਧਰਤੀ ਤੇ ਪੈ ਗਿਆ । [10]ਜਿਵੇਂ [ਚੈਹੈ] ਸ਼ੌਕ ਨਾਲ ਤਰਖਾਣ ਨੇ ਦਰਖਤ ਚੀਰ ਕੇ ਸੁੱਟਿਆ ਹੈ। [11]ਬਾਰਾਂ ਹਜ਼ਾਰ ਅਸਵਾਰਾਂ ਦਾ ਸਰਦਾਰ। [12]ਪਠਾਣਾਂ ਨੇ। [13]ਸਰ ਬੁਲੰਦ ਖਾਂ। [14]ਬੁਲਾ ਕੇ। [15][ਪੈਠ੍ਯੋ] ਵੜਿਆ। [16]ਅਰੜਾ ਕੇ ਆ ਪਏ। [17][ਬੇਗ] ਜ਼ੋਰ ਤੇ [ਕਾਹਰੈਂ] ਕਾਹਲੀ ਨਾਲ। [18]ਬੋਲਦੇ ਹੋਏ। [19]ਪ੍ਰਤੱਖ ਹੀ। [20]ਦੋ ਇਕੱਠੀਆਂ ਗੋਲੀਆਂ। [21]ਸਿਰ ਦੀ ਖੋਪਰੀ ਭੰਨ ਕੇ ਦੂਜੇ ਪਾਸੇ ਬਾਹਰ ਜਾ ਨਿਕਲੀਆਂ।

ਤੌ ਭੀ ਸਿੰਘ ਦੌਰ ਕੈ ਅਗਾਂਹਿ ਪਾਂਚ ਸਾਤ ਢਾਹਿ[1], ਵਾਹਿਗੁਰੂ ਬੋਲ ਚਾਹਿ ਗਿਰਯੋ ਮੂੰਹ ਭਾਹਿਰੈਂ[2]। ਨੱਥਾ ਸਿੰਘ ਨਾਹਿਰੈਂ[3] ਉਠਾਇ ਲਯਾਏ ਝੱਟਪਟ, ਕਿਲੇ ਮੈਂ ਪਠਾਇ ਦੀਨ ਜੰਗ ਕੀਨ ਠਾਹਿਰੈਂ[4]। ਤਾਂਹੀਂ ਸਮੇਂ ਰਾਮ ਸਿੰਘ ਜੀਤ ਸਿੰਘ, ਮੋਹਰ ਸਿੰਘ ਆਦਿਕੈਂ ਸ਼ਹੀਦ ਹ੍ਵੈ ਨਿਬਾਹਯੋ ਸੰਗ ਜਾਹਿਰੈਂ। ਹੇਲ ਕਰਿ ਸੱਤ੍ਰੈ[5] ਧਕੇਲ ਲਏ ਸਿੰਘ ਫੇਰ ਜਬਿ, ਤਬ ਨੱਥਾ ਸਿੰਘ ਕੀਨ ਇਮ ਆਹਿਰੈਂ[6] ॥੨੧੮॥ ਪਾਂਚ ਸਿੰਘ ਖੜ੍ਹੇ ਕਰ ਅਰਦਾਸ ਕਰਵਾਈ, ਗੁਰੁ ਦਸਮੇਸ਼ ਪੈ ਬਿਸ਼ੇਸ਼[7] ਹੂੰ ਪੁਕਾਰ ਕੈ। ਏ ਜੂ ਮਹਾਰਾਜ ਆਜ ਕਠਨ ਵਖਤ ਪਰਯੋ, ਰਾਖ ਲੇਹੁ ਲਾਜ ਨਿਜ ਬਿਰਦ ਸੰਭਾਰ ਕੈ। ਦ੍ਰੋਪਤੀ ਕੀ ਬੇਰ ਆਪ ਦੇਰ ਨਾ ਕਰੀ ਜਯੋਂ ਨਾਥ, ਕਰੀ[8] ਕੀ ਪੁਕਾਰ ਪੈ ਨ ਆਏ ਕਰਿ ਬਾਰ ਕੈ[9]। ਸੰਕਟ ਬਿਕਟ[10] ਕਾਟੇ ਦਾਸਨ ਕੇ ਡਾਂਟੇ ਅਰਿ, ਪ੍ਰਹਿਲਾਦ ਅਹਿਲਾਦ ਦੀਨ ਥੰਭ ਫਾਰ ਕੈ[11] ॥੨੧੯॥ ਘਲੂਘਾਰੇ ਦੋਇ ਮੈਂ ਉਬਾਰੇ[12] ਸਿੰਘ ਸੱਤ੍ਰੂੰ ਤੇ, ਮੀਰ-ਮੰਨੂ ਬੇਰ[13] ਫੇਰ ਦੇਰ ਜੈਸ ਨਾ ਕਰੀ। ਭਰਤ-ਪੁਰੇ ਮੈਂ ਕਰਿ ਸਰਤ[14] ਬਚਾਏ ਸਿੱਖ, ਸਰਤ ਮੈਂ[15] ਡੂਬਤੇ ਤਰਾਏ ਜੈਸ ਹ੍ਵੈ ਤਰੀ[16]। ਹਾਠੂ ਸਿੰਘ ਤੈ ਨਿਬਾਹੂ ਸਿੰਘ ਕੇ ਨਿਬਾਹੂ ਥਏ[17], ਦਾਸਨ ਕੀ ਆਸ ਬਹੁ ਠੌਰੈਂ ਐਸ ਜਯੋਂ ਭਰੀ[18]। ਆਜ ਮਹਾਰਾਜ ਇਹੁ ਤੇਰੋ ਹੀ ਜਹਾਜ[19] ਆਹਿ, ਰਾਖ ਲਾਜ ਗਾਜ ਕੈ ਗੁਬਿੰਦ ਸਿੰਘ ਜੂ ਹਰੀ[20] ॥੨੨੦॥ ਦੀਨ ਦਯਾਲ ਬਿਰਦ ਸੰਭਾਲ ਹ੍ਵੈ ਕ੍ਰਿਪਾਲ ਝੱਟ, ਫੌਜ ਲੈ ਬਿਸਾਲ ਸੰਗ ਗੁਪਤੋਂ ਕੀ[21] ਆਏ ਹੈਂ। ਨੱਥਾ ਸਿੰਘ ਆਦਕੈਂ ਸਿਦਕ ਵਾਰੇ ਸਿੰਘਨ ਕੋ, ਦੀਓ ਹੈ ਦਿਦਾਰ ਗੁਰੁ ਧੀਰਜ ਧਰਾਏ ਹੈਂ। ਤਾਂਹੀਂ ਸਮੇਂ ਤੁੰਮ ਕੇ ਸ਼ਹੀਦਨਿ[22]

---

[1]ਮਾਰ ਦਿੱਤੇ। [2]ਮੂੰਹ ਭਾਰ। [3]ਨਾਹਰ ਸਿੰਘ। [4]ਠਹਿਰ ਕੇ, ਖੜੋ ਕੇ। [5]ਵੈਰੀਆਂ ਨੇ ਹੱਲਾ ਕਰਕੇ। [6]ਉੱਦਮ, ਉਪਾਉ, ਜਤਨ। [7]ਬਹੁਤੀ। [8]ਹਾਥੀ। [9]ਦੇਰੀ ਕਰਕੇ। [10]ਕਰੜੇ ਕਸ਼ਟ। [11]ਥੰਮ੍ਹ ਪਾੜ ਕੇ। [12]ਬਚਾਏ। [13]ਵਾਰੀ। [14]ਸਹਾਇਤਾ। [15]ਨਦੀ 'ਚ। [16]ਜਿਵੇਂ ਬੇੜੀ ਹੋਵੇ। [17](ਲੱਜਾ) ਨਿਬਾਹੁਣ ਵਾਲੇ ਹੋਏ। [18]ਜਿਵੇਂ ਆਸ ਪੂਰੀ ਕੀਤੀ। [19]ਪੰਥ ਰੂਪ ਜਹਾਜ਼। [20]ਹੇ ਹਰੀ ਰੂਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ [ਗਾਜ ਕੈ] ਪ੍ਰਗਟ ਹੋ ਕੇ ਲਾਜ ਰੱਖੋ। [21]ਸ਼ਹੀਦਾਂ ਦੀ। [22]ਸ਼ਹੀਦਾਂ ਨੇ [ਤੁੰਮ ਕੈ] ਬਲ ਕਰਕੇ।

ਗਿਰਾਏ ਅਰਿ,ਗਿਲਜੇ ਲੁਠਾਏ ਧਰ ਲੋਟਤ ਮਹਾਂਏਂ ਹੈਂ[1]। ਦੌਰ ਗਏ ਸੱਤ੍ਰੁ[2] ਅਵੱੜ੍ਰ[3] ਅਗੱਤ੍ਰ ਹ੍ਵੈ[4], ਭਯਾਨਕ ਸਰੂਪ ਜੌ ਸ਼ਹੀਦਨ ਦਿਖਾਏ ਹੈਂ॥ ੨੨੧॥ ਪਾਂਚ ਸਿੰਘ ਆਗੇ ਯੌਂ ਪਚਾਸ ਭਾਗੇ ਸੋ ਅਭਾਗੇ[5], ਲਾਗੇ ਜਿਮ ਇੱਜੜ ਬਘਯਾੜ ਕੇ ਅਗਾਰੀਐਂ। ਮਾਰੈਂ ਸਿੰਘ ਤਰਵਾਰੈਂ ਸੋਊ ਨਾ ਉਭਾਰੈਂ[6] ਹਾਥ, ਨਾਥ ਕੇ ਪ੍ਰਤਾਪ ਤੇ ਫਤੇ ਥਵਈ[7] ਭਾਰੀਐਂ। ਬਚੇ ਜੋਊ ਦੌਰਿ ਸੋ ਲਹੌਰ ਓਰ ਗਏ ਅਰਿ, ਸੁਨਿ ਸ਼ਾਹ ਜਾਂ ਕੈ ਹਾਲ ਕੀਨ ਝਟ ਤਯਾਰੀਐਂ। ਯਾਂਹੀਂ ਤੌਰ ਔਰ ਬਹੁ ਠੌਰਨ ਤੈ ਦੌਰ ਆਏ, ਗਿਲਜੇ ਲਹੌਰ ਤਬਿ ਸਿੰਘਨ ਤੈ ਹਾਰੀਐਂ ॥੨੨੨॥ ਮੱਲ-ਕਾਬਲੀ ਕੋ ਤਹਿਂ ਛੋਰਿ ਕਰਿ ਕਾਮਰਾਨ[8], ਕਾਬਲ ਕੀ ਓਰ ਕੋ ਬਟੋਰਿ ਸੈਨ ਸੋ ਗਯੋ। ਜਾਇ ਤਹਿਮੂਰ ਸ਼ਾਹਿ ਪਾਹਿ ਕਹ੍ਯੋ ਤਾਂਹਿ ਯਾਹਿ, ਸਿੰਘਨ ਕੀ ਮੱਦਦ ਖੁਦਾਇ ਆਪ ਹੈ ਥਯੋ[9]। ਮੁਲਕ ਪੰਜਾਬ ਐਹੈ ਹਾਥ ਅਬਿ ਥਾਰੇ[10] ਨੈਹੈਂ, ਥੈਹੈ ਨਾ ਇਨਤਜ਼ਾਮ ਹਮ ਲਖਹੂੰ ਲਯੋ[11]। ਤਾਂ ਤੇ ਅਬਿ ਸਿੰਘਨ ਤੈ ਲਿਖਵਾਇ ਕਰਾ[12] ਕਿਛੁ,ਚਹੀਏ ਮੁਲਕ ਵਹਿ ਤਿਨ ਹੀ ਕੋ ਹੀ ਦਯੋ॥੨੨੩॥ ਮਾਨਿ ਤਹਿਮੂਰ-ਸ਼ਾਹਿ ਕਰਨੀ ਚਹੀ ਜੋ ਯਾਹਿ[13], ਖਾਲਸੇ ਨੇ ਮਾਨੀ ਨਾਹਿਂ ਹ੍ਵੈ ਖਮੋਸ਼[14] ਸੋ ਬਹਯੋ। ਇਤ ਦੇਸ ਸਿੰਘਨ ਇਲਾਕੇ ਨਿਜ ਨਿਜ ਸਾਂਭਿ, ਮੱਲ-ਕਾਬਲੀ ਕੋ ਤੰਗ ਕੀਨ ਅਤਿਸੈ ਦਹਯੋ[15]। ਮੱਦਦ ਨ ਕਾਬਲੇਸ ਜੌ ਪਠੀ ਬਿਸੇਸ,ਤਬਿ ਤਾਂਹਿ ਹ੍ਵੈ ਲਚਾਰ[16] ਤੈ ਲਹੌਰ ਛੋਡਨਾ ਚਹ੍ਯੋ। ਗੁੱਜਰ-ਮ੍ਰਿਗੇਸ ਲਹਿਣਾ ਸਿੰਘ ਜੀਤ ਸਿੰਘ ਭੰਗੀ ਸਰਦਾਰੈਂ, ਤਾਂਹਿ ਤੈ ਲਹੌਰ ਛੀਨ ਹੈ ਲਹਯੋ[17] ॥੨੨੪॥ ਦੋਹਰਾ ॥

ਤਬਿ ਤੈ ਮੁਲਕ ਪੰਜਾਬ ਮੈਂ, ਰਾਜ ਖਾਲਸੇ ਕੇਰ। ਥਯੋ ਅਡੰਡ[18] ਲਯੋ ਤੇਗ

---

[1]ਧਰਤੀ ਤੇ ਲਿਟਾਏ ਹੋਏ [ਮਹਾਂਏਂ] ਬਹੁਤੇ ਲਿਟ ਰਹੇ ਹਨ। [2]ਵੈਰੀ। [3]ਅਵੈੜੇ, (ਅ)ਔਤ੍ਰੇ। [4]ਬੁਰੀ ਹਾਲਤ ਵਾਲੇ ਹੋ ਕੇ। [5][ਯੌਂ] ਇਸ ਤਰ੍ਹਾਂ ਪੰਜਾਂ ਸਿੰਘਾਂ ਦੇ ਅੱਗੇ ਪੰਜਾਹ ਤੁਰਕ [ਅਭਾਗੇ] ਬਿਨਾਂ ਭਾਗਾਂ ਤੋਂ [ਸੋ] ਉਹ ਭੱਜ ਗਏ। [6]ਚੁਕਦੇ ਨਹੀਂ। [7]ਹੋਈ। [8]ਤੈਮੂਰ ਦੀ ਫੌਜ ਦਾ ਸੈਨਾਪਤੀ। [9]ਹੋ ਗਿਆ ਹੈ। [10]ਤੁਹਾਡੇ। [11]ਜਾਣ ਲਿਆ ਹੈ। [12]ਸ਼ਾਹੀ ਟੈਕਸ। [13]ਜਦੋਂ ਇਹ (ਗੱਲ)। [14]ਚੁੱਪ। [15]ਸਾੜਿਆ, ਦੁਖੀ ਕੀਤਾ। [16]ਬੇਬਸ ਹੋ ਕੇ, ਦੁਖੀ ਹੋਕੇ। [17]ਖੋਹ ਕੇ ਲੈ ਲਿਆ। [18]ਸੁਤੰਤਰ, ਆਜ਼ਾਦ।

ਸੋਂ, ਹਤਿ ਸੱਤ੍ਰੁ-ਗਨ ਹੇਰਿ[1] ॥੨੨੫॥ ਦਯਾਲ ਸਿੰਘ ਸ਼ਾਹੀਦ ਕੀ, ਤਜੀ ਬੀਚ ਜੋ ਗਾਥ। ਸੋ ਅਬਿ ਕਹਿ ਹੋਂ ਸੁਨੋ ਸਭਿ, ਗੁਰੁਸਿਖ ਸਿਦਕੈਂ ਸਾਥ ॥੨੨੬॥ ਚੌਪਈ ॥ ਜ਼ਖਮੀ ਹੋਇ ਸਿੰਘ[2] ਜਬਿ ਗੌਰੈਂ[3] । ਗਿਰਿਓ ਸੰਮੁਖ ਸੰਗੀ ਔਰੈਂ[4]। ਕਿਲੇ ਮਾਂਹਿ ਲੈ ਗਏ ਉਠਾਈ। ਇਤੈ ਫਤੇ ਜਿਮ ਰਣ ਮੈਂ ਥਾਈ[5] ॥੨੨੭॥ ਨੱਥਾ ਸਿੰਘ ਸਭਿ ਜਾਇ ਸੁਨਾਈ। ਜਯੋਂ ਗੁਰ ਦਸਮ ਦਰਸ ਦਿਯ ਆਈ। ਪੀਛੇ ਸੋ ਭੀ ਹਮ ਕਹਿ ਆਏ। ਸੁਨ ਸਿੰਘ ਥਯੋ ਪ੍ਰਮੋਦ ਮਹਾਂਏ[6] ॥੨੨੮॥ ਮੱਲਮ ਪੱਟੀ ਸਭੈ ਹਟੈ ਕੈ। ਕਰਿ ਇਸ਼ਨਾਨ ਕੁਸਾਸਨ* ਕੈ ਕੈ[7]। ਜਪੁ ਜਪ ਜਾਪ ਅਨੰਦ ਪਢੈ ਹੈਂ[8]। ਤ੍ਰਿਨ ਜਯੋਂ ਤਨ ਤਜਿ ਗਯੋ ਚਢੈ ਹੈਂ[9] ॥੨੨੯॥ ਜਹਿ ਦਰਬਾਰ ਆਦਿ ਗੁਰੁ ਕੇਰਾ[10]। ਹੈ ਬਾਬੇ ਦੀ ਏਰ ਉਜੇਰਾ[11]। ਦਯਾਲ ਸਿੰਘ ਕੋ ਤਹਿਂ ਸਸਕਾਰਾ। ਮਿਲਿ ਸਿੰਘਨਿ ਧ੍ਰਤ-ਬਿਧੀ ਉਦਾਰਾ ॥੨੩੦॥ ਆਹਿ ਦੇਹੁਰਾ ਢਿਗ ਦਰਵਾਰੈਂ। ਪੂਜਤ ਜਨ ਪਾਵਤ ਫਲ ਚਾਰੈਂ। ਮਧ ਗੁਰੁਦ੍ਵਾਰ ਤਾਂਹਿ ਕਾ ਝੰਡਾ। ਝੂਲਤ ਦੂਤੀ ਉਤੰਗ ਅਖੰਡਾ[12] ॥੨੩੧॥ ਪਾਇ ਸ਼ਹੀਦੀ ਪਦ ਸਿੰਘ ਭਾਰੀ। ਆਪ ਤਰਯੋ ਇੱਕੀ ਕੁਲ ਤਾਰੀ। ਗੁਰੁਪੁਰਿ ਸੱਚ-ਖੰਡ ਕਿਯ ਵਾਸੈਂ। ਜਹਾਂ ਨ ਬਯਾਪਤ ਮਾਯਾ ਤ੍ਰਾਸੈਂ[13] ॥੨੩੨॥ ਸਫਲ ਜਨਮ ਕੀਨੋ ਨਿਜ ਖਾਸੈਂ[14]। ਅਬਿ ਪੂਰਤ ਸਭਿ ਦਾਸਨਿ ਆਸੈਂ। ਨੱਥਾ ਸਿੰਘ ਪੁਨ ਉਨ ਕੇ ਭ੍ਰਾਤਾ। ਮਾਲਕ ਮੁਲਕ ਭਏ

---

[1]ਬਹੁਤੇ ਵੈਰੀ ਮਾਰ ਕੇ, ਦੇਖ ਲਵੋ। [2]ਦਿਆਲ ਸਿੰਘ। [3]ਬਹੁਤਾ। [4]ਹੋਰ ਸਾਥੀਆਂ ਸਮੇਤ। [5]ਹੋਈ। [6]ਸੁਣ ਕੇ ਦਿਆਲ ਸਿੰਘ ਨੂੰ ਬਹੁਤ ਅਨੰਦ ਹੋਇਆ। [7]ਕੁਸ਼ਾ (ਦੱਭ) ਦਾ ਆਸਨ ਕਰਕੇ। [8]ਜਪੁਜੀ, ਜਾਪ ਤੇ ਅਨੰਦ ਸਾਹਿਬ ਆਦਿ ਬਾਣੀਆਂ ਦਾ [ਜਪ] ਪਾਠ ਪੜ੍ਹਦੇ ਹਨ। [9]ਕੱਖ ਵਾਂਗ (ਸੁਖੱਲੇ ਹੀ) ਸਰੀਰ ਤਿਆਗ ਕੇ ਚੜ੍ਹ ਗਏ ਭਾਵ ਸਚਖੰਡ ਨੂੰ ਚੜ੍ਹਾਈ ਕਰ ਗਏ। [10]ਜਿੱਥੇ ਗੁਰਦੁਆਰਾ ਹੈ ਸ੍ਰੀ ਗੁਰੂ ਨਾਨਕ ਦੇਵ ਜੀ ਦਾ। [11]ਪ੍ਰਕਾਸ਼ ਮਾਨ। [12]ਦੂਜਾ ਉੱਚਾ ਝੰਡਾ [ਅਖੰਡ] ਲਗਾਤਾਰ ਭਾਵ ਹਮੇਸ਼ਾਂ ਝੂਲਦਾ ਹੈ। [13]ਡਰ। [14][ਨਿਜ] ਆਪ [ਖਾਸੈ] ਆਪਣਾ।

*ਦਿਆਲ ਸਿੰਘ ਵਰਗੇ ਧਰਮੀ ਯੋਧੇ ਤੇ ਸ਼ਹੀਦ ਸਿੰਘ ਨੂੰ ਦੱਭ ਦੇ ਆਸਰੇ ਦੀ ਲੋੜ ਨਹੀਂ, ਅਜਿਹੀਆਂ ਰਸਮਾਂ ਮਨਮਤਿ ਹਨ।

ਬਖਜਾਤਾ ॥੨੩੩॥ ਕਰੀ ਅਲੌਕਕ ਤਿਨ ਕੀ ਕਰਨੀ[1] । ਮਹਿਮਾਂ ਅਧਿਕ ਜਾਤ ਨਹਿਂ ਬਰਨੀ[2] । ਕਿੰਚਤ[3] ਚਾਲ ਚਲਨ ਤਿਸ ਕੇਰੋ । ਲੈ ਸਿੰਧੁ ਤੈ ਇਕ ਬੂੰਦ ਕੁ ਟੇਰੋਂ[4] ॥੨੩੪॥ ਉਮਰ ਭਰੈਂ ਜਤ ਸਤ ਦਿਢ ਰਾਖਾ। ਕਰਜੋ ਨ ਗ੍ਰਿਸਥ ਫੁਰੀ ਅਭਿਲਾਖਾ[5] । ਬਿਨ ਦਾੜ੍ਹੀ ਮੁੰਡਾ ਤਿਯ ਦੋਊ । ਦ੍ਰਿਗ ਭਰਿ[6] ਕਬੀ ਨ ਹੇਰੇ ਸੋਊ ॥੨੩੫॥ ਸੁਇਨੇ ਰੁੱਪੇ[7] ਤਾਂਬੇ ਕੋ[8] ਹੈ । ਹਾਥ ਲਗਾਤੇ ਨਹਿਂ ਥੇ ਸੋ ਹੈ[9] । ਮੂੰਗੀ ਕੋ ਰਿੰਧਵਾਇ ਹਮੇਸ਼ੈਂ। ਤਾਂ ਕਾ ਜਲ ਅਧ ਸੇਰ ਅਸ਼ੇਸ਼ੈਂ[10] ॥੨੩੬॥ ਆਠ ਪਹਰ ਪੀਛੇ ਸੋ ਪੀਤੇ। ਖਟ ਰਸ[11] ਅੰਗੀ-ਕਾਰ ਨ ਕੀਤੇ। ਖਾਨ ਪਾਨ ਔਰੈਂ ਜਗ ਜੇਤੇ। ਤ੍ਯਾਗ ਰਖੇ ਥੇ ਉਨ ਦਿਢ ਤੇਤੇ ॥੨੩੭॥ ਅਰਧ ਨਿਸਾ ਉਠਿ ਸੀਤ ਕਾਲ ਮੈਂ[12]। ਤਪ ਕਰਤੇ ਥਿਰਿ ਜਲ ਬਿਸਾਲ ਮੈਂ[13] । ਪ੍ਰਿਸ਼ਟ ਧਰਾ ਪਰ ਲਾਇ ਨ ਸੋਏ[14] । ਪਲੰਘ ਸਪ੍ਰਸਜੋ[15] ਕਬੀ ਨ ਕੋਏ ॥੨੩੮॥ ਸੂਧਾ ਸਾਦਾ ਸੁਕਲ ਲਵਾਸੈਂ[16] । ਪਹਿਰਤ ਰਹੇ ਉਮਰ ਭਰ ਖਾਸੈਂ[17] । ਨਿਸ ਕੋ ਬਸਤ ਕਿਲੇ ਮੈਂ ਜਾਏ। ਬਡੀ ਫਜਰ[18] ਫਿਰ ਬਾਹਰ ਆਏ ॥੨੩੯॥ ਤੀਰ ਨਦੀ ਨਿਜ ਬਾਗ ਮਝਾਰੇ। ਦਿਨ ਭਰ ਸਤਸੰਗ ਕਰਤ ਉਦਾਰੇ। ਮੰਦਰ ਅੰਦਰ ਪਦਮਾਸਨ[19] ਕਰਿ। ਰਹਿਤੇ ਬੈਠ ਇਕੰਤ ਧ੍ਯਾਨ ਧਰਿ ॥੨੪੦॥ ਗੁਰਦ੍ਵਾਰੇ ਕੀ ਟਹਿਲ ਬਧੇਰੈਂ[20] । ਕਰਵਾਤੇ ਰਹਿਤੇ ਨਿਤ ਹੇਰੈਂ[21] । ਮੰਦਰ ਸੁੰਦਰ ਬਿਪਲ[22] ਰਚੈ

[1]ਤਿਨ੍ਹਾਂ ਦੀ [ਕਰੀ] ਕੀਤੀ ਹੋਈ ਕਰਣੀ ਅਸਚਰਜ ਹੈ। [2]ਕਹੀ ਨਹੀਂ ਜਾਂਦੀ। [3]ਥੋੜਾ ਜਿਹਾ। [4]ਸਮੁੰਦਰ ਚੋਂ ਇਕ ਬੂੰਦ ਕੁ ਲੈ ਕੇ ਕਹਿੰਦਾ ਹਾਂ। [5]ਗ੍ਰਹਿਸਥ ਕਰਨ ਦੀ ਇੱਛਾ ਹੀ ਨਹੀਂ ਫੁਰੀ। [6]ਨੇਤ੍ਰਾਂ 'ਚ (ਵਿਸ਼ੇ ਵਾਸ਼ਨਾ) ਭਰਕੇ। [7]ਚਾਂਦੀ। [8]ਨੂੰ। [9]ਉਹ। [10]ਬਾਕੀ। [11]ਛੇ ਰਸ, ਖੱਟਾ, ਕੌੜਾ, ਕਸੈਲਾ, ਚਰਪਰਾ, ਨਮਕੀਨ ਤੇ ਮਿੱਠਾ। [12]ਠੰਢ ਦੀ ਰੁੱਤ ਵਿੱਚ ਅੱਧੀ ਰਾਤ ਉੱਠ ਕੇ। [13]ਡੂੰਘੇ ਪਾਣੀ ਵਿੱਚ। [14]ਧਰਤੀ ਤੇ ਪਿੱਠ ਲਾ ਕੇ ਨਹੀਂ ਸੁੱਤੇ। [15]ਛੋਹਿਆ। [16]ਚਿੱਟਾ ਲਿਬਾਸ। [17]ਆਪ। [18]ਵੱਡੇ ਸਵੇਰੇ ਭਾਵ ਅੰਮ੍ਰਿਤ ਵੇਲੇ। [19]ਕਮਲ ਦੀ ਸ਼ਕਲ ਦਾ ਇਕ ਆਸਨ, ਸੱਜਾ ਪੈਰ ਖੱਬੇ ਪੱਟ ਉੱਤੇ ਅਤੇ ਖੱਬਾ ਪੈਰ ਸੱਜੇ ਪੱਟ ਉੱਤੇ ਰਖ ਕੇ, ਛਾਤੀ ਦਾ ਵਲ ਕੱਢ ਕੇ ਸਿੱਧੇ ਬੈਠਣਾ, ਸੱਜੀ ਬਾਂਹ ਪਿਛੋਂ ਦੀ ਲਿਆ ਕੇ ਸੱਜੇ ਪੈਰ ਦਾ ਅਤੇ ਖੱਬੀ ਨਾਲ ਖੱਬੇ ਪੈਰ ਦਾ ਅੰਗੂਠਾ ਫੜਨਾ, ਠੋਡੀ ਛਾਤੀ ਨਾਲ ਲਾ ਕੇ ਨੇਤ੍ਰਾਂ ਦੀ ਟਕ ਨੱਕ ਦੀ ਨੋਕ ਪੁਰ ਜਮਾਉਣੀ। [20]ਬਹੁਤੀ। [21]ਦੇਖ ਕੇ। [22]ਵਿਸਤਾਰ ਵਾਲੇ ਭਾਵ ਵੱਡੇ।(ਅ) ਬਹੁਤ।

ਹੈਂ । ਜਿਨ ਮੈਂ ਸਿੱਖ ਸੰਤ ਅਬਿ ਹੈਹੈਂ॥੨੪੧॥ਹਿੰਦੂ ਤੁਰਕ ਗ੍ਰੀਬ ਨਰ ਨਾਰੀ। ਰੱਯਤ ਸਾਧੂ ਸਿੱਖ ਅਪਾਰੀ। ਸਭਿ ਕੋ ਲੰਗਰ ਬਹੁ ਬ੍ਰਤਿਵੈ ਹੈਂ । ਅਰਥੀ ਕੋ ਨਹਿ ਬਜਰਬ ਭਿਜੈ ਹੈਂ[1] ॥੨੪੨॥ ਜਿਤਿਕ ਗ੍ਰਾਮ ਥੇ ਤਿਨ ਕੇ ਪਾਹੈਂ[2] । ਧਰਮਸ਼ਾਲ ਬਨਵਾ ਸਭਿ ਮਾਹੈਂ । ਜਥਾ ਜੋਗ ਜਾਗੀਰੈਂ ਦੈਹੈਂ । ਗੁਰੂ ਗ੍ਰੰਥ ਖੁਲਵਾਏ ਤੈਹੈਂ[3] ॥੨੪੩॥ ਔਰ ਅਨਿਕ ਗੁਰੁਦ੍ਵਾਰਨ ਸੰਤੈਂ । ਲੈ ਲੈ ਦਏ ਅਧਿਕ ਗੁਰੁ ਗ੍ਰੰਥੈਂ । ਉਨ ਕੋ ਆਮਦਨੀ ਥੀ ਜੇਤੀ। ਇਸੀ ਤੌਰ ਖਰਚਤ ਥੇ ਤੇਤੀ ॥੨੪੪॥ ਆਪ ਨਿਰਿੱਛਤ[4] ਰਹਿਤੇ ਤਯਾਗੀ । ਨਿਜਾਨੰਦ ਮੈਂ ਬ੍ਰਿਤਿ ਅਨੁਰਾਗੀ[5] । ਸੁਨੀਯੋ ਜਨਕ ਕਾ ਜੈਸ ਅਚਰਨੈਂ[6] । ਤ੍ਰੇਤਾ ਜੁਗ ਮੈਂ ਕਵਿ ਜਨ ਬਰਨੈ ॥੨੪੫॥ ਕਲਿ ਮੈਂ ਨੱਥਾ ਸਿੰਘ ਸ਼ਹੀਦੈਂ । ਤਿਸ ਤੈ ਭੀ ਕਿਯ ਕਰਮ ਮਹੀਦੈਂ[7] । ਸਾਂਤ-ਚਿੱਤ ਇੰਦ੍ਰੈ-ਜਿਤ[8] ਭਾਰੈਂ । ਨਿੰਮ੍ਰੀ ਅਤੀ ਸੁਹਿਰਦ ਉਦਾਰੈਂ[9] ॥੨੪੬॥ ਸਤਵਾਦੀ[10] ਸਮ ਦਰਸੀ[11] ਗਯਾਨੀ। ਪੂਰਨ ਸੰਤ ਜੁਗੀਸ ਸਮਾਨੀ। ਝਗੜਾ ਉਨ ਕੀ ਰੱਯਤ ਮਾਹੈਂ । ਤਿਨੈ ਪ੍ਰਤਾਪ ਹੋਵਤੇ ਨਾਹੈਂ॥੨੪੭॥ਜੇ ਹੋਤੇ ਤੌ ਕ੍ਰਤ ਇਨਸਾਫੈਂ । ਸਾਚ ਝੂਠ ਲਖ ਲੇਤੇ[12] ਆਪੈਂ। ਸ੍ਰੀ ਰਣਜੀਤ ਮ੍ਰਿਗੇਸ ਬਹਾਦਰ। ਮਾਨਤ ਰਹੇ ਤਿਨਹਿ ਨਿੱਤ ਸਾਦਰ ॥੨੪੮॥ ਔਰ ਸਿੱਖ ਸਰਦਾਰਨ ਕੇਰੇ । ਛੀਨ ਲਏ ਥੇ[13] ਮੁਲਕ ਬਧੇਰੇ। ਇਨ ਕਾ ਗ੍ਰਾਮ ਏਕ ਨਹਿ ਛੀਨਾ। ਬਲਿਕੈ[14] ਅਦਬ ਰਾਖਤੇ ਪੀਨਾ[15] ॥ ੨੪੯॥ ਬਹੁਤ ਬਾਰ ਖੁਦ ਹੀ ਸਰਕਾਰੈਂ[16] । ਕਹ੍ਯੋ ਆਪ ਇਮ ਮਧ ਦਰਬਾਰੈਂ[17]। ਨੱਥਾ ਸਿੰਘ ਬਾਬੇ ਸਮ ਕਰਨੀ । ਕਰੀ ਨ ਬਹੁਤਯੋਂ ਆਗੇ

---

[1]ਮੰਗਤੇ ਨੂੰ ਖਾਲੀ ਨਹੀਂ ਸਨ ਭੇਜਦੇ। [2]ਪਾਸ, ਕੋਲ। [3]ਤਹਾਂ, ਉਥੇ। [4]ਬਿਨਾਂ ਇੱਛਾ ਤੋਂ। [5]ਆਪਣੇ ਸਰੂਪ ਦੇ ਅਨੰਦ ਵਿੱਚ ਬ੍ਰਿਤੀ ਪ੍ਰੇਮਣ ਹੋਈ ਹੋਈ ਸੀ। [6]ਇਖਲਾਕ, ਚਾਲ ਚਲਣ। [7]ਵੱਡੇ। [8]ਇੰਦ੍ਰੀਆਂ ਨੂੰ ਵਸ 'ਚ ਰੱਖਣ ਵਾਲਾ। [9]ਬਹੁਤ ਨਿੰਮਰਤਾ ਵਾਲਾ, ਨੇਕ-ਦਿਲ ਤੇ ਦਾਤਾ ਸੀ। [10]ਸੱਚ ਬੋਲਣ ਵਾਲਾ। [11]ਇਕੋ ਜਿਹਾ ਦੇਖਣ ਵਾਲਾ। [12]ਜਾਣ ਲੈਂਦੇ। [13]ਖੋਹ ਲਏ ਸਨ। [14]ਸਗੋਂ। [15]ਬਹੁਤਾ। [16]ਮਹਾਰਾਜਾ ਰਣਜੀਤ ਸਿੰਘ ਨੇ। [17]ਆਪਣੇ ਦਰਬਾਰ ਵਿੱਚ।

ਕਰਨੀ[੧] ॥੨੫੦॥ ਥੰਮ ਜਿਮੀਂ ਅਸਮਾਨੈ ਕੇਰੇ। ਇਨ ਸਮ ਸੰਤ ਨ ਜਗਤ ਬਧੇਰੇ[੨]। ਇਨ ਹੀਂ ਜੈਸਜੌਂ ਕੇ ਪ੍ਰਤਾਪ ਤੇ। ਰਾਜ ਕਰਤ ਹੈਂ ਹਮ ਅਮਾਪਤੇ[੩] ॥੨੫੧॥ ਮਹਾਰਾਜ ਮਹਿਮਾਂ ਇਨ ਕੇਰੀ । ਅਧਿਕੈਂ ਅਧਿਕ ਕਈ ਬਿਰ ਟੇਰੀ[੪]। ਹਾਜ਼ਰੀਨ ਕਰਤੇ ਤਸਦੀਕੈਂ[੫]। ਸੁਨਤੇ ਜਿਮ ਤਿਮ ਪਿਖਤੇ ਠੀਕੈਂ ॥੨੫੨॥ ਪਦਮ ਪੱਤ੍ਰ ਸਮ[੬] ਰਾਜ ਮਝਾਰੇ। ਨੱਥਾ ਸਿੰਘ ਜੀ ਰਹੇ ਉਦਾਰੇ। ਪਿਖਜੋ ਅੰਤ ਦਿਨ ਨਿਕਟੈਂ ਜਬੈ। ਕਿਯ ਸਰਬੰਸ[੭] ਪੁੰਨਜ ਉਨ ਤਬੈ॥੨੫੩॥ ਜਹਿਂ ਜਹਿਂ ਸੰਤ ਸਿੱਖ ਥੇ ਨੇਕੈਂ । ਤਿਨ ਕੋ ਦੀਨੇ ਪਿੰਡ ਅਨੇਕੈਂ । ਕੁਛ ਅਕਾਲ ਬੁੰਗੇ[੮] ਦਰਵਾਰੈਂ[੯]। ਪੁਰਿ-ਅਨੰਦ ਆਦਿਕ ਗੁਰੁਦ੍ਵਾਰੈਂ ॥ ੨੫੪ ॥ ਰਣ ਸਿੰਘ ਨਾਮ ਨਿਰਮਲੇ ਸਾਧੂ। ਰਹਿਤ ਸੁਧਾਸਰ ਸੁਮਤਿ ਅਗਾਧੂ[੧੦]। ਅਧਿਕ ਪਿੰਡ ਦੈ ਏਤਿਕ ਡੇਰੈਂ । ਬਾਕੀ ਸਭਿ ਬਾਬੇ ਦੀ ਬੇਰੈਂ ॥੨੫੫॥ ਸਰਬੰਸ ਕੀ ਅਦਾਸ ਕਰੈ ਕੈ । ਲਾਯਕ ਸਿੰਘ-ਨਿਹਾਲ ਪਿਖੈ ਕੈ। ਹੁਤੇ ਰਾਮ-ਗੜ੍ਹੀਆ ਸਿੰਘ ਵੈਹੈ[੧੧]। ਜਪੀ ਤਪੀ ਪੂਰਨ ਸਮ ਤੈਹੈ[੧੨] ॥ ੨੫੬ ॥ ਤਿਸ ਕੋ ਕੀਨ ਮਹੰਤ ਬਡੇਰੈਂ । ਦਸਕ ਹਜਾਰ ਜਗੀਰੈਂ ਕੇਰੈਂ ॥ ੨੫੭ ॥ ਦੋਹਰਾ ॥ ਨੱਥਾ ਸਿੰਘ ਸ਼ਹੀਦ ਤਬਿ, ਆਪ ਕੁਸਾਸਨ* ਡਾਰਿ[੧੩] । ਪ੍ਰਾਣ ਨਿਕਾਰੇ ਦੇਹ ਤੈ, ਮੱਖਣ ਤੇ ਜਿਮ ਬਾਰ[੧੪] ॥ ੨੫੮॥ ਤਨ ਤਜ ਕੈ ਗਜ ਮਾਲ ਜਯੋਂ[੧੫], ਦਸਮ ਗੁਰੂ ਢਿਗ ਜਾਇ। ਸੱਚ-ਖੰਡ ਗੁਰੁਪੁਰੀ ਮੈਂ, ਬਸਯੋ ਮੋਦ ਮਨਿ ਪਾਇ ॥੨੫੯॥ ਜਨਮ ਮ੍ਰਿਤੁ ਦੁਖ ਭੂਖ ਜਹਿਂ, ਬਯਾਪਤ ਕਬੀ

[੧](ਪਿੱਛੇ)ਬਹੁਤਿਆਂ ਨੇ (ਇਨ੍ਹਾਂ ਵਰਗੀ) ਕਰਨੀ ਨਹੀਂ ਕੀਤੀ ਭਾਵ ਇਨ੍ਹਾਂ ਤੋਂ ਪਹਿਲਾਂ ਬੜੇ ਘੱਟ ਬੰਦਿਆਂ ਨੇ ਇਨ੍ਹਾਂ ਵਰਗੀ ਕਰਨੀ ਕੀਤੀ ਹੋਵੇਗੀ ਅੱਗੋਂ ਕਿਸੇ ਨੇ ਨਹੀਂ ਕਰਨੀ। [੨]ਬਹੁਤੇ ਨਹੀਂ ਭਾਵ ਘੱਟ ਹਨ। [੩]ਮਿਣਤੀ ਤੋਂ ਰਹਿਤ ਭਾਵ ਵੱਡਾ। [੪]ਕਹੀ। [੫]ਦਰਬਾਰ ਵਿੱਚ ਹਾਜ਼ਰ ਆਦਮੀ [ਤਸਦੀਕੈਂ] ਪੁਸ਼ਟੀ ਕਰਦੇ ਸਨ। [੬]ਕੰਵਲ ਦੇ ਪੱਤ੍ਰ ਵਾਂਗ(ਨਿਰਲੇਪ)। [੭]ਸਾਰਾ ਧਨ, ਪਦਾਰਥ। [੮]ਸ੍ਰੀ ਅਕਾਲ ਤਖ਼ਤ ਸਾਹਿਬ। [੯]ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ। [੧੦]ਸ੍ਰਸ਼ਟ ਤੇ [ਅਗਾਧ] ਡੂੰਘੀ ਮੱਤਿ ਵਾਲੇ। [੧੧]ਉਹ। [੧੨]ਤਿਸ (ਨੱਥਾ ਸਿੰਘ) ਵਰਗਾ। [੧੩]ਦੱਭ ਦਾ ਆਸਣ ਵਿਛਾ ਕੇ। [੧੪]ਵਾਲ। [੧੫]ਜਿਵੇਂ ਹਾਥੀ (ਗਲ ਦੀ) ਮਾਲਾ (ਸੁਖੱਲਿਆਂ ਹੀ ਲਾਹ ਦਿੰਦਾ ਹੈ)।

*ਦੇਖੋ ਬਿਸ੍ਰਾਮ ਨੰ: ੫੧ ਦੇ ਅੰਕ ਨੰ: ੨੨੯ ਤੇ * ਨਿਸ਼ਾਨ ਦੀ ਪੈਰ ਟੂਕ।

ਨ ਮਾਇ[1] । ਬਾਂਛਤ[2] ਸੁਖ ਭੋਗਤ ਸਦਾ, ਬਸਨ ਵਾਰ ਤਿਸ ਠਾਂਇ ॥ ੨੬੦॥ ਚੌਪਈ ॥ ਨਿਜ ਨਿਜ ਕਰਨੀ ਕੇ ਅਨੁਸਾਰੈਂ । ਗੁਰੁ ਕੇ ਸਿੱਖ ਉਪਾ-ਸ਼ਕ ਭਾਰੈਂ[3] । ਮੁਕਤਿ ਚਤੁਧਾ ਕਾ[4] ਸੁਖ ਲੈ ਹੈਂ । ਮਹਾਂ ਪ੍ਰਲੈ ਜਬਿ ਹੋਵਤ ਤੈਹੈਂ[5] ॥੨੬੧॥ ਗਯਾਨ ਬ੍ਰਹਮਾਤਮ ਸੁਤੇ ਸਿਧੈ ਹੈਂ[6] । ਥੈ ਹੈ[7], ਸਭਿ ਕੋ ਕੇਵਲ ਪੈਹੈਂ[8] । ਸੁਖ ਸਰੂਪ ਪਰਬ੍ਰਹਮ ਮਿਲੈ ਹੈਂ[9] । ਬੂੰਦ ਜੈਸ ਜਲ ਮੈਂ ਮਿਲ ਜੈ ਹੈਂ॥੨੬੨॥ ਸੋ ਪਦ ਨੱਥਾ ਸਿੰਘ ਜਾ ਪਾਯੋ । ਪੀਛੈ ਸਿੰਘ-ਨਿਹਾਲ ਰਹਾਯੋ । ਤਿਨ ਭੀ ਸੁਕ੍ਰਿਤ[10] ਕੀਨੇ ਭਾਰੈਂ । ਲੀਨੋ ਸੁਜਸ ਸੇਵਿ ਗੁਰੁਦ੍ਵਾਰੈਂ ॥੨੬੩॥ ਰਾਜ ਅੰਗ੍ਰੇਜੀ ਥੀਓ ਜਬ ਤੈਂ । ਥਈ ਜਗੀਰ ਘਨੇਰੀ ਜਪਤੈਂ[11]। ਅਬਿ ਭੀ ਸਾਤ ਹਜਾਰਕ ਕੇਰੀ । ਹੈ ਹਮੇਸ਼ ਲੀਏ ਭਲ ਹੇਰੀ ॥ ੨੬੪ ॥ ਤਿਸ ਮੈਂ ਸਿੱਖਨ ਕੇ ਬਰਤਾਰੇ[12] । ਹੈ ਮਹੰਤ ਦੇਵਤ ਮੁਦ ਧਾਰੇ । ਦੇਹਰਾ ਨੱਥਾ ਸਿੰਘ ਜੀ ਕੇਰਾ । ਹੈ ਗੁਰੁਦ੍ਵਾਰੇ ਨਿਕਟਿ ਚੰਗੇਰਾ ॥ ੨੬੫ ॥ ਚਾਰੋ ਬਰਨ ਮਾਨ ਹੈਂ ਤਾਂਹੂ । ਆਵਤ ਸੁਖਨਾ ਬਰ ਸਭਿ ਕਾਹੂ[13]। ਨੈਬ[14] ਹਰੀ-ਸਿੰਘ ਜੂ ਸਰਦਾਰੈਂ । ਪ੍ਰੇਮ ਸਿੰਘ ਮਾਹੰਤ ਉਦਾਰੈਂ ॥੨੬੬॥ ਮਿਲਿ ਪੱਕਾ ਤਹਿੰ ਤਾਲ ਲਗਾਯੋ । ਅਰ ਮੁਕਾਨ ਵਰ[15] ਔਰ ਰਚਾਯੋ । ਪ੍ਰੇਮ ਸਿੰਘ ਅਬਿ ਤਹਾਂ ਮਹੰਤੈਂ । ਪੂਰਨ ਪੁਰਖ ਆਹਿ ਸਮ ਸੰਤੈਂ[16] ॥੨੬੭॥ ਸਤਿਸੰਗ ਕੀਰਤਨ ਕਥਾ ਹਮੇਸ਼ੈਂ । ਰਖਵਾਵਤ ਯੁਤ ਪ੍ਰੇਮ ਬਿਸ਼ੇਸ਼ੈਂ । ਪ੍ਰੇਮ ਭਜਨ ਸ਼ਰਧਾ ਕੀ ਮੂਰਤਿ । ਅਤਿ ਉਦਾਰ ਸਦ ਗੁਨ ਗਨ ਪੂਰਤ[17] ॥ ੨੬੮॥ ਲੰਗਰ ਦੇਤ ਅਖੁਟ ਸਭਿ ਤਾਂਈਂ । ਦੋਇ ਵਕਤ ਭਲ ਦੂੰਦਭਿ ਵਾਈ[18] ।

---

[1]ਜਿੱਥੇ ਮਾਇਆ ਕਦੇ ਵੀ [ਬਿਆਪਤ] ਅਸਰ ਨਹੀਂ ਕਰਦੀ। [2]ਮਨ-ਇੱਛਤ। [3]ਭਾਰੀ ਉਪਾਸ਼ਨਾ ਕਰਨ ਵਾਲੇ। [4]ਚਾਰ ਤਰ੍ਹਾਂ ਦੀਆਂ ਸ਼ਕਤੀਆਂ ਦਾ। [5]ਓਥੇ। [6]ਬ੍ਰਹਮ ਆਤਮਾ ਦਾ ਗਿਆਨ[ਸੁਤੇ ਸਿੱਧ]ਆਪਣੇ ਆਪ ਹੀ(ਪ੍ਰਾਪਤ)। [7]ਹੋ ਜਾਂਦਾ ਹੈ। [8]ਸਾਰੇ ਕੇਵਲ ਮੁਕਤੀ ਪ੍ਰਾਪਤ ਕਰ ਲੈਂਦੇ ਹਨ। [9]ਪਾਰਬ੍ਰਹਮ 'ਚ ਮਿਲ ਜਾਂਦੇ ਹਨ। [10]ਚੰਗੇ ਕੰਮ। [11][ਸਰਕਾਰ ਦੇ] ਕਬਜ਼ੇ ਵਿੱਚ ਹੋ ਗਈ। [12]ਸਿੱਖਾਂ ਨੂੰ ਵਰਤਾ ਦੇਂਦਾ ਹੈ। [13]ਜਿਹੜੇ ਆ ਕੇ ਸੁੱਖਣਾ ਸੁਖਦੇ ਹਨ, ਸਭ ਕਿਸੇ ਨੂੰ ਵਰ ਮਿਲਦੇ ਹਨ। [14]ਨਾਇਬ। [15]ਸ੍ਰੇਸ਼ਟ ਮੰਦਰ। [16]ਸੰਤਾਂ ਵਰਗਾ। [17]ਸਾਰੇ ਚੰਗੇ ਗੁਣਾਂ ਨਾਲ ਭਰਿਆ ਹੋਇਆ ਹੈ। [18]ਧੌਂਸਾ ਵਜਾ ਕੇ।

ਔਰ ਕਿਸੀ ਗੁਰਦ੍ਵਾਰੇ ਮਾਂਹੀਂ । ਰਚਨਾ ਰੌਨਕ ਐਸੀ ਨਾਹੀਂ ॥੨੬੯॥ ਜੋ ਬ੍ਰਿੱਕਤ[1] ਸਾਧੂ ਸਿੱਖ ਜੈਹੈ । ਸਭਿ ਕੋਊ ਤਹਿਂ ਤੇ ਵਰਸੈ ਹੈ[2] ॥੨੭੦॥
ਦੋਹਰਾ ॥ ਉਤੇ ਸ਼ਹੀਦਨ ਕੀ ਕਥਾ, ਕਥੀ ਜਥਾਰਥ ਸਾਰ[3] । ਸੁਨੈ ਪਢੈ ਜੋ ਪ੍ਰੇਮ ਕਰਿ ਪੈਹੈ ਸੋ ਫਲ ਚਾਰ ॥੨੭੧॥ ਸਯਾਲਕੋਟ ਗੁਰਦ੍ਵਾਰ ਜਿਮ, ਥਿਯ ਬਾਬੇ ਦੀ ਬੇਰ । ਸੋ ਭੀ ਅਬਿ ਪ੍ਰਸੰਗ,ਤੈ ਕਿੰਚਤ ਦੇਹੋਂ ਟੇਰ॥੨੭੨॥
ਚੌਪਈ ॥ ਹਮਜ਼ਾ ਗੌਂਸ ਫਕੀਰ ਪੀਰ ਤਹਿਂ । ਰਹਿਤ ਅਜ਼ਮਤੀ ਬਡੋ ਹੁਤੋ ਵਹਿ । ਹਿੰਦੂ ਤੁਰਕ ਤਾਂਹਿ ਕੋ ਸੇਵੈਂ । ਅਜ਼ਮਤ ਅਨਿਕ ਪਿਖੈਂ ਫਲ ਲੇਵੈਂ ॥੨੭੩॥ਹਰਜਸ ਨਾਮ ਖੱਤ੍ਰੀ ਏਕੈਂ । ਬਸਤ ਧਨੀ ਤਹਿਂ ਬਿਨ ਸੁਤ ਨੇਕੈਂ[4] । ਦੰਪਤਿ[5] ਕਰਿ ਫਕੀਰ ਕੀ ਸੇਵਾ । ਮਾਂਗਯੋ ਸੁਤ ਕਰਾਰ ਕਰਿ ਏਵਾ[6] ॥੨੭੪॥ ਜੇ ਹਮਰੇ ਘਰ ਪੁੱਤ੍ਰ ਥੈਹੈ । ਸੋ ਚਢਾਇ ਤੁਮ ਹੀ ਕੋ ਦੇਹੈਂ । ਭਯੋ ਏਕ ਦ੍ਵੈ ਤ੍ਰੈ ਪੁਨ ਚਾਰੈਂ । ਕਰਯੋ ਨ ਪੂਰਾ ਉਨ ਅਕਰਾਰੈਂ ॥੨੭੫॥ ਮਾਂਗ ਫਕੀਰ ਏਕ ਸੁਤ ਰਹਾ । ਕਿਮ ਦਿਹਂ ਤੁਰਕੈਂ[7] ਉਨ ਇਮ ਕਹਾ । ਕਹਯੋ ਫਕੀਰ ਹੋਇ ਰਿਸ ਵਸ ਹੈ[8] । ਸ਼ਹਿਰ ਏਹੁ ਝੂਠਯੋਂ ਕਾ ਬਸ ਹੈ ॥੨੭੬॥ ਅਬਿ ਮੈਂ ਨਿਜ ਅਜ਼ਮਤ ਬਲ ਯਾਂ ਕੋ[9] । ਕਰਿਹੌਂ ਗਰਕ ਛਿਲਾ ਕਢਿ ਬਾਂਕੋ[10] । ਜਬਿ ਲੌ ਗਰਕ ਨ ਇਹੁ ਪੁਰਿ ਥੈਹੈ । ਤਬਿ ਲੌ ਸੂਰਜ ਹਮ ਨ ਪਿਖੈ ਹੈਂ ॥੨੭੭॥ ਇਮ ਕਹਿ ਥਿਰਯੋ ਮਕਬਰੇ[11] ਮਾਹੈਂ । ਚਾਰ ਤਰਫ ਤੈ ਬੰਦ ਕਰਾ ਹੈ। ਦੋਇ ਚਲੀਹੇ ਕਾਟੇ ਉਨ ਜਬਿ। ਲਗੇ ਭੂਚਾਲ ਹੋਵਨੇ ਬਹੁ ਤਬਿ ॥੨੭੮॥ ਸ੍ਰੀ ਗੁਰੁ ਨਾਨਕ ਸਰਬੱਗ ਸ੍ਵਾਮੀ । ਧਰਮ ਮ੍ਰਯਾਦ ਰਖਕ ਅਭਿਰਾਮੀ। ਤਾਰਕ ਜਨ ਪਾਰਕ ਸ੍ਰਤਿ ਸੇਤੈਂ[12] । ਥਿਯ ਅਵਤਾਰ ਜਿਨੈ ਇਸ ਹੇਤੈਂ[13] ॥੨੭੯॥

---

[1] ਤਿਆਗੀ। [2] ਵਰੋਸਾਉਂਦਾ ਹੈ। [3] ਸੱਚੀ ਤੇ ਸ੍ਰੇਸ਼ਟ ਕਹੀਂ ਹੈ। [4] ਚੰਗੇ ਪੁੱਤ੍ਰ ਬਿਨਾਂ। [5] ਇਸਤ੍ਰੀ-ਪਤੀ (ਦੋਹਾਂ) ਨੇ। [6] ਇਸ ਤਰ੍ਹਾਂ ਇਕਰਾਰ ਕਰਕੇ। [7] ਤੁਰਕ ਨੂੰ। [8] ਗੁੱਸੇ ਦੇ ਵੱਸ 'ਚ ਹੋ ਕੇ। [9] ਇਸ ਸ਼ਹਿਰ ਨੂੰ। [10] ਚੰਗਾ ਛਿਲਾ ਕੱਢ ਕੇ । [ਛਿਲਾ, ਚਾਲੀਸਾ–੪੦ ਦਿਨ ਵਿੱਚ ਪੂਰਾ ਹੋਣ ਵਾਲਾ ਜਪ ਦਾ ਨਿਯਮ।] [11] ਮਕਬਰਾ–ਕਬਰ ਉਪਰ ਬਣਿਆ ਮਕਾਨ। [12] ਜਨਾਂ ਨੂੰ ਤਾਰਨ ਵਾਲੇ ਤੇ [ਸ੍ਰਤਿ] ਵੇਦ ਆਦਿਕ ਧਾਰਮਕ ਗ੍ਰੰਥਾਂ ਰੂਪ [ਸੇਤ] ਪੁਲ ਦੀ [ਪਾਰਕ] ਪਾਲਨਾ ਭਾਵ ਰਾਖੀ ਕਰਨ ਵਾਲੇ। [13] ਇਸੇ ਵਾਸਤੇ।

ਆਇ ਪਹੂੰਚੇ ਸਜ਼ਾਲਕੋਟ ਹੈਂ। ਜਿਨ ਦਰਸੇ ਅਘ ਕਟੈਂ ਕੋਟਿ ਹੈਂ[1] ।
ਨਿਕਟਿ ਮਕਬਰੇ ਕਬਰਨ ਮਾਹੈਂ। ਬੇਰੀ ਤਰੁ ਕੇ ਤਰੇ ਥਿਰਾ ਹੈ[2] ॥੨੯੦॥
ਪਠਯੋ ਫਕੀਰ ਪਾਸ ਮਰਦਾਨਾ। ਅੰਤਰਜਾਮੀ ਗੁਰੂ ਭਗਵਾਨਾ। ਕਹਯੋ
ਦਰਸ ਦੇਵੇ ਅਰ ਲੈਵੇ। ਧੱਰਮ ਫਕੀਰਨਿ ਕੋਪ ਨ ਕੈਵੇ[3] ॥੨੯੧॥ ਜਾਇ
ਮ੍ਰਦਾਨੇ ਜਬਿ ਇਮ ਗਾਯੋ[4]। ਸੁਨਿ ਫਕੀਰ ਨਹਿਂ ਉੱਤਰ ਦਾਯੋ[5]। ਮਰਦਾਨਾ
ਹਟਿ ਗੁਰੁ ਢਿਗ ਆਯੋ । ਦੁਤੀ ਬੇਰ ਗੁਰੁ ਫੇਰ ਪਠਾਯੋ॥੨੯੨॥ ਪੁਨ
ਮਰਦਾਨੇ ਭਾਖਯੋ ਐਸੇ। ਗੁਰੁ ਨਾਨਕ ਹੈਂ ਬਾਹਰ ਬੈਸੇ। ਮਿਲਬੇ ਕੇ ਹਿਤ
ਤੁਮੈਂ ਬੁਲੈ ਹੈਂ। ਚਲੋ ਫਕੀਰ ਧੀਰ ਤਜਿ ਤੈਹੈਂ[6] ॥੨੯੩॥ ਕਹਯੋ ਸਗ੍ਰਬ[7]
ਫਕੀਰ ਤਬੈ ਹੈ। ਜਬਿ ਲੌ ਨਗਰ ਨ ਇਹੁ ਗਰਕੈ ਹੈ। ਤਬਿ ਲੌ ਹਮ ਨ
ਚਾਂਦਨਾਂ ਪੇਖੈਂ[8]। ਇਹੁ ਪ੍ਰਣ ਮੈਂ ਨਿਜ ਕੀਨ ਬਿਸੇਖੈਂ[9] ॥੨੯੪॥ ਆਇ
ਮ੍ਰਦਾਨੇ ਇਹੁ ਸਭਿ ਗਾਈ। ਸੁਨਿ ਗੁਰੁ ਉਤ ਦਿਸ ਪਿਖਯੋ ਯਦਾਈ[10]।
ਫਟਯੋ ਮਕਬਰਾ ਊਪਰ ਤੇ ਤਬਿ । ਨਿਰਖਯੋ ਫਕਰ ਚਾਂਦਨਾ ਇਮ ਜਬਿ
॥੨੯੫॥ਦੁਤੀ ਠੌਰ ਤੇ ਔਰ ਫੁਟਾਨੋ। ਪਿਖਿ ਰਵਿ[11] ਰਹਯੋ ਫਕੀਰ ਹਿਰਾਨੋ।
ਗੁਰ ਕੋ ਵਲੀ ਪਿਗੰਬਰ ਜਾਨਾ । ਰੂਪ ਖੁਦਾ ਕੋ ਸ਼ਕਤਿ ਨਿਧਾਨਾ[12]॥
੨੯੬॥ ਖੋਲਿ ਕਿਵਾੜ[13] ਆਇ ਗੁਰੁ ਦਰਸੇ। ਕਦਮ ਪਦਮ ਸੁਖ ਸਦਮ
ਸਪਰਸੇ[14]। ਪੈਗੰਬਰ ਬਪੁ[15] ਗੁਰੂ ਨਿਹਾਰੇ। ਬਧੋ ਜੋਰਿ ਕਰ ਠਾਢ ਅਗਾਰੇ
॥੨੯੭॥ ਕਹਯੋ ਗੁਰੂ ਇਹੁ ਕਜ਼ਾ ਤੁਮ ਧਾਰੀ। ਮੂਰਖ ਮਤਿ ਸਤਿ ਕੀ ਨਹਿ
ਕਾਰੀ[16]। ਕਾਚ ਪਾਚ ਹਿਤ ਸਾਚ ਗਵੈ ਹੈਂ[17]। ਨਗਰ ਸਗਰ ਗਰਕਾਵਨ
ਚੈਹੈਂ ॥੨੯੮॥ ਇਕ ਬਦਲੇ ਦੁਖ ਦੇਵਤ ਬਹੁ ਕੋ। ਹੁਕਮ ਅਦੂਲ ਹੋਤ ਤੂੰ

---

[1]ਕ੍ਰੋੜਾਂ ਹੀ। [2]ਬੇਰੀ ਦੇ ਦਰੱਖਤ ਦੇ ਹੇਠ ਬੈਠ ਕੇ। [3]ਕ੍ਰੋਧ ਨਾ ਕਰਨਾ ਫਕੀਰਾਂ ਦਾ ਧਰਮ ਹੈ। [4]ਕਿਹਾ। [5]ਦਿੱਤਾ। [6]ਹੇ ਫਕੀਰ [ਤੈਹੈਂ] ਓਥੇ (ਗੁਰਾਂ ਪਾਸ) [ਧੀਰ] ਦੇਰੀ ਨੂੰ ਛੱਡ ਕੇ ਚਲੋ। [7]ਹੰਕਾਰ ਨਾਲ। [8]ਚਾਨਣਾ ਨਹੀਂ ਵੇਖਾਂਗਾ। [9]ਬਹੁਤਾ, ਵੱਡਾ। [10]ਜਦੋਂ। [11]ਸੂਰਜ। [12]ਸ਼ਕਤੀਆਂ ਦੇ ਖਜ਼ਾਨੇ। [13]ਤਖਤੇ। [14]ਸੁਖਾਂ ਦੇ ਘਰ ਗੁਰਾਂ ਦੇ ਚਰਨ-ਕਮਲ ਛੋਹੇ। [15]ਸਰੂਪ। [16]ਇਹ ਤਾਂ ਮੂਰਖਾਂ ਵਾਲੀ ਮੱਤਿ ਹੈ, ਸੱਚ ਦੀ ਕਾਰ ਨਹੀਂ। [17]ਕੱਚੇ ਪਿੱਲੇ ਕੰਮ ਵਾਸਤੇ ਸੱਚ ਨੂੰ ਗਵਾ ਰਿਹਾ ਹੈਂ।

ਸ਼ਹੁ ਕੋ[੧]। ਜਪ ਤਪ ਦੇ ਨਿਜ ਸਰਬ ਕਮਾਈ। ਧੂਮ ਪਹਾਰੀ ਚਹਿਤ ਢਹਾਈ[੨] ॥੨੮੯॥ ਤਾਂ ਪਰ ਭੀ ਫਿਰ ਭਵੈਂ[੩] ਗੁਨਾਹੀਂ। ਕਾਮ ਫਕੀਰਨ ਕੋ ਇਹੁ ਨਾਹੀਂ। ਬਾਲੱਕ ਸੋ ਤੁਵ ਸੰਗ ਨ ਜੈਹੈ। ਜਿਸ ਹਿਤ ਏਤਿਕ ਕਸ਼ਟ ਉਠੈ ਹੈਂ ॥੨੯੦॥ ਹੁਤੋ ਤੁਮਾਰ ਤੁ ਤੁਮ ਪੈ ਆਤੋ। ਕੋਕਿਲ ਬੱਤਕ ਸੁਤ ਜਯੋਂ ਜਾਤੋ[੪]। ਕਹਯੋ ਫਕੀਰ ਔਰ ਨਹਿ ਇੱਛਯਾ। ਝੂਠਾ ਸ਼ਹਿਰ ਜਾਨਿ ਦਿਹੁ ਸਿੱਛਯਾ[੫] ॥੨੯੧॥ ਕਹਯੋ ਗੁਰੂ ਪਰਤਯਾ ਹਮ ਦੇਹੈਂ[੬]। ਨਗਰ ਸਗਰ ਨਹਿੰ ਕੂਰੋ ਥੈਹੈ[੭]। ਇਮ ਕਹਿ ਗੁਰੁ ਮਰਦਾਨੇ ਤਾਂਈਂ। ਦੇ ਦੁਇ ਪੈਸੇ ਪਠਯੋ ਤਦਾਈਂ॥੨੯੨॥ਇਕ ਕਾ ਝੂਠ ਸਾਚ ਇਕ ਕੇਰੋ। ਲਯਾਉ ਖਰੀਦ ਨਗਰ ਤੇ ਹੇਰੋ। ਗਯੋ ਮ੍ਰਦਾਨਾ ਫਿਰਯੋ ਬਜਾਰੈਂ। ਮੂਲੇ ਖੱਤ੍ਰੀ ਕੀਨ ਵਿਚਾਰੈਂ॥੨੯੩॥ ਮਰਦਾਨੇ ਤੇ ਲੈ ਦੁਇ ਪੈਸੇ। ਦੁਇ ਕਾਗਜ਼ ਲਿਖ ਦੀਨੇ ਐਸੇ। ਮਰਣ ਸੱਚ ਜੀਵਣ ਜਗ ਕਾਚਾ। ਸੰਤਨ ਬੇਦ ਕਤੇਬੌਂ ਵਾਚਾ[੮] ॥ ੨੯੪॥ ਲੈ ਮਰਦਾਨਾ ਗੁਰੁ ਢਿਗ ਆਵਾ। ਇਮ ਫਕੀਰ ਕੋ ਦਿਯ ਪ੍ਰਤ-ਯਾਵਾ ॥੨੯੫॥ ਦੋਹਰਾ ॥ ਤਬਿ ਤੇ ਖਾਦਮ ਦਿਢ[੯] ਭਯੋ, ਸੋ ਫਕੀਰ ਗੁਰੁ ਕੇਰ। ਤਿਸ ਕਾ ਭੀ ਹੈ ਮਕਬਰਾ, ਢਿਗ ਬਾਬੇ ਦੀ ਬੇਰ॥ ੨੯੬॥ ਜਿਸ ਬੇਰੀ ਕੇ ਤਰੇ ਗੁਰੁ, ਬੈਠੇ ਥੇ ਤਬਿ ਜਾਇ। ਗੁਰਦ੍ਵਾਰਾ ਤਿਸ ਠੌਰ ਅਬਿ, ਅਧਿਭੁਤ ਰਹਯੋ ਸੁਹਾਇ॥ ੨੯੭॥ ਪਾਛੇ ਆਛੇ ਸਭਿ ਕਹੀ, ਔਰ ਗਾਥ ਤਿਹ ਸਾਰ[੧੦]। ਮਾਨ ਸਰੋਵਰ ਰਚ ਰਖਯੋ, ਪ੍ਰੇਮ ਸਿੰਘ ਗੁਰੁਦ੍ਵਾਰ॥੨੯੮॥ ਸਿੱਖ ਗੁਰੂ ਕੇ ਜਿਤਿਕ ਹੈਂ, ਗੁਰੁਦ੍ਵਾਰੀਏ ਔਰ। ਬਖਸ਼ੈਂ ਗੁਰੁ ਸਭਿ ਕੋ ਸੁਮਤਿ, ਗਹੈਂ ਤਾਂਹਿ ਕਾ ਤੌਰ[੧੧] ॥੨੯੯॥ ਧਰਮ ਸੁਜਸ ਸੁਖ ਸੰਪਤਾ, ਜਾਂ ਤੇ ਭਵੈ

---

[੧] ਤੂੰ ਮਾਲਕ (ਪ੍ਰਮੇਸ਼ਰ) ਦਾ ਹੁਕਮ ਉਲਟਾਉਣ ਵਾਲਾ ਹੋ ਰਿਹਾ ਹੈਂ। [੨] ਧੂਏਂ ਦੀ ਪਹਾੜੀ (ਨਗਰੀ) ਢਾਹੀ ਚਾਹੁੰਦਾ ਹੈਂ। [੩] ਹੋਵੇਂਗਾ। [੪] ਜਿਵੇਂ (ਕੋਇਲ ਦਾ ਬੱਚਾ (ਕਾਉਣੀ) ਤੇ ਬੱਤਖ ਦਾ ਬੱਚਾ ਕੁਕੜੀ ਕੱਢਦੀ ਹੈ ਪਰ ਵੱਡੇ ਹੋ ਕੇ) ਕੋਇਲ ਤੇ ਬੱਤਖ ਦੇ ਬੱਚੇ (ਉਨ੍ਹਾਂ ਕੋਲ ਹੀ) ਚਲੇ ਜਾਂਦੇ ਹਨ। [੫] ਸਿੱਖਿਆ। [੬] ਅਸੀਂ ਪ੍ਰੀਖਿਆ ਕਰ ਦੇਂਦੇ ਹਾਂ। [੭] ਹੋ ਸਕਦਾ। [੮] ਪੜ੍ਹਿਆ ਹੈ। [੯] ਪੱਕਾ ਸੇਵਕ। [੧੦] ਤਿਸ ਗੁਰਦੁਆਰੇ ਦੀ ਚੰਗੀ ਕਥਾ। [੧੧] ਤ੍ਰੀਕਾ, ਢੰਗ।

ਅਪਾਰ[1] । ਝਗੜੇ ਬਾਦ ਬਿਬਾਦ ਤਜਿ, ਭਜੈਂ ਮਿਲਾਪ ਉਦਾਰ[2] ॥੩੦੦॥ ਸਜਾਲਕੋਟ ਗੁਰੁਦ੍ਵਾਰ ਕੀ, ਔਰ ਸ਼ਹੀਦਨ ਕੇਰ । ਗਜਾਨ ਸਿੰਘ ਗਾਥਾ ਕਹੀ, ਪੰਥ ਪ੍ਰਤਾਪ ਉਚੇਰ ॥੩੦੧॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ, 'ਦਜਾਲ-ਸਿੰਘ, ਨੱਥਾ ਸਿੰਘ ਸ਼ਹੀਦੋਂ ਕਾ ਪ੍ਰਸੰਗ, ਬਾਬੇ ਦੀ ਬੇਰ੍ਹੀ ਪ੍ਰਸੰਗ,' ਬਰਨਨੰ ਨਾਮ ਇਕਵੰਜਮੋਂ ਬਿਸ੍ਰਾਮ ॥ ੫੧ ॥

---

੫੨. [ਸਾਂਹਚੀ ਨਾਲ ਪੰਥ ਦਾ ਜੰਗ, ਬਾਬੇ ਰਾਮ ਸਿੰਘ ਬੇਦੀ ਦੀ ਸ਼ਹੀਦੀ, ਸਾਂਹਚੀ ਦਾ ਮਰਨਾ, ਮਹਾਰਾਜਾ ਰਣਜੀਤ ਸਿੰਘ ਦਾ ਲਾਹੌਰ ਤੇ ਕਬਜ਼ਾ ।]

ਬਜਾਸ ਪਰਾਸਰ[3] ਨਾਰਦ ਸਾਰਦ[4], ਬੁਧਿ ਬਿਸਾਰਦ[5] ਜੇ ਜਗ ਥੀਏ। ਦੇਵ ਰਿਖੀਸ਼ ਤਪੀਸ਼ ਮੁਨੀਸ਼, ਜੁਗੀਸ਼ ਸਿਧੇਸ਼੍ਵਰ ਏਸ਼੍ਵਰ ਥੀਏ[6] । ਜੇ ਅਵਤਾਰ ਪਿਗੰਬਰ, ਅੰਬਰ ਪੈ ਚਲ ਕੈ, ਮੁਖ ਲੰਬਰ ਲੀਏ[7] । ਤੇ ਗੁਰੁ ਕੇ ਪਦ ਪੰਕਜ ਸੇਵਿ ਭਏ ਬਡ, ਸੋ ਧਰ ਹੈਂ ਹਮ ਹੀਏ[8] ॥ ੧ ॥ ਸੋਰਠਾ ॥ ਗਾਥ ਔਰ ਸਿਰਮੌਰ[9], ਸੁਨੋ ਗੌਰ ਕਰਿ[10] ਠੌਰ ਇਸ। ਪੌਰ ਮੁਕਤਿ ਸਭਿ ਤੌਰ, ਗੌਰ ਖੌਰ ਸਮ ਗ੍ਰੰਥ ਕੋ[11] ॥੨॥ ਬੇਦੀ ਰਾਮ-ਮ੍ਰਿਗੇਸ਼,ਆਦਿ ਸਿੰਘ ਮਾਹੀਦ[12] ਜਯੋਂ । ਭਏ ਸ਼ਹੀਦ ਬਿਸ਼ੇਸ਼[13], ਗਾਥ ਚਾਰ ਫਲ ਦਾਇ ਤਿਨ[14] ॥ ੩ ॥

---

[1]ਜਿਸ ਕਰਕੇ ਸੁਖ ਤੇ ਸਮੱਗ੍ਰੀ ਬਹੁਤ ਹੋਵੇ । [2]ਝਗੜੇ ਤੇ ਬਿਅਰਥ ਚਰਚਾ ਛੱਡ ਕੇ ਚੰਗੇ ਮਿਲਾਪ ਦੀ ਵਰਤੋਂ ਕਰਨ। [3]ਬਿਆਸ ਦਾ ਪਿਤਾ, ਕਪਲ ਮੁਨੀ ਦਾ ਚੇਲਾ, ਵਿਸ਼ਿਸ਼ਟ ਦਾ ਪੁੱਤਰ ਸੀ। [4]ਸਰੁਸਤੀ, ਵਿੱਦਿਆ ਦੀ ਦੇਵੀ। [5]ਚਤੁਰ ਬੁੱਧੀ ਵਾਲੇ। [6]ਦੇਵਤੇ, ਰਿਖੀਆਂ ਦੇ ਈਸ਼ਰ, ਤਪੀਆਂ ਦੇ ਈਸ਼ਰ, ਮੁਨੀਆਂ ਦੇ ਈਸ਼ਰ, ਜੋਗੀਆਂ ਦੇ ਈਸ਼ਰ, ਸਿੱਧਾਂ ਦੇ ਈਸ਼ਰ ਤੇ ਸ਼ਿਵ ਆਦਿ ਹੋਏ ਹਨ। [7]ਜਿਨ੍ਹਾਂ ਅਵਤਾਰਾਂ ਤੇ ਪੈਗੰਬਰਾਂ ਨੇ ਅਕਾਸ਼ ਭਾਵ ਬੈਕੁੰਠ ਵਿੱਚ ਜਾ ਕੇ ਮੁੱਖ ਦਰਜੇ ਪ੍ਰਾਪਤ ਕੀਤੇ ਹਨ। [8]ਉਹ ਗੁਰਾਂ ਦੇ ਚਰਨਾਂ ਕਮਲਾਂ ਦੀ ਸੇਵਾ ਕਰਕੇ ਵੱਡੇ ਹੋਏ ਹਨ ਉਨ੍ਹਾਂ (ਚਰਨ-ਕਮਲਾਂ)ਨੂੰ ਮੈਂ ਹਿਰਦੇ ਵਿੱਚ ਧਾਰਦਾ ਹਾਂ। [9]ਸ਼੍ਰੋਮਣੀ ਕਥਾ । [10]ਖਿਆਲ ਕਰਕੇ। [11](ਇਸ) ਗ੍ਰੰਥ ਨੂੰ ਸਭ ਤਰ੍ਹਾਂ ਕਰਕੇ ਮੁਕਤੀ ਦਾ ਦਰਵਾਜ਼ਾ ਤੇ [ਗੌਰ] ਸੁਨਹਿਰੀ (ਖੌਰ) ਤਿਲਕ ਦੇ ਸਮਾਨ (ਜਾਣੋ)। [12]ਵੱਡੇ। [13]ਬਹੁਤੇ। [14]ਤਿਨ੍ਹਾਂ ਦੀ ਕਥਾ ਚਾਰ (ਧਰਮ, ਅਰਥ, ਕਾਮ, ਮੋਖ ਆਦਿ) ਫਲਾਂ ਨੂੰ ਦੇਣ ਵਾਲੀ ਹੈ।

ਕਹਿ ਹੋਂ ਸੁਨੋ ਸੁਜਾਨ, ਅੰਤਮ[1] ਬਡ ਪਰਸੰਗ ਯਹਿ । ਸੰਗ ਸਾਂਹਚੀ[2]
ਜਾਨੁ, ਲਰਯੋ ਜੈਸ ਸਭਿ ਪੰਥ ਮਿਲਿ ॥ ੪ ॥ ਕਬਿੱਤ ॥ ਸ੍ਰੀ ਰਾਮ ਸਿੰਘ ਬੇਦੀ
ਸਾਹਿਬ ਅਛੇਦੀ[3] ਭਯੋ, ਭੇਦੀ ਗੁਰੁ ਦਸਹੂੰ ਕੀ ਰਤਿ ਕਾ ਉਦਾਰੇ ਹੈਂ[4] ।
ਜਿਲੇ ਗੁਜਰਾਤ ਗਾਮ ਕੋਟਲੀ ਲਖੈ ਹੈਂ ਆਮ[5], ਤਹਾਂ ਰਚਿ ਧਾਮ ਬਾ
ਅਰਾਮ ਸੋ ਸੁਧਾਰੇ ਹੈਂ[6] । ਸਦਗੁਨ ਗਨ ਕੋ ਅਗਾਰ ਬੀਰ ਭਾਰਿ ਅਤਿ,
ਕਰਨੀ ਉਦਾਰ-ਵਾਰ ਜਤ ਸਤ ਭਾਰੇ ਹੈਂ[7] । ਪੰਥ ਖਾਲਸੇ ਕੇ ਸੰਗ ਰੈਹ
ਬਹੁ ਕੀਨੇ ਜੰਗ, ਸੱਤ੍ਰ ਅਪਾਰ ਅੰਗ ਭੰਗ ਕਰਿ ਡਾਰੇ ਹੈਂ ॥ ੫ ॥ ਜਹਾਂ ਜਹਾਂ
ਪੈਹੈ ਰਣ ਆਗੇ ਹ੍ਵੈ ਲੈਰੈ ਹੈ ਤਨਿ[8], ਕਰਾਮਾਤ ਕੋ ਭੀ ਕਣ[9] ਹੁਤੋ ਮਧ
ਤਾਂਹਿ ਹੈ। ਗੁਰੂ ਕੇ ਤੋ ਕੂਕਰੋਂ ਮੇ ਕਰਾਮਾਤਾਂ ਕੈਹੈਂ ਐਹੈ[10], ਏਹੁ ਤੋ ਸਪੂਤ ਹੁਤੋ
ਕਯੋਂ ਨ ਹ੍ਵੈ ਮਹਾਂਹਿ[11] ਹੈਂ । ਪਰੀ ਭੀਰ ਸਿੰਘੇਂ ਆਇ ਜਹਾਂ ਤਹਾਂ ਆਗੇ
ਥਾਇ[12]. ਤੁਰਕਨ ਕੋ ਭੈ ਦਿਖਾਇ ਦਏ ਸੋ ਭਗਾਹਿ ਹੈਂ । ਪਾਯੋ ਧਨ ਤਾਂਹਿ
ਜੇਤੋ ਸਿੱਖਨ ਕੋ ਦਯੋ ਤੇਤੋ, ਲੰਗਰ ਚਲੈਹੈ ਵੇ ਤੋ ਅਧਿਕ ਉਮਾਹਿ ਹੈ[13] ॥੬॥
ਥਯੋ[14] ਜਥਾ ਸਿੰਘਨ ਕਾ ਤਾਂਹਿ ਸੰਗ ਯਾਂ ਤੈ ਚੰਗ[15], ਭਜਨ ਉਮੰਗ ਜੰਗ
ਕਰਤੇ ਕਰਾਵਤੇ। ਦੀਪ ਸਿੰਘ ਆਦਿਕ ਸ਼ਹੀਦਨ ਮੈਂ ਮੁਖੀਆ ਥਾ, ਯਾਂਹਿ
ਹੇਤੁ ਤਾਂਹਿ ਕੋ ਸ਼ਹੀਦ ਪੰਥ ਗਾਵਤੇ[16] । ਫੇਰ ਏਕ ਬੇਰ ਭਾਰਾ ਜੰਗ ਕਰਿ
ਇਨੈ ਮਾਰਾ, ਗਿਲਜਯੋਂ ਕਾ ਸਰਦਾਰਾ ਖਾਂ-ਜਮਾਲ ਭਾਵਤੇ[17] । ਡੱਲੇ ਗ੍ਰਾਮ
ਰਾਵੀ ਤੱਟ[18] ਸ਼ਾਹਿ ਸੰਗ ਜੰਗ ਠੱਟ[19], ਸ਼ੱਤਰੂ ਅਘੱਟ[20] ਮਾਰੇ ਆਦਿ

---

[1]ਅਖੀਰਲਾ। [2]ਇਸ ਦਾ ਅਸਲ ਨਾਉਂ ਅਹਿਮਦ ਖਾਂ ਸੀ। ਇਹ ਅਹਿਮਦ ਸ਼ਾਹ ਦੇ ਪੋਤਰੇ ਜਮਾਨ ਸ਼ਾਹ ਕਾਬਲ ਦੇ ਬਾਦਸ਼ਾਹ ਦਾ ਸੈਨਾਪਤੀ ਸੀ। [3]ਕੱਟਣ ਤੋਂ ਰਹਿਤ। [4]ਦਸਾਂ ਸਤਿ-ਗੁਰਾਂ ਦੀ ਸ੍ਰੇਸ਼ਟ ਪ੍ਰੀਤੀ ਦਾ ਭੇਤੀ, (ਜਾਣੂ) ਸੀ। [5]ਸਾਰੇ ਜਾਣਦੇ ਹਨ। [6]ਉਥੇ ਘਰ ਬਣਾ ਕੇ ਉਹ ਆਰਾਮ ਨਾਲ [ਸੁਧਾਰੇ] ਚੰਗੀ ਤਰ੍ਹਾਂ (ਰਹਿੰਦਾ) ਸੀ। [7]ਬਹੁਤੇ ਸ੍ਰੇਸ਼ਟ ਗੁਣਾਂ ਦਾ ਘਰ ਤੇ ਬਹੁਤਾ ਭਾਰਾ ਸੂਰਮਾਂ ਸੀ, ਚੰਗੀ ਕਰਨੀ ਵਾਲਾ ਤੇ ਭਾਰੇ ਜਤ ਸਤ ਵਾਲਾ ਸੀ। [8]ਆਕੜ ਕੇ। [9]ਕਿਣਕਾ, ਬੀਜ। [10]ਕੁੱਤਿਆਂ ਵਿੱਚ ਕਰਾਮਾਤਾਂ ਹਨ (ਇਹ ਗੱਲ ਲੋਕ) ਕਹਿੰਦੇ ਹਨ। [11]ਵੱਡਾ (ਕਰਾਮਾਤੀ)। [12]ਹੋ ਕੇ। [13]ਉਹ ਤਾਂ ਬਹੁਤੇ ਉਤਸ਼ਾਹ ਨਾਲ ਲੰਗਰ ਚਲਾਉਂਦਾ ਹੈ। [14]ਹੋ ਗਿਆ ਸੀ। [15]ਚੰਗਾ। [16]ਕਹਿੰਦਾ ਸੀ। [17]ਜਿਹੜਾ ਗਿਲਜਿਆਂ ਨੂੰ ਭਾਉਂਦਾ ਸੀ। [18]ਕਿਨਾਰੇ। [19]ਅਹਿਮਦ ਸ਼ਾਹ ਅਬਦਾਲੀ ਨਾਲ ਜੰਗ ਕਰਕੇ। [20]ਬਹੁਤੇ ਵੈਰੀ।

ਖਾਂ-ਸਲਾਵਤੋ[1] ॥੭॥ ਐਸ ਹੀ ਅਨੇਕ ਜੰਗ ਕੀਨੇ ਥੇ ਅਭੰਗ[2] ਇਨੈ, ਜਾਨ ਕੈ ਗੁਰੰਸ[3] ਭਟ ਸਿੱਖ[4] ਸਭਿ ਮਾਨੈਂ ਥੇ । ਸੁੰਦਰ ਸਰੂਪ ਖੂਪ ਭੂਪਨ ਕੇ ਭੂਪ ਹੁਤੇ[5], ਚੰਦ ਸਮ ਦੂਜ ਪੂਜ ਹਿੰਦੁ ਕੈ ਮਹਾਨੈਂ ਥੇ[6] । ਤੇਜ ਥਾ ਪੁਰੰਦਰ ਸੈਂ ਮੰਦਰ ਉਦਾਰਤਾ ਕੇ, ਇੰਦ੍ਰਾ ਅਧੀਨ ਹੁਤੀ ਸ਼ਕਤਿ ਨਿਧਾਨੈਂ ਥੇ[7] । ਜਨਕ ਸੈਂ ਮਾਨੈਂ ਥੇ ਕਿ ਰਾਮ ਸੈਂ ਪ੍ਰਧਾਨੈ, ਰਿਖਿ-ਰਾਜ ਤੈ ਮਹਾਨੈ ਭਟ ਪਾਰਥ ਤੈ ਸਜਾਨੈ ਥੇ[8] ॥੮॥ ਕੰਜ ਪਾਂਖੜੀ ਤੈ ਮੰਜ ਦ੍ਰਿਗ ਮ੍ਰਿਗ ਹੂੰ ਤੈ ਨੀਕ, ਪੂਰੇ ਰਸਬੀਰ ਧੀਰ ਧ੍ਰਮ ਹੂੰ ਤੈ ਦਾਨੈ ਥੇ[9] । ਭੀਮ ਸੇ ਭਯਾਨਕ ਥੇ ਸੱਤ੍ਰੂੰ ਖਪਾਨਕ ਥੇ, ਮਿੱਤ੍ਰੈਂ ਕਲਯਾਨਕ ਥੇ ਅੱਤ੍ਰੂੰ ਧਰਾਨੈ ਥੇ[10] । ਪੂਰਨ ਪ੍ਰਤਾਪੀ ਜਾਪੀ ਨਾਮ ਗੁਰਬਾਨੀ ਆਪੀ, ਖਾਪੀ ਮੋਹ ਸੈਨ ਕੇ ਮਿਲਾਪੀ ਐਨ ਗਯਾਨੈ ਥੇ[11] । ਅਪਰ ਅਪਾਰੈਂ ਹੁਤੀ ਮਹਿਮਾਂ ਉਦਾਰੈਂ ਤਿਨੈਂ, ਈਸ ਅਵਤਾਰੈਂ ਥੇ ਕਿ ਪੁਰਖ ਮਹਾਨੈ ਥੇ[12] ॥ ੯ ॥ ਕੰਧ ਪੈ ਕੁਵੰਡ ਦੰਡ ਚੱਕ੍ਰ ਪ੍ਰਚੰਡ ਚੰਡ, ਮੰਡ ਜਿਹ ਤਨ ਪੈ ਅਖੰਡ ਸਦ ਥੇ ਰਹੈਂ[13] । ਪੂਰਨ ਤੁਨੀਰਨ

---

[1]ਸਲਾਵਤ ਖਾਂ ਬੀਸ ਹਜ਼ਾਰੀ ਆਦਿਕ । [2]ਲਗਾਤਾਰ । [3]ਗੁਰਾਂ ਦੀ ਅੰਸ ਭਾਵ ਬੇਦੀ ਜਾਣ ਕੇ । [4]ਸਿਖ ਸੂਰਮੇਂ । [5]ਚੰਗੇ ਰਾਜਿਆਂ ਦੇ ਰਾਜੇ ਸਨ । [6]ਦੂਜ ਦੇ ਚੰਦ ਵਾਂਗ ਹਿੰਦੂਆਂ ਦੇ ਵੀ ਮਹਾਨ ਪੂਜਨੀਕ ਸਨ । [7]ਇੰਦਰ ਵਰਗਾ ਤੇਜ ਤੇ ਦਾਤਾਪਨ ਦੇ ਮੰਦਰ ਸਨ । [ਇੰਦਰਾ] ਲੱਛਮੀ ਆਗਿਆ ਵਿੱਚ (ਰਹਿੰਦੀ) ਸੀ ਤੇ ਸ਼ਕਤੀ ਦੇ ਖਜ਼ਾਨੇ ਸਨ । [8]ਜਨਕ ਤੋਂ ਵੀ ਜ਼ਿਆਦਾ ਮਾਨਯੋਗ ਸਨ, ਜਾਂ ਰਾਮ ਚੰਦਰ ਤੋਂ ਵੀ ਮੁਖੀ ਸਨ, ਰਾਜ ਰਿਖੀ (ਵਿਸ਼ਵਾਮਿਤ੍ਰ) ਤੋਂ ਵੱਡੇ,[ਪਾਰਥ] ਅਰਜਣ ਸੂਰਮੇਂ ਤੋਂ ਵੀ ਸਿਆਣੇ ਸੂਰਮੇਂ ਸਨ। [9]ਕੰਵਲ ਦੀਆਂ ਪੰਖੜੀਆਂ ਤੋਂ [ਮੰਜ] ਉੱਜਲ ਤੇ ਹਰਨ ਦੇ ਨੇਤ੍ਰਾਂ ਤੋਂ ਵੀ ਚੰਗੇ ਨੇਤ੍ਰ ਸਨ, ਬੀਰ-ਰਸ ਨਾਲ ਭਰੇ ਹੋਏ, ਧੀਰਜਵਾਨ ਤੇ [ਧ੍ਰਮ] ਜੁਧਿਸ਼ਟਰ ਤੋਂ ਸਿਆਣੇ ਸਨ । [10]ਭੀਮ-ਸੈਨ ਤੋਂ ਵੀ ਭਿਆਨਕ, ਵੈਰੀਆਂ ਨੂੰ ਖਪਾਉਣ ਵਾਲੇ, ਮਿੱਤਰਾਂ ਨੂੰ ਸੁਖ ਦੇਣ ਵਾਲੇ ਅਤੇ ਸ਼ਸਤ੍ਰਾਂ ਨੂੰ ਧਾਰਨ ਵਾਲੇ ਸਨ । [11]ਪੂਰਨ ਪ੍ਰਤਾਪ ਵਾਲੇ, ਆਪ ਨਾਮ ਤੇ ਗੁਰਬਾਣੀ ਦੇ ਜਪਣ ਵਾਲੇ, ਮੋਹ ਦੀ ਫੌਜ (ਕਾਮਾਦਿਕਾਂ) ਨੂੰ ਖਪਾਉਣ ਵਾਲੇ, ਚੰਗੇ ਮਿਲਾਪੀ ਤੇ ਗਿਆਨਵਾਨ ਸਨ । [12]ਤਿਨ੍ਹਾਂ ਦੀ ਬੇਅੰਤ ਤੋਂ ਬੇਅੰਤ ਸ੍ਰੇਸ਼ਟ ਮਹਿਮਾਂ ਸੀ,ਈਸ਼ਰ ਦਾ ਹੀ ਅਵਤਾਰ ਸਨ ਕਿ ਮਹਾਨ-ਪੁਰਖ ਸਨ । [13]ਮੋਢੇ ਤੇ ਧਨੁਸ਼, ਡੰਡੇ [ਪ੍ਰਚੰਡ] ਬਹੁਤ ਤਿੱਖੇ ਤੇ [ਚੰਡ] ਭਿਆਨਕ ਚੱਕ੍ਰ ਜਿਹੜੇ ਸਦਾ ਲਗਾਤਾਰ ਸਰੀਰ ਤੇ [ਮੰਡ] ਸਜੇ ਰਹਿੰਦੇ ਸਨ ।

ਥੇ ਕਟਿ ਸਾਥ ਭਾਥ, ਜੁਗ ਹਾਥ ਦੰਡ ਲੋਹ ਗਦਾ ਸਵਾ ਮਣ ਕੀ ਗਹੈਂ[1]। ਤੇਗ ਹਥਨਾਲ ਢਾਲ ਸੈਹਥੀ ਬਿਸਾਲ ਲੋਹ, ਬਾਘ-ਬੱਚੇ ਤੈ ਤਮੰਚੇ ਸੰਚੇ ਪੇਟੀ ਮੈਂ ਅਹੈਂ[2] । ਜੰਭੀਏ ਕਟਾਰ ਪੇਸ਼-ਕਬਜ ਅਪਾਰ, ਗੋਲੀ ਪਥਰੀ ਬਰੂਦ ਲੌ ਸਮਾਨ ਸਭਿ ਕੋ ਕਹੈ[3] ॥੧੦॥ ਲੋਗ ਜੇ ਪੁਰਾਨੇ ਸੋ ਬਖਾਨੇ ਹੈਂ ਅਢਾਈ ਮਣ ਕੇਰ[4], ਥਾ ਕਮਰ-ਕਸਾ ਤਿਨਹੂੰ ਕੋ ਸਭੇ ਹੈਂ । ਔਰ ਭੀ ਅਨੇਕ ਸਿੰਘ ਐਸ ਹੀ ਬਿਵੇਕ ਵਾਰੇ[5] ਪੰਥ ਮੈਂ ਬਹਾਦਰ ਬਲੀ ਥੇ ਬਡ ਤਬੇ ਹੈਂ। ਠੀਕ ਹੋਗ[6] ਗਜਾਨ ਸਿੰਘ ਕਰਤੱਬਜ ਰਾਖਤੇ ਥੇ, ਰਾਤ ਦਿਨ ਜੰਗ ਹੀ ਮੈਂ ਰਹਿਤੇ ਸੁ ਫਬੇ ਹੈਂ । ਦਸ ਦਸ ਮਣ ਹੂੰ ਕੇ ਮੁਗਦਰ ਮੁੰਗ-ਲੀਆਂ, ਅਬਿ ਭੀ ਚੁਕਤ ਜ੍ਵਾਨ ਕਸਰਤ ਢਬੇ ਹੈਂ[7] ॥ ੧੧ ॥ ਔਰ ਅਬਿ ਕਾਹੂੰ ਕਾਹੂੰ ਠੌਰ ਹੈਂ ਪੁਰਾਨੇ ਪਰੇ, ਬਰਛੇ ਗੁਰਜ ਸੈਫ[8] ਜਿਰੈਂ[9] ਜੋ ਸਿੰਘਾਨ ਕੇ। ਆਜ ਕੇ ਜਮਾਨੇ ਕੇ ਜ੍ਵਾਨ ਚਾਇ ਸਕਤ ਨ[10], ਚਿੱਲੇ ਕਾਹੂੰ ਤੇ ਨ ਚਢੈਂ ਉਨ ਕੀ ਕਮਾਨ ਕੇ। ਸੁਨੋ ਅਬਿ ਪ੍ਰੇਮ ਸੰਗ ਜੰਗ ਰਾਮ ਸਿੰਘ ਜੀ ਕੋ, ਥਯੋ ਜੋਊ ਗੁੱਜਰਾਤ ਸੰਗ ਤੁਰਕਾਨ ਕੇ। ਅਚਰਜ ਥੈਹੈ[6] ਸੁਨ ਬੀਰਤਾ ਬਢੈ ਹੈ ਜਾਂ ਤੇ, ਸਿਦਕ ਭਵੈ ਹੈ[11] ਸਿੱਖੀ ਤਿੱਖੀ ਪੈਹੈਂ ਜਾਨ ਕੇ[12] ॥੧੨॥ ਸੰਮਤ ਅਠਾਰਾਂ ਸੌ ਬਤੀਸ ਮੈਂ, ਛਿਤੀਸ ਹ੍ਵੈ[13] ਜ਼ਮਾਨ-ਸ਼ਾਹ, ਸ਼ਾਹ ਤਹਮੂਰ ਹੂੰ ਕੀ ਠੌਰ ਹੈ। ਸਿੰਘਨ ਤੇ ਮੁਲਕ ਛੁਡਾਨ ਕੀ ਹਿਰਸ ਕੂਦੀ[14], ਕਰਿ ਕੈ ਸਲਾਹਿ

[1][ਤੁਨੀਰਨ] ਤੀਰਾਂ ਨਾਲ [ਪੂਰਨ] ਭਰੇ ਹੋਏ [ਭਾਥ] ਭੱਥੇ [ਕਟਿ] ਲੱਕ ਨਾਲ ਸਨ, ਦੋਹਾਂ ਹੱਥਾਂ ਵਿੱਚ ਲੋਹੇ ਦਾ ਡੰਡਾ ਤੇ ਸਵਾ ਮਣ ਦੀ ਗੁਰਜ ਫੜੀ ਰਖਦੇ ਸਨ । [2]ਤਲਵਾਰ, [ਹਥ-ਨਾਲ] ਬੰਦੂਕ, ਢਾਲ, [ਬਿਸਾਲ] ਲੰਬੀ ਲੋਹੇ ਦੀ [ਸਾਂਗ] ਬਰਛੀ, [ਬਾਘ ਬੱਚੇ] ਪੇਸ਼-ਕਬਜ਼ ਦੀ ਕਿਸਮ ਦੇ ਸ਼ਸਤ੍ਰ (ਜਿਨ੍ਹਾਂ ਦੀ ਮੁੱਠ ਤੇ ਸ਼ੇਰ ਦੀ ਤਸਵੀਰ ਬਣੀ ਹੁੰਦੀ ਹੈ), [ਤਮੰਚੇ] ਪਸਤੌਲ ਪੇਟੀ ਵਿਚ [ਸੰਚੈ] ਇਕੱਠੇ ਕੀਤੇ ਹੋਏ ਹਨ । [3]ਜੰਭੀਏ (ਜਾੜ੍ਹ ਦੀ ਕਿਸਮ ਦਾ ਪੇਸ਼ ਕਬਜ਼) ਕਟਾਰ, ਪੇਸ਼ ਕਬਜ਼, ਬਹੁਤੀਆਂ ਗੋਲੀਆਂ ਪੱਥਰੀ ਤੋਂ ਬਰੂਦ ਤੱਕ ਸਾਰੇ ਸਾਮਾਨ ਨੂੰ ਕੌਣ ਕਹਿ ਸਕਦਾ ਹੈ। [4]ਢਾਈ ਮਣ ਦਾ। [5]ਵਿਚਾਰ ਵਾਲੇ। [6]ਹੋਵੇਗਾ। [7]ਢੰਗ ਨਾਲ। [8]ਸਿੱਧੀਆਂ ਤਲਵਾਰਾਂ। [9]ਸੰਜੋਆਂ। [10]ਚੁੱਕ ਨਹੀਂ ਸਕਦੇ। [11](ਪੈਦਾ) ਹੋਵੇਗਾ। [12]ਤਿੱਖੀ ਸਿੱਖੀ ਨੂੰ(ਚੰਗੀ)ਜਾਣ ਕੇ [ਪੈਹੈਂ] ਪ੍ਰਾਪਤ ਕਰ ਲੈਣਗੇ। [13]ਧਰਤੀ ਦਾ ਬਾਦਸ਼ਾਹ ਹੋ ਕੇ। [14]ਤ੍ਰਿਸ਼ਨਾ ਪੈਦਾ ਹੋਈ।

ਬਹੁ ਸੈਨ ਹੂੰ ਬਟੋਰ ਹੈ[੧]। ਏਕ ਲਾਖ ਦੈ ਕੈ ਅਸਵਾਰ ਹੂੰ ਜਰਾਰ[੨] ਭਾਰ, ਸ਼ਾਹਜ਼ਾਦਾ ਸ਼ਾਹ-ਕਿਰਾਂ[੩] ਪਠਯੋ ਬੀਰ ਗੌਰ[੪] ਹੈ। ਹੁਤੋ ਤੋਪਖਾਨੇ ਕਾ ਦਰੋਗਾ ਬਡ ਜਾਹਲੈਂ ਸੋ,ਸ਼ਾਹਚੀ ਆਤਸ਼-ਬਾਜ਼ ਮੀਰ ਨਾਮ ਔਰ ਹੈ[੫]॥੧੩॥ ਅਟਕ ਪਟਕ ਵਹਿ ਝਟਕ ਅਟਕ ਲਖਿ, ਕਟਕ ਕਰੂਰ ਭੂਰ ਸਟਕ ਲੈ ਧਾਇਓ[੬]। ਮਾਰ ਲੂਟ ਕਤਲਾਮ ਜਾਰਤ ਗਰਾਮ ਆਮ, ਹਿੰਦੁਨ ਬਿਰਾਮ[੭] ਦੂਖ ਦੇਤ ਅਤਿ ਆਇਓ। ਦੇਸ ਏਸ ਮਾਂਹਿ ਪਰੀ ਭਾਜੜੈਂ ਬਿਸੇਸ ਖਰੀ[੮], ਜ਼ੁਲਮੀ ਅਤੁਲਮੀ[੯] ਸੁ ਕਰੀ ਮਨ ਭਾਇਓ। ਜੰਗ ਤਾਂਹਿ ਸੰਗ ਕਾਹੂੰ ਲੀਓ ਨ ਉਮੰਗ ਸੰਗ, ਤੁਰਕ ਤਮਾਮ ਮਿਲੇ ਊਧਮ ਮਚਾਯੋ[੧੦] ॥ ੧੪ ॥ ਸਿੰਘ ਏਸ ਦੇਸ ਜੇਊ ਥਏ ਥੇ ਨਰੇਸ ਨਏ[੧੧], ਜੋਰ ਤਾਂਹਿ ਹੇਰਿ ਘੋਰ ਛੋਰ ਨਿਜ ਦੇਸ ਸੋ[੧੨]। ਜੰਗਲੈਂ ਧਸਾਏ[੧੩] ਕਿਛੁ ਆਏ ਸੁਧਾਸਰ ਓਰ, ਕੇਊ ਲਰੇ ਭਰੇ ਮਰੇ ਮਾਰੇ ਤੁਰਕੇਸ ਸੋਂ[੧੪]। ਸ਼ਾਹਜ਼ਾਦੇ ਪਹੁੰਚ ਲਹੌਰ ਮੈਂ ਤਗਾਦੇ ਯੁਤ, ਸ਼ਾਂਹਚੀ ਸਫੌਜ ਜ਼ਜਾਦੇ ਪਠਯੋ ਮਧ ਦੇਸ ਸੋ[੧੫]। ਗਿਲਜੇ ਗੁਮਾਨੀ ਮੂਢ ਹੂਢ ਮਾਰ ਚੂਢ ਭਾਰੀ, ਤਿਨ ਕੇ ਅਗਾਰੀ ਕਾਂਹਿ ਚਾਲੈ ਨਾਂਹਿ ਪੇਸ਼ ਸੋ[੧੬] ॥੧੫॥

---

[੧]ਬਹੁਤੀ ਫੌਜ ਇਕੱਠੀ ਕਰਕੇ। [੨]ਭਾਰੀ ਲੜਾਕੇ। [੩]ਨਾਮ। [੪]ਭਾਰੀ ਸੂਰਮਾ। [੫]ਉਸ ਦੇ ਨਾਲ [ਔਰ ਹੈ] ਹੋਰ ਤੋਪਖਾਨੇ ਦਾ [ਜਾਹਲੈਂ] ਮੂਰਖ ਦਰੋਗਾ [ਹੁਤੋ] ਸੀ ਉਸ ਦਾ ਨਾਮ ਸ਼ਾਹਚੀਂ ਸੀ ਤੇ ਉਹ ਆਤਸ਼ ਬਾਜ਼ਾਂ ਦਾ ਵੀ ਸਰਦਾਰ ਸੀ ਭਾਵ ਵੱਡਾ ਆਤਸ਼ ਬਾਜ਼ ਸੀ। (ਇਸ ਦਾ ਅਸਲ ਨਾਮ ਅਹਿਮਦ ਖਾਨ ਸੀ।) [੬][ਅਟਕ] ਰੁਕਾਵਟ ਨੂੰ [ਪਟਕ] (ਪਟਕਾ ਕੇ,ਪਛਾੜ ਕੇ) ਦੂਰ ਕਰਕੇ ਉਹ [ਝਟਕ] ਬਹੁਤ ਛੇਤੀ ਅਟਕ ਦਰਿਆ [ਲਖਿ] ਲੰਘ ਕੇ[ਕਟਕ](ਫੌਜ ਦਾ) ਦਲ [ਕਰੂਰ] ਭਿਆਨਕ ਤੇ [ਭੂਰ] ਬਹੁਤਾ [ਸਟਕ] ਛੇਤੀ ਲੈ ਕੇ ਦੌੜਿਆ। [੭][ਆਮ] ਬਹੁਤੇ ਪਿੰਡਾਂ ਨੂੰ ਸਾੜਦਾ ਤੇ ਹਿੰਦੂਆਂ ਨੂੰ ਬੇ-ਆਰਾਮ ਕਰਦਾ। [੮]ਬਹੁਤੀਆਂ ਜ਼ਿਆਦਾ। [੯][ਅਤੁਲਮੀ] ਬਹੁਤਾ [ਜ਼ੁਲਮੀ] ਜ਼ੁਲਮ ਕੀਤਾ। [੧੦]ਡੰਡ ਰੌਲਾ ਪਾ ਦਿੱਤਾ। [੧੧]ਨਵੇਂ ਰਾਜੇ। [੧੨]ਤਿਸ ਦਾ ਭਿਆਨਕ ਜ਼ੋਰ ਦੇਖ ਕੇ ਉਹ ਆਪਣੇ ਦੇਸਾਂ ਨੂੰ ਛੱਡ ਕੇ। [੧੩]ਧਸ ਗਏ, ਵੜ ਗਏ। [੧੪]ਕਈ ਤੁਰਕਾਂ ਦੇ ਰਾਜੇ [ਸੋ] ਨਾਲ [ਭਰੇ] ਜੰਗ ਲੜੇ (ਕਈਆਂ ਨੂੰ) ਮਾਰ ਕੇ ਮਰ ਗਏ। [੧੫]ਸ਼ਾਹ-ਜ਼ਾਦੇ ਨੇ ਲਾਹੌਰ ਵਿਚ ਪਹੁੰਚ ਕੇ [ਤਗਾਦੇ] ਪ੍ਰੇਰਣਾ ਦੇ ਸਹਿਤ ਸ਼ਾਂਹਚੀ ਨੂੰ ਸਣੇ ਜ਼ਿਆਦਾ ਫੌਜ ਦੇ ਮਾਝੇ ਦੇਸ ਵਲ ਨੂੰ ਭੇਜਿਆ। [੧੬]ਗਿਲਜੇ ਹੰਕਾਰੀ ਮੂਰਖ [ਹੂਡ ਮਾਰ] ਸੂਰ ਵਾਂਗ ਹੁੱਡ ਮਾਰ [ਭਾਰੀ] ਬਹੁਤੇ [ਚੂਢ] ਚੰਡਾਲ ਸਨ ਤਿਨ੍ਹਾਂ ਦੇ ਅੱਗੇ ਕਿਸੇ ਦੀ [ਪੇਸ਼] ਵਾਹ ਨਹੀਂ ਚਲਦੀ ਸੀ।

ਦੌਲਤ ਸਮੇਟੀ ਬਹੂ ਬੇਟੀ ਭੇਟੀ ਲੋਗਨ ਕੀ[੧], ਹੇਠੀ ਕਰ ਹਿੰਦੂਓਂ ਕੀ
ਇੱਜ਼ਤੈਂ ਬਿਗਾਰੀਆਂ । ਪੋਠੋਹਾਰ[੨] ਧੱਨੀ[੩] ਘੇਬ[੪] ਦੜਪ[੫] ਜੰਮੂ ਲੌ ਏਵ,
ਜ਼ੁਲਮ ਅਮੇਵ[੬] ਕੀਨ ਦੀਨ ਦੁਖ ਭਾਰੀਆ । ਕਹਿਰ ਕਰਾਲ ਕਾਲ
ਹਾਲਚਾਲ ਪਾਇ ਦੀਨੋ[੭], ਹਾਹਾਕਾਰ ਠੌਰ ਠੌਰ ਮਾਚਗੋ ਕਰਾਰੀਆ ।
ਹਾਲੀ ਧਰ ਚਾਲੀ ਸਮ ਬੇੜੀਐਂ ਬਿਸਾਲੀ[੮], ਪਾਪ ਬਏ ਹੈਂ ਕਮਾਲੀ[੬]
ਜੇਊ ਜਾਤ ਨਾਂ ਉਚਾਰੀਆ ॥੧੬॥ ਸਿੰਘਨ ਕੋ ਤਾਨੇ ਹੂ ਮਹਾਨੇ[੯] ਦੇਤ
ਹਿੰਦੂ ਸਭਿ, ਕੈਹੈਂ ਇਨੈ ਗਰਬ ਸਰਬ ਥਯੋ ਦੂਰ ਹੈ । ਭਾਗੇ ਜਾਤ ਲੋਗ
ਨਾਂਗੇ ਪਾਇ ਚਾਇ ਬੋਝ ਸਿਰਿ[੧੦],ਦੇਖ ਹੈਂ ਨਾ ਫਿਰ ਪਾਛੇ ਥਾਇ ਐਸ
ਕੂਰ ਹੈਂ[੧੧] । ਮਾਝੇ ਦੂਾਬੇ ਮਾਲਵੇ ਪਧਾਰੇ ਥੇ[੧੨] ਅਪਾਰੇ ਸਿੰਘ, ਰਹੇ ਸੋ
ਤਕਾਇ ਦਾਇ ਜੰਗ ਕਾ ਜਰੂਰ ਹੈਂ । ਆਖਰੈਂ ਸਧੀਰ ਭੀਰ ਥਈ ਆਇ
ਸੁਧਾਸਰ, ਸਰਦਾਰ ਲੈ ਬਹੀਰ ਜੁਰੇ ਬੀਰ ਭੂਰ ਹੈਂ[੧੩] ॥੧੭॥ ਬਿੱਪ੍ਰ[੧੪] ਖੱਤ੍ਰੀ
ਅਪਾਰੇ ਦੇਸ ਏਸ ਵਾਰੇ[੧੫] ਬਹੁ ਭਾਰੇ ਦੁਖਿਜਾਏ ਹੋਇ ਆਏ ਪੰਥ ਪਹਿ ਹੈਂ ।
ਪੰਡਤ ਪ੍ਰਬੀਨ[੧੬] ਏਕ ਪੀਨ ਥਾ ਰਈਸ ਵਾ ਮੈਂ[੧੭],ਆਗੇ ਬਢਿ ਖਢਿ ਤਿਨ,
ਦੀਨ ਥਾਇ ਚਹਿ ਹੈਂ[੧੮] । ਤਖਤ ਅਕਾਲ ਆਗੇ ਰਹਯੋ ਥਾ ਦਿਵਾਨ ਲਾਗੇ,
ਰੋਸ ਜਿਮ ਜਾਗੇ ਢਾਢੀ ਵਾਰਾਂ ਪਢੇਂ ਤਹਿ ਹੈਂ । ਮਾਥ ਨਾਇ ਹਾਥ ਜੋਰਿ

---

[੧]ਮਾਇਆ ਇਕੱਠੀ ਕਰ ਲਈ ਲੋਕਾਂ ਦੀਆਂ ਬਹੂ-ਬੇਟੀਆਂ ਨਾਲ ਮੰਦ-ਕਰਮ ਕੀਤੇ । [੨]ਦਰਿਆ ਜਿਹਲਮ ਤੇ ਸਿੰਧ ਦੇ ਵਿਚਕਾਰ ਦਾ ਇਲਾਕਾ ਜਿਸ ਦਾ ਬਹੁਤਾ ਭਾਗ ਜ਼ਿਲਾ ਰਾਵਲਪਿੰਡੀ ਵਿੱਚ ਹੈ । [੩]ਜ਼ਿਲਾ ਜਿਹਲਮ ਵਿੱਚ ਤਹਿਸੀਲ ਚਕਵਾਲ ਦਾ ਇਲਾਕਾ । [੪]ਫਤੇ ਜੰਗ ਅਤੇ ਪਿੰਡੀ ਘੇਬ ਦਾ ਇਲਾਕਾ ਜੋ ਜ਼ਿਲਾ ਕੈਂਬਲਪੁਰ ਵਿੱਚ ਹੈ । [੫]ਦਰਿਆ ਰਾਵੀ ਤੇ ਝਨਾਂ ਦੇ ਮੱਧ ਦਾ ਇਲਾਕਾ ਰਚਨ ਦੁਆਬ । [੬]ਬਹੁਤੇ । [੭]ਕਾਲ ਵਾਂਗ ਭਿਆਨਕ [ਕਹਿਰ] ਉਪੱਦ੍ਰਵ ਕਰਕੇ ਹਲਚਲੀ ਪਾ ਦਿੱਤੀ । [੮]ਧਰਤੀ ਬੇੜੀਆਂ ਵਾਂਗ ਬਹੁਤ ਹਿੱਲ ਚੱਲੀ । [੯]ਬਹੁਤ ਹੀ ਮਿਹਣੇ । [੧੦]ਨੰਗੇ ਪੈਰੀਂ ਸਿਰ ਤੇ ਭਾਰ ਚੁੱਕ ਕੇ । [੧੧]ਐਸੇ ਡਰਪੋਕ ਹੋ ਗਏ ਹਨ । [੧੨]ਚਲੇ ਗਏ ਸਨ । [੧੩]ਅਖੀਰ ਨੂੰ ਧੀਰਜ ਨਾਲ ਅੰਮ੍ਰਿਤਸਰ ਆ ਭੀੜ ਹੋਈ, ਸਰਦਾਰ ਬਹੁਤੇ ਸੂਰ-ਮਿਆਂ ਦੀ [ਬਹੀਰ] ਦਲ ਲੈ ਕੇ ਆ ਇਕੱਠੇ ਹੋਏ । [੧੪]ਬ੍ਰਾਹਮਣ । [੧੫]ਵਾਲੇ । [੧੬]ਚਤੁਰ । [੧੭]ਉਨ੍ਹਾਂ ਵਿੱਚ ਇਕ ਤਕੜਾ ਰਈਸ ਸੀ । [੧੮]ਤਿਸ ਨੇ ਅੱਗੇ ਵਧ ਕੇ ਖੜ੍ਹੇ ਹੋ ਕੇ (ਬੋਲਣਾ ਚਾਹਿਆ ਸਿੰਘਾਂ ਨੇ) [ਚਹ ਹੈ] ਤੱਕ ਕੇ ਉਸ ਨੂੰ ਥਾਂ ਦਿੱਤੀ ।

ਸਾਥ ਆਜਜ਼ੀ ਨਿਹੋਰਿ[1] ਪੰਥ ਕੀ ਤਰੀਫ ਬਿਪ੍ਰ ਬਹੁ ਬਿਧਿ ਕਹਿ ਹੈ॥੧੮॥ ਏ ਜੂ ਪੰਥ ਖਾਲਸਾ ਖਯਾਲਸਾ ਕਰੀਜੈ ਜਰਾ, ਮੇਲਯੋ ਭੁਵ-ਚਾਲਸਾ ਦੁਰਾਨੀਓ ਕਮਾਲਸਾ[2]। ਦਲ ਹੈ ਕਰਾਲਸਾ ਸਬਲ ਬਲ ਟਾਲਸਾ, ਸੋ ਹਿੰਦੁਨ ਕੋ ਜਾਲਸਾ ਪਵੱਯਾ ਦੱਯਾ ਸਾਲਸਾ[3]। ਪਾਲਸਾ ਧਰਮ ਤੁਮ ਛੱਤ੍ਰੀ ਉਜਾਲਸਾ ਹੋ, ਢਾਲਸਾ ਰਖੱਯਾ ਹਿੰਦੁ ਜਯੋਂ ਗੁਬਿੰਦ ਗੁਵਾਲਸਾ[4]। ਆਲਸਾ ਕੋ ਹਾਨ ਅਬਿ ਘਾਲਸਾ ਹੋ ਘਮਸਾਨ, ਕਾਲਸਾ ਤੁਕਾਨ ਪ੍ਰਤੱਖ ਪੰਥ ਖਾਲਸਾ[5]॥੧੯॥ ਕਾਬਲੀ ਕੁਰੰਗਨ ਕੀ ਮਾਲਸਾ ਕਸਾਲਸਾ ਦੈ, ਸਾਲਿਸਾ ਧਰਮ ਹਿੰਦੁ ਖੇਤ ਖਯੋ ਖਾਲਸਾ[6]। ਦੂਖ ਦੈ ਬਿਸਾਲਸਾ ਕੁਚਾਲਸਾ ਕਹਿਰ ਮੇਲਿ, ਜ਼ੁਲਮ ਜਲਾਲਸਾ ਦਿਖਾਯੋ ਦੁਰ-ਹਾਲਸਾ[7]। ਹਿੰਦੂ ਬਾਗ ਫਾਲਸਾ ਕੋ ਕਟਕ ਸੁੰਡਾਲਸਾ ਨੈ, ਕੀਨ ਪਾਇ-ਮਾਲਸਾ ਬਵੀਜੀਏ ਸੰਭਾਲਸਾ[8]। ਝਾਲਸਾ ਹੋ ਝਾਲ ਇਨੈ ਆਪ ਦੀਨ ਦਯਾਲਸਾ ਹੋ, ਬੈਰੀ ਬਨ ਦਾਹਿ ਕੌ ਅਨਾਲਸਾ ਹੈ ਖਾਲਸਾ[9] ॥੨੦॥ ਆਯੋ ਮੈਂ ਸਰਨ ਥਾਰੀ ਹਰਨ-ਪੁਰੀ[10] ਤੇ

---

[1]ਗਰੀਬੀ ਨਾਲ [ਨਿਹੋਰ] ਬੇਨਤੀ ਕਰਨ ਲੱਗਾ । [2]ਦੁਰਾਨੀਆਂ ਨੇ [ਕਮਾਲਸਾ] ਬਹੁਤਾ ਭੁਚਾਲ ਪਾ ਛੱਡਿਆ ਹੈ। [3]ਉਹ ਭਿਆਨਕ ਦਲ ਹੈ, (ਜਿਹੜਾ) ਬਲਵਾਨਾਂ ਦਾ ਵੀ ਜ਼ੋਰ ਟਾਲਣ ਵਾਲਾ ਹੈ, ਹਿੰਦੂਆਂ ਨੂੰ ਜਾਲ ਪਾ ਕੇ [ਸਾਲਸਾ] ਦੁਖ ਦੇਣ ਵਾਲਾ ਹੈ। [4]ਤੁਸੀਂ ਧਰਮ ਨੂੰ ਪਾਲਣ ਵਾਲੇ ਉੱਜਲ ਛੱਤ੍ਰੀ ਹੋ, ਜਿਵੇਂ [ਗੋਬਿੰਦ] ਕ੍ਰਿਸ਼ਨ ਨੇ ਗਵਾਲਿਆਂ ਦੀ ਰੱਖਿਆ ਕੀਤੀ, ਤਿਵੇਂ ਤੁਸੀਂ ਢਾਲ ਵਾਂਗ ਹਿੰਦੂਆਂ ਦੀ ਰੱਖਿਆ ਕਰਨ ਵਾਲੇ ਹੋ । [5]ਆਲਸ ਨੂੰ ਛੱਡ ਕੇ ਹੁਣ ਤੁਸੀਂ [ਘਮਸਾਨ] ਜੰਗ [ਘਾਲਸਾ] ਪਾਉ ਭਾਵ ਕਰੋ, ਖਾਲਸਾ ਪੰਥ ਤੁਰਕਾਂ ਨੂੰ ਪ੍ਰਤੱਖ ਕਾਲ ਵਰਗਾ ਹੈ। [6]ਕਾਬਲੀਆਂ ਰੂਪ ਹਰਨਾਂ ਦੀ [ਮਾਲਸਾ] ਡਾਰ [ਕਸਾਲਸਾ] ਕਸ਼ਟ ਦੇ ਕੇ ਹਿੰਦੂ ਧਰਮ ਰੂਪ [ਸਾਲਸਾ] ਝੋਨੇ ਦਾ [ਖਾਲਸਾ] ਖਾਸ ਖੇਤ ਖਾ ਗਈ ਹੈ। [7]ਬਹੁਤਾ ਦੁੱਖ ਦੇ ਕੇ [ਕੁਚਾਲਸਾ] ਕੁਰੀਤੀਆਂ ਤੇ [ਕਹਿਰ] ਉਪੱਦ੍ਰਵ [ਮੇਲਿ] ਮੇਲ ਕੇ ਤੇ [ਜਲਾਲਸਾ] ਭਾਰੀ ਜ਼ੁਲਮ ਕਰਕੇ[ਦੁਰ-ਹਾਲਸਾ]ਬੁਰਾ ਹਾਲ ਕਰ ਦਿਖਾਇਆ ਹੈ। [8]ਹਿੰਦੂਆਂ ਰੂਪ ਫਾਲਸੇ ਦੇ ਬਾਗ ਨੂੰ ਕਾਬਲੀਆਂ ਰੂਪ [ਸੁੰਡਾਲਸਾ] ਹਾਥੀਆਂ ਦੇ [ਕਟਕ] ਦਲ ਨੇ [ਪਾਇ-ਮਾਲਸਾ] ਪੈਰਾਂ ਹੇਠ ਮਲ ਦਿੱਤਾ ਹੈ (ਤੁਸੀਂ) ਸੰਭਾਲਣ ਵਾਲੇ ਹੋਵੋ। [9]ਤੁਸੀਂ ਇਨ੍ਹਾਂ ਦੀ ਝਾਲ ਝੱਲਣ ਵਾਲੇ ਹੋ ਤੇ ਗਰੀਬਾਂ ਤੇ ਦਇਆ ਕਰਨ ਵਾਲੇ ਹੋ। ਵੈਰੀਆਂ ਰੂਪ ਜੰਗਲ ਦੇ ਸਾੜਨ ਲਈ ਹ ਖਾਲਸਾ ਪੰਥ ਆਪ [ਅਨਾਲਸਾ] ਅਗਨੀ ਵਾਂਗ ਹੋ। [10]ਸ਼ਹਿਰ।

ਚਲਿ, ਕਰਿ ਕੈ ਪਰਨ ਭਲ ਮਰਨ ਵਿਚਾਰੀ ਹੈ[1] । ਭਾਰੀ ਰੂਪ ਗੁਨਵਾਰੀ ਬੇਟੀਐਂ ਹਮਾਰੀ ਨਾਰੀ, ਜਬਰਨ ਸ਼ਾਂਹਚੀ ਲਜਾਯੋ ਗਹਿ ਸਾਰੀ ਹੈ[2] । ਦਿਜਨੀ ਵਿਚਾਰੀ ਯਦੀ ਪਿਜਨੀ ਨ ਤਾਂ ਪੈ ਕਬੀ, ਖਿਜਨੀ ਅਧਿਕ ਐ ਪੈ ਬਿਜਨੀ ਸੋ ਭਾਰੀ ਹੈ[3] । ਖਾਪ ਤਾਂਹਿ ਆਪ ਯੇ ਅਮਾਪ ਉਪਕਾਰ ਕੀਜੈ, ਹਿੰਦੁ ਕੇ ਸੰਤਾਪ ਮੇਟਿ ਲੇਹੁ ਜਸ ਭਾਰੀ ਹੈ[4] ॥੨੧॥ ਦਿਜ ਕੀ ਅਰਜ ਸੁਨਿ ਫਰਜ ਸਮਝਿ ਨਿਜ, ਸਿੰਘਨਿ ਲਰਜਿ[5] ਤਬਿ ਧੀਰ ਸਭਿ ਕੋ ਦਯੋ। ਫੇਰ ਸਰਦਾਰੈਂ ਗੁਰਮਤਾ ਕਰਿ ਭਾਰੈਂ,ਜਾਇ ਗੁਰੁਦ੍ਵਾਰੈਂ ਦਰਵਾਰੈਂ[6], ਵਾਕ[7] ਗੁਰੂ ਕੋ ਲਯੋ। ਪੈਜ ਰਾਖੀ ਕਰਤਾਰੇ ਦੂਤ ਔ ਦੁਸ਼ਟ ਮਾਰੇ, ਗੁਰੂ ਕਾਜ ਹੂੰ ਸਵਾਰੇ ਥਾਰੇ[8] ਵਾਕ ਯੌਂ ਅਯੋ[9] । ਸੁਨ ਕੈ ਮਹਾਨ ਮੋਦ ਠਾਨ ਪੰਥ ਜਾਨਿ ਸਹੀ[10], ਬਾਂਟ ਕੈ ਤਿਹਾਂਵਲੈ ਉਤਾਵਲੈਂ ਚਢੈ ਪਯੋ[11]॥੨੨॥ਸੋਧਿ ਅਰਦਾਸੇ ਖਾਸੇ[12] ਦੁੰਦਭੀ ਬਜਾਇ ਦੀਹ[13], ਫਰਰੇ ਛੁਡਾਇ ਲੈ ਨਿਸ਼ਾਨ ਅੱਗ੍ਰ ਹੈਂ ਕਏ। ਔਰ ਠੌਰ ਠੌਰ ਹੂੰ ਪੁਚਾਇ ਤਾਤਕਾਰ ਸਾਰ[14], ਇਤ ਉਤ ਹੂੰ ਤੈ ਸਿੰਘ ਸਭ ਹੀ ਬੁਲਾ ਲਏ। ਚਢ੍ਯੋ ਪੰਥ ਖਾਲਸਾ ਬਿਸਾਲਸਾ ਕਰੋਧ ਠਾਨ, ਬੈਰਿਨ ਕੇ ਹਾਨਬੇ ਕੋ ਧ੍ਯਾਨ ਗੁਰੁ ਕੋ ਧਏ[15]। ਮਾਨੋ ਮੇਘ ਮੰਡਲ ਅਖੰਡਲ ਗੁਰੂ ਕੇ ਪੁਰਿ ਹੂੰ ਤੈ, ਚਲ੍ਯੋ ਸਸ ਹਿੰਦੁਵਾਨ ਪਾਲਵੇ ਲਏ[16] ॥ ੨੩ ॥

---

[1]ਮਰਨਾ ਹੀ ਚੰਗਾ ਵਿਚਾਰਿਆ ਹੈ। [2]ਭਾਰੀ ਰੂਪ ਤੇ ਗੁਣਾਂ ਵਾਲੀਆਂ ਸਾਡੀਆਂ ਬੇਟੀਆਂ ਤੇ ਇਸਤ੍ਰੀਆਂ ਸਾਰੀਆਂ ਨੂੰ ਸ਼ਾਂਹਚੀਂ ਬਦੋ-ਬਦੀ ਪਕੜ ਕੇ ਲੈ ਆਇਆ ਹੈ । [3]ਬਾਹਮਣੀਆਂ ਵਿਚਾਰੀਆਂ ਉਨ੍ਹਾਂ ਉੱਤੇ ਕਦੇ ਵੀ ਧਿਜਦੀਆਂ ਨਹੀਂ, ਬਹੁਤ ਖਿਝਦੀਆਂ ਹਨ ਪਰ ਉਹ ਬਹੁਤ [ਬਿਜਨੀ] ਮਾਰਦੇ ਹਨ। [4]ਆਪ ਉਨ੍ਹਾਂ ਨੂੰ ਖਪਾ ਕੇ[ਅਮਾਪ]ਬਹੁਤ ਵੱਡਾ ਪ੍ਰਉਪਕਾਰ ਕਰੋ, ਹਿੰਦੂਆਂ ਦੇ ਕਸ਼ਟ ਮੇਟ ਕੇ ਭਾਰੀ ਜਸ ਲਵੋ । [5]ਡਰਿਆਂ ਹੋਇਆਂ (ਬ੍ਰਾਹਮਣਾਂ ਨੂੰ)। [6]ਸ੍ਰੀ ਹਰਿਮੰਦਰ ਸਾਹਿਬ। [7]ਹੁਕਮ। [8]ਤੁਹਾਡੇ। [9]ਇਉਂ ਹੁਕਮ ਆਇਆ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੨੦੧ ਤੇ ਇਹ ਅਸਲ ਤੁਕਾਂ ਇਸ ਤਰ੍ਹਾਂ ਹਨ:- ਗਉੜੀ ਮਹਲਾ ੫ ॥ ਥਿਰੁ ਘਰਿ ਬੈਸਹੁ ਹਰਿ ਜਨ ਪਿਆਰੇ ॥ ਸਤਿਗੁਰਿ ਤੁਮਰੇ ਕਾਜ ਸਵਾਰੇ ॥ [10](ਵਾਕ ਨੂੰ) ਸੱਚਾ ਜਾਣ ਕੇ। [11]ਛੇਤੀ ਚੜ੍ਹ ਪਿਆ। [12]ਚੰਗੀ ਤਰ੍ਹਾਂ। [13]ਵੱਡੇ ਧੌਂਸੇ ਵਜਾ ਕੇ। [14]ਛੇਤੀ ਖਬਰ। [15]ਧਾਰ ਕੇ। [16]ਜਾਣੋ [ਅਖੰਡਲ] ਇੰਦ੍ਰ ਗੁਰਾਂ ਦੀ ਪੁਰੀ (ਅੰਮ੍ਰਿਤਸਰ) ਤੋਂ ਬੱਦਲਾਂ ਦਾ [ਮੰਡਲ] ਇਕੱਠ ਲੈ ਕੇ ਹਿੰਦੂਆਂ ਰੂਪ [ਸਸ] ਖੇਤੀ ਨੂੰ ਪਾਲਣ ਵਾਸਤੇ ਚਲਿਆ ਹੈ।

ਚੜ੍ਹਤ ਸਿੰਘ ਜਯੋਣ ਸਿੰਘ ਗੁੱਜਰ ਮ੍ਰਿਗੇਸ ਬੇਸ[1], ਝੰਡਾ ਸਿੰਘ ਗੰਡਾ ਸਿੰਘ ਸੱਦਾ ਸਿੰਘ ਕੌਰ[2] ਹੈਂ। ਤਾਰਾ ਸਿੰਘ ਗੈਬਾ[3], ਜਸਾ ਸਿੰਘ ਦੋਊ, ਸੁਧਾ ਸਿੰਘ, ਕ੍ਰਮ ਸਿੰਘ ਸੰਗਤ ਮ੍ਰਿਗੇਸ ਸੂਬਾ ਗੌਰ ਹੈਂ[4]। ਜੈ ਸਿੰਘ ਖੁਸ਼ਾਲ ਸਿੰਘ ਖਜਾਲਾ ਸਿੰਘ ਆਦਿ ਬੀਰ, ਹੁਤੇ ਜੇ ਮਿਸਲ-ਦਾਰ[5] ਸਰਦਾਰ ਔਰ ਹੈਂ। ਨਿਜ ਨਿਜ ਤਾਬੇਦਾਰ ਬੁਲਵਾਏ ਔਰ ਸਾਰ[6], ਆਏ ਸਭਿ ਧਾਏ ਚਾਹਿ ਉਤਸ਼ਾਹਿ ਤੌਰ ਹੈਂ[7] ॥੨੪॥ ਏਕ ਹੂੰ ਤੈ ਏਕ ਬੱਧ[8] ਸਭਿ ਹੀ ਸਨੱਧ ਬੱਧ[9], ਸੁਮਿਲ ਸੁਕੱਦ ਤੈ ਬਿਹੱਦ ਜੱਦ ਏਕ ਕੈ[10]। ਸੋਹਿਤ ਦਮਾਲੇ ਸੇਤ ਪੀਤ ਲਾਲ ਕਾਲੇ ਥੇ, ਭੁਜੰਗੀ ਯੌਂ ਬਿਸਾਲੇ ਚਾਲੇ ਸਾਲੇ ਅਰਿ ਭੇਕ ਕੈ[11]। ਦੁੰਦਭੀ ਘੁਰੇ ਹੈਂ ਘਟਾਂ ਭਾਦਵੀ ਲਜੈ ਹੈਂ, ਪੁੰਜ ਫਰਰੇ ਲਸੈ ਹੈਂ ਸਮ ਬੀਜਰੀ ਬਿਵੇਕ ਕੈ[12]। ਸਾਠਕ ਹਜਾਰ ਸਿੰਘ ਜੁਰਯੋ ਥਾ ਜੁਝਾਰ ਭਾਰ[13], ਲਰ ਕੈ ਅਪਾਰ ਮਗ ਬੈਰਿਨ ਕੋ ਛੇਕ ਕੈ[14] ॥੨੫॥ ਪਹੁੰਚੇ ਵਜੀਰਾਵਾਦ ਅਹਿਲਾਦ ਯੁਤ[15] ਜਬਿ, ਰਾਮ ਸਿੰਘ ਥੇਦੀ ਬੀਰ ਸੁਨਿ ਮੋਦ ਠੱਟ ਹੈ[16]। ਆਯੁਧ ਸਨਾਹਿ ਧਰਿ ਸੰਗ ਸਿੰਘ ਲੈ ਅਪਰ[17], ਆਯੋ ਮਨ ਮੋਦ ਭਰ ਕੋਟਲੀ ਤੈ ਝੱਟ ਹੈ। ਪੰਥ ਰਤਨਾਕਰ ਮੈਂ ਆ ਕਰਿ ਮਿਲਾਯੋ ਸੋਇ, ਗੰਗਧਾਰ ਸਮ ਤੇਜ ਪਾਵਨ ਅਘੱਟ ਹੈ[18]। ਸ਼ਾਂਹਚੀ ਥਾ ਤਬਿ ਖਾਸ ਮਧ ਕਿਲੇ ਹੂੰ ਰੁਤਾਸ,

---

[1]ਸ੍ਰੇਸ਼ਟ। [2]ਕੌਰ ਸਿੰਘ। [3]ਅੱਲ। [4]ਸੂਬਾ ਸਿੰਘ (ਆਦਿ) ਭਾਰੀ (ਸੂਰਮੇ) ਹਨ। [5]ਮਿਸਲਾਂ ਦੇ ਜੱਥੇਦਾਰ। [6]ਸਾਰੇ। [7]ਉਤਸ਼ਾਹ ਦੇ ਢੰਗ ਨਾਲ। [8](ਅੱਗੇ) ਵਧ ਕੇ। [9]ਸ਼ਸਤ੍ਰ ਬੰਨ੍ਹ ਕੇ ਤਿਆਰ ਬਰਤਿਆਰ ਹੋ ਕ। [10]ਚੰਗੇ ਮਿਲਵੇਂ ਕੱਦਾਂ ਵਾਲੇ [ਬਿਹੱਦ] ਬਹੁਤੇ ਇਕੋ ਹੀ [ਜੱਦ] ਵੰਸ਼ ਦੇ ਹਨ। [11]ਉੱਚੇ ਦਸਤਾਰੇ ਚਿੱਟੇ, ਪੀਲੇ, ਲਾਲ ਤੇ ਕਾਲੇ ਸੋਂਹਦੇ ਸਨ। ਇਉਂ ਬਹੁਤੇ [ਭੁਜੰਗੀ] ਸੱਪਾਂ ਵਾਂਗ (ਸਿੰਘ) ਵੈਰੀਆਂ ਰੂਪ [ਭੇਕ] ਡੱਡੂਆਂ ਨੂੰ [ਸਾਲੇ] ਵਿੰਨ੍ਹਣ ਵਾਸਤੇ ਚੱਲੇ। [12]ਨਗਾਰੇ ਗੱਜਦੇ ਹਨ (ਜਿਨ੍ਹਾਂ ਨੂੰ ਸੁਣ ਕੇ) ਭਾਦੋਂ ਮਹੀਨੇ ਦੀਆਂ ਘਟਾਂ ਸ਼ਰਮਿੰਦਾ ਹੋ ਰਹੀਆਂ ਹਨ, [ਬਿਵੇਕ ਕੈ] ਵਿਚਾਰ ਕੇ (ਦੇਖਿਆ ਹੈ ਕਿ) ਬਹੁਤੇ ਫਰਰੇ ਬਿਜਲੀ ਵਾਂਗ ਚਮਕ ਰਹੇ ਹਨ। [13]ਭਾਰੀ ਸੂਰਮਾਂ। [14]ਬਹੁਤ ਲੜ ਕੇ ਰਸਤੇ ਵਿੱਚ ਵੈਰੀਆਂ ਨੂੰ [ਛੇਕ ਕੈ] ਮਾਰ ਕੇ। [15]ਅਨੰਦ ਸਹਿਤ। [16]ਸੁਣ ਕੇ ਅਨੰਦ ਕੀਤਾ। ਸ਼ਸਤ੍ਰ ਤੇ ਸੰਜੋਆਂ ਧਾਰ ਕੇ। [17]ਹੋਰ। [18]ਉਹ (ਰਾਮ ਸਿੰਘ ਦਾ ਜੱਥਾ) ਜੋ ਗੰਗਾ ਦੀ ਧਾਹ ਵਾਂਗ ਤੇਜ ਤੇ [ਅਘੱਟ] ਬਹੁਤ ਪਵਿੱਤ੍ਰ ਹੈ, ਪੰਥ ਰੂਪ [ਰਤਨਾਕਰ] ਸਮੁੰਦਰ ਵਿਚ ਮਿਲਾ ਦਿੱਤਾ।

ਪਾਇ ਸਾਰ ਸਮੇਂ ਤਾਸ ਸਿੰਘਨ ਕੀ ਸੱਟ ਹੈ[1] ॥੨੬॥ ਫੌਜ ਗਿਲਜਈ ਥੀ ਖਿੰਡਈ ਹੁਤੀ ਠੌਰ ਬਹੁ, ਲਈ ਮੀਰ ਸਾਂਹਚੀ ਬਟੋਰ ਝੱਟ-ਪੱਟ ਕੈ[2] । ਬਜਵਾਇ ਦੁੰਦਭੀ ਲਵਾਇ ਸੰਗ[3] ਸੈਨ ਨਿਜ, ਐਨ ਠਾਠੈਂ ਦਰਿਆਉ ਕਹਿਰੈਂ ਸੀ ਠੱਟ ਕੈ[4] । ਆਯੋ ਚਢ ਅੱਗਰ ਸਮਾਨ ਲੈ ਸਮੱਗਰ, ਸੋ ਜੰਗ ਕੋ ਉਜੱਗ੍ਰ ਹੱਠਗ੍ਰ ਅਘੱਟ ਕੈ[5] । ਅਲਾ ਯਾਰ ਦਾਦ ਖਾਂ ਹਰਾਵਲ ਅਗਾਰੀ ਆਯੋ, ਹੁਤੇ ਸੋ ਹਜਾਰੀ ਦਸ ਭਾਰੀ ਭੀਰ ਭੱਟ ਕੈ[6] ॥੨੭॥ ਦੋਹਰਾ ॥ ਬੀਸ ਸਹਿਸ[7] ਗਿਲਜਾ ਹੁਤੇ, ਸੁਭਟ[8] ਤਾਂਹਿ ਕੇ ਸੰਗ। ਨਿਕਟਿ ਤਬੈ ਗੁਜਰਾਤ ਕੈ, ਬਿਕਟ ਠਟਯੋ ਤਿਨ ਜੰਗ[9] ॥੨੮॥ ਕਬਿੱਤ ॥ ਮੋਰਚੇ ਰਚਾਇ ਦੁਹੂੰ ਓਰ ਤੇ ਮਹਾਂਇ, ਬਹੁ ਛੋਹੀਆਂ ਪੁਟਾਇ ਤਬਿ ਪਾਇ ਜੰਗ ਦੀਨ ਹੈ[10] । ਦੌਂ ਦੌਂ ਦੀਹ ਬਾਜਤੇ ਨਗਾਰੇ ਭਏ ਭਾਰੇ ਅਤਿ, ਦੁਹਿਰੀ ਚਲਾਈ ਚੋਬ ਸ਼ੁਤਰੀ ਘੁਰੀਨ ਹੈ[11] । ਤੋਪ ਤੀਰ ਤੁੱਪਕੈਂ[12] ਜੰਜੈਲ[13] ਤੇ ਜੰਬੂਰੇ[14] ਜੋਰਿ[15], ਹਥ-ਨਾਰੈਂ ਭਰਿ ਮਾਰੈਂ ਔ ਗੁਬਾਰੈਂ ਪੀਨ ਹੈਂ[16]। ਪੱਬਰ ਕਲਾ[17] ਮਸਾਲੇਦਾਰੈਂ[18]

---

[1]ਤਦੋਂ ਸ਼ਾਂਹਚੀ ਆਪ ਰੁਤਾਸ ਦੇ ਕਿਲ੍ਹੇ ਵਿੱਚ ਸੀ ਤਿਸ ਸਮੇਂ ਸਿੰਘਾਂ ਦੀ [ਸੱਟ] ਛੇਤੀ ਹੀ ਖਬਰ ਪਾ ਕੇ। [2]ਛੇਤੀ ਇਕੱਠੀ ਕਰ ਲਈ। [3]ਨਾਲ ਲੈ ਕੇ। [4]ਦਰਿਆ [ਐਨ] ਚੰਗੀ ਤਰ੍ਹਾਂ ਕਹਿਰ ਦੀਆਂ ਠਾਠਾਂ[ਠੱਟ ਕੈ]ਮਾਰਦਾ ਆਰਿਹਾਸੀ। [5]ਉਹ[ਅਘੱਟ]ਬਹੁਤ[ਹਠੱਗ੍ਰ ]ਹਠੀਆ [ਸਾਂਹਚੀ] ਜੰਗ ਕਰਨ ਨੂੰ [ਉਜੱਗ੍ਰ ] ਮਸ਼ਹੂਰ ਸੀ, ਸਾਰਾ ਸਾਮਾਨ ਲੈ ਕੇ ਅਗੋਂ ਚੜ੍ਹ ਆਇਆ। [6]ਅੱਲਾ ਯਾਰ ਦਾਦ ਖਾਂ [ਹਰਾਵਲ]ਫੌਜ ਦੇ ਮੁਹਰਲੇ ਦਸਤੇ ਨਾਲ ਅੱਗੇ ਆਇਆ, ਉਹ ਦਸ ਹਜ਼ਾਰ ਸੂਰਮਿਆਂ ਦੀ ਭਾਰੀ ਭੀੜ ਦਾ (ਸੈਨਾਪਤਿ) ਸੀ। [7]ਵੀਹ ਹਜ਼ਾਰ। [8]ਸੂਰਮਾਂ। [9]ਭਿਆਨਕ ਜੰਗ ਕੀਤਾ। [10]ਦੋਹਾਂ ਪਾਸਿਆਂ ਤੋਂ [ਮਹਾਏਂ] ਵੱਡੇ ਮੋਰਚੇ ਬਣਾ ਲਏ ਤੇ ਬਹੁਤੀਆਂ [ਛੋਹੀਆਂ] ਖਾਲੀਆਂ ਪੁਟਵਾ ਕੇ ਤਦੋਂ ਜੰਗ ਸ਼ੁਰੂ ਕਰ ਦਿੱਤਾ। [11]ਦੌਂ ਦੌਂ ਸ਼ਬਦ ਕਰਕੇ ਵਡੇ ਤੇ ਭਾਰੇ ਬਹੁਤੇ ਨਗਾਰੇ ਵੱਜ ਪਏ ਜਦੋਂ ਦੂਹਰੀ ਚੋਬ ਚਲਾਈ ਤਾਂ [ਸ਼ੁਤਰੀ] ਊਠਾਂ ਤੇ ਲੱਦ ਕੇ ਲਿਜਾਣ ਵਾਲੇ ਨਗਾਰੇ ਵੀ[ਘੁਰੀਨ]ਗੱਜ ਪਏ। [12]ਬੰਦੂਕਾਂ। [13]ਲੰਬੀਆਂ ਬੰਦੂਕਾਂ। [14]ਛੋਟੀਆਂ ਤੋਪਾਂ। [15]ਜੋੜ ਕੇ। [16][ਹਥ-ਨਾਰੈਂ] ਹਲਕੀਆਂ ਬੰਦੂਕਾਂ ਅਤੇ{ਪੀਨ} ਤਕੜੇ ਗੁਬਾਰੇ ਭਰ ਕੇ ਮਾਰਦੇ ਹਨ। [ਗੁਬਾਰਾ—ਚੌੜੇ ਮੂੰਹ ਵਾਲੀ ਅਤੇ ਲੰਬਾਈ ਵਿੱਚ ਬਹੁਤ ਛੋਟੀ ਤੋਪ।] [17]ਉਹ ਬੰਦੂਕ ਜਿਸ ਦੀ ਕਲਾ ਉਪਰ ਅੱਗ ਦੇਣ ਲਈ ਪੱਬਰੀ ਹੋਵੇ ਭਾਵ ਤੋੜੇ ਦੀ ਥਾਂ ਪੱਬਰ ਨਾਲ ਜਿਸ ਨੂੰ ਅੱਗ ਦਿੱਤੀ ਜਾਵੇ। [18]ਮਸਾਲਾ ਪਾ ਕੇ ਚਲਾਉਣ ਵਾਲੀਆਂ।

ਤੈ ਦੁਨਾਲੀਆਂ ਲੌ[1], ਚਾਲੀਆਂ ਬਿਸਾਲੀਆਂ ਕਰਾਲੀਆਂ ਕਿਤੀਨ ਹੈਂ[2]॥ ੨੯॥ ਬਰਖਾ ਜਯੋਂ ਬਰਖੈਂ ਅਕਰਖੈਂ ਪ੍ਰਾਨਨ ਕੋ, ਹਰਖੈਂ ਸੁਭਟ ਸੁਨ ਧਰਖੈਂ ਡਰਾਕਲੈਂ[3]। ਧੂੰਆਂਧਾਰ ਧੂੰਧੂਕਾਰ ਮਾਚਿਓ ਅਪਾਰ ਅਤਿ, ਸੂਰ ਨਾ ਦਿਖਾਈ ਦੇਤ ਕੁਹੂ-ਰੈਨ ਸਾਂਕਲੈ[4]। ਬਾਜੀ ਹਿਨਨਾਤ ਗਜ ਗੈਹਿਰੇ ਗਜਾਤ ਜੰਗੀ, ਕੋਊ ਕਿਤ ਭਾਗੇ ਜਾਤ ਥਏ ਸੋ ਬਯਾਕੁਲੈ[5]। ਤੁਰਕਨ ਕੀ ਤੋਪਨ ਕਾ ਜੋਰ ਘੋਰ ਹੇਰਿ, ਫੇਰ ਹੱਲਾ ਕਰਯੋ ਭਾਰੈਂ ਸਿੱਖ ਸਰਦਾਰੈਂ ਆਕੁਲੈਂ[6] ॥੩੦॥ ਮੋਰਚਾ ਛਡਾਇ ਲੀਨ ਛੀਨ ਤੋਪ ਖਾਨਾ ਪੀਨ[7], ਢੀਲ ਬਿਨ ਕੀਲ ਠੋਕ ਦੀਨ ਖੀਨ ਭੇ ਜਦੀ[8]। ਤਬਿ ਹੀ ਲੌ ਗਿਲਜੇ ਪਹੂੰਚੇ ਔਰ ਆਇ ਝਟ, ਮਾਚਯੋ ਜੰਗ ਗਾਢਾ ਬਾਢਾ ਰੋਹ ਅਤਿਸੈਂ ਬਦੀ[9]। ਦੋਊ ਦਿਸ ਦੂਨਾ ਦੂਨ ਦੌਰਿ ਦੌਰਿ ਦੈ ਦਰੇਰੇ, ਗੂੰਨਾ ਗੂੰਨ ਬਾਨੇ ਬੀਰ ਆਯੁਧੈਂ ਕਸੈਂ ਸਦੀ[10]। ਜੁੱਟੇ ਬੋਲ ਮਾਰਿ ਮਾਰਿ ਤੁੱਟੇ ਸੇਲ ਕਰਵਾਰ, ਫੁੱਟੇ ਢਾਲ ਧਨ ਭਾਰ ਹੁੱਟੇ ਪੈਰ ਨਾ ਤਦੀ[11] ॥੩੧॥ ਚਾਲੀ ਜ੍ਵਾਲ-ਬਮਣੀ ਬਿਸਾਲੀ

---

[1]ਦੋ ਨਾਲਾਂ ਵਾਲੀਆਂ ਬੰਦੂਕਾਂ ਤੱਕ। [2]ਕਿਤਨੀਆਂ ਹੀ। [3]ਮੀਂਹ ਵਾਂਗ ਵਰ੍ਹਦੀਆਂ ਪ੍ਰਾਣਾਂ ਨੂੰ ਖਿੱਚੀ ਜਾਂਦੀਆਂ ਹਨ। ਸੂਰਮੇ ਸੁਣ ਕੇ ਖੁਸ਼ ਹੁੰਦੇ ਹਨ ਤੇ ਡਰਪੋਕਾਂ ਦੇ ਦਿਲ ਧੜਕਦੇ ਹਨ। [4]ਧੂੰਏਂ ਦੀ ਧਾਰ ਵਾਂਗ ਬਹੁਤ ਜ਼ਿਆਦਾ [ਧੂੰਧੂਕਾਰ] ਗਾੜ੍ਹਾ ਅਨ੍ਹੇਰਾ [ਮਾਚਯੋ] ਹੋ ਗਿਆ [ਕੁਹੂ ਰੈਨ] ਮਸਿਆ ਦੀ ਰਾਤ [ਸਾਂਕਲੈ] ਵਾਂਗ ਸੂਰਜ ਦਿਖਾਈ ਨਹੀਂ ਦਿੰਦਾ। [5]ਘੋੜੇ ਹਿਣਕਦੇ ਹਨ ਤੇ ਜੰਗੀ ਹਾਥੀ [ਗਹਿਰੇ] ਬਹੁਤੇ ਗੱਜਦੇ ਹਨ। ਕੋਈ ਕਿਸੇ ਪਾਸੇ ਦੌੜੇ ਜਾਂਦੇ ਸਨ, ਉਹ ਬਿਆਕੁਲ ਹੋ ਗਏ। [6]ਅਕਲ ਵਾਲਿਆਂ। [7]ਤਕੜਾ ਤੋਪਖਾਨਾ ਖੋਹ ਲਿਆ। [8]ਜਦੋਂ ਢਿੱਲ ਤੋਂ ਬਿਨਾਂ ਕਿੱਲ ਠੋਕ ਦਿੱਤਾ (ਭਾਵ ਤੁਰਕਾਂ ਦੀ ਗੋਲਾਬਾਰੀ ਬੰਦ ਹੋ ਗਈ) ਤਾਂ (ਤੁਰਕ) ਵਿਆਕੁਲ ਹੋ ਗਏ। [9]ਜਿਨ੍ਹਾਂ ਗਿਲਜਿਆਂ ਦੇ ਮਨ ਵਿੱਚ [ਬਦੀ] ਬੁਰਾਈ ਸੀ ਉਨ੍ਹਾਂ ਨੂੰ ਬਹੁਤਾ ਗੁੱਸਾ ਵਧਿਆ। [10]ਦੋਹੀਂ ਪਾਸੀਂ ਦੁੱਗਣਾ ਦੁੱਗਣਾ ਭਾਵ ਬਹੁਤ ਹੀ ਤੇਜ਼ ਦੌੜ ਦੌੜ ਕੇ [ਦਰੇਰੇ] ਦਰੜ ਦੇਣ ਵਾਲੇ ਹੱਲੇ [ਦੈ] ਦੇਣ ਲਈ ਭਾਵ ਕਰਨ ਲਈ ਅਤੇ [ਗੂਨਾ ਗੂਨ] ਰੰਗ ਬਰੰਗੇ [ਬਾਨੇ] ਪੁਸ਼ਾਕੇ ਤੇ [ਆਯੁਧ] ਸ਼ਸਤ੍ਰ [ਸਦੀ] ਛੇਤੀ ਕਸ ਰਹੇ ਹਨ। [11]ਇਕ ਦੂਜੇ ਨੂੰ ਬੋਲ ਮਾਰ ਮਾਰ ਕੇ ਜੁੱਟ ਪਏ, ਬਰਛੇ ਤੇ ਤਲਵਾਰਾਂ ਟੁੱਟ ਗਈਆਂ, ਢਾਲਾਂ ਤੇ ਭਾਰੇ ਧਨੁਸ਼ ਫੁੱਟ ਗਏ ਪਰ (ਸੂਰਮਿਆਂ) ਦੇ ਪੈਰ [ਤਦੀ] ਤਾਂ ਵੀ ਪਿੱਛੇ ਨਹੀਂ ਹਟੇ।

ਫੇਰ ਹੂ ਕਰਾਲੀ, ਕਾਲੀ ਨਚੀ ਤਾਲੀ ਦੈ ਕਮਾਲੀ ਧੂੰਮ ਸੱਜ ਕੈ[1] ।ਕਰਖ ਕਮਾਨ ਜ੍ਵਾਨ ਕਾਨ ਲੌ ਚਲਾਤ ਬਾਨ, ਰਾਮ-ਜੰਗੇ ਕਰਾਚੋਲ ਪਸਤੌਲ ਤੱਜ ਕੈ[2] । ਘਾਇ ਕੈ ਕਿਕਾਨ ਜ੍ਵਾਨ ਸੁਟੇ ਹੈਂ ਮਹਾਨ ਧਰ, ਜੋਗਣੀ ਜਮਾਤ ਹੂੰ ਛਕਾਤ ਸ੍ਰੋਣ ਰੱਜ ਕੈ[3] । ਸਟਾ-ਸਟ ਕਟਾ-ਕੱਟ ਮਚੀ ਚਟਾ-ਪਟ ਸੱਚੀ, ਰੱਚੀ ਮਤਿ ਜੰਗ, ਨਾ ਲਰੰਤ ਅੰਗ ਕੱਜ ਕੈ[4] ॥੩੨॥ ਬਰਖਤ ਗੋਲੀ ਤੀਰ ਹਰਖਤ ਸੂਰ ਬੀਰ, ਧਰਖਤ ਉਰ ਕੀਰ ਮਨ ਕਾਯਰੈਂ ਡਰੈਂ[5] । ਸਰਕਤ ਸਰ ਖਰ ਕਰਖਤ ਪ੍ਰਾਨ ਤਰ, ਪਰਖਤ ਹੂਰ ਵਰ ਸੂਰਨ ਵਰੈਂ ਕਰੈਂ[6] । ਤਰਫਤ ਘਾਇਲ ਚਬਾਇਲ ਸਾਇਲ ਮ੍ਰਿਗ, ਕਾਇਲ ਅਵਾਇਲ ਹਵਾ-ਇਲ ਬੁਰੈਂ ਖਰੈਂ[7] ।ਕਾਟੇ ਕਰ ਪਗ ਫਾਟੇ ਪੇਟ ਪਰੇ ਧਰ ਪਰ, ਤੌ ਭੀ ਦਾਟੈਂ ਭਟ ਚਾਟੈਂ ਓਠਨ ਪਰੈਂ ਪਰੈਂ[8] ॥੩੩॥ ਕਮਰ ਕਸਤ ਹਿਤ ਸਮਰ ਮਸਤ

---

[1]ਫੇਰ ਬਹੁਤ ਭਿਆਨਕ [ਜ੍ਵਾਲਾ ਬਮਣੀ] ਬੰਦੂਕਾਂ ਚੱਲੀਆਂ [ਕਮਾਲੀ] ਬਹੁਤਾ [ਧੂੰਮ]ਡੰਡ ਰੌਲਾ [ਸਜ ਕੈ] ਪਾ ਕੇ ਕਾਲੀ ਦੇਵੀ ਹੱਥਾਂ ਦੀ [ਤਾਲੀ] ਤਾੜੀ ਦੇ ਕੇ ਨੱਚੀ । [2]ਕੰਨ ਤੱਕ ਕਮਾਣ [ਕਰਖ] ਖਿੱਚ ਕੇ ਜਵਾਨ ਤੀਰ ਚਲਾਉਂਦੇ ਹਨ, [ਰਾਮ-ਜੰਗੇ] ਬੰਦੂਕਾਂ {ਕਰਾਚੋਲ} ਤਲਵਾਰਾਂ ਤੇ ਪਸਤੌਲ ਛੱਡਦੇ ਹਨ । [3]ਬਹੁਤੇ ਘੋੜੇ ਤੇ ਜਵਾਨ ਮਾਰਕੇ ਧਰਤੀ ਤੇ ਸੁੱਟ ਦਿੱਤੇ ਹਨ, ਜੋਗਣੀਆਂ ਦੀ ਜਮਾਤ ਰੱਜ ਕੇ ਲਹੂ ਪੀਂਦੀ ਹੈ । [4][ਸਟਾ-ਸਟ] ਛੇਤੀ ਕਟਾ ਵੱਢ [ਮਚੀ] ਹੋ ਰਹੀ ਹੈ। (ਇਹ) ਸੱਚੀ (ਗਲ ਹੈ ਕਿ ਸੂਰਮਿਆਂ ਦੀ) ਮਤਿ, {ਚਟ-ਪਟ} ਛੇਤੀ ਹੀ ਜੰਗ ਵਿੱਚ ਰਚ ਗਈ ਹੈ (ਜਿਸ ਕਰਕੇ ਜੋਧੇ) ਅੰਗ ਢਕ ਕੇ ਨਹੀਂ ਲੜਦੇ। [5]ਗੋਲੀਆਂ ਤੇ ਤੀਰਾਂ ਦੀ ਵਰਖਾ ਹੋ ਰਹੀ ਹੈ, ਸੂਰਬੀਰ ਪ੍ਰਸੰਨ ਹੁੰਦੇ ਹਨ [ਕੀਰ] ਸੂੰਮਾਂ ਦੇ ਹਿਰਦੇ ਧੜਕਦੇ ਹਨ ਤੇ ਡਰਪੋਕਾਂ ਦੇ ਮਨ ਡਰਦੇ ਹਨ। [6][ਸਰ ਖਰ] ਤਿੱਖੇ ਤੀਰ {ਸਰਕਤ} ਚਲਦੇ ਹਨ {ਤਰ} ਬਹੁਤੇ ਪ੍ਰਾਣਾਂ ਨੂੰ {ਕਰਖਤ} ਖਿੱਚਦੇ ਹਨ, ਹੂਰਾਂ {ਪਰਖਤ} ਪਰਖ ਕੇ {ਵਰ} ਚੰਗੇ ਸੂਰਮਿਆਂ ਨੂੰ {ਵਰੈ ਕਰੈ} ਵਰਦੀਆਂ ਹਨ । [7]{ਘਾਇਲ} ਜ਼ਖਮੀ (ਸੂਰਮੇਂ ਐਉਂ) ਤੜਫਦੇ ਹਨ (ਜਿਵੇਂ ਸ਼ੇਰ ਦਾ) {ਚਬਾਇਲ} ਚੱਬਿਆ ਹੋਇਆ ਭਾਵ ਜ਼ਖਮੀ ਕੀਤਾ ਹੋਇਆ {ਸਾਯਲ} ਕਾਲਾ {ਮ੍ਰਿਗ} ਹਰਨ {ਕਾਇਲ} ਵਿਆਕੁਲ (ਹੋਇਆ ਤੜਫਦਾ ਹੈ।) ਉਨ੍ਹਾਂ {ਅਵਾਇਲ} ਮੰਦ-ਭਾਗੀਆਂ (ਭਾਵ ਤੁਰਕਾਂ) ਦੇ {ਖਰੈ} ਬਹੁਤੇ ਬੁਰੇ {ਹਵਾਇਲ} ਹਾਲ ਹਨ । [8]ਹੱਥ ਪੈਰ ਕੱਟੇ ਹੋਏ ਤੇ ਪੇਟ ਫਟੇ ਹੋਏ ਧਰਤੀ ਤੇ ਪਏ ਹਨ ਤਾਂ ਵੀ ਸੂਰਮੇ {ਦੁਸ਼ਮਣਾਂ ਨੂੰ} ਡਾਟਦੇ ਹਨ ਤੇ {ਪਰੈਂ ਪਰੈਂ} ਪਏ ਪਏ {ਓਠਨ} ਬੁੱਲ੍ਹਾਂ ਨੂੰ ਚਟਦੇ ਹਨ ।

**ਬਨਿ, ਲਸਤ ਸਨਧ ਬਧ ਬਧ ਬਧ ਝਟ ਝਟ[1]। ਲਰ ਲਰ ਕਸਤ ਸਮਸਤ ਸੂਰ ਅਰਿ, ਪਟਕਤ ਧਰ ਪਰ ਸਟਕਤ ਮਟ ਮਟ[2] । ਫਟ ਫਟ ਸਟ ਸਟ ਹਟ ਹਟ ਦਟ ਦਟ, ਥਟ ਥਟ ਚਟ-ਪਟ ਅਘਟ ਸੁ ਕਟ ਕਟ[3] । ਸਧਰ ਨ ਹਟਤ ਕਟਤ ਅਧਰਨ ਭਟ, ਮਧ ਰਨ ਬਕਤ ਥਕਤ ਰਵ ਅਟ ਅਟ[4] ॥ ੩੪॥ ਤਰਨ ਤਰਨ ਤੁਲ ਅਰਨ ਬਰਨ ਕੁਲ, ਲਰਨ ਪਰਨ ਢੁਲ ਹਰਨ ਟਰਨ ਨਹਿਂ[5] । ਲਰ ਲਰ ਮਰ ਮਰ ਚਰ ਚਰ ਨਭ ਮਗ, ਖਗਪਤਿ ਪੁਰ ਬਸ ਸੁਰਤਿਯ ਰਸ ਲਹਿਂ[6] । ਜੁਗਨਿ ਭੁਗਨਿ ਭਰਿ ਖਪਰ ਛਪਰ ਸਰਿ, ਰੁਧਰ ਉਦਰ ਭਰਿ ਅਪਰ ਅਪਰ ਤਹਿਂ[7] । ਫਰ ਫਰਣ ਗਰਤ ਧਰ ਧਰ ਧਰਕਤ ਉਰ, ਹਰ ਹਰਖਤ ਸੁਭਟਨ ਸਿਰ ਲਹਿਂ[8] ॥੩੫॥ ਸਟਕ ਸਟਕ**

[1](ਸੂਰਮੇ) ਮਸਤ [ਬਨ] ਹੋ ਕੇ [ਸਮਰ] ਜੰਗ ਕਰਨ ਵਾਸਤੇ [ਕਮਰ] ਲੱਕ [ਕਸਤ] ਬੰਨ੍ਹਦੇ ਹਨ, [ਸਨੱਧ ਬੱਧ] ਸ਼ਸਤ੍ਰ ਬੰਨ੍ਹ ਕੇ ਤਿਆਰ ਬਰ-ਤਿਆਰ ਹੋਏ [ਲਸਤ] ਚਮਕਦੇ ਹਨ, ਛੇਤੀ ਛੇਤੀ (ਅੱਗੇ) ਵਧ ਵਧ ਕੇ। [2]ਲੜ ਲੜ ਕੇ [ਸਮਸਤ] ਸਾਰੇ (ਸੂਰਮੇਂ) ਵੈਰੀਆਂ ਉਪਰ [ਸੂਰ] ਅਵਾਜ਼ੇ ਕਸਦੇ ਹਨ ਭਾਵ ਵੈਰੀਆਂ ਨੂੰ ਲਲਕਾਰਦੇ ਹਨ, ਧਰਤੀ ਤੇ[ਪਟਕਤ] ਪਟਕਾ ਕੇ ਸੁੱਟ ਦੇਂਦੇ ਹਨ ਤੇ ਆਪ [ਮਟ ਮਟ] ਅਕੜ ਅਕੜ ਕੇ [ਸਟਕਤ] ਚਲਦੇ ਹਨ। [3][ਫਟ] ਜ਼ਖਮਾਂ ਨਾਲ [ਫਟ] ਫੱਟੜ (ਜ਼ਖਮੀ) ਕਰਕੇ [ਸਟ ਸਟ] ਛੇਤੀ ਛੇਤੀ ਆਪ ਪਿਛੇ ਹਟ ਹਟ ਕੇ (ਦੁਸ਼ਮਣਾਂ ਨੂੰ) {ਦਟ ਦਟ} ਡਾਂਟ ਡਾਂਟ ਕੇ (ਆਪ) {ਥਟ ਥਟ} ਫਬ ਫਬ ਕੇ ਅਤੇ {ਚਟ ਪਟ} ਛੇਤੀ ਛੇਤੀ {ਅਘੱਟ} ਬਹੁਤੇ ਦੁਸ਼ਮਣਾਂ ਨੂੰ ਕੱਟ ਕੱਟ ਕੇ।[4](ਸੂਰਮਿਆਂ ਦੀ) {ਸਧਰ} ਇੱਛਾ {ਨ ਹਟਤ} ਹਟਦੀ ਨਹੀਂ ਭਾਵ ਪੂਰੀ ਨਹੀਂ ਹੁੰਦੀ, {ਭਟ} ਸੂਰਮੇਂ [ਅਧਰਨ] ਬੁੱਲ੍ਹਾਂ ਨੂੰ ਕਟਦੇ ਹਨ (ਮਧ-ਰਨ) ਜੰਗ ਵਿੱਚ (ਬਕਤ)ਬੋਲਦੇ ਹਨ,(ਘਟ ਘਟ) ਬੋਲ ਬੋਲ ਕੇ (ਰਵ) ਅਵਾਜ਼ (ਥਕਤੀ) ਥੱਕ ਜਾਂਦੀ ਹੈ ਭਾਵ ਸੰਘ ਬੈਠ ਜਾਂਦਾ ਹੈ।[5](ਤਰਨ) ਦੋਪਹਿਰ ਦੇ (ਤਰਨ) ਸੂਰਜ ਵਾਂਗ (ਕੁਲ) ਸਾਰਿਆਂ ਦੇ (ਬਰਨ) ਰੰਗ (ਅਰਨ) ਲਾਲ ਹਨ। (ਲਰਨ ਪਰਨ) ਲੜ ਪੈਣ ਨੂੰ (ਢੁਲ) ਚਲ ਪਏ ਹਨ, (ਹਰਨ) ਮਾਰਨੋਂ ਟਲਦੇ ਨਹੀਂ। [6]ਲੜ ਲੜ ਕੇ ਮਰ ਮਰ ਕੇ (ਨਭ-ਮਗ) ਅਕਾਸ਼ ਦੇ ਰਸਤੇ(ਉੱਪਰ)ਚੜ੍ਹ ਚੜ੍ਹ ਕੇ,(ਖਗਪਤਿ) ਗਰੁੜ ਦੀ ਪੁਰੀ 'ਚ ਵਸ ਕੇ (ਸੁਰ-ਤੀਯ) ਅਪੱਛਰਾਂ ਦਾ (ਰਸ) ਅਨੰਦ ਲੈਂਦੇ ਹਨ। [7]ਜੋਗਣੀਆਂ ਉੱਥੇ (ਜੰਗ ਵਿੱਚ) (ਅਪਰ ਅਪਰ) ਅੱਪੜ ਅੱਪੜ ਕੇ (ਛਪਰ) ਛੱਪੜਾਂ(ਸਰਿ) ਵਰਗੇ ਖੱਪਰਾਂ ਨੂੰ ਲਹੂ ਨਾਲ ਭਰ ਕੇ (ਭੁਗਨਿ) ਛਕਦੀਆਂ ਹਨ (ਇਉਂ ਉਹ ਆਪਣਾ) ਪੇਟ ਭਰਦੀਆਂ ਹਨ। [8](ਕਈ) (ਗਰਤ) ਟੋਇਆਂ 'ਚ ਪਏ [ਫਰ ਫਰਣ] ਫੜ-ਫੜਾਉਂਦੇ ਭਾਵ ਤੜਫਦੇ ਹਨ (ਤੇ ਕਈਆਂ ਦੇ) ਧੜ ਤੇ ਹਿਰਦੇ ਧਰਤੀ ਤੇ ਪਏ ਧੜਕਦੇ ਭਾਵ ਕੰਬ ਰਹੇ ਹਨ। (ਹਰ) ਸ਼ਿਵ ਸੂਰਮਿਆਂ ਦੇ ਸਿਰ ਲੈ ਕੇ (ਹਰਖਤ) ਪ੍ਰਸੰਨ ਹੋ ਰਿਹਾ ਹੈ।

ਲਰ ਕਟਕ ਅਟਕ ਹਰ, ਚਟਕ ਪਟਕ ਪਰ ਰਪਟ ਸਪਟ ਧਰ[1]। ਪਰਕਰਿ ਕਸ ਕਰ ਕਮਠ ਕਮਨ ਫਰ, ਬਲ ਧਰ ਬਰਖਤ ਸਰ ਖਰ ਝਰਿ ਭਰ[2]। ਭਰ ਭਰ ਤਜਤ ਨ ਲਜਤ ਕਜਤ ਮੁਖ,ਸਜਤ ਸੁਭਟ ਰਨ ਗਜਤ ਅਜਿਤ ਤਰ[3]। ਤਰਤ ਸਰਤ ਪਤਿ ਭਵ ਭਵ ਭਵ ਸਤ, ਬਸਤ ਭਿਸਤ ਤਤ ਸਭ ਤਬ ਮਰ ਕਰ[4] ॥੩੬॥ ਭਵਕ ਭਵਕ ਭਟ ਮ੍ਰਿਗ-ਪਤਿ ਸਮ, ਝਟ ਸਟਕ ਸਟਕ ਦਟ ਤੁਪਕ ਤਜਤ ਭਰ[5]। ਧਰ ਧਰ ਸ਼ਸਤਰ ਸਨਮੁਖ ਅਰ ਅਰ, ਸਿਪਰਨ ਪਰਹਰ ਜੁਗ ਜੁਗ ਜੁਟ ਲਰ[6]। ਮਜਬ ਅਜਬ ਹਿਤ ਗਜਬ ਸਜਬ ਜੁਧ, ਸੁਧ ਬੁਧਿ ਯੁਤ ਬਨ ਅਮਰ ਅਮਰ ਮਰ[7]। ਸੁਰਪੁਰਿ ਗੁਰਪੁਰਿ ਬਸਤ ਲਸਤ ਸਦ, ਲਹਿਤ ਅਮਿਤ ਸੁਖ ਜਨਮ ਸਫਲ ਕਰ[8] ॥੩੭॥

ਨਰਾਜ ਛੰਦ ॥ ਤਦਾਂਹਿ ਲੌ ਅਪਾਰ ਸੈਨ, ਸਾਂਹਚੀ ਲਵਾਇ ਕੈ[9]। ਅਧੋ ਸੁਰੰਗ

---

[1](ਸਟਕ ਸਟਕ) ਦੌੜ ਦੌੜ ਕੇ ਲੜਦੇ ਹਨ (ਇਉਂ ਦੁਸ਼ਮਣਾਂ ਦੀ)(ਕਟਕ,ਫੌਜ ਦੀ(ਅਟਕ) ਰੋਕ ਦੂਰ ਕਰਦੇ ਹਨ (ਕਈ ਵਾਰ) [ਚਟਕ] ਫੁਰਤੀ ਕਰਦੇ ਕਰਦੇ (ਰਪਟ) ਤਿਲਕ ਕੇ (ਸਾਰਿਆਂ ਦੇ) [ਸਪਟ] ਸਾਹਮਣੇ ਹੀ (ਧਰ) ਧਰਤੀ ਦੇ (ਪਰ) ਉਪਰ (ਪਟਕ) ਡਿੱਗ ਪੈਂਦੇ ਹਨ। [2][ਪਰਿਕਰ] ਕਮਰ-ਕਸੇ ਕਸ ਕਰਕੇ ਕਰੜੇ (ਕਮਠ) ਧਨੁਸ਼ ਫੜ ਕੇ ਬਲ ਧਾਰ ਕੇ, [ਝਰਿ] ਝੜੀ [ਭਰ] ਵਾਂਗ [ਸਰ ਖਰ] ਤਿੱਖੇ ਤੀਰਾਂ ਦੀ ਵਰਖਾ ਕਰਦੇ ਹਨ। [3](ਤੀਰਾਂ ਦੇ ਭੱਥੇ) ਭਰ ਭਰ ਕੇ ਛੱਡਦੇ ਹਨ, ਸ਼ਰਮ ਨਹੀਂ ਕਰਦੇ ਤੇ ਨਾ ਹੀ ਮੂੰਹ ਢਕਦੇ ਹਨ [ਤਰ] ਬਹੁਤੇ ਅਜਿੱਤ ਸੂਰਮੇਂ ਜੰਗ ਵਿੱਚ ਗੱਜਦੇ ਹੋਏ ਸਜ ਰਹੇ ਹਨ। [4](ਤਬ)ਤਦੋਂ ਮਰ ਕੇ (ਨਿਸ਼ਕਾਮੀ ਸੂਰਮੇ) (ਭਵ) ਸੰਸਾਰ (ਸਰਤ-ਪਤਿ) ਸਮੁੰਦਰ ਨੂੰ (ਤਰਤ) ਤਰ ਕੇ (ਭਵ) ਕਲਿਆਣ ਸਰੂਪ ਤੇ [ਸਤ] ਸਤ ਸਰੂਪ [ਭਵ] ਹੋ ਜਾਂਦੇ ਹਨ (ਤੇ ਬਾਕੀ) [ਸਭ] ਸਾਰੇ [ਤਤ] ਛੇਤੀ [ਭਿਸਤ] ਸੁਰਗਾਂ ਵਿੱਚ ਜਾ ਵਸਦੇ ਹਨ। [5][ਭਟ] ਸੂਰਮੇ [ਮ੍ਰਿਗਪਤਿ] ਸ਼ੇਰ ਵਾਂਗ [ਭਵਕ ਭਵਕ] ਭਬਕਾਂ ਮਾਰ ਮਾਰ ਕੇ ਛੇਤੀਂ[ਸਟਕ ਸਟਕ] ਦੌੜ ਦੌੜ ਕੇ (ਤੇ ਦੁਸ਼ਮਨਾਂ ਨੂੰ) [ਦਟ] ਡਾਟ ਕੇ ਬੰਦੂਕਾਂ ('ਚ ਗੋਲੀਆਂ) ਭਰ ਕੇ ਛੱਡਦੇ ਹਨ। [6]ਸ਼ਸਤ੍ਰਾਂ ਨੂੰ [ਧਰ ਧਰ] ਫੜ ਫੜ ਕੇ ਸਾਹਮਣੇ ਅੜ ਅੜ ਕੇ [ਸਿਪਰਨ] ਢਾਲਾਂ [ਪਰਹਰ] ਮਾਰ ਕੇ [ਜੁਗ ਜੁਗ] ਦੋ ਦੋ [ਜੁਟ] ਟੱਕਰ ਕੇ ਲੜਦੇ ਹਨ। [7][ਅਜਬ] ਅਸਚਰਜ ਮਜ਼ਹਬ ਵਾਸਤੇ [ਗਜ਼ਬ] ਕ੍ਰੋਧ ਤੇ ਸ਼ੁਧ ਬੁੱਧੀ ਸਹਿਤ ਜੰਗ [ਸਜਬ] ਕਰਕੇ [ਮਰ] ਸ਼ਹੀਦ ਹੋ ਗਏ,[ਅਮਰ] ਦੇਵਤਾ ਬਣ ਕੇ [ਅਮਰ] ਮੁਕਤ ਹੋ ਗਏ। [8](ਸਕਾਮੀ)[ਸੁਰਪੁਰਿ]ਸੁਰਗਾਂ ਵਿੱਚ (ਤੇ ਨਿਸਕਾਮੀ)[ਗੁਰਪੁਰਿ] ਸੱਚ-ਖੰਡ ਵਿੱਚ ਵਸਦੇ ਸਦਾ[ਲਸਤ]ਚਮਕਦੇ ਹਨ, ਜਨਮ ਸਫਲਾ ਕਰਕੇ [ਅਮਿਤ] ਬਹੁਤਾ ਸੁਖ ਲੈਂਦੇ ਹਨ। [9]ਤਦੋਂ ਤੱਕ ਸਾਂਹਚੀ ਬਹੁਤੀ ਫੌਜ ਨਾਲ ਲੈ ਕੇ।

ਭੂਮਿ ਮੈਂ, ਨਿਹਾਰਿ ਕੋਪ ਥਾਇ ਕੈ[1] । ਬਰੱਜ ਨਿਜ ਸੈਨ ਕੋ, ਗਰੱਜ ਤਾੜ
ਤਾੜ ਕੈ[2] । ਬਢਾਇ ਅੱਗ੍ਰ ਹੂੰ ਕਰੀ, ਝੜਾਇ ਬਾੜ ਸਾੜਕੈਂ[3] ॥੩੮॥ ਜਿਤੈ
ਚੜ੍ਹੱਤ ਸਿੰਘ ਥਾ, ਲਰੱਤ ਜੋਰ ਸ਼ੋਰ ਸੈਂ । ਤਿਤੈ ਅਲਾਹ ਯਾਰ ਖਾਂ, ਭਯੋ
ਅਗਾਂਹ ਜੋਰ ਸੈਂ । ਤਰੱਜ[4] ਸਿੰਘ ਕੇ ਤਈਂ, ਬਰੱਖ ਬਾਨ ਭੂਰ ਹੈਂ[5] । ਕਰੱਖ[6]
ਪ੍ਰਾਨ ਹੂ ਲਏ ਕਿਤਾਨ ਕੇ[7] ਜਰੂਰ ਹੈਂ ॥੩੯॥ ਨਿਹਾਰਿ ਸਿੰਘ ਤਾਂਹਿ ਕੋ,
ਪ੍ਰਚਾਰ ਢਿੱਗ ਢੂਕ ਹੈਂ[8] । ਬੰਦੂਕ ਡੰਭ ਗੁੱਲਕਾਂ, ਉਭੈ ਲਗੇ ਅਚੂਕ ਹੈਂ[9] ।
ਸੁਟਯੋ ਤੁਰੰਗ ਖਾਨ ਕਾ, ਦੜੱਕ ਭੂਮ ਯੌਂ ਜਬੈ[10] । ਦਯੋ ਨ ਖਾਨ ਉੱਠਨੇ,
ਕੁਦਾਇ ਅੱਸ੍ਵ ਕੋ ਤਬੈ[11] ॥੪੦॥ ਸੜੱਕ ਮੂੰਡ ਖਾਨ ਕਾ, ਤੜੱਕ ਸਿੰਘ
ਡੁੱਕਿਓ[12] । ਹਤੇ ਅਨੇਕ ਔਰ ਹੂੰ, ਨਜੀਕ ਜੋਇ ਢੁੱਕਿਓ । ਫੁਲੱਬ ਹੱਥ
ਕੱਢਿ ਸਿੰਘ[13], ਝੱਟ-ਪੱਟ ਹਟ ਕੈ । ਅਯੋ ਮਿਆਨ ਕੈ ਵਿਖੇ, ਪਠਾਨਨੈਂ
ਦਪੱਟ ਕੈ[14] ॥੪੧॥ ਮਰਯੋ ਅਲਾਹ ਯਾਰ ਖਾਂ ਹਰਾਵਲੈਂ ਉਤਾਵਲੈਂ[15] ।
ਅਰਯੋ ਇਮਾਨ ਖਾਨ ਆ, ਰਹਾਨ ਵਾਰ ਕਾਬਲੈਂ[16] । ਲਰਯੋ ਮ੍ਰਿਗੇਸ
ਗੁੱਜਰੈਂ, ਸਉਜੱਰੈਂ ਸੁ ਗੌਰ ਤੈ[17] । ਧਕਾਇ ਪੁੰਜ ਖਾਨ ਕੋ, ਦਯੋ ਪਿਛਾਂਹਿ
ਠੌਰ ਤੈ[18] ॥੪੨॥ ਨਿਹਾਰਿ ਖਾਂ ਅਲਾਉਲੈਂ, ਹਜ਼ਾਰ-ਪਾਂਚ ਕੋ ਪਤੀ[19] ।

[1]ਜੰਗ ਦੇ ਮੈਦਾਨ ਵਿੱਚ ਆਇਆ ਦੇਖ ਕੇ ਕ੍ਰੋਧਵਾਨ ਹੋ ਕੇ। [2]ਆਪਣੀ ਫੌਜ ਨੂੰ ਰੋਕ ਕੇ ਗੱਜ ਕੇ ਤੇ ਤਾੜ ਤਾੜ ਕੇ। [3]ਵਧਾ ਕੇ ਅੱਗੇ ਕਰ ਦਿੱਤੀ [ਸਾੜਕੈਂ] ਸੜੱਕ ਦੇ ਕੇ ਬਾੜ ਝਾੜ ਦਿੱਤੀ ਭਾਵ ਛੇਤੀ ਇਕੋ ਵਾਰ ਸਾਰੀਆਂ ਬੰਦੂਕਾਂ ਦਾ ਫਾਇਰ (ਵਾਰ) ਕਰ ਦਿੱਤਾ। [4]ਤਾੜ ਕੇ। [5]ਬਹੁਤੇ ਤੀਰਾਂ ਦੀ ਵਰਖਾ ਕੀਤੀ। [6]ਖਿੱਚ ਲਏ। [7]ਕਿਤਨਿਆਂ ਦੇ। [8]ਚੜ੍ਹਤ ਸਿੰਘ ਨੇ ਤਿਸ ਨੂੰ ਦੇਖ ਕੇ, ਨੇੜੇ ਪਹੁੰਚ ਕੇ ਵੰਗਾਰਿਆ। [9]ਬੰਦੂਕ [ਡੰਭ] ਚਲਾ ਦਿਤੀ ਦੋਹਾਂ ਗੋਲੀਆਂ ਦੇ ਅਚੁੱਕ (ਨਿਸ਼ਾਨੇ) ਲੱਗੇ। [10]ਜਦੋਂ ਇਉਂ ਖਾਨ ਦਾ ਘੋੜਾ ਦੜੱਕ ਸ਼ਬਦ ਕਰਕੇ ਧਰਤੀ ਤੇ ਸੁੱਟਿਆ। [11]ਤਦੋਂ ਚੜ੍ਹਤ ਸਿੰਘ ਘੋੜੇ ਨੂੰ ਭਜਾ ਕੇ। [12]ਚੜ੍ਹਤ ਸਿੰਘ ਨੇ ਸੜੱਕ ਸ਼ਬਦ ਨਾਲ [ਤੜੱਕ] ਛੇਤੀ ਹੀ ਅਲਾ ਯਾਰ ਦਾਦ ਖਾਂ ਦਾ ਸਿਰ [ਡੁੱਕਿਓ] ਕੱਟ ਲਿਆ। [13]ਸਿੰਘ ਨੇ [ਫੁਲੱਬ] ਗੱਤਕੇ ਬਾਜ਼ੀ ਦੇ ਹੱਥ ਕੱਢ ਕੇ। [14]ਪਠਾਣਾਂ ਨੂੰ [ਦਪੱਟ ਕੈ] ਭਜਾ ਕੇ। [15][ਹਰਾਵਲੈਂ] ਫੌਜ ਦੇ ਅਗਲੇ ਦਸਤੇ ਦਾ ਮੁਹਰੀ ਅਲਾਹ ਯਾਰ ਖਾਂ (ਉਤਾਵਲੈਂ) ਛੇਤੀ ਮਰ ਗਿਆ। [16]ਕਾਬਲ ਦੇ ਰਹਿਣ ਵਾਲਾ ਇਮਾਨ ਖਾਂ ਆ ਅੜਿਆ। [17]ਗੁੱਜਰ ਸਿੰਘ (ਸਉੱਜਰੈ) ਜ਼ੋਰ ਨਾਲ ਤੇ (ਸੁ ਗੌਰ ਤੈ) ਚੰਗੇ ਖਿਆਲ ਨਾਲ ਲੜਿਆ। [18][ਪੁੰਜ] ਬਹੁਤੇ ਪਠਾਣਾਂ ਨੂੰ ਧੱਕ ਕੇ (ਜੰਗ ਦੀ) ਥਾਂ ਤੋਂ ਪਿੱਛੇ ਹਟਾ ਦਿੱਤਾ। [19]ਪੰਜ ਹਜ਼ਾਰ ਫੌਜ ਦੇ ਮਾਲਕ ਅਲਾਉਲ ਖਾਂ ਨੇ ਦੇਖ ਕੇ।

ਅਯੋ ਧਵਾਇ ਅੱਸ੍ਵ ਕੋ, ਸਕੋਪ ਓਪ ਤੈ ਅਤੀ[1]। ਝਟਾਂਹਿ-ਪੱਟ ਬੀਜੁਰੀ ਸਮਾਨ ਆਨ ਹੈ ਪਯੋ[2]। ਬਿਸੇਸ ਘਾਇ ਗੁਜਰੈਂ, ਮ੍ਰਿਗੇਸ ਕੋ ਕਰੈ ਗਯੋ[3] ॥੪੩॥ ਹੁਤੋ ਜੁ ਸਿੰਘ-ਸਾਹਿਬੰ, ਨਜੀਕ ਪੂਤ ਤਾਂਹਿ ਕੋ[4]। ਨਿਹਾਰ ਕੈ ਨ ਜਾਨ ਦੀਨ ਖਾਨ ਸੋ ਅਗਾਂਹਿ ਕੋ। ਕਮਾਨ ਤਾਨ ਕਾਨ ਲੌ, ਪ੍ਰਹਾਨ ਬਾਨ ਭੀਛਨੈ[5]। ਦੁਸਾਰ ਪਾਰ ਹੂੰ ਕਢੇ, ਯੁਤੈਂ ਕਿਕਾਨ ਤੀਛਨੈਂ[6] ॥੪੪॥ ਉਠਾਇ ਬਾਪ ਆਪਨੋ, ਪਠਾਇ ਦੀਨ ਪਾਛ ਹੈ[7]। ਬੰਧਾਇ ਸਾਲ-ਪੱਤਰੈਂ, ਕਰਯੋ ਤੁਰੰਤ ਆਛ ਹੈ[8]। ਉਤੈ[9] ਤੁਰੰਗ ਖਾਨ ਕਾ, ਗਿਰਯੋ ਜੁ ਅੰਗ ਭੰਗ ਹ੍ਵੈ। ਚੁਚਾਤ ਸ੍ਰੋਣ ਆਪ ਸੋ ਭਗਯੋ ਪਿਛਾਂ ਕੁਰੰਗ ਹ੍ਵੈ[10] ॥੪੫॥ ਮਨੋ ਛਿਕਾਉ ਮਾਸ਼ਕੀ, ਕਰੰਤ ਜਾਤ ਰੰਗ ਕੋ[11]। ਧਵਾਇ ਅੱਸ੍ਵ ਸਿੰਘ ਜੀ, ਬਢਾਇ ਕੈ ਉਮੰਗ ਕੋ। ਹੁਲਾਰ ਕੈ ਭੁਜਾ, ਤੁਵਾਰ ਝਾਰਿ ਮੂੰਡ ਤਾਂਹਿ ਪੈ[12]। ਸਟੋਪ ਮੂੰਡ ਤ੍ਰਾਣ ਕੱਟਿ, ਦੇਹ ਔਨਿ ਲਾਹਿ ਪੈ[13] ॥੪੬॥ ਸੁਟਯੋ ਦੁਫਾਰ ਚੀਰ, ਜਯੋਂ ਸ਼ਤੀਰ ਹੂੰ ਤਖਾਨ ਹੈ[14]। ਝੁਕੇ ਪਠਾਨ ਸਿੰਘ ਪੈ, ਲਯੋ ਸੁ ਘੇਰ ਆਨ ਹੈ। ਸਜੀ ਫੁਲਾਦ ਥੀ ਜਿਰਾ, ਭਯੋ ਨ ਘਾਉ ਯਾਂਹਿ ਤੈ[15]। ਪੁਗੇ ਸੁ ਝੱਟ ਪਟ ਸਿੰਘ, ਔਰ ਦੌਰਿ ਜਾ ਤਿਤੈ[16] ॥੪੭॥ ਥਏ ਸੁ ਹੱਥ ਵੱਥ ਦੋਇ ਓਰ ਘੋਰ

---

[1]ਕ੍ਰੋਧ ਸਹਿਤ [ਅਤੀ] ਬਹੁਤੀ [ਓਪ ਤੈ] ਚਮਕ ਦਮਕ ਨਾਲ ਘੋੜਾ ਭਜਾ ਕੇ ਆਇਆ। [2]ਝਟਪਟ ਬਿਜਲੀ ਵਾਂਗ ਆ ਪਿਆ। [3]ਗੁੱਜਰ ਸਿੰਘ ਨੂੰ ਬਹੁਤਾ ਜ਼ਖਮ ਕਰ ਗਿਆ। [4]ਤਿਸ ਗੁੱਜਰ ਸਿੰਘ ਦਾ ਪੁੱਤਰ ਸਾਹਿਬ ਸਿੰਘ ਕੋਲ ਹੀ ਸੀ। [5][ਭੀਛਨੈ] ਭਿਆਨਕ ਤੀਰ ਮਾਰੇ। [6]ਤਿਖੇ (ਤੀਰ) ਘੋੜੇ ਸਮੇਤ (ਖਾਨ ਦੇ) ਦੂਜੇ ਪਾਸੇ ਕੱਢ ਦਿੱਤੇ। [7]ਆਪਣੇ ਪਿਤਾ ਗੁੱਜਰ ਸਿੰਘ ਨੂੰ ਚੁੱਕ ਕੇ ਪਿੱਛੇ ਭੇਜ ਦਿੱਤਾ। [8]ਛੇਤੀ [ਆਛ] ਤੰਦਰੁਸਤ ਕਰ ਦਿੱਤਾ। [9]ਓਧਰ। [10]ਉਸ ਖਾਨ ਦੇ ਆਪਣੇ ਸ਼ਰੀਰ ਵਿਚੋਂ ਖੂਨ ਚੋਂਦਾ ਸੀ ਇਸ ਲਈ ਆਪ [ਕੁਰੰਗ] ਹਰਨ ਭਾਵ ਕਾਇਰ ਹੋ ਕੇ ਪਿੱਛੇ ਭੱਜ ਗਿਆ। [11]ਜਾਣੋ ਮਾਸ਼ਕੀ (ਲਾਲ) ਰੰਗ ਦਾ ਛਿੜਕਾ ਕਰਦਾ ਜਾਂਦਾ ਹੈ। [12]ਬਾਹਾਂ ਉਲਾਰ ਕੇ ਤਿਸ ਦੇ ਮੂੰਹ ਉੱਤੇ ਤਲਵਾਰ ਮਾਰ ਕੇ। [13]ਫੇਰ ਸਣੇ ਟੋਪ ਮੂੰਹ ਤੇ ਸੰਜੋਅ ਕੱਟ ਕੇ ਦੇਹ ਨੂੰ [ਔਨਿ] ਧਰਤੀ ਉੱਤੇ ਲਾਹ ਕੇ ਸੁੱਟ ਦਿੱਤਾ। [14]ਜਿਵੇਂ ਤਰਖਾਣ ਨੇ ਸ਼ਤੀਰ ਨੂੰ ਦੋ-ਫਾੜ ਕਰਕੇ ਸੁੱਟਿਆ ਹੁੰਦਾ ਹੈ। [15]ਫੁਲਾਦ ਦੀ ਸੰਜੋਅ [ਸਜੀ] ਪਹਿਨੀ ਹੋਈ ਸੀ ਇਸ ਕਰਕੇ ਜ਼ਖਮ ਨਹੀਂ ਹੋਇਆ। [16][ਤਿਤੈ] ਓਥੇ ਹੋਰ ਸਿੰਘ ਦੌੜ ਕੇ ਛੇਤੀ ਜਾ [ਪੁਗੇ] ਪੁੱਜੇ।

ਹੀ ਲਰੇ[1] । ਪਠਾਨ ਸਿੰਘ ਜ੍ਵਾਨ,ਠੌਰ ਤਾਂਹਿ ਗੋਰ ਹੀ ਮਰੇ[2] । ਨੱਥਾ-ਮ੍ਰਿਗੇਸ ਸਜਾਲਕੋਟ ਵਾਰ[3], ਖੈਂਚ ਤੇਗ ਕੋ। ਪਰਜੋ ਤਹਾਂਹਿ ਜਾਇ, ਮਾਤ ਕੀਨ ਬੀਜ ਬੇਗ ਕੋ[4] ॥੪੮॥ ਜੁਝਾਰ[5] ਸਿੰਘ ਔਰ ਭੀ, ਅਪਾਰ ਸੰਗ ਤਾਂਹਿ ਕੇ। ਪਰੇ ਤੁਕਾਨ ਪੈ ਤਬੈ, ਲਰੇ ਮਹਾਨ ਚਾਹਿ ਕੈ[6] । ਚਢਾਇ ਲੁੱਥ ਲੁੱਥ ਪੈ, ਭੁਜਾ ਸਮੁੰਡ ਸੱਥਲੈਂ[7] । ਬਿਥਾਰ ਔਨ ਪੈ ਦਏ, ਸੋਨ ਮਾਸ ਗੱਤਲੈਂ[8]॥੪੯॥ ਨਿਵਾਜ-ਖਾਂ ਰਸਾਲ-ਦਾਰ,ਮਾਰਿ ਮਾਰਿ ਗਾਇ ਕੈ[9]। ਅਨੇਕ ਸਿੰਘ ਪਾਇ-ਮਾਲ ਕੀਨ, ਪੀਨ ਘਾਇ ਕੈ[10] । ਨਿਹਾਰਿ ਨਾਰ-ਸਿੰਘ ਜਯੋਂ ਭਵੱਕ, ਕੋਪ ਤਾਨ ਕੈ[11] । ਨੱਥੇ-ਮ੍ਰਿਗੇਸ ਸੋ ਹਤਯੋ, ਬਿਸੇਸ ਜੰਗ ਠਾਨ ਕੈ[12]॥੫੦॥ ਤਬੈ ਕਮਾਲ-ਦੀਨ ਖਾਂ, ਬਿਹੱਦ ਕੱਦ[13] ਸੂਰਮਾਂ । ਧਸਯੋ ਸਿੰਘਾਨ ਸੈਨ ਮੈਂ, ਮਿਲਾਤ ਜਾਤ ਧੂਰਮਾਂ[14]। ਗਰੱਜ ਮੇਘ ਜਯੋਂ, ਤਰੱਜ ਭਯਾਨਕੈ ਅਤੇਵ ਹੈਂ[15]। ਲਰੱਜ ਕੱਜ ਆਨਨੈ ਸਿੰਘਾਨ ਨੈ ਲਹੇਵ ਹੈਂ[16] ॥ ੫੧ ॥ ਲਏ ਸੁਭੱਟ ਗੁੱਟ ਕੋ, ਫਿਰੱਤ ਇੱਤ ਉੱਤ ਸੋ[17] । ਮਨੋ ਕਰਾਲ ਕਾਲ ਸੈਨ ਰਾਖਸ਼ਾਨ ਪੁੱਤ ਸੋ[18] । ਗਜਿੰਦ-ਮਤ ਬ੍ਰਿੰਦ ਜਯੋਂ, ਛੁਧੱਤ ਬਾਗ ਮੈਂ ਬਰੈਂ[19] । ਉਖਾਰ ਤੋਰ ਡਾਰਿ ਕੈ, ਵਿਰਾਨ ਦਾਗਿ-ਮੈ ਕਰੈਂ[20] ॥ ੫੨ ॥ ਤਿਵੈਂ ਸਿੰਘਾਨ ਸੈਨ ਮੈਂ,

---

[1] ਹੱਥੋ-ਹੱਥੀ ਹੋ ਪਏ ਦੋਹਾਂ ਪਾਸਿਆਂ ਤੋਂ ਭਿਆਨਕ ਲੜੇ। [2] ਜਵਾਨ ਸਿੰਘ ਤੇ ਪਠਾਣ ਉਸ ਜਗ੍ਹਾ [ਗੋਰ] ਬਹੁਤੇ ਮਰੇ। [3] ਵਾਲਾ। [4] ਇਜਲੀ ਦੀ [ਬੇਗ] ਤੇਜ਼ੀ ਨੂੰ ਮਾਤ ਪਾ ਦਿੱਤਾ। [5] ਸੂਰਬੀਰ। [6] ਉਤਸ਼ਾਹ ਕਰਕੇ। [7] ਲੋਥ ਤੇ ਲੋਥ ਚੜ੍ਹਾ ਦਿਤੀ ਸਣੇ ਮੂੰਹ ਤੇ ਪੱਟਾਂ ਦੇ। [8] ਲਹੂ ਤੇ ਮਾਸ ਦੇ (ਗੱਤਲੈਂ) ਟੁਕੜੇ (ਔਨਿ) ਧਰਤੀ ਦੇ ਉੱਪਰ (ਬਿਥਾਰ) ਖਿੰਡਾ ਦਿੱਤੇ। [9] ਬੋਲ ਕੇ। [10] ਅਨੇਕਾਂ ਸਿੰਘ (ਪੀਨ) ਬਹੁਤੇ (ਘਾਇਕੈ) ਜ਼ਖਮੀ ਕਰਕੇ (ਪਾਇਮਾਲ) ਪੈਰਾਂ ਹੇਠ ਮਲ ਦਿੱਤੇ। [11] ਦੇਖ ਕੇ ਨਰ ਸਿੰਘ ਵਾਂਗ ਭਬਕ ਮਾਰ ਕੇ, ਕ੍ਰੋਧ ਤੇ ਬਲ ਕਰਕੇ। [12] ਬਹੁਤ ਜੰਗ ਕਰਕੇ ਉਹ ਨਿਵਾਜ਼ ਖਾਂ ਨੱਥਾ ਸਿੰਘ ਨੇ ਮਾਰ ਦਿੱਤਾ। [13] ਵੱਡੇ ਕੱਦ ਦਾ। [14] ਧੂੜ ਵਿੱਚ। [15] (ਅਤੇਵ) ਬਹੁਤੇ ਭਿਆਨਕ ਬੱਦਲ ਵਾਂਗ ਗੱਜ ਕੇ ਤੇ ਤਾੜ ਕੇ। [16] (ਲਰੱਜ) ਕੰਬ ਕੇ ਸਿੰਘਾਂ ਨੇ ਆਪਣੇ (ਆਨਨੈ) ਮੂੰਹ ਢਕ (ਲਹੇਵ ਹੈਂ) ਲਏ ਹਨ। [17] ਉਹ ਸੂਰਮਿਆਂ ਦਾ (ਗੁੱਟ) ਜੱਥਾ ਲੈ ਕੇ ਏਧਰ ਓਧਰ ਫਿਰਦਾ ਹੈ। [18] ਜਾਣੋ ਕਾਲ ਦੀ ਭਿਆਨਕ ਫੌਜ ਹੈ ਜਾਂ ਉਹ ਰਾਖਸ਼ਾਂ ਦੇ ਪੁੱਤਰ ਹਨ। [19] ਜਿਵੇਂ ਬਹੁਤੇ ਭੁੱਖੇ ਤੇ ਮਸਤ ਹਾਥੀ ਬਾਗ ਵਿੱਚ ਵੜ ਜਾਣ। [20] [ਬੂਟਿਆਂ ਨੂੰ] ਉਖੇੜ ਕੇ ਤੋੜ ਸੁਟਦੇ ਹਨ (ਵਿਰਾਨ) ਉਜਾੜ ਕਰਕੇ ਦਾਗੀ ਕਰ ਦੇਂਦੇ ਹਨ।

ਮਿਨਾਰਿ ਸੇ ਬਟੌੜ ਸੇ[1] । ਪਰੰਤ ਜੱਤ੍ਰ ਦੌੜ ਕੈ, ਕਰੰਤ ਤੱਤ੍ਰ ਚੌੜ ਸੇ[2] । ਮਢੇ ਫੁਲਾਦ ਕੇ ਹੁਤੇ, ਕਿਕਾਨਨੈਂ ਸਮੇਤ ਸੋ[3] । ਗਿਰੰਤ ਘਾਇ ਖਾਇ ਨਾਹਿ ਵਾਹਿ, ਯਾਹਿ ਹੇਤ ਸੋਂ[4] ॥੫੩॥ ਲਰਯੋ ਨ ਪੈਰ ਗੱਡ ਕੈ, ਸ੍ਰਦਾਰ ਔਰ ਕੋ ਜਬੈ । ਨਿਹਾਰਿ ਰਾਮ ਸਿੰਘ ਬੇਦਿ ਬੰਸ-ਸਾਹਿਬੈਂ ਤਬੈ[5]। ਹੁਤੋ ਭਗੱਤਿ ਅੱਤਿ ਸੋ, ਸ਼ਕੱਤਿ ਯੁਤਿ ਪੂਰਨੈ[6] । ਬਲੀ ਬਿਸਾਲ ਬੀਰ ਧੀਰ, ਮੀਰ ਪੀਰ ਕੂਰ ਨੈ[7] ॥੫੪॥ ਸਕੋਪ ਓਪ ਸੱਤ੍ਰੈਂ ਘਟਾਵਨੇ ਹਿਤੱਛ ਸੋ[8] । ਦੁੜਾਇ ਅਸ੍ਵ ਕੇ ਤਈਂ, ਭਯੋ ਸਮੱਛ ਅੱਛ ਸੋਂ[9] । ਤਰੱਜ ਗੱਜ ਵੱਜ ਕੈ, ਮੁਰੀਦ-ਖਾਨ ਸੋਂ ਅਰਯੋ[10] । ਕੁਵੰਡ ਦੰਡ ਖੈਂਚ ਕੈ, ਘਮੰਡ ਚੰਡ ਹੈ ਕਰਯੋ[11] ॥੫੫॥ ਘਨੇ ਸ੍ਰਦਾਰ ਸਿੰਘ ਔਰ, ਗੌਰ ਠੌਰ ਤਾਂਹਿ ਹੈਂ[12] । ਅਏ ਲਵਾਇ ਫੌਜ, ਮੌਜ ਸਿੰਧੁ ਜਯੋਂ ਉਮਾਹਿ ਹੈਂ[13] । ਜੁਟੇ ਪਠਾਨ ਸਿੰਘ, ਜੰਗ ਜੋਰ ਘੋਰ ਹੈ ਜਗਯੋ[14] । ਅਨੰਤ ਠੌਰ ਦੁੰਦ-ਜੁੱਧ, ਸੁੱਧ ਹੋਵਨੈ ਲਗਯੋ[15] ॥ ੫੬ ॥ ਮੁਰੀਦ-ਖਾਨ ਖਾਸ[16], ਰਾਮ ਸਿੰਘ ਸੰਗ ਹੀ ਜੁਟਯੋ । ਪਿਛਾਂਹਿ ਨਾਂਹਿ ਤਾਂਹਿ ਕਾਂਹਿ[17], ਏਕ ਪੈਰ ਭੀ ਪੁਟਯੋ । ਹੁਤੋ ਸ੍ਰਦਾਰ-ਖਾਨ, ਸੋ ਦ੍ਵਾਦਸੈਂ ਹਜ਼ਾਰ ਕੋ । ਇਤੈ

---

[1] ਤਿਵੇਂ ਸਿੰਘਾਂ ਦੀ ਫੌਜ ਵਿੱਚ [ਮਿਨਾਰ ਸੇ] ਬੁਰਜਾਂ ਵਰਗੇ ਤੇ [ਬਟੌੜ ਸੇ] ਗਹੀਰਿਆਂ ਵਰਗੇ (ਤੁਰਕ) । [2] ਜਿਧਰ ਦੌੜ ਕੇ ਪੈਂਦੇ ਹਨ ਉਧਰ ਹੀ [ਚੌੜ ਸੇ] ਤਬਾਹੀ ਕਰਦੇ ਜਾਂਦੇ ਹਨ । [3] ਉਹ ਘੋੜਿਆਂ ਸਮੇਤ ਫੌਲਾਦ ਦੇ ਮੜ੍ਹੇ ਹੋਏ ਸਨ। [4] ਉਹ ਇਸੇ ਕਾਰਨ ਜ਼ਖਮ ਖਾ ਕੇ ਡਿਗਦੇ ਨਹੀਂ ਸਨ । [5] ਤਦੋਂ ਬੇਦੀ ਬੰਸ ਦੇ ਸਾਹਿਬ ਰਾਮ ਸਿੰਘ ਨੇ ਵੇਖ ਕੇ । [6] ਉਹ ਬਹੁਤੀ ਸ਼ਕਤੀ ਸਹਿਤ ਪੂਰਨ ਭਗਤ ਸੀ । [7] ਬਹੁਤਾ ਬਲੀ, ਬਹਾਦਰ, ਧੀਰਜਵਾਨ, ਤੇ [ਪੀਰ] ਧਾਰਮਕ ਆਗੂ ਸੀ [ਕੂਰ ਨੈ] ਇਹ ਝੂਠ ਨਹੀਂ ਹੈ। [8] [ਸੋ] ਉਹ ਵੈਰੀਆਂ ਦੀ [ਓਪ] ਉਪਮਾਂ (ਸ਼ੋਭਾ ਘਟਾਉਣ ਵਾਸਤੇ) [ਹਿਤੱਛ] ਚੰਗੀ ਤਰ੍ਹਾਂ ਕ੍ਰੋਧ ਸਹਿਤ ਹੋ ਕੇ। [9] ਉਹ ਘੋੜੇ ਨੂੰ ਦੌੜਾ ਕੇ [ਅੱਛ] ਚੰਗੀ ਤਰ੍ਹਾਂ (ਸਮੱਛ) ਸਾਹਮਣੇ ਹੋਇਆ । [10] [ਤਰੱਜ] ਤਾੜ ਕੇ ਤੇ ਗੱਜ ਵੱਜ ਕੇ ਮੁਰੀਦ ਖਾਨ ਨਾਲ ਆ ਕੇ ਅੜਿਆ। [11] [ਕੁਵੰਡ] ਧਨੁਸ਼ ਦਾ ਡੰਡਾ ਖਿੱਚ ਕੇ [ਚੰਡ] ਤਿੱਖਾ [ਘਮੰਡ] ਜੰਗ ਕੀਤਾ । [12] ਉਸ ਜਗ੍ਹਾ ਹੋਰ ਬਹੁਤੇ [ਗੌਰ] ਭਾਰੇ ਸਿੰਘ ਸਰਦਾਰ ਸਨ। [13] ਸਮੁੰਦਰ ਦੀਆਂ [ਮੌਜ] ਲਹਿਰਾਂ ਵਾਂਗ ਉਤਸ਼ਾਹ ਨਾਲ ਫੌਜਾਂ [ਲਵਾਇ] ਨਾਲ ਲੈ ਕੇ ਆਏ। [14] ਪਠਾਣ ਤੇ ਸਿੰਘ ਜੁੱਟ ਪਏ ਜ਼ੋਰ ਦਾ ਭਿਆਨਕ ਜੰਗ [ਜਗਯੋ] ਹੋਣ ਲਗ ਪਿਆ। [15] ਬਹੁਤੀ ਥਾਈਂ ਦੋ ਦੋ ਸੂਰਮਿਆਂ ਦੇ [ਸੁੱਧ] ਚੰਗੇ ਜੰਗ ਹੋਣ ਲਗ ਪਏ। [16] ਆਪ। [17] ਤਿਨ੍ਹਾਂ (ਦੋਹਾਂ ਵਿਚੋਂ) ਕਿਸੇ ਨੇ ਵੀ।

ਗੁਰੰਸ ਮਾਨਨੀਯ ਪੰਥ ਥਾ ਅਪਾਰ ਕੋ[1] ॥੫੭॥ਸਜੀ ਸੰਜੋਇ ਦੋਇ ਕੈ, ਨ ਘਾਇ ਥਾਇ ਯਾਂਹਿ ਤੈ[2]। ਕਰੇ ਤੁਨੀਰ ਸੱਖਣੇ, ਬਸਾਇ ਬਾਨ ਚਾਹਿ ਤੈ[3]। ਗਿਰੇ ਤੁਰੰਗ ਅੰਗ ਭੰਗ ਹੋਇ, ਦੋਇ ਕੇ ਜਬੈਂ। ਲਰੇ ਕ੍ਰਿਪਾਨ ਸੈਂ ਤਬੈ, ਅਰੇ ਜੁਆਨ ਯੌਂ ਢਬੈਂ[4] ॥੫੮॥ ਮਨੋ ਮ੍ਰਿਗਿੰਦ ਦ੍ਵੈ ਲਰੈਂ ਗਜਿੰਦ ਸਾਂਢ ਮੱਲ ਹੈਂ[5]। ਸੁਮਿੱਤ੍ਰ ਮੇਘ ਨਾਦ ਜਯੋਂ, ਭਿਰੰਤ ਨਾਂਹਿ ਟੱਲ ਹੈਂ[6]। ਕਟੈਂ ਜਿਰਾਹਿੰ ਤੇਗ ਸੰਗ, ਬੇਗ ਬੇਗ ਝਾਰ ਹੈਂ[7]। ਕਬੀ ਸੁ ਲੇਤ ਢਾਲ ਪੈ, ਤ੍ਰਵਾਰ ਪੈ ਕ੍ਰਵਾਰ ਹੈਂ[8] ॥੫੯॥ ਮਨੋ ਘੜੰਤ ਘਾੜ ਸੋ, ਠਠਯਾਰ ਜਯੋਂ ਲੁਹਾਰ ਹੈਂ[9]। ਭਏ ਸੁ ਟੂਕ ਟੂਕ, ਤੇਗ ਸੈਫ ਲੌ ਦੁਧਾਰ ਹੈਂ[10]। ਗਹੇ ਕਟਾਰ ਫੇਰ, ਹੱਥ ਵੱਥ ਅਤਿ ਹ੍ਵੈ ਪਏ[11]। ਧਕਾਂਹਿ ਧੱਕ ਧੱਕ. ਯੱਕ ਔਨਿ ਪੈ ਗਿਰੈਂ ਜਏ[12] ॥੬੦॥ ਉਠੈਂ ਕਰੋਧ ਕੈ ਪੁਨਾ, ਕਰਾਲ ਲਾਲ ਨੈਨ ਕੈ[13]। ਛੁਟੰਤ ਧੂੰਮ ਨਾਕ ਤੈਂ, ਛਯੋ ਸੁਮੱਧ ਗੈਨ ਕੈ[14]। ਚੁਚਾਤ ਰੱਤ ਦੇਹ ਤੈ. ਲਗੇ ਅਪਾਰ ਘਾਉ ਤੈ[15]। ਮਸ਼ੱਕ ਰੰਗ ਕੀ ਫੁਟੀ, ਛਿਕਾਉ ਹ੍ਵੈ ਸੁਭਾਉ ਤੈ[16] ॥੬੧॥ ਹੁਤੇ ਅਤੀ

---

[1]ਇਧਰੋਂ (ਰਾਮ ਸਿੰਘ) ਗੁਰਾਂ ਦੀ ਅੰਸ ਵਿਚੋਂ ਪੰਥ ਦੇ ਬਹੁਤਾ ਮੰਨਣ ਯੋਗ ਸੀ। [2]ਇਸੇ ਕਰਕੇ ਜ਼ਖਮ ਨਹੀਂ ਸੀ ਹੁੰਦਾ। [3](ਚਾਹਿ ਤੈ) ਉਤਸ਼ਾਹ ਨਾਲ ਤੀਰਾਂ ਦੀ ਬਰਖਾ ਕਰਕੇ (ਤੁਨੀਰ) ਭੱਥੇ ਖਾਲੀ ਕਰ ਦਿੱਤੇ। [4]ਇਸ ਢੰਗ ਨਾਲ ਆ ਕੇ ਜੋ ਅੜੇ। [5]ਜਾਣੋ ਦੋ ਸ਼ੇਰ ਜਾਂ ਦੋ ਹਾਥੀ ਜਾਂ ਦੋ ਸਾਨ੍ਹ ਜਾਂ ਦੋ ਮੱਲ ਲੜ ਰਹੇ ਹਨ। [6][ਸੁਮਿੱਤ੍ਰ] ਲਛਮਣ ਤੇ (ਰਾਵਣ ਦੇ ਪੁੱਤਰ) ਮੇਘ ਨਾਦ ਵਾਂਗ (ਭਿਰੰਤ) ਲੜਦੇ ਹੋਏ ਟਲਦੇ ਨਹੀਂ। [7](ਜਿਰਾਹਿ) ਸੰਜੋਆਂ ਨੂੰ ਤਲਵਾਰਾਂ ਨਾਲ ਕਟਦੇ ਹਨ ਛੇਤੀ ਛੇਤੀ ਮਾਰਦੇ ਹਨ। [8]ਕਦੇ ਤਾਂ (ਤਲਵਾਰ ਦਾ ਵਾਰ) ਢਾਲ ਤੇ ਕਦੇ ਤਲਵਾਰ (ਦਾ ਵਾਰ) ਤਲਵਾਰ ਤੇ ਹੀ ਲੈ ਲੈਂਦੇ ਹਨ। [9]ਜਾਣੋ ਜਿਵੇਂ ਠਠਿਆਰ ਤੇ ਲੁਹਾਰ (ਘਾੜ) ਭਾਂਡੇ ਘੜਦੇ ਹਨ। [10]ਤਲਵਾਰਾਂ [ਸੈਫ] ਸਿੱਧੀਆਂ ਤਲਵਾਰਾਂ ਤੇ ਦੋਧਾਰੇ ਖੰਡਿਆਂ ਤੱਕ [ਸਭ] ਟੁਕੜੇ ਟੁਕੜੇ ਹੋ ਗਏ। [11]ਕਟਾਰਾਂ ਫੜ ਕੇ ਫਰ ਬਹੁਤੇ ਹੱਥੋ-ਹੱਥੀ ਹੋ ਪਏ। [12]ਧੱਕਿਆਂ ਨਾਲ [ਇਕ ਦੂਜੇ ਨੂੰ] ਧਕਦੇ ਧਕਦੇ [ਦੋਵੇਂ ਹੀ] [ਯੱਕ] ਇਕੋ ਵਾਰ ਇਕੱਠੇ ਹੀ ਧਰਤੀ ਤੇ ਜਾ ਡਿੱਗੇ। [13]ਭਿਆਨਕ ਤੇ ਲਾਲ ਨੇਤ੍ਰ ਕਰਕ ਫਰ ਕ੍ਰੋਧ ਨਾਲ ਉੱਠੇ। (ਅ) ਫੇਰ ਕ੍ਰੋਧ ਕਰਕੇ ਉੱਠੇ ਤੇ ਭਿਆਨਕ ਲਾਲ ਨੇਤ੍ਰ ਕੀਤੇ। [14][ਦੋਹਾਂ ਦੇ] ਨੱਕਾਂ ਚੋਂ ਧੂਆਂ ਨਿਕਲਿਆ ਤੇ ਉਹ [ਗੈਨ] ਅਕਾਸ਼ ਵਿੱਚ ਫੈਲ ਗਿਆ। [15](ਮੁਹੰਦ ਖਾਨ ਦੇ ਸ਼ਰੀਰ ਤੇ) ਬਹੁਤੇ ਜ਼ਖਮ ਲਗਣ ਕਰਕੇ ਸ਼ਰੀਰ ਵਿੱਚੋਂ ਲਹੂ ਚੋ ਰਿਹਾ ਹੈ। [16]ਜਾਣੋ [ਲਾਲ] ਰੰਗ ਦੀ ਮਸ਼ਕ ਫੁਟ ਗਈ ਹੈ ਤੇ [ਸੁਭਾਉ ਤੈ] ਸੁਤੇ ਸਿੱਧ ਛਿੜਕਾਉ ਹੋ ਰਿਹਾ ਹੈ।

ਸੁ ਮੋਟ ਖਾਨ, ਪੋਟ ਦੇਹ ਭਾਰੀਆ[1] । ਸ੍ਵਾਸ ਤਾਂਹਿ ਉਖੜਯੋ, ਗਿਰਯੋ ਜਮੀਨ ਹਾਰੀਆ[2] । ਤਕਾਇ ਦਾਇ ਸਿੰਘ ਨੇ, ਜਿਰਾ ਉਠਾਇ ਝੱਟ ਕੈ[3] । ਦਯੋ ਧਸਾਰ[4] ਪੇਟ ਮੈਂ, ਕਟਾਰ ਜੋਰਿ ਥੱਟ ਕੈ[5] ॥੬੨॥ ਤ੍ਰਬੂਜ ਜਯੋਂ ਸੁਟਯੋ ਬਿਥਾਰ, ਫਾਰਿ ਆਂਤ ਰੁੱਕੜੇ[6] । ਕਿਲੱਕ ਕੈ ਫਲੰਗ ਦੈ, ਅਯੋ ਸੁ ਸਿੰਘ ਉਕੜੇ[7] । ਗੁਰੰਸ ਬੇਦੀ ਸਾਹਿਬੈਂ ਅਤਯੰਤ ਸੱਤ੍ਰ ਘਾਇ ਕੈ[8] । ਅਯੋ ਸਿਘਾਨ ਫੌਜ ਮੈਂ, ਫਤੇ ਮਹਾਨ ਪਾਇ ਕੈ ॥੬੩॥ ਪੁਰਾ ਮੁਰੀਦ ਜਾਨ ਕੈ[9], ਮੁਰੀਦ ਖਾਨ ਕੇ ਤਈਂ । ਸ਼ਹੀਦ ਕੀਨ ਸਾਹਿਬੈਂ, ਤਗੀਦ ਮ੍ਰਿਤੁ ਖ੍ਵੈ ਦਈ[10] । ਬਰਯੋ ਪਰੀ ਸੁ ਖਾਨ ਕੋ, ਚਢਾਇ ਜਾਨ[11] ਲੈ ਚਲੀ । ਥਿਰਾਇ[12] ਆਸਮਾਨ ਖਾਨ, ਬਾਤ ਕੀਨ ਯੌਂ ਭਲੀ ॥੬੪॥ ਦੋਹਰਾ ॥ ਸ੍ਰੀ ਗੁਰੁ ਨਾਨਕ ਦੇਵ ਕੀ, ਬੇਦੀ ਸਾਹਿਬ ਅੰਸ । ਹੈਂ ਫਕੀਰ ਚੰਦ ਜੋ ਭਏ, ਪ੍ਰਗਟ ਜਗਤ ਸਮ ਹੰਸ[13] ॥੬੫॥ ਸੇਵਕ ਤਿਨ ਕਾ ਮੈਂ ਹੁਤੋ, ਪੂਰਬ ਜਨਮ ਮਝਾਰ । ਇਕ ਦਿਨ ਬੈਲਨ ਕੇ ਤਈਂ, ਗਯੋ ਪਿਲਾਵਨ ਵਾਰਿ[14] ॥ ੬੬ ॥ ਬੋਲੀ ਕਰੀ ਸ਼ਰੀਕ ਨੈ, ਜੇ ਸੰਮ੍ਰਥ ਗੁਰੁ ਤੋਹਿ । ਤੌ ਰਾਵੀ ਕੋ ਲਯਾਇ ਘਰ, ਪਿਲਵੈਹੈਂ ਜਲ ਵੋਹਿ[15] ॥੬੭॥ ਇਹੀ ਬਾਤ ਜਬਿ ਮੈਂ ਕਹੀ, ਆਇ ਸਾਹਿਬੋਂ ਪਾਸ । ਪੁਨ

---

[1]ਉਸ ਪਠਾਣ ਦੀ ਦੇਹ [ਪੋਟ] ਪੰਡ ਵਾਂਗ [ਭਾਰੀਆ] ਬਹੁਤੀ ਮੋਟੀ ਸੀ । [2]ਹਾਰ ਕੇ । [3]ਰਾਮ ਸਿੰਘ ਨੇ ਦਾਅ ਤੱਕ ਕੇ [ਝੱਟ ਕੈ] ਛੇਤੀ ਨਾਲ (ਮੁਰੀਦ ਖਾਨ ਦੀ) ਸੰਜੋਅ(ਉਪਰ) ਚੁੱਕ ਕੇ । [4]ਧਸਾ ਦਿੱਤੀ, ਖੋਭ ਦਿੱਤੀ । [5]ਜ਼ੋਰ ਕਰਕੇ । [6]ਆਂਦਰਾਂ ਤੇ [ਰੁੱਕੜੇ] ਗੁਰਦੇ ਪਾੜ ਕੇ [ਤ੍ਰਬੂਜ] ਮਤੀਰੇ ਵਾਂਗ [ਬਿਥਾਰ] ਖਿੰਡਾ ਸੁੱਟਿਆ । [7][ਕਿਲੱਕ ਕੈ] ਕਿਲਕਾਰੀਆਂ ਮਾਰ ਕੇ ਤੇ (ਫਲੰਗ ਦੈ) ਛਾਲਾਂ ਮਾਰਦਾ ਹੋਇਆ ਰਾਮ ਸਿੰਘ (ਮੁਰੀਦ ਖਾਨ ਨੂੰ) [ਉਕੜੇ] ਵਢ ਕੇ ਆ ਗਿਆ । [ਉਕੜਨਾ=ਉਕਰਨ ਸੰ: ਉਤਕ੍ਰਤਨ, ਕ੍ਰਿਆ, ਵੱਢਣਾ, ਟੁਕਣਾ ।] [8]ਗੁਰਾਂ ਦੀ ਅੰਸ ਬੇਦੀ ਸਾਹਿਬ [ਬਾਬਾ ਰਾਮ ਸਿੰਘ ਜੀ] ਬਹੁਤ ਵੱਡੇ ਵੈਰੀ ਨੂੰ ਮਾਰ ਕੇ । [9]ਪਹਿਲੇ ਜਨਮ ਦਾ [ਮੁਰੀਦ] ਚੇਲਾ ਜਾਣ ਕੇ । [10]ਮੌਤ ਦੀ [ਤਗੀਦ] ਪਕਿਆਈ ਗਵਾ ਦਿੱਤੀ (ਭਾਵ ਉਸ ਦਾ ਅਗੋਂ ਲਈ ਜੰਮਣ ਮਰਨ ਮੇਟ ਦਿੱਤਾ, ਮੁਕਤ ਕਰ ਦਿੱਤਾ) । [11](ਜਾਨ) ਸਵਾਰੀ ਤੇ ਭਾਵ ਬਬਾਣ ਤੇ ਚੜ੍ਹਾ ਕੇ । [12]ਖੜ੍ਹੋ ਹੋ ਕੇ । [13]ਸੂਰਜ ਸਮਾਨ । (ਅ) ਹੰਸ ਸਮਾਨ, ਤੱਤ ਬੇਤੇ, ਬ੍ਰਹਮ ਗਿਆਨੀ । [14]ਪਾਣੀ । [15]ਉਹ ।

ਉਨ ਇਮ ਮੁਝ ਪ੍ਰਤਿ ਕਹ੍ਯੋ, ਖੂੰਡੀ ਦੈ ਨਿਜ ਖਾਸ[1] ॥੬੮॥ ਗੁਰੁ ਦਰਯਾਵੈਂ[2] ਜਾਇ ਕਹੁ, ਚਲੌ ਹਮਾਰੇ ਸੰਗ। ਬੁਲਵੈ ਹੈ ਫਕੀਰ ਚੰਦ, ਅੰਸ ਆਦਿ ਗੁਰੁ ਚੰਗ[3] ॥੬੯॥ ਇਮ ਕਹਿ ਹਮਰੀ ਛਟੀ ਸੈਂ, ਖੈਂਚਤ ਅਈਓ ਲੀਕ। ਪਾਛੇ ਹਟ ਕੇ ਨਹਿਂ ਪਿਖ੍ਯੋ, ਐਹੈ ਨਦੀ ਅਲੀਕ[4] ॥੭੦॥ ਮਾਨਿ ਬਚਨ ਜਬਿ ਮੈਂ ਕਰੀ, ਰੀਤਿ ਇਹੈ ਸਭਿ ਜਾਇ। ਰਾਵੀ ਉਨ ਕੇ ਧਾਮ ਮੈਂ, ਤੁਰਤ[5] ਪਹੂੰਚੀ ਆਇ ॥੭੧॥ ਖੁਰਲੀ ਪਰੈਂ[6] ਪਿਲਾਯੋ, ਨਿਜ ਬੈਲਨ ਕੋ ਵਾਰਿ। ਬੋਲੀ ਕਰੀ ਸ਼ਰੀਕ ਕੀ ਪੂਰਨ, ਗੁਰੂ ਉਦਾਰ ॥੭੨॥ ਧਾਮ ਸ਼ਰੀਕਨ ਕੇ ਗਿਰੇ, ਮਗ ਮੈਂ ਥੇ ਜੁ ਬਧੇਰ[7]। ਸ਼ਰਨ ਗਹੀ ਘਿਘਯਾਇ[8] ਉਨ, ਸ਼ਕਤਿ ਗੁਰੂ ਕੀ ਹੇਰਿ[9] ॥੭੩॥ ਤਬਿ ਫਕੀਰ ਸਸਿ ਫੇਰ ਦਿਯ[10], ਜਲ ਦਰਯਾਵ ਪਿਛਾਂਹਿ। ਕਹ੍ਯੋ, ਨ ਪੁਨ ਇਹੁ ਆਇ ਹੈ, ਕਬੀ ਨਗਰ ਇਸ ਮਾਂਹਿ ॥੭੪॥ ਇਤ੍ਯਾਦਿਕ ਅਜ਼ਮਤ ਘਨੀ, ਮੈਂ ਪੇਖੀ ਉਨ ਕੇਰ। ਏਸ ਰਾਮ ਸਿੰਘ ਕੀ ਸੁਨੋ, ਆਪ ਬਿਤੀ ਦਿਹੁਂ ਟੇਰ[11] ॥੭੫॥ ਪਾਂਚ ਬਰਸ ਕਾ ਤਬਿ ਹੁਤੋ, ਸਾਹਬਜ਼ਾਦਾ ਏਹੁ। ਕਰੀ ਅਵੱਗ੍ਯਾ[12] ਏਕ ਦਿਨ, ਮੈਂ ਇਨ ਕੀ ਬਹੁਤੇਹੁ[13] ॥੭੬॥ ਕੋਪ ਹੋਇ ਇਨ ਮੁਝ ਪ੍ਰਤੀ, ਦਯੋ ਸ੍ਰਾਪ ਇਸ ਭਾਇ[14]। ਤੁਮ ਮਲੇਛ-ਪਨ ਕਰਤ ਹੋ, ਭਵੋ ਮਲੇਛਹਿ ਜਾਇ ॥੭੭॥ ਇਮ ਸੁਨਿ ਮੈਂ ਪਛੁਤਾਇ ਅਤਿ, ਸ੍ਰਾਪ ਨਿਵਿਰਤੀ ਹੇਤ[15]। ਕਰੀ ਅਰਜ ਫਿਰ ਇਨ ਕਹ੍ਯੋ, ਮੈਂ ਤੁਹਿ ਹਤਿ ਮਧ ਖੇਤ[16] ॥੭੮॥ ਜੋਨਿ ਮਲੇਛ ਛੁਡਾਇ ਹੌਂ, ਸੱਚ-ਖੰਡ ਦਿਹੁਂ ਵਾਸ। ਅਹੋ ਖਾਲਸਾ ਅਬਿ ਭਈ, ਪੂਰਨ ਮਮ ਸਭਿ ਆਸ

---

[1]ਆਪਣੀ ਖਾਸ ਖੂੰਡੀ ਦੇ ਕੇ। [2]ਵਰਨ ਦੇਵਤੇ ਨੂੰ (ਜੋ ਸਾਰੇ ਦਰਿਆਵਾਂ ਦਾ ਰਾਜਾ ਹੈ।) [3]ਪਹਿਲੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਚੰਗੀ ਅੰਸ (ਉਲਾਦ) ਬੇਦੀ ਫਕੀਰ ਚੰਦ ਬੁਲਾਉਂਦੇ ਹਨ। [4]ਬਿਨਾਂ ਦੇਰੀ ਦੇ। [5]ਛੇਤੀ। [6]ਉਪਰ (ਖੜ੍ਹਿਆਂ ਨੂੰ)। [7]ਰਸਤੇ ਵਿਚ ਜੋ ਸ਼ਰੀਕਾਂ ਦੇ ਘਰ ਸਨ ਉਨ੍ਹਾਂ ਚੋਂ (ਬਧੇਰ) ਬਹੁਤੇ ਡਿੱਗ ਪਏ। [8]ਲੇਲ੍ਹੜੀਆਂ ਕੱਢ ਕੇ। [9]ਦੇਖ ਕੇ। [10]ਮੋੜ ਦਿੱਤਾ। [11]ਆਪਣੀ ਹੱਡ-ਬੀਤੀ ਕਹਿ ਦੇਂਦੀ ਹਾਂ। [12]ਨਿਰਾਦਰੀ। [13]ਬਹੁਤੀ। [14]ਇਸ ਤਰ੍ਹਾਂ। [15]ਸਰਾਪ ਦੂਰ ਕਰਾਉਣ ਵਾਸਤੇ। [16]ਮੈਂ ਤੈਨੂੰ (ਖੇਤ) ਜੰਗ ਦੇ ਮੈਦਾਨ 'ਚ ਮਾਰਾਂਗਾ।

॥੭੯॥ ਇਨ ਨਿਜ ਵਾਕ ਸੰਭਾਰ ਕੈ, ਕਰੀ ਮੋਹਿ ਕਲਯਾਨ। ਅਬਿ ਮੈਂ ਗੁਰਪੁਰਿ ਜਾਤ ਹੌਂ, ਸਭਿ ਕੋ ਬੰਦਨ ਠਾਨ॥੮੦॥ ਦੇਖ ਰਹੇ ਥੇ ਉਭੈ ਦਲ, ਖਰੇ ਜੰਗ ਇਨ ਕੇਰ। ਧਾਰਿ ਦਿਬ੍ਯ-ਤਨ[1] ਖਾਨ ਜਬਿ, ਕਹੀ ਊਚ ਇਹੁ ਟੇਰਿ[2] ॥੮੧॥ ਸੁਨਿ ਅਚਰਜ ਅਤਿ ਰਹੇ ਸਭਿ, ਸਿੰਘ ਔਰ ਅਫਗਾਨ[3]। ਬੇਦੀ ਸਾਹਿਬ ਰਾਮ ਸਿੰਘ, ਮਾਨਯੋ ਸ਼ਕਤਿ-ਨਿਧਾਨ[4] ॥ ੮੨॥ ਨਯੋ ਭਯੋ ਅਚਰਜ ਨਹੀਂ, ਇਹੁ ਗੁਰੁ ਅੰਸਹਿ ਕੇਰ। ਪੂਰਬ ਸੰਮ੍ਰਥ ਜੇ ਭਏ, ਪਰਚੇ ਦਏ ਬਧੇਰ[5] ॥੮੩॥ ਰਾਮ ਸਿੰਘ ਕੀ ਬੰਸ ਮੈਂ, ਪੁਨ ਪ੍ਰਗਟੇ ਸਮ ਹੰਸ[6]। ਬਾਬਾ ਸਿਰੀ ਮਤਾਬ ਸਿੰਘ, ਸ਼ਕਤਿ-ਨਿਧੀ ਗੁਰੁ-ਅੰਸ ॥ ੮੪ ॥ ਮੁਯੋ ਹੁਯੋ ਸੁਤ ਸਿੱਖ ਕਾ[7], ਉਨੈ ਜਿਵਯੋ ਪ੍ਰਤੱਖ[8]। ਇਹੁ ਗਾਥਾ ਸਭਿ ਦੇਸ ਮੈਂ, ਅਬਿ ਲੌ ਕੈਹਤ ਖਲੱਕ[9] ॥੮੫॥ ਕਹਿ ਦੀਨੀ ਪਰਸੰਗ ਤੈ, ਹਮ ਕਿੰਚਤ ਇਹੁ ਗਾਥ[10]। ਸੁਨੋ ਜੰਗ ਜਯੋਂ ਹ੍ਵੈ ਰਹਯੋ, ਪੰਥ ਗੁਰੂ ਮਮ-ਨਾਥ॥ ੮੬ ॥

ਨਰਾਜ ਛੰਦ ॥ ਹਤਯੋ ਮੁਰੀਦ ਖਾਨ ਥਾ, ਸੁ ਰਾਮ ਸਿੰਘ ਜੂ ਜਬੈ। ਨਿਹਾਰ ਕੋਪ ਠਾਨ ਕੈ, ਪਠਾਨ ਦੌਰ ਕੈ ਸਭੈ। ਲਵਾਇ ਸੰਗ ਸਾਂਹਚੀ, ਚਢਾਇ ਕੋਪ ਓਪਨੀ[11]। ਪਰਯੋ ਸੁ ਆਇ ਬਾਰ ਏਕ ਹੀ ਮਹਾਂਹਿ ਧੋਪਨੀ[12]॥੮੭॥ ਮਚਾਇ ਹਾਲ ਹੂਲ[13],ਤੈ ਬੁਲਾਇ ਕੈ ਅਲੀ ਅਲੀ। ਸਮਾਨ ਬੂੰਦ ਉਲਕਾ, ਨਰਾਚ ਗੁੱਲਕਾ ਚਲੀ[14]। ਸਿੰਘਾਨ ਭੀ ਸਿਮੱਟ ਕੈ, ਗਰੱਟ ਠੱਟ ਬੱਡ ਕੈ[15]।

---

[1]ਨੂਰੀ ਸ਼ਰੀਰ, ਚਾਨਣ ਦਾ ਹੀ ਸ਼ਰੀਰ, (ਅ. ਦੇਵਤਾ ਸ਼ਰੀਰ। [2]ਬੋਲ ਕੇ। [3]ਪਠਾਣ [4]ਸ਼ਕਤੀ ਦੇ ਖਜ਼ਾਨੇ। [5]ਪਹਿਲਾਂ ਜੋ ਸ਼ਕਤੀ ਵਾਲੇ ਹੋਏ ਹਨ ਉਨ੍ਹਾਂ ਨੇ [ਬਧੇਰ] ਬਹੁਤੇ [ਪਰਚੇ] ਕਰਾਮਾਤ ਦੇ ਚਮਤਕਾਰ [ਦਏ] ਦਿਖਾਏ ਹਨ। [6]ਸੂਰਜ ਸਮਾਨ (ਅ) ਹੰਸ ਸਮਾਨ,ਤੱਤ ਬੇਤੇ, ਬ੍ਰਹਮ ਗਿਆਨੀ। [7]ਸਿੱਖ ਦਾ ਪੁੱਤਰ। [8]ਸਾਰਿਆਂ ਦੇ ਸਾਹਮਣੇ ਜਿਊਂਦਾ ਕਰ ਦਿੱਤਾ। [9]ਹੁਣ ਤੱਕ ਸਾਰੇ ਲੋਕ ਕਹਿੰਦੇ ਹਨ। [10]ਥੋੜੀ ਜਿਹੀ ਇਹ ਕਥਾ। [11]ਸਾਂਹਚੀ ਨੂੰ ਆਪਣੇ ਨਾਲ ਲੈ ਕੇ [ਤੇ ਉਸ ਦੇ] [ਕੋਪ] ਕ੍ਰੋਧ ਨੂੰ [ਓਪਨੀ] ਸਾਣ ਤੇ ਚੜ੍ਹਾ ਕੇ ਭਾਵ ਬਹੁਤਾ ਕ੍ਰੋਧਵਾਨ ਕਰਕੇ। [12]ਬਹੁਤੀਆਂ [ਧੋਪਨੀ] ਸਿੱਧੀਆਂ ਤਲਵਾਰਾਂ ਲੈ ਕੇ। [13]ਹਲਚਲੀ ਪਾ ਕੇ। [14][ਮੀਂਹ ਦੀਆਂ] ਬੂੰਦਾਂ ਤੇ [ਉਲਕਾ] ਗੜਿਆਂ ਵਾਂਗ ਤੀਰ ਤੇ ਗੋਲੀਆਂ ਚੱਲੀਆਂ। [15]ਸਿੰਘਾਂ ਨੇ ਵੀ [ਸਿਮੱਟ ਕੈ] ਇਕੱਠੇ ਹੋ ਕੇ [ਬਡ] ਵੱਡਾ [ਗਰੱਟ] ਜੱਥਾ [ਠਟ] ਬਣਾ (ਕੈ) ਕੇ।

ਸਮੱਛ ਅੱਛ ਪੱਛ ਕੈ, ਪ੍ਰਤੱਛ ਪੈਰ ਗੱਡ ਕੈ[1] ॥੮੮॥ ਬਿਸਾਰ ਦੇਹ ਗੇਹ ਨੇਹ, ਧਾਰ ਏਹ ਸੋਚ ਹੈਂ[2]। ਜਿਤੈਂ ਤੁ ਲੈਂਹ ਰਾਜ ਹੂੰ, ਮਰੈਂ ਤੁ ਪੈਂਹ ਮੋਛ ਹੈਂ[3]। ਦੁਹੂੰ ਸੁ ਹਾਥ ਮੋਦਕੈਂ, ਪ੍ਰਮੋਦ ਦਾ ਹਮਾਰਿ ਹੈਂ[4]। ਇਹੀ ਬਿਬੇਕ ਨੇਕ ਏਕ, ਠੀਕ ਸਿੰਘ ਧਾਰ ਹੈਂ[5] ॥੮੯॥ ਗੁਰੂ ਗੁਬਿੰਦ ਸਿੰਘ ਕਾ, ਧ੍ਯਾਨ ਠਾਨ[6] ਚਿੱਤ ਸੈਂ। ਲਗਾਇ ਜੋਰ ਹੂ ਲਰੇ, ਪਰੇ ਧਵਾਇ ਬਿੱਤ ਸੈਂ[7]। ਗੁਬਾਰਿ[8] ਤੋਪ ਤੁੱਪਕੈਂ, ਜੰਜੈਲ ਤੈ ਜੰਬੂਰ ਹੈਂ[9]। ਚਲਾਇ ਚਾਹਿ ਚੌਗੁਨੋ, ਗੁਬਾਰ ਕੀਨ ਭੂਰ ਹੈਂ[10] ॥੯੦॥ ਨਰੀਛਨੈਂ ਸੁ ਤੀਛਨੈਂ ਕਿ ਭੀਛਨੈ ਤਤੀਛਨੈਂ[11]। ਸਮੀਛਨੈਂ ਪ੍ਰਤੀਛਨੈਂ ਅਰੀਨ ਪ੍ਰਾਨ ਕ੍ਰੀਛਨੈਂ[12]। ਬਰੱਸ ਮੇਘ ਤੈ ਸਰੱਸ, ਪੱਸ ਤ੍ਰੱਸ ਦਾਇਕੈਂ[13]। ਧਰਾ ਅਕਾਸ਼ ਪੂਰਿਓ, ਸੁ ਸੂਰਿਓਂ ਸੁਭਾਇ ਕੈ[14] ॥੯੧॥ ਚਲਾਇ ਚੱਕ੍ਰ ਬੱਕ੍ਰ[15], ਸੇਲ[16] ਸੈਹਥੀ[17] ਕ੍ਰਿਪਾਨ ਹੈਂ। ਅਰੇ ਦੁਹੂੰਨ ਓਰ ਤੈ, ਜਵਾਨ ਰੋਸ ਠਾਨ ਹੈਂ। ਕਟਾ ਸੁ ਕੱਟ ਬੱਢਿ, ਤੱਛ ਮੁੱਛ ਕੀਨ ਹੂੰ ਖਰੈਂ[18]। ਬਿਲੱਛ ਭੂਮਿ ਕੱਛ ਕੈ, ਸਮੱਛ ਪੱਛ ਕੈ

---

[1] [ਸਮੱਛ] ਅੱਖਾਂ ਦੇ ਸਾਹਮਣੇ [ਅੱਛ] ਚੰਗੀ ਤਰ੍ਹਾਂ [ਪੱਛ ਕੈ] ਪੱਖ ਬਣਾ ਕੇ ਪ੍ਰਤੱਖ ਹੀ ਪੈਰ ਗੱਡ ਕੇ। [2] ਸ਼ਰੀਰ ਤੇ ਘਰ ਦਾ [ਨੇਹ] ਮੋਹ ਭੁਲਾ ਕੇ, (ਚਿੱਤ ਵਿੱਚ) ਇਹ ਸੋਚ (ਵਿਚਾਰ) ਧਾਰਦੇ ਹਨ। [3] ਜੇ ਜਿੱਤਾਂਗੇ ਤਾਂ ਰਾਜ ਲੈ ਲਵਾਂਗੇ ਜੇ ਮਰ ਗਏ ਤਾਂ ਮੁਕਤੀ ਪ੍ਰਾਪਤ ਕਰ ਲਵਾਂਗੇ। [4] ਸਾਡੇ ਦੋਹਾਂ ਹੱਥਾਂ ਵਿੱਚ [ਪ੍ਰਮੋਦ ਦਾ] ਬਹੁਤ ਅਨੰਦ ਦੇਣ ਵਾਲੇ [ਮੋਦਕੈਂ] ਲੱਡੂ ਹਨ। [5] ਏਹੀ ਇਕ ਨੇਕ ਵਿਚਾਰ ਨੂੰ ਠੀਕ ਜਾਣ ਕੇ ਸਿੰਘ ਧਾਰਦੇ ਹਨ। [6] ਕਰਕੇ। [7] [ਬਿੱਤ ਸੈਂ] ਬਲ ਨਾਲ (ਘੋੜੇ) [ਧਵਾਇ] ਦੌੜਾ ਕੇ ਪਏ। [8] ਗੁਬਾਰੇ-[ਗੁਬਾਰਾ-ਚੌੜੇ ਮੂੰਹ ਵਾਲੀ ਤੇ ਲੰਬਾਈ ਵਿੱਚ ਬਹੁਤ ਛੋਟੀ ਤੋਪ।] [9] ਬੰਦੂਕਾਂ, [ਜੰਜੈਲ] ਲੰਬੀਆਂ ਬੰਦੂਕਾਂ [ਜੰਬੂਰੇ] ਛੋਟੀਆਂ ਤੋਪਾਂ ਹਨ। [10] ਚੌਗੁਣੇ ਉਤਸ਼ਾਹ ਨਾਲ ਚਲਾਉਂਦੇ ਹਨ, [ਭੂਰ] ਬਹੁਤਾ ਅਨ੍ਹੇਰਾ ਕਰ ਦਿੱਤਾ। [11-12] [ਸਿੰਘ ਸੂਰਮੇਂ] [ਤੀਛਨੈ] ਤਿੱਖੇ ਤੇ [ਭੀਛਨੈ] ਭਿਆਨਕ [ਨਰੀਛਨੈ] ਨੇਤ੍ਰਾਂ ਨਾਲ [ਸਮੀਛਨੈ] ਚੰਗੀ ਤਰ੍ਹਾਂ ਦੇਖ ਕੇ [ਤਤੀਛਨੈ] ਛੇਤੀ [ਅਰੀਨ] ਵੈਰੀਆਂ ਦੇ ਪ੍ਰਾਣ [ਕ੍ਰੀਛਨੈਂ] ਖਿਚਣ ਵਾਸਤੇ [ਪ੍ਰਤੀਛਨੈ] ਉਡੀਕ ਰਹੇ ਹਨ। [13] [ਤੀਰ] ਬੱਦਲ ਨਾਲੋਂ ਵੀ [ਸਰੱਸ] ਬਹੁਤੇ ਵਰ੍ਹ ਰਹੇ ਹਨ, [ਪੱਸ] ਦੇਖਣ ਨੂੰ [ਤ੍ਰੱਸ ਦਾਇਕੈਂ] ਡਰਾਉਣੇ ਲਗਦੇ ਹਨ। [14] ਸਿੰਘ ਸੂਰਮਿਆਂ ਨੇ ਸੁਤੇ ਸਿੱਧ [ਤੀਰਾਂ ਨਾਲ] ਧਰਤੀ ਤੇ ਅਕਾਸ਼ ਭਰ ਦਿੱਤਾ। [15] ਟੇਢੇ ਚੱਕ੍ਰ। [16] ਬਰਛੇ। [17] ਬਰਛੀਆਂ। [18] ਚੰਗੀ ਤਰ੍ਹਾਂ [ਕਟਾ] ਟੁਕੜੇ ਕੱਟ ਵੱਢ ਕੇ (ਮਗਰੋਂ) [ਤੱਛ] ਤੱਛ ਕੇ [ਖਰੇ] ਚੰਗੀ ਤਰ੍ਹਾਂ [ਮੁੱਛ] ਮੋਛੇ ਪਾ ਦਿੱਤੇ।

ਲਰੈਂ[1] ॥੯੨॥ ਮਚਾਇ ਕੀਚ ਔਣ ਮੈਂ, ਸਰੌਣ ਮਾਸ ਕੋ ਦਯੋ[2] । ਸਸੈਨ
ਰੁੱਦ੍ਰ ਮੋਦ ਹ੍ਵੈ, ਪਿਖੈਂਨ ਗੈਨ ਤੇ ਅਯੋ[3] । ਪਿਸਾਚ ਭੂਤ ਭੈਰਵੀ, ਖਵੀਸ
ਗੀਧ ਜੋਗਣੀ[4] । ਸਜਾਰ ਸ੍ਵਾਨ ਕੰਕ ਬੰਕ ਮਾਲ ਮਾਸਭੋਗਣੀ[5] ॥ ੯੩ ॥
ਮਨਿੱਛਤੈਂ ਛਕੰਤ ਸੋ, ਪਿਵੰਤ ਪੂਰਿ ਖੱਪਰੈ[6]। ਕਰੈਂ ਕਲੋਲ ਲੋਲ ਹ੍ਵੈ, ਅਤੋਲ
ਬੋਲਿ ਲੱਪਰੈਂ[7] । ਚਢਾਇ ਸੀਸ ਈਸ ਕੋ, ਅਸੀਸ ਬੀਸ ਬਿੱਸਵੇ[8] । ਸੁ
ਕਾਲਕਾ ਪ੍ਰਸੰਨ ਹੋਇ, ਦੇਤ ਖੇਤ ਤਿੱਸ ਮੇਂ[9] ॥ ੯੪ ॥ ਭਵੈ ਸਿੰਘਾਨ ਜੀਤ
ਹੂੰ, ਅਭੀਤ ਰਾਜ ਯੇ ਧਰੇਂ[10]। ਜਿਨੈ ਹਮਾਰਿ ਦੂਖ ਭੂਖ, ਦੂਰ ਦੇਹ ਕੇ ਕਰੇ।
ਬਜੰਤ ਬਾਦ ਦੁੰਦਭੀ, ਸਨਾਇ ਢੋਲ ਬੈਰਕਾਂ[11] । ਤੰਬੂਰ ਡੱਫ ਝਾਂਜ, ਤਾਸ
ਨੌਬਤੈਂ ਬਸੈਰਕਾਂ[12] ॥੯੫॥ ਸੁਨਤ ਜਾਂਹਿ ਕਾਯਰੰ, ਤੁਰੰਤ[13] ਸੂਰਬੀਰ ਹ੍ਵੈ।
ਬਿਸਾਰ ਨੇਹ ਦੇਹ ਕੋ, ਲਰੰਤ ਵੰਤ-ਧੀਰ ਹ੍ਵੈ[14] । ਤਬੈ ਸਜੋਸ਼[15] ਜੈਨ ਖਾਂ,
ਹਜ਼ਾਰ ਸਾਤ ਮਾਲਕੈਂ । ਅਯੋ ਦੁੜਾਇ ਅੱਸ੍ਵ ਕੋ, ਸਿੰਘਾਨ ਓਰ ਚਾਲ ਕੈ

---

[1] [ਭੂਮ] ਧਰਤੀ ਉੱਤੇ [ਬਿਲੱਛ] ਅਨੋਖੇ ਢੰਗ ਨਾਲ [ਕੱਛ ਕੈ] ਪੈਂਤੜੇ ਕੱਢ ਕੇ [ਸਮੱਛ] ਅੱਖਾਂ ਦੇ ਸਾਹਮਣੇ [ਪੱਛ ਕੈ] ਪੱਖ ਕਰਕੇ ਲੜਦੇ ਹਨ। [2] [ਔਣ] ਧਰਤੀ ਵਿੱਚ ਲਹੂ ਤੇ ਮਾਸ ਦਾ ਚਿੱਕੜ ਕਰ ਦਿੱਤਾ। [3] [ਰੁੱਦ੍ਰ] ਸ਼ਿਵ [ਮੋਦ] ਅਨੰਦ ਹੋ ਕੇ [ਸਸੈਨ] ਸਣੇ ਆਪਣੀ ਫੌਜ ਦੇ [ਗੈਨ] ਅਕਾਸ਼ ਤੋਂ ਵੇਖਣ ਆਇਆ ! [4] [ਪਿਸਾਚ] ਮਾਸ ਖਾਣੇ ਭੂਤ, ਭੈਰੋਂ ਦੀ ਇਸਤ੍ਰੀ [ਖਵੀਸ] ਜਿੰਨ, ਗਿਰਝਾਂ ਤੇ ਜੋਗਣੀਆਂ। [5] ਮਾਸ ਖਾਣੇ ਗਿੱਦੜ, ਕੁੱਤੇ, ਕਾਵਾਂ ਦੀਆਂ [ਬੰਕ] ਟੇਢੀਆਂ [ਮਾਲ] ਡਾਰਾਂ । [6] ਮਨ-ਭਾਉਂਦਾ [ਮਾਸ] ਖਾਂਦੀਆਂ ਹਨ ਅਤੇ [ਜੋਗਣੀਆਂ] [ਲਹੂ] ਦੇ ਖੱਪਰ ਭਰ ਭਰ ਕੇ ਪੀਂਦੀਆਂ ਹਨ। [7] [ਲੋਲ] ਚੰਚਲ ਹੋ ਕੇ [ਕਲੋਲ] ਅਨੰਦ ਦੀਆਂ ਖੇਲਾਂ ਕਰਦੀਆਂ ਹਨ, ਬਹੁਤਾ ਬੋਲ ਕੇ [ਲੱਪਰੈਂ] ਸ਼ੋਰ ਪਾਉਂਦੀਆਂ ਹਨ। [8] [ਈਸ] ਸ਼ਿਵ ਜੀ ਨੂੰ [ਸੂਰਮਿਆਂ ਦੇ] ਸਿਰ ਭੇਟਾ ਚੜ੍ਹਾਉਂਦੀਆਂ ਹਨ [ਤੇ ਸਿੰਘਾਂ ਨੂੰ] [ਬੀਸ ਬਿੱਸਵੇ] ਪੂਰਨ ਰੀਤੀ ਨਾਲ ਅਸੀਸਾਂ ਦੇਂਦੀਆਂ ਹਨ। [9] ਕਾਲੀ ਦੇਵੀ ਖੁਸ਼ ਹੋ ਕੇ ਤਿਸ [ਖੇਤ] ਮੈਦਾਨੇ ਜੰਗ ਵਿੱਚ ਐਉਂ [ਅਸੀਸਾਂ] ਦੇਂਦੀ ਹੈ ! [10] ਸਿੰਘਾਂ ਦੀ ਜਿੱਤ ਹੋਵੇ ਇਹ [ਅਭੀਤ] ਅਭੈ ਰਾਜ [ਧਰੈਂ] ਕਰਨ। [11] [ਬਾਦ] ਵਾਜੇ [ਦੁੰਦਭੀ] ਧੌਂਸੇ [ਸਨਾਇ] ਤੂਤੀਆਂ ਢੋਲ ਤੇ [ਬੈਰਕਾਂ] ਭੇਰੀਆਂ [ਬਜੰਤ] ਵਜਦੀਆਂ ਹਨ । [12] [ਤੰਬੂਰ] ਛੋਟਾ ਢੋਲ [ਡਫ] ਇਕ ਪਾਸਿਓਂ ਚੰਮ ਨਾਲ ਮੜ੍ਹਿਆ ਗੋਲ ਵਾਜਾ ਜੋ ਡੱਗੇ ਨਾਲ ਵਜਾਈਦਾ ਹੈ। [ਝਾਂਜ] ਵੱਡੇ ਛੈਣੇ, [ਤਾਸ] ਅਤੇ [ਨੌਬਤਾਂ] ਛੋਟੇ ਧੌਂਸੇ [ਬਸੈਰਕਾਂ] ਬੰਸਰੀਆਂ। [13] ਛੇਤੀ। [14] ਦੇਹ ਦਾ ਮੋਹ ਭੁਲਾ ਕੇ ਧੀਰਜਵਾਨ ਹੋ ਕੇ ਲੜਦੇ ਹਨ। [15] ਜੋਸ਼ ਨਾਲ।

॥੯੬॥ ਬਲਾਹਕੈ ਸਮਾਨ ਗੱਜਿ, ਚਾਹ ਕੈ ਕਹਯੋ ਸੁ ਯੋਂ[1] । ਕਹਾਂ ਚੜ੍ਹੱਤ ਸਿੰਘ ਹੈ ਅੜੱਤ ਆਇ ਸੋ ਨ ਕਯੋਂ[2] । ਗੁਲਾਬ ਸਿੰਘ ਝੰਡਾ ਸਿੰਘ, ਗੁੱਜਰ ਮ੍ਰਿਗੇਸ[3] ਹੈ। ਜੱਸਾ-ਮ੍ਰਿਗਿੰਦ[3], ਜੈ ਹਰੀ[3], ਹਕੀਕਤ ਮ੍ਰਿਗੇਸ ਹੈ ॥ ੯੭ ॥ ਖੁਸ਼ਾਲ ਸਿੰਘ ਬਾਘ ਸਿੰਘ, ਕੌਰ ਸਿੰਘ ਨਾਹਰੈ[4] । ਲਰੰਤ ਕਯੋਂ ਨ ਅੱਗ੍ਰ ਆ ਹਮਾਰਿ ਸੰਗ ਜਾਹਿਰੈਂ[5] । ਸੁਨੰਤ ਬਾਘ ਸਿੰਘ ਯੋਂ, ਭਵੱਕ ਬਾਘ ਜਿਉਂ ਧਯੋ[6] । ਕਮਾਨ ਤਾਨ ਕਾਨ ਲੌ[7], ਨਜੀਕ ਖਾਨ ਕੇ ਅਯੋ ॥ ੯੮ ॥ ਪ੍ਰਚਾਰ ਬਾਰ ਖਾਨ ਖਾ, ਸੰਭਾਰਿ ਤੇਗ ਸ੍ਵੈ ਦਈ[8] । ਸਟੋਪ ਮੂੰਡ ਦੇਹ ਅੱਸ੍ਵ, ਕਾਟ ਬੇਗ ਸੈਂ ਗਈ[9] । ਗਿਰਯੋ ਮਿਨਾਰਿ ਜਿਉਂ ਧਰਾ, ਭਰਾਤ ਤਾਂਹਿ ਦੇਖਤੈਂ[10]। ਪਰਯੋ ਸਮਾਨ ਬੀਜਰੀ, ਮ੍ਰਿਗੇਸ ਪੈ ਬਿਸੇਖ ਤੈ[11] ॥ ੯੯ ॥ ਬਿਬਾਕ[12] ਨੌਜਵਾਨ ਬੇ ਲੜਾਕ, ਦ੍ਵੈ ਚਲਾਕ ਹੂੰ। ਭਿਰੇ ਉਲੱਥ ਪੱਥਲੈਂ, ਫੁਲੱਥ ਹੱਥ ਪਾਕ ਹੂੰ[13] । ਗਿਰੇ ਤੁਰੰਗ ਅੰਗ ਭੰਗਿ, ਰੰਗ-ਭੂਮਿ[14] ਦੋਇ ਕੈ । ਡਹੇ ਕ੍ਰਿਪਾਨ ਲੈ ਜਵਾਨ,ਔਨ ਪੈ[15] ਖਲੋਇ ਕੈ ॥੧੦੦॥ ਕਟੈ ਕਟੈ ਜਰੀ ਜਰੀ, ਕਰੀ ਜਿਰਾਹ ਹੂੰ ਖਰੀ[16] । ਤਕਾ ਤਕਾਇ ਦਾਇ, ਘਾਇ ਕੀਨ ਪੀਨ ਬੇ ਵਰੀ[17] । ਚਲੀ ਜੁ ਤੇਗ ਬੇਗ ਸੈਂ[18], ਵਲੀ ਦੁਹੂੰਨ ਕੀ[19] ਭਲੀ। ਪਰੀ ਸੁ ਪਾਰ ਫਾਰ ਕੈ[20], ਗਈ ਪਤਾਰ ਲੌ[21] ਚਲੀ ॥੧੦੧॥ ਝੁਕੇ ਸੁ ਮੱਥ ਭਾਰ

---

[1] [ਬਲਾਹਕੈ] ਬੱਦਲ ਵਾਂਗ ਗੱਜ ਕੇ [ਚਾਹ ਕੈ] ਉਤਸ਼ਾਹ ਨਾਲ ਇਉਂ ਕਿਹਾ । [2] ਉਹ ਆ ਕੇ ਕਿਉਂ ਨਹੀਂ ਅੜਦਾ । [3] ਸਿੰਘ । [4] ਨਾਹਰ ਸਿੰਘ । [5] ਪ੍ਰਗਟ ਹੋ ਕੇ । [6] ਸ਼ੇਰ ਵਾਂਗ ਭਬਕ ਮਾਰ ਕੇ ਦੌੜਿਆ । [7] ਕੰਨ ਤੱਕ ਖਿੱਚ ਕੇ । [8] [ਪ੍ਰਚਾਰ] ਵੰਗਾਰ ਕੇ ਤੇ ਖਾਨ ਦਾ ਵਾਰ ਖਾ ਕੇ (ਆਪਣੇ ਆਪ ਨੂੰ) ਸੰਭਾਲ ਕੇ [ਸ੍ਵੈ] ਆਪਣੀ [ਤੇਗ] ਤਲਵਾਰ ਦੇ ਦਿੱਤੀ ਭਾਵ ਚਲਾ ਦਿੱਤੀ । [9] ਸਣੇ ਟੋਪ, ਸਿਰ, ਦੇਹ ਤੇ ਘੋੜੇ ਨੂੰ ਛੇਤੀ ਨਾਲ ਕੱਟ ਗਈ । [10] ਬੁਰਜ ਵਾਂਗ ਧਰਤੀ ਤੇ ਡੇਗ ਦਿੱਤਾ, ਉਸ ਦਾ ਭਰਾ [ਦੇਖਤੈਂ] ਦੇਖਦਿਆਂ ਸਾਰ । [11] [ਬਿਸੇਖ ਤੈ] ਖਾਸ [ਮ੍ਰਿਗੇਸ] ਬਾਘ ਸਿੰਘ ਤੇ ਪਿਆ । [12] ਨਿੱਡਰ । [13] ਉਲਟ-ਪੁਲਟ ਹੋ ਕੇ ਤੇ ਗਤਕੇ ਬਾਜ਼ੀ ਦੇ [ਪਾਕ] ਪਵਿੱਤ੍ਰ ਹੱਥਾਂ ਨਾਲ [ਭਿਰੇ] ਲੜੇ । [14] ਜੰਗ ਦੀ ਧਰਤੀ ਉੱਤੇ। [15] ਧਰਤੀ ਉੱਪਰ । [16] ਚੰਗੀ ਸੰਜੋਅ ਕੱਟ ਕੱਟ ਕੇ ਜਰਾ ਜਰਾ (ਭੋਰਾ ਭੋਰਾ) ਕਰ ਦਿੱਤੀ । [17] ਤੱਕ ਤੱਕ ਕੇ [ਪੀਨ] ਤਕੜੇ [ਵਰੀ] ਚੰਗੇ ਜ਼ਖਮ ਕਰ ਦਿੱਤੇ । [18] ਜ਼ੋਰ ਨਾਲ । [19] ਬਲਵਾਨਾਂ ਦੀ । [20] ਪਾੜ ਕੇ । [21] ਪਾਤਾਲ ਤੱਕ ।

ਹੋਇ, ਹਥ ਦੋਇ ਕੈ ਪਰੇ[1] । ਗਿਰੇ ਨ ਯਾਂਹਿ ਹੇਤੁ ਤੈ, ਮਰੇ ਭਿ ਰਹੇ ਸੋ ਅਰੇ[2] । ਮਨੋ ਕ੍ਰਿਸਾਨ ਬਾਂਧਿ ਤੂਲ ਪੂਲ, ਕੀਨ ਥੇ ਖਰੇ[3] । ਇਸੀ ਪ੍ਰਕਾਰ ਔਰ ਠੌਰ, ਭੀ ਅਪਾਰ ਥੇ ਲਰੇ ॥੧੦੨॥ ਦ੍ਵੈ ਦ੍ਵੈ ਜੁਟੈਂ ਜੁਟੈਂ, ਕਟੈਂ ਕਟੈਂ ਚਟੈਂਪਟੈਂ[4] । ਲੜੈਂ ਲੜੈਂ ਗਿੜੈਂ ਗਿੜੈਂ, ਦੜੈਂ ਦੜੈਂ ਸਟੈਂ ਝਟੈਂ[5] । ਸਰੋਹ ਸੂਰ ਜੂਝਹੀਂ, ਬਜਾਇ ਲੋਹ ਲੋਹ ਸੈਂ[6] । ਟਰੈਂ ਨ ਪੈਰ ਏਕ ਹੂੰ, ਲਰੈਂ ਨ ਨੈਕ ਧੋਹ ਸੈਂ[7] ॥੧੦੩॥ ਪੁਸ਼ਾਕ ਪਾਕ ਰੱਤ ਸੈਂ, ਚੁਚਾਤ ਅਤਿਸੈਂ ਖਰੀ[8] । ਮਨੋ ਖਿਲਾਰ ਖੇਲ ਫਾਗ, ਰੰਗ ਸੰਗ ਭੇ ਤਰੀ[9] । ਹੱਲੇ[10] ਸਿੰਘਾਨ ਜੌ ਕਰੇ, ਚਲੇ ਪਠਾਨ ਤੌ ਹਲੇ[11] । ਨਿਹਾਰਿ ਹਾਰ ਹੋਵਤੀ, ਸਿਪੈ-ਸਲਾਰ ਹ੍ਵੈ ਖਲੇ[12] ॥੧੦੪॥ ਸਜੋਸ਼ ਐਨ ਸੈਨ ਮੈਂ, ਨਸਾਇ ਅੱਸ੍ਵ ਡੋਲ ਕੈ[13] । ਠਰਾਇ ਕੈ[14] ਲਰਾਵਤੋ ਭਯੋ, ਸੁ ਬੋਲ ਬੋਲ ਕੈ । ਜਲਾਲ-ਖਾਂ ਸੁਦਾਰ ਤੌ ਬਿਸਾਲ ਹ੍ਵੈ ਹਠੱਗਰੈਂ[15] । ਸਮੱਗਰੈਂ ਉਜੱਗਰੈਂ ਲਵਾਇ ਆਇ ਅੱਗਰੈਂ[16] ॥੧੦੫॥ ਧਵਾਇ[17] ਅੱਸ੍ਵ ਕੋ ਫਿਰਯੋ, ਮਿਦਾਨ ਬੀਚ ਬੱਜ ਕੈ[18] । ਕਹਯੋ ਸਿੰਘਾਨ ਕੇ ਤਈਂ, ਤਰੱਜ[19] ਐਸ ਗੱਜ ਕੈ । ਕਹਾਂ ਦਿਵਾਨ ਸਿੰਘ ਹੈ, ਨਬਾ-ਮ੍ਰਿਗੇਸ

---

[1][ਮਾਥ] ਸਿਰ (ਆਪੋ ਆਪਣੇ) ਭਾਰ ਨਾਲ (ਅੱਗੇ ਨੂੰ) ਝੁਕੇ ਹੋਏ ਸਨ (ਇਸ ਕਰਕੇ) ਦੋਹਾਂ ਦੇ (ਇਕ ਦੂਜੇ ਨੂੰ) ਹੱਥ ਪੈ ਗਏ (ਤੇ ਇਉਂ ਦੋਨੋਂ ਹੀ)। [2]ਇਸੇ ਕਾਰਨ ਕਰਕੇ ਡਿੱਗੇ ਨਹੀਂ, ਮਰਨ ਦੇ ਬਾਵਜੂਦ ਵੀ (ਉਹ ਇਕ ਦੂਜੇ ਨਾਲ) ਅੜੇ ਰਹੇ । [3]ਜਾਣੋ ਕਿਰਸਾਣ ਨੇ [ਤੂਲ] ਲੰਬੇ ਪੂਲੇ ਬੰਨ੍ਹ ਕੇ ਖੜ੍ਹੇ ਕੀਤੇ ਹਨ । [4]ਦੋ ਦੋ (ਆਪਸ ਵਿਚੀ) ਜੁੱਟ ਜੁੱਟ ਕੇ ਕੱਟ ਕੱਟ ਕੇ [ਚਟੈਂ-ਪਟੈਂ] ਛੇਤੀ ਛੇਤੀ । [5]ਲੜ ਲੜ ਕੇ (ਆਪੋ ਆਪਣੇ ਉਦਾਲੇ) ਗਿੜ ਗਿੜ ਕੇ ਦਾੜ-ਦਾੜ ਸ਼ਬਦ ਨਾਲ [ਝਟੈਂ] ਛੇਤੀ ਹੀ (ਧਰਤੀ ਤੇ) [ਸਟੈਂ] ਸੁੱਟ ਦੇਂਦੇ ਹਨ । [6]ਗੁੱਸੇ ਨਾਲ ਸੂਰਮੇ [ਲੋਹ] ਸ਼ਸਤ੍ਰਾਂ ਨਾਲ ਸ਼ਸਤ੍ਰ ਵਜਾ ਕੇ ਭਾਵ ਮਾਰ ਕੇ ਸ਼ਹੀਦ ਹੁੰਦੇ ਹਨ । [7]ਧੋਖੇ ਨਾਲ । [8]ਪੁਸ਼ਾਕਾਂ ਵਿਚੋਂ ਪਾਕ ਤੇ ਲਹੂ [ਖਰੀ] ਚੰਗੀ ਤਰ੍ਹਾਂ ਬਹੁਤਾ ਚੋਂਦਾ ਹੈ । [9]ਜਾਣੋ [ਖਿਲਾਰ] ਖਿਡਾਰੀ [ਫਾਗ] ਹੋਲੀ ਖੇਡਦੇ ਰੰਗ ਨਾਲ [ਤਰੀ] ਗਿੱਲੇ ਹੋ ਗਏ ਹਨ । [10]ਹੱਲੇ; ਹਮਲੇ, ਧਾਵੇ । [11]ਹਿੱਲ ਚੱਲੇ, ਉੱਖੜ ਚੱਲੇ । [12]ਸੈਨਾਪਤੀ (ਸਾਂਹਚੀ) ਨੇ ਖੜ੍ਹੇ ਹੋ ਕੇ । [13]ਜੋਸ਼ ਨਾਲ ਚੰਗੀ ਤਰ੍ਹਾਂ ਆਪਣੀ ਫੌਜ ਵਿੱਚ ਘੋੜਾ ਦੁੜਾ ਕੇ ਤੇ [ਡੋਲ ਕੈ] ਫਿਰ ਤੁਰ ਕੇ । [14](ਫੌਜ ਨੂੰ) ਖੜੀ ਕਰਕੇ । [15]ਬਹੁਤਾ ਹਠੀ ਹੋ ਕੇ । [16]ਸਾਰਿਆਂ ਨੂੰ ਪ੍ਰਗਟ ਹੀ ਨਾਲ ਲੈ ਕੇ ਅੱਗੇ ਆਇਆ । [17]ਦੁੜਾ ਕੇ । [18]ਗੱਜ ਵੱਜ ਕੇ । [19]ਤਾੜ ਕੇ ।

ਨਾਹਰੈਂ[੧] । ਕਹਾਂ ਨਖੱਤ੍ਰ ਸਿੰਘ ਗੈਬਾ, ਸੂਰਬੀਰ ਕਾਹਿਰੈਂ[੨] ॥੧੦੬॥ ਜੱਸਾ ਮ੍ਰਿਗੇਸ ਹੈ ਕਹਾਂ,ਖੁਸ਼ਾਲ ਸਿੰਘ, ਸੰਗਤੈਂ[੩] । ਇਤ੍ਯਾਦਿਕੈਂ ਸ੍ਰਦਾਰ ਜੇ,ਅਏ ਇਹਾਂ ਉਮੰਗ ਤੈਂ । ਦਿਖੈਹੁ ਹਾਥ ਮਾਥ ਮੋਂ, ਲਰੈਹੁ ਅੱਗ੍ਰ ਬਾਢ ਕੈ[੪]। ਚਖੈਹੁ ਸ੍ਵਾਦ ਜੰਗ ਕੋ, ਦਿਖੈਹੁ ਚੰਦ ਚਾਢ ਕੈ[੫] ॥੧੦੭॥ ਜਸੇ-ਮ੍ਰਿਗੇਸ ਬੇਸ ਯੇ[੬] ਨਜੀਕ ਤੇ ਸੁਨੀ ਜਬੈ। ਸਛੋਹ ਲੋਹ ਜ੍ਯੋਂ ਤਪ੍ਯੋ, ਤੁਰੰਗ ਛੋੜ ਸ੍ਵੈ ਤਬੈ[੭] । ਭਵੱਕ ਸਿੰਘ ਸਿੰਘ ਜ੍ਯੋਂ, ਝਵੱਕ ਬਾਤ ਯੋਂ ਕਹੀ[੮] । ਕਰੈਹੁ ਬਾਰ ਖਾਨ ਹੂੰ, ਰਹੈਹੁ ਹੌਂਸ ਹੂੰ ਨਹੀਂ[੯] ॥੧੦੮॥ ਜਲਾਲ ਖਾਂ, ਕਮਾਲ ਦਾਉ ਥੇ ਕਰਾਲ ਤੌ ਕਰੇ[੧੦] । ਕਿਤਾਨ ਬਾਨ, ਤਾਨ ਕੈ ਕਮਾਨ ਕਾਨ ਲੌ,ਛਰੇ[੧੧] । ਜਸੇ-ਮ੍ਰਿਗੇਸ ਬੇਸ ਹੂੰ, ਬਿਸੇਸ ਚੱਕ੍ਰ ਛੋਰ ਹੈ[੧੨] । ਛਿਦੀ ਸੰਜੋਇ ਖਾਨ ਕੀ,ਮਿਦਾਨ ਕੀਨ ਘੋਰ ਹੈ[੧੩] ॥੧੦੯॥ ਤੁਰੰਗ ਦੋਇ ਕੇ ਮਰੇ, ਲਰੇ ਸੁ ਫੇਰ ਤੇਗ ਸੈਂ । ਤਕਾਇ ਦਾਇ ਸਿੰਘ ਜੂ, ਚਲਾਇ ਤੇਗ ਬੇਗ ਸੈਂ[੧੪]। ਦਈ ਧਸਾਇ ਪੇਟ ਮੈਂ, ਧਕਾਇ[੧੫] ਫੇਰ ਸੁੱਟਿਓ। ਮਨੋ ਮਿਨਾਰ ਡਿੱਗਿਓ,ਤਰੂ ਕਿ ਬਯਾਰ ਪੁੱਟਿਓ[੧੬] ॥੧੧੦॥ ਉਡੇ ਹਵਾਸ ਸੱਤਰੈਂ, ਹੁਲਾਸ ਤੱਤਰੈਂ ਗਯੋ[੧੭] । ਦਲੇਲ ਖਾਂ ਬਘੇਲ ਜ੍ਯੋਂ[੧੮], ਗਰੱਜ ਭੱਜ ਕੈ ਅਯੋ । ਕਮਾਨ ਤਾਨ ਕਾਨ ਲੌਂ, ਬ੍ਰਸਾਨ ਬਾਨ[੧੯] ਸੋ ਲਗ੍ਯੋ। ਅਯੋ ਜੁ ਘਾਵ ਸਿੰਘ ਕੇ[੨੦] ਮਹਾਨ ਰੋਸ ਤੌ ਜਗ੍ਯੋ ॥

---

[੧]ਨਾਹਰ ਸਿੰਘ। [੨]ਕਹਿਰ ਦਾ ਸੂਰਬੀਰ ਤਾਰਾ ਸਿੰਘ ਗੈਬਾ ਕਿੱਥੇ ਹੈ । [੩]ਸੰਗਤ ਸਿੰਘ। [੪]ਮੈਨੂੰ ਆਪਣੇ ਹੱਥ ਤੇ ਮੱਥਾ ਭਾਵ ਮੂੰਹ ਦਿਖਾਉ ਤੇ ਅੱਗੇ ਵਧ ਕੇ ਲੜੋ । [੫]ਚੰਦ ਚਾੜ੍ਹ ਕੇ ਭਾਵ ਅਨੋਖਾ ਕਾਰਨਾਮਾ ਕਰਕੇ ਵਿਖਾਉ। [੬]ਸ੍ਰੇਸ਼ਟ ਜੱਸਾ ਸਿੰਘ ਨੇ ਇਹ (ਗੱਲ)। [੭]ਗੁੱਸੇ ਨਾਲ ਲੋਹੇ ਵਾਂਗ ਤਪਿਆ ਤਦੋਂ [ਸ੍ਵੈ] ਆਪਣਾ ਘੋੜਾ ਛੋੜ ਕੇ। [੮]ਸ਼ੇਰ ਵਾਂਗ ਭਬਕ ਮਾਰ ਕੇ ਜੱਸਾ ਸਿੰਘ ਨੇ ਛੇਤੀ ਇਉਂ ਗੱਲ ਆਖੀ । [੯]ਤੇਰੀ ਇੱਛਾ ਨਾ ਰਹਿ ਜਾਵੇ । [੧੦]ਤਾਂ ਜਲਾਲ ਦੀਨ ਨੇ ਕਮਾਲ ਦੇ ਭਿਆਨਕ ਦਾਅ ਕੀਤੇ। [੧੧]ਕੰਨ ਤੱਕ ਕਮਾਣ ਖਿੱਚ ਕੇ ਕਿਤਨੇ ਹੀ ਤੀਰ ਛੱਡੇ। [੧੨]ਜੱਸਾ ਸਿੰਘ [ਬਿਸੇਸ] ਬਹੁਤੇ [ਬੇਸ] ਚੰਗੇ ਚੱਕ੍ਰ ਛੱਡਦਾ ਹੈ। [੧੩]ਖਾਨ ਦੀ ਸੰਜੋਅ ਕੱਟੀ ਗਈ (ਦੋਹਾਂ) ਭਿਆਨਕ ਜੰਗ ਕੀਤਾ। [੧੪]ਜ਼ੋਰ ਨਾਲ। [੧੫]ਧੱਕਾ ਦੇ ਕੇ। [੧੬]ਜਾਣੋ ਬੁਰਜ ਡਿੱਗਿਆ ਹੈ ਜਾਂ [ਬਯਾਰ] ਹਵਾ ਨੇ [ਤਰੂ] ਦਰੱਖਤ ਪੁੱਟਿਆ ਹੈ। [੧੭]ਵੈਰੀਆਂ ਦੇ ਹੋਸ਼ ਹਵਾਸ਼ ਉੱਡ ਗਏ [ਤਤਰੈਂ] ਉੱਥੇ ਹੀ ਉਤਸ਼ਾਹ (ਮਾਰਿਆ) ਗਿਆ। [੧੮]ਸ਼ੇਰ ਵਾਂਗ। [੧੯]ਤੀਰ ਬਰਸਾਉਣ। [੨੦]ਜੱਸਾ ਸਿੰਘ ਦੇ ਜ਼ਖਮ।

੧੧੧॥ ਹੁਤੀ ਬਤੀਸ ਸੇਰ ਸੈਹਥੀ, ਕੁਸੱਤ੍ਰ ਪੈ ਧਰੀ[1] । ਜਿਰਾਹ[2] ਢਾਲ ਦੇਹ ਕੋ, ਪਰੋਇ ਪਾਰ ਹੂੰ ਪਰੀ । ਉਥੱਲ ਕੈ ਤੁਰੰਗ ਤੈ, ਪੁਥੱਲ ਭੂਮਿ ਡਾਰਯੋ[3]। ਮਨੋ ਸ੍ਰਿੰਗ ਕੋਹ ਤੁੰਗ,ਬੀਜਰੀ ਉਖਾਰਯੋ[4]॥੧੧੨॥ਤਬੈ ਜਲਾਲ-ਖਾਨ ਕੋ ਜਮਾਲ-ਖਾਂ ਬਿਰਾਦਰੈਂ[5] । ਅਯੋ ਸੁ ਦੌਰਿ, ਲੈਨ ਬੈਰ ਬੀਰ ਕੇਰ ਸਾਦਿਰੈਂ[6]। ਲਰਯੋ ਬਹਾਲ ਸਿੰਘ, ਹ੍ਵੈ ਅਗਾਂਹਿ ਝੱਟ ਤਾਂਹਿ ਕੈ। ਅਨੇਕਧਾ ਬਿਬੇਕ ਸੈਂ ਲਰੇ, ਉਮਾਹਿ ਚਾਹਿ ਕੈ[7] ॥੧੧੩॥ ਥਏ[8] ਸ਼ਹੀਦ ਦੋਇ, ਏਕ ਬਾਰ ਬਾਰ ਕੈ ਭਲੇ[9] । ਬਰੇ ਸੁ ਦੇਵ-ਅੰਗਨਾ[10] ਬਿਵਾਨ ਪੈ ਚਢੇ ਚਲੇ । ਮਰੇ ਸੁਦਾਰ ਬੀਸ ਤੀਸ, ਖਾਨ ਐਸ ਜੋ ਬਡੇ । ਨਿਹਾਰਿ ਮੀਰ ਸਾਂਹਚੀ, ਗਡਯੋ ਕੁਸੋਕ ਕੇ ਗਢੇ[11] ॥੧੧੪॥ ਮਹਾਨ ਕੋਪ ਧਾਰਿ, ਪ੍ਰਨਾਰਿ ਆਗ ਕਾ ਭਯੋ[12] ।ਅਪਾਰ ਗਾਰਿ ਦੈ, ਬਟੋਰਿ[13] ਸੰਗ ਸੈਨ ਕੋ ਲਯੋ । ਹੱਲਾ ਕਰਾਇ ਦੀਨ, ਤੌ ਅੱਲਾ ਅੱਲਾ ਅਲਾਪ ਹੈ[14] । ਲਏ ਅਪਾਰ ਸੂਰਮੇ, ਭਯੋ ਸੁ ਅੱਗ੍ਰ ਆਪ ਹੈ ॥੧੧੫॥ ਪ੍ਰਹਾਰ ਪੁੰਜ ਆਯੁਧੈਂ, ਸਤੋਪ ਜੋਰ ਘੋਰ ਹੈਂ[15] । ਬਰੱਖ ਗੋਲੇ ਗੁੱਲਕਾਂ ਨਰਾਂਚ, ਮਾਚ ਸ਼ੋਰ ਹੈ[16] ॥੧੧੬॥ ਸੋਰਠਾ ॥ ਘੋਰ ਘਨੋ ਘਮਸਾਨ, ਘਾਲਯੋ ਘੁਲਿ ਘੁਲਿ ਦੁਹੂੰ ਦਿਸ[17]। ਮਰੇ ਕਿਕਾਨ[18] ਜਵਾਨ, ਪਰੇ ਮਹਾਨ ਮਿਦਾਨ ਮੈਂ ॥੧੧੭॥ ਚੌਪਈ॥ ਮੀਰ ਸਾਂਹਚੀ

---

[1]ਜੋ ਬੱਤੀ ਸੇਰ ਦੀ ਬਰਛੀ ਸੀ ਉਹ ਖੋਟੇ ਵੈਰੀ ਦੇ ਮਾਰੀ। [2]ਸੰਜੋਅ। [3]ਉਲਟਾ ਕੇ ਘੋੜੇ ਤੋਂ ਪਲਟਾ ਕੇ ਪੁਠਾ ਕਰਕੇ) ਧਰਤੀ ਤੇ ਸੁੱਟ ਦਿੱਤਾ । [4]ਜਾਣੋ [ਕੋਹ] ਪਹਾੜ ਦਾ [ਤੁੰਗ] ਉੱਚਾ [ਸ੍ਰਿੰਗ] ਟਿੱਲਾ ਬਿਜਲੀ ਨੇ ਉਖੇੜ ਦਿੱਤਾ ਹੈ। [5]ਭਰਾ। [6]ਨਿੱਡਰ ਹੋ ਕੇ। [7]ਅਨੇਕ ਢੰਗਾਂ ਨਾਲ ਤੇ ਵਿਚਾਰ ਨਾਲ ਉਤਸ਼ਾਹ ਤੇ ਇੱਛਾ ਕਰਕੇ ਲੜ। [8]ਹੋਏ। [9]ਇਕੋ ਵਾਰ ਚੰਗੇ (ਇਕੱਠੇ) ਵਾਰ ਕਰਕੇ। [10]ਅਪੱਛਰਾਂ ਨੇ ਵਰ ਲਏ। [11]ਖੋਟੇ ਸੋਗ ਦੇ ਟੋਏ ਵਿੱਚ ਦੱਬਿਆ ਗਿਆ। [12]ਅੱਗ ਦਾ ਪ੍ਰਨਾਲਾ ਹੋ ਗਿਆ। [13]ਇਕੱਠੀ ਕਰਕੇ। [14]ਬੋਲਦਾ ਹੈ। [15]ਭਿਆਨਕ ਜ਼ੋਰ ਨਾਲ ਸਣੇ ਤੋਪ ਦੇ [ਪੁੰਜ] ਸਾਰੇ ਸ਼ਸਤ੍ਰ [ਪ੍ਰਹਾਰ] ਮਾਰਦੇ ਹਨ । [16]ਗੋਲੇ, ਗੋਲੀਆਂ ਤੇ [ਨਰਾਂਚ] ਤੀਰਾਂ ਦੀ ਬਰਖਾ ਨਾਲ ਸ਼ੋਰ ਮੱਚ ਰਿਹਾ ਹੈ । [17]ਦੋਹਾਂ ਪਾਸਿਆਂ ਤੋਂ ਘੁਲ ਘੁਲ ਕੇ ਭਾਵ ਜ਼ੋਰ ਨਾਲ ਲੜ ਲੜ ਕੇ ਬਹੁਤਾ ਭਿਆਨਕ [ਘਮਸਾਨ] ਜੰਗ [ਘਾਲਯੋ] ਕੀਤਾ। [18]ਘੋੜੇ।

ਆਤਸ਼ ਬਾਜੈਂ[1] । ਨਿਜ ਪ੍ਰਤਿਨਾ ਪ੍ਰਤਿ ਬੋਲਿ ਦਰਾਜੈਂ[2] । ਜੰਗ ਕਰਾਯੋ ਦੈ
ਲਲਕਾਰੇਂ। ਜਥਾ ਜੋਗ ਤਾੜਨ ਕਰਿ ਪਜਾਰੈਂ॥੧੧੮॥ਦੀਨੋ ਬੋਲਿ ਇਨਾਮ
ਮਹਾਨੈਂ। ਲੜੇ ਪਠਾਨ ਤੋੜਿ ਤਬਿ ਜਾਨੈਂ । ਕੜ ਕੜ ਤੜ ਭੜ[3] ਚਲੀ
ਬੰਦੂਕੈਂ। ਭਰਿ ਜੁਗ ਗੁਲਕਾ ਹਤੈਂ ਅਚੂਕੈਂ[4]॥੧੧੯॥ਝਾੜੈਂ ਬਾੜੈਂ ਝਟਪਟ
ਡੰਭੈਂ[5]। ਤੋਪ ਗਰਾਫ ਸਾਫ ਬਹੁ ਤੰਬੈਂ[6]। ਸਰ ਖਰ ਬਰਖੈਂ ਕਰਖੈਂ ਜਾਨੈਂ[7]।
ਅਸੀ ਸਹਿਸ ਬੰਦੂਕ ਕਮਾਨੈਂ[8]॥੧੨੦॥ਤੋਪ ਜੰਬੂਰ[9] ਗੁਬਾਰੇ[10] ਭਰਿ ਭਰਿ।
ਚੱਲਤ ਹੱਲਤ ਧਰ ਤਰੁ ਥਰ ਥਰ[11] । ਕੜ ਕੜਾਟ ਘਹਿਰਾਵਤ ਸ਼ੁਤਰੀ[12]।
ਜਨੁ ਬਿਜਰੀ ਬਹੁ ਘਨ ਯੁਤ ਉਤਰੀ[13] ॥੧੨੧॥ ਚਟਪਟ[14] ਤੜ ਤੜਾਕ
ਹ੍ਵੈ ਭਾਰੀ। ਜਨ ਡਵ ਬਨ ਕੋ ਲਗੀ ਅਪਾਰੀ[15]। ਗੋਲੀ ਗੋਲਨ ਸਰ ਝਰਿ
ਲਾਈ[16] । ਸਿੰਘਨ ਕੀ ਕਿਛੁ ਪੇਸ਼[17] ਨ ਜਾਈ ॥੧੨੨॥ ਜਯੋਂ ਜਯੋਂ ਬਢ
ਹੈਂ ਤੁਰਕ ਅਗਾਹੈਂ। ਪਰੈ ਪੰਥ ਕਾ ਪੈਰ ਪਿਛਾਹੈਂ। ਅਰੇ ਮਰੇ ਬਹੁ ਘਾਯਲ
ਕੀਏ[18]। ਚਹੈਂ ਪਲਾਯਨ ਕਾਯਲ ਥੀਏ[19] ॥੧੨੩॥ ਪੇਖਿ ਸਿੱਖ ਸਰਦਾਰ

---

[1]ਫੌਜ ਦੇ [ਮੀਰ] ਸਰਦਾਰ ਸਾਂਹਚੀ ਖਾਨ ਆਤਸ਼ ਬਾਜ਼ (ਤੋਪ-ਖਾਨੇ ਵਾਲੇ) ਨੇ। [2]ਆਪਣੀ [ਪ੍ਰਤਿਨਾ] ਫੌਜ ਨੂੰ [ਦਰਾਜੈਂ] ਬਹੁਤਾ [ਬੋਲ] ਵੰਗਾਰ ਕੇ। [3]ਬੰਦੂਕਾਂ ਦੇ ਚਲਣ ਦੀ ਅਵਾਜ਼। [4]ਦੋ ਗੋਲੀਆਂ ਭਰ ਕੇ (ਨਿਸ਼ਾਨੇ ਤੇ) ਅਚੁੱਕ ਮਾਰਦੇ ਹਨ । [5]ਛੇਤੀ [ਡੰਭੈਂ] ਚਲਾ ਕੇ ਬਾੜ ਝਾੜਦੇ ਹਨ। [ਬਾੜ ਝਾੜਨੀ—ਸਾਰੀਆਂ ਬੰਦੂਕਾਂ ਦਾ ਇਕੱਠਾ ਵਾਰ ਕਰਨਾ।] [6]ਤੋਪ ਦੇ (ਗੋਲਿਆਂ ਦੇ) ਸਾਫ [ਗਰਾਫ] ਸ਼ਰਹੇ (ਰੈਣੇ) ਬਹੁਤਾ [ਤੰਬੈ] ਦੰਡ ਦੇਂਦੇ ਹਨ। [ਗਰਾਫ—ਗ੍ਰੇਪ ਸ਼ਾਟ (Grape Shat) ਅਗੂਰ ਦੀ ਸ਼ਕਲ ਦਾ ਸ਼ਰਰਾ, ਰੌਣਾ । [ਤੰਬੈ—ਤੰਬੀਹ—ਸਜ਼ਾ, ਦੰਡ।] [7]ਤਿੱਖੇ ਤੀਰ ਵਰ੍ਹਦੇ ਜਾਨਾਂ ਖਿਚਦੇ ਹਨ। [8]ਹਜ਼ਾਰਾਂ [ਅਸੀ] ਤਲਵਾਰਾਂ। [9]ਛੋਟੀਆਂ ਤੋਪਾਂ। [10]ਚੌੜੇ ਮੂੰਹ ਵਾਲੀਆਂ ਲੰਬਾਈ ਵਿੱਚ ਬਹੁਤ ਘੱਟ ਤੋਪਾਂ। [11]ਜਦੋਂ ਚਲਦੀਆਂ ਹਨ ਤਾਂ ਧਰਤੀ ਤੇ ਦਰੱਖਤ ਥਰ ਥਰ ਹਿਲਦੇ ਹਨ। [12][ਸ਼ੁਤਰੀ] ਊਠਾਂ ਤੇ ਲੱਦੇ ਧੌਂਸੇ ਕੜ ਕੜ ਸ਼ਬਦ ਕਰਕੇ [ਘਹਿਰਾਵਤ] ਗੰਭੀਰ ਧੁਨੀ ਨਾਲ ਗੱਜਦੇ ਹਨ। [13]ਜਾਣੋ ਬਹੁਤੇ ਬਦਲਾਂ ਸਣੇ ਬਿਜਲੀ [ਥੱਲੇ] ਉਤਰੀ ਹੈ। [14]ਛੇਤੀ ਬਹੁਤਾ ਤੜ ਤੜ ਸ਼ਬਦ ਹੋਇਆ। [15]ਜਾਣੋ ਜੰਗਲ ਨੂੰ ਬਹੁਤੀ ਡਉਂ ਅਗਨੀ ਲੱਗੀ ਹੋਈ ਹੈ। [16]ਗੋਲੀਆਂ ਗੋਲਿਆਂ ਤੇ ਤੀਰਾਂ ਨੇ ਝੜੀ ਲਾਈ ਹੋਈ ਹੈ। [17]ਵਾਹ। [18]ਬਹੁਤੇ ਅੜ ਕੇ ਮਰ ਗਏ ਬਹੁਤੇ [ਘਾਯਲ] ਜ਼ਖਮੀ ਕਰ ਦਿੱਤੇ। [19][ਕਾਯਲ] ਵਿਆਕੁਲ [ਥੀਏ] ਹੋਏ [ਪਲਾਯਨ] ਭੱਜਣਾ ਚਾਹੁੰਦੇ ਹਨ।

ਝੁਰੈ ਹੈਂ[1] । ਸਿਰ ਧੁਨ ਧੁਨ ਪੁਨ ਪੁਨ ਇਮ ਕੈਹੈਂ[2] । ਜੀਤ ਤੁਰਕ ਜੇ ਅਬਿ ਕੇ ਜੈਹੈਂ[3] । ਫੇਰ ਨ ਕਬੀ ਪੰਜਾਬ ਤਜੈ ਹੈਂ ॥੧੨੪॥ ਬਿਨ ਸਤਿਗੁਰੁ ਅਬਿ ਹਮਰਾ ਰੱਖਕ । ਔਰ ਨਹੀਂ ਤੁਰਕਨ ਕਾ ਭੱਖਕ[4] । ਢਿਗ ਤੇ ਸਿਦਕੀ ਸਿੰਘ ਇਮ ਕੈਹੈਂ । ਡਰੋ ਨ ਉਰਿ ਗੁਰੁ ਫਤੇ ਦਿਲੈਹੈਂ ॥ ੧੨੫ ॥ ਕੋ ਸਤ-ਪੁਰਖ ਸਿੰਘ ਸਿਰ ਲਾਵੈ । ਤੌ ਤੁਰਕਨ ਕਾ ਤੇਜ ਨਸਾਵੈ । ਤਬੈ ਰਾਮ ਸਿੰਘ ਬੇਦੀ ਸਾਹਿਬ । ਸੁਨਤ ਤਯਾਰ ਹੋਯੋ ਹਿਤ ਆਹਿਬ[5] ॥ ੧੨੬ ॥ ਸੀਸ ਦੇਨ ਕਾ ਸੋਧ ਅਦਾਸੈਂ । ਚਾਲਯੋ ਤੁਰਕੈਂ ਦਿਸ ਸ-ਹੁਲਾਸੈਂ[6] । ਨੱਥਾ ਸਿੰਘ ਭਾਗ ਸਿੰਘ ਨੈਣਾ[7] । ਸੰਤ ਸਿੰਘ ਦੇਸਾ ਸਿੰਘ ਸੈਣਾ[7] ॥੧੨੭॥ ਗੱਜਾ ਸਿੰਘ ਬਹਾਦ੍ਰ ਸਿੰਘ ਗਯਾਨੂ[8] । ਅਘੜ ਸਿੰਘ ਰਣ ਸਿੰਘ ਸੁਜਾਨੂ[9] । ਇਤਯਾਦਿਕ ਸਿਦਕੀ ਬੰਨ੍ਹਿ ਗਾਨੇ । ਬੇਦੀ ਸਾਹਿਬ ਸੰਗ ਪਯਾਨੇ ॥੧੨੮॥ ਸ਼ਸਤ੍ਰ ਬਖਤ੍ਰ ਸਜਿ ਬਿਬਿਧੈਹੈਂ[10] । ਕੇਹਰ ਠਵਨ ਗਵਨ ਕਿਯ ਤੈਹੈਂ[11] । ਪਿਖਿ ਸੁਨਿ ਔਰ ਸਿੱਖ ਸਰਦਾਰੈਂ । ਚਲੇ ਸਾਹਿਬੈਂ ਪਿਛੈ ਅਪਾਰੈਂ ॥੧੨੯॥ ਹਾਲ-ਹੂਲ[12] ਕਰਿ ਸ਼ੋਰ ਬਿਸਾਲੈਂ । ਬੋਲਤ ਊਚ ਅਕਾਲ ਅਕਾਲੈਂ । ਮਿਲ ਜੇ ਹਿਲ ਥੇ ਗਿਲਜੇ ਆਏ[13] । ਭਿਲਯੋ ਖਾਲਸਾ ਤਿਨੈਂ ਮਧਾਏ[14] ॥੧੩੦॥ ਤੋਪ ਗੁਬਾਰਨ ਮਾਰਨ ਤੈਹੈਂ[15] । ਗਏ ਸਿੰਘ ਇਸ ਭਾਂਤਿ ਬਚੈ ਹੈਂ । ਠਟਯੋ ਕਰਾਲ ਕਮਾਲ ਜੰਗ ਫਿਰ[16] । ਤੁਪਕਨ ਤੇਗਨ ਤੀਰਨ ਸੈਂ ਥਿਰਿ[17] ॥੧੩੧॥ ਯੱਦਪਿ ਔਰ ਸਭੀ ਸਰਦਾਰੈਂ । ਹਤੇ ਦੁਰਾਨੀ ਮਾਨੀ ਭਾਰੈਂ । ਤੌ ਭੀ ਰਾਮ ਸਿੰਘ ਪਗ ਗਡ ਕੈ । ਲਰਯੋ

---

[1]ਝੁਰਦੇ ਹਨ । [2]ਸਿਰ ਹਿਲਾ ਹਿਲਾ ਕੇ ਤੇ ਮੁੜ ਮੁੜ ਇਉਂ ਕਹਿੰਦੇ ਹਨ । [3]ਜੇ ਇਸ ਵਾਰ ਤੁਰਕ ਜਿੱਤ ਕੇ ਚਲੇ ਗਏ । [4]ਨਾਸ਼ ਕਰਤਾ । [5]ਜੰਗ ਵਾਸਤੇ । [6]ਉਤਸ਼ਾਹ ਸਹਿਤ । [7](ਸਿੰਘ)। [8]ਗਿਆਨ ਸਿੰਘ । [9]ਸੁਜਾਨ ਸਿੰਘ । [10]ਅਨੇਕ ਤਰ੍ਹਾਂ ਦੇ ਸ਼ਸਤ੍ਰ ਤੇ [ਬਖਤ੍ਰ] ਸੰਜੋਆਂ ਸਜਾ ਕੇ । [11]ਸ਼ੇਰ (ਦੀ ਚਾਲ ਨਾਲ) ਓਥੇ (ਜੰਗ ਦੀ) ਥਾਂ ਨੂੰ ਚੱਲੇ ਗਏ । [12]ਹਲਚਲੀ । [13][ਜੇ] ਜਦੋਂ [ਹਿਲ ਕੇ] ਗਿੱਝੇ ਹੋਏ ਗਿਲਜੇ [ਮਿਲਿ] (ਇਕੱਠੇ ਹੋ ਕੇ) ਆਏ । [14]ਖਾਲਸਾ ਉਨ੍ਹਾਂ ਦੇ ਵਿੱਚ ਹੀ [ਭਿਲਯੋ] ਮਿਲ ਗਿਆ । [15]ਤੋਪਾਂ ਤੇ ਗੁਬਾਰਿਆਂ ਦੀ ਮਾਰ ਤੋਂ । [ਗੁਬਾਰਾ— ਚੌੜੇ ਮੂੰਹ ਵਾਲੀ ਤੇ ਲੰਬਾਈ 'ਚ ਬਹੁਤ ਛੋਟੀ ਤੋਪ ।] [16]ਫੇਰ [ਕਮਾਲ] ਬਹੁਤਾ ਭਿਆਨਕ ਜੰਗ [ਠਟਯੋ] ਕੀਤਾ । [17]ਖੜ੍ਹੇ ਹੋ ਕੇ ।

ਅੱਗ੍ਰ ਹ੍ਵੈ ਸਭਿ ਤੈ ਬਢ ਕੈ ॥੧੩੨॥ ਪਾਂਚ ਹਜ਼ਾਰੀ ਸਾਤ ਹਜ਼ਾਰੀ। ਗਿਲਜੇ ਤਬਿ ਉਨ ਹਤੇ ਅਪਾਰੀ। ਹੁਤੋ ਸਾਂਹਚੀ ਕਾ ਲਘੁ[1] ਭਾਈ। ਅਸਦੁੱਲਾ ਖਾਂ ਬੀਰ ਮਹਾਂਈ ॥੧੩੩॥ ਪਾਂਚ ਹਜ਼ਾਰਕ ਲੈ ਅਸਵਾਰੈਂ। ਅਰਯੋ ਲਰਯੋ ਦੈ ਬਹੁ ਲਲਕਾਰੈਂ। ਭੰਗੀ ਸਰਦਾਰਨ ਕੀ ਸੈਨਾ। ਲਰਤ ਹੁਤੀ ਜਹਿਂ ਤਹਿਂ ਬਲ-ਐਨਾ[2] ॥੧੩੪॥ ਬਰਖੇ ਤਿਨ ਪੈ ਗੋਲੀ ਤੀਰੈਂ। ਸਿੰਘ ਕਰੇ ਹਤਿ ਤਿਨ ਬਹੁ ਲੀਰੈਂ। ਝੰਡਾ ਸਿੰਘ ਕੇ ਸੰਗੀ ਔਰੈਂ। ਮਾਰੇ ਗਿਲਜਯੋਂ ਨੈ ਤਬਿ ਗੌਰੈਂ[3] ॥੧੩੫॥ ਤਿਨੈ ਯਾਦ ਬਾਬੇ ਕੋ ਕਰਿਓ। ਸ਼ੀਘਰ ਆਇ ਰਾਮ ਸਿੰਘ ਅਰਿਓ। ਦੇਸਾ ਸਿੰਘ ਲੌ ਸੰਗੀ ਜੇਤੇ। ਜੂਝੇ[4] ਔਰ ਦੁਜਨ ਸੋਂ[5] ਤੇਤੇ ॥ ੧੩੬॥ ਬਾਬੇ ਜੀ ਅਸਦੁੱਲੇ ਖਾਂ ਸੇ[6]। ਕਿਯ ਭਟ-ਭੇਰ ਬਧੇਰ ਬਿਨਾਸੇ[7]। ਅਧਿਕ ਸਾਰ ਸੈਂ ਸਾਰ[8] ਬਜਾਯੋ। ਘੜੈ ਘਾੜ ਠਠਯਾਰ ਜਥਾਯੋ[9] ॥੧੩੭॥ ਜ੍ਵਾਨ ਕਿਕਾਨ ਮਿਦਾਨ ਮਝਾਰੇ। ਫਾਨੀ ਕਰੇ[10] ਦੁਰਾਨੀ ਭਾਰੇ। ਬਾਹੀ ਤੇਗ ਬੇਗ ਕਰਿ ਹੇਲੈਂ[11]। ਬਾਢੀ ਬਢੈ ਬਾਗ ਜਿਮ ਕੇਲੈਂ[12] ॥੧੩੮॥ ਕੱਦ ਬਿਹੱਦ ਸਨੱਧ ਬੱਧ ਅਰਿ[13]। ਗਿਰਤ ਮਿਨਾਰੇ ਸੇ[14] ਗਿਲਜੇ ਲਰਿ। ਹੋਵਤ ਹਾਨਿ ਪਛਾਨ ਨਿਜੈ ਹੈਂ[15]। ਤਹਿਂ ਵਜੀਰ ਖਾਂ ਪੁਗਯੋ ਖਿਝੈ ਹੈ[16] ॥੧੩੯॥ ਪਾਂਚ ਹਜ਼ਾਰੀ ਬੀਰ ਬਹਾਦਰ। ਬਾਬੇ ਦਿਸੈਂ ਝੁਕਯੋ ਜਬਿ ਸਾਦਿਰ[17]। ਨੱਥੇ ਸਿੰਘ ਸ਼ਹੀਦ ਹ੍ਵੈ ਅੱਗ੍ਰ। ਰੋਕਯੋ ਵਹਿ ਲਖਿ ਬਲੀ ਉਜੱਗ੍ਰ[18] ॥ ੧੪੦॥ ਜੁੱਟੇ ਉਭੈ ਸੁਭੱਟ ਰਿਸ ਕੈ ਕੈ[19]। ਗਰਜਿ ਤਰਜਿ ਘਨ ਬੀਜ ਲਜੈ ਕੈ[20]। ਬਰਖੇ ਸਰ ਸਰਖੇ ਸਮ ਮੇਹੈਂ[21]। ਕਰਖੇ ਪ੍ਰਾਨ ਕਿਤਿਕ ਕੇ ਤੇਹੈਂ[22] ॥੧੪੧॥

[1]ਛੋਟਾ। [2]ਬਲ ਦਾ ਘਰ। [3]ਬਹੁਤੇ। [4]ਲੜੇ। [5]ਦੁਸ਼ਮਣਾਂ ਨਾਲ। [6]ਨਾਲ। [7][ਭਟ-ਭੇਰ] ਜੰਗ ਕੀਤਾ (ਪਰ ਬਾਬੇ ਜੀ ਨੇ) ਬਹੁਤੇ ਨਾਸ ਕੀਤੇ। [8]ਲੋਹੇ ਨਾਲ ਲੋਹਾ। [9]ਜਿਵੇਂ ਠਠਿਆਰ [ਘਾੜ] ਭਾਂਡੇ ਘੜਦਾ ਹੈ। [10]ਨਾਸ ਕੀਤੇ। [11]ਜ਼ੋਰ ਦਾ ਹੱਲਾ ਕਰਕੇ। [12]ਜਿਵੇਂ ਕੇਲਿਆਂ ਦਾ ਬਾਗ [ਬਾਢੀ] ਤਰਖਾਣ ਵੱਢਦਾ ਹੈ। [13]ਵੱਡੇ ਕੱਦਾਂ ਵਾਲੇ ਸ਼ਸਤ੍ਰ ਬੰਨ੍ਹ ਕੇ ਤਿਆਰ ਬਰ-ਤਿਆਰ ਵੈਰੀ। [14]ਬੁਰਜਾਂ ਵਰਗੇ। [15]ਆਪਣਿਆਂ (ਬੰਦਿਆਂ) ਨੂੰ ਨਾਸ ਹੁੰਦਿਆਂ ਪਛਾਣ ਕੇ। [16]ਖਿਝ ਕੇ ਪੁੱਜਿਆ। [17]ਨਿੱਡਰ ਹੋ ਕੇ। [18]ਮਸ਼ਹੂਰ। [19]ਗੁੱਸਾ ਕਰਕੇ ਦੋਵੇਂ ਸੂਰਮੇ ਟੱਕਰ ਪਏ। [20]ਗੱਜ ਕੇ ਤਾੜ ਕੇ ਬੱਦਲਾਂ ਤੇ ਬਿਜਲੀ ਨੂੰ ਸ਼ਰਮਿੰਦਾ ਕਰਕੇ। [21]ਤੀਰ [ਸਰਖੇ] ਚਲਾ ਕੇ ਮੀਂਹ ਵਾਂਗ ਵਰ੍ਹਾਏ। [22](ਤਿਨ੍ਹਾਂ ਤੀਰਾਂ ਨੇ) ਕਿਤਨਿਆਂ ਦੇ ਉਥੇ ਪ੍ਰਾਣ ਖਿੱਚੇ ਭਾਵ ਮਾਰੇ।

ਕਟੇ ਘਨੇ ਸਿੰਘ ਲਏ ਢਾਲ ਪੈ[1]। ਲਗ੍ਯੋ ਘਾਵ ਤਬਿ ਰਿਸ ਕਰਾਲ ਪੈ[2]। ਛੋੜਿ ਤੁਰੰਗੈਂ ਝਟਪਟ ਦਟਪਟ[3]। ਕਟਿ ਪਟ ਸਟਪਟ ਕਰਬਕ ਅਟਪਟ[4] ॥੧੪੨॥ ਲਪਟ ਝਪਟ ਬਿਨ ਕਪਟ ਜ੍ਵਾਨ ਨੈ[5]। ਪਲਕ ਨ ਝਲਕਨ ਦਈ ਖਾਨਨੈ[6]। ਭੁਜਾਂ ਉਭਾਰਿ ਭਾਰ ਹ੍ਵੈ ਪੱਬਨ[7]। ਓਜ ਸੰਭਾਰ ਢਾਰ ਭੱਟ ਭੱਬਨ[8] ॥੧੪੩॥ ਤੇਗ ਬੇਗ ਬੱਜਰ ਸੀ ਬਾਹੀ[9]। ਤਾਜ ਮੂੰਡ ਕਟਿ ਧਰ ਅੱਸ੍ਵ ਲਾਹੀ[10]। ਹਸੀ ਬੀਜ ਸੀ ਧਸੀ ਜਮੀਨੇ[11]। ਖਾਨ ਕਿਕਾਨ ਚਾਰ ਟੁਕ ਕੀਨੇ[12] ॥੧੪੪॥ ਗਿਲਜੇ ਔਰ ਅਏ ਥੇ ਭਿਲ ਜੇ[13]। ਮਿਲਿ ਜੇ ਲਰੇ, ਪਰੇ ਧਰ ਸਿਲ ਜੇ[14]। ਝੰਡਾ ਸਿੰਘ ਸੁਲਤਾਨ ਪਿੰਡੀਏ। ਸੂਰਬੀਰ ਬਹੁ ਹਤੇ ਹਿੰਡੀਏ[15] ॥੧੪੫॥ ਖਜ਼ਾਲ ਸਿੰਘ ਆਦਿਕ ਮਿਲਿ ਕੰਗੈ[16]। ਡਾਰ੍ਯੋ ਕਰਿ ਗਿਲਜਯੋਂ ਕਾ ਕੰਗੈ[17]। ਇਸ ਹੀ ਤੌਰ ਔਰ ਬਹੁ ਠੌਰੈਂ। ਹਤੇ ਦੁਰਾਨੀ ਸਿੰਘਨ ਗੌਰੈਂ ॥੧੪੬॥ ਬਾਬੇ ਜੀ ਅਸਦੁੱਲੇ ਖਾਂ ਸੈਂ[18]। ਦ੍ਵੰਦ-ਜੁੱਧ ਕਰਿ ਸੁੱਧ ਮਹਾਂਸੈਂ[19]। ਦਾਇ ਤਕਾਇ ਅਦਾਇ ਚਾਇ ਸੈਂ[20]। ਜਨੁ ਜੁਗ ਰੁੱਦਰ

---

[1]ਨੱਥਾ ਸਿੰਘ ਨੇ ਬਹੁਤੇ(ਤੀਰ)ਕੱਟ ਦਿਤੇ (ਤੇ ਕੁਝ) ਢਾਲ ਤੇ ਲੈ ਲਏ। [2]ਜਦੋਂ ਨੱਥਾ ਸਿੰਘ ਨੂੰ ਜ਼ਖਮ ਲੱਗਾ ਤਾਂ ਭਿਆਨਕ ਗੁੱਸਾ ਖਾ ਕੇ। [3]ਛੇਤੀ [ਦਟਪਟ] ਦੌੜ ਕੇ। [4][ਕਟ] ਲੱਕ ਨੂੰ [ਸਟਪਟ] ਛੇਤੀ ਅਟਪਟਾ ਜਿਹਾ [ਪਟ]ਬਸਤ੍ਰ [ਕਰਬਕ]ਬੰਨ੍ਹ ਲਿਆ ਭਾਵ ਕਮਰ ਕਸਾ ਕਰ ਲਿਆ। [5]ਜਵਾਨ ਨੱਥਾ ਸਿੰਘ ਨੇ ਬਿਨਾ ਛਲ ਤੋਂ [ਲਪਟ] ਹੱਲਾ ਕਰਕੇ ਝਪਟ ਮਾਰੀ। [6]ਵਜ਼ੀਰ ਖਾਨ ਨੂੰ ਅੱਖ ਦੀ ਪਲਕ ਵੀ ਝਮਕਣ ਨਹੀਂ ਦਿੱਤੀ। [7]ਬਾਹਾਂ ਚੁੱਕ ਕੇ ਭੱਬਾਂ ਦੇ ਭਾਰ ਹੋ ਕੇ। [8][ਓਜ] ਬਲ ਤੇ [ਢਾਰ] ਢਾਲ ਸੰਭਾਲ ਕੇ [ਭੱਬਨ] ਸੁੰਦਰ [ਭੱਟ] ਸੂਰਮੇ ਨੇ। [9][ਬੱਜਰ ਸੀ] ਇੰਦ੍ਰ ਦੇ ਧਨੁਸ਼ ਵਰਗੀ ਤਲਵਾਰ [ਬੇਗ] ਛੇਤੀ ਚਲਾ ਦਿੱਤੀ। [10]ਤਾਜ ਤੇ ਸਿਰ ਕੱਟ ਕੇ ਧੜ ਤੇ ਘੋੜਾ ਵੀ[ਲਾਹੀ]ਲਾਹ ਦਿੱਤਾ ਭਾਵ ਕੱਟ ਦਿੱਤਾ। [11]ਬਿਜਲੀ ਵਰਗੀ [ਹਸੀ] ਚਮਕੀ ਤੇ ਜ਼ਮੀਨ 'ਚ ਧਸ ਗਈ। [12]ਖਾਨ ਤੇ ਘੋੜੇ ਦੇ ਚਾਰ ਟੁਕੜੇ ਕਰ ਦਿੱਤੇ ਭਾਵ ਦੋਹਾਂ ਦੇ ਦੋ ਦੋ ਟੁਕੜੇ ਹੋ ਗਏ। [13][ਜੇ] ਜੇਹੜੇ ਹੋਰ ਗਿਲਜੇ [ਭਿਲ] ਇਕੱਠੇ ਹੋ ਕੇ ਆਏ ਸਨ। [14]ਜਿਹੜੇ ਮਿਲ ਕੇ ਲੜੇ ਉਹ ਪੱਥਰ ਦੀਆਂ ਸਿਲਾਂ ਵਰਗੇ [ਮਰ ਕੇ] ਧਰਤੀ ਤੇ ਪੈ ਗਏ। [15]ਜ਼ਿੱਦੀਏ (ਹਠੀਏ) ਨੇ। [16]ਕੰਗ ਗੋਤ ਦੇ ਸਿੰਘਾਂ ਨੇ। [17]ਗਿਲਜਿਆਂ ਦਾ ਕੰਘਾ ਕਰ ਸੁੱਟਿਆ ਭਾਵ ਮਾਰ ਕੇ ਸਫ਼ਾਈ ਕਰ ਦਿੱਤੀ। [18]ਅਸਦੁੱਲੇ ਖਾਂ ਨਾਲ। [19]ਬਹੁਤ ਸਫਾਈ ਨਾਲ। [20][ਚਾਇ ਸੈਂ] ਉਤਸ਼ਾਹ ਨਾਲ (ਇਕ ਦੂਜੇ ਨੂੰ) [ਅਦਾਇ] ਤਬਾਹ ਕਰਨ ਲਈ ਦਾਅ ਤਕਾਉਂਦੇ ਹਨ।

ਬਿਬਿਧਿ ਭਾਇ ਸੈਂ[1] ॥੧੪੭॥ ਅਰੇ ਲਰੇ ਨਹਿੰ ਟਰੇ ਠਾਂਇ ਸੈਂ[2] । ਜਗਯੋ
ਰੋਸ ਅਤਿ ਲਗਯੋ ਘਾਇ ਸੇ[3]। ਅਰਨ ਨੈਨ ਮੁਖ ਤਰਨ ਸਮਾਨੈ। ਤਪਯੋ[4],
ਝਪਯੋ ਚਹਿੰ ਕੇਹਰ ਸਾਨੈ[5]॥੧੪੮॥ ਨਿਕਟਿ ਢੂਕਿ ਤਬਿ ਬਿਕਟ ਸੈਹਥੀ[6]।
ਮ੍ਰਿਤੁ ਜੀਭ ਕੈ ਬੀਜ ਵੈਹ ਥੀ[7] । ਲਹਲਹਾਤ ਮਣ ਏਕ ਸਾਰ ਕੀ[8]। ਬੇਦੀ
ਭੇਦੀ ਸਤ੍ਰੁ ਪਾਰ ਕੀ[9] ॥੧੪੯॥ ਸੁਟਯੋ ਉਥੱਲ[10] ਪੱਲ[11] ਨਹਿੰ ਲਾਯੋ ।
ਬਾਬੇ ਹਤਯੋ ਬਿਕੁੰਠ ਸਿਧਾਯੋ ॥੧੫੦॥ ਦੋਹਰਾ ॥ ਖਾਸ[12] ਸਾਂਹਚੀ ਪਾਸ
ਥਾ, ਮਰਯੋ ਸਕਾ ਜਿਹ ਭ੍ਰਾਤ । ਪੇਖਿ ਸਭੀਤਸ ਰੁਦ੍ਰ ਰਸ, ਭਏ ਤਾਂਹਿ
ਬਖਯਾਤ[13] ॥੧੫੧॥ ਥਯੋ ਭਭੂਕਾ ਆਗ ਕੋ[14], ਧਯੋ ਸਿੰਘਨ ਕੀ ਓਰ।
ਲਯੋ ਘੇਰ ਬੇਦੀ ਤਈਂ, ਪਯੋ ਜੰਗ ਫਿਰ ਜੋਰ ॥੧੫੨॥ ਨਰਾਜ ਛੰਦ ॥ ਹੁਤੇ
ਜੁ ਸਿੰਘ ਸੰਗ ਬੇਦੀ ਸਾਹਿਬਾਨ ਕੇ ਤਹਾਂ। ਲਰੇ ਸੁ ਜਾਨ ਤੋੜ ਕੈ, ਚਲਾਇ
ਆਯੁਧੈਂ ਮਹਾਂ[15]। ਗਿਰਾਇ ਬੀਸ ਤੀਸ ਕੈ, ਤੁਰੀਸ ਕੇ ਬਹਾਦਰੈਂ[16] । ਥਏ
ਸ਼ਹੀਦ ਭਾਗ ਸਿੰਘ, ਸੰਤ ਸਿੰਘ ਨਾਦਰੈਂ[17] ॥੧੫੩॥ ਗਰੱਜ ਸਿੰਘ-ਗਯਾਨ
ਜੂ, ਤਰੱਜਿ[18] ਸਾਂਹਚੀ ਤਈਂ। ਕਿਕਾਨ[19] ਛੇੜਿ ਜ੍ਵਾਨ ਨੇ, ਕ੍ਰਿਪਾਨ ਤਾਂਹਿ
ਕੇ ਦਈ। ਗਿਰਾਇ ਅੱਸ੍ਵ ਤਾਂਹਿ ਨੱਸ ਪੱਸ ਪਾਂਇ ਨਾ ਭਯੋ[20]। ਮਰਯੋ ਸਟੂਕ
ਟੂਕ ਹ੍ਵੈ, ਤਹਾਂ ਸ਼ਹੀਦ ਹੂੰ ਥਯੋ॥੧੫੪॥ ਪਰਯੋ ਪਤੰਗ ਜਿਉਂ[21], ਉਮੰਗ
ਸੰਗ ਸਿੰਘ ਜੂ ਤਬੈ। ਜਹਾਨ ਖਾਨ ਸੈਂ ਜੁਟਯੋ, ਸੁਟਯੋ ਮਿਦਾਨ ਸੋ ਜਬੈ।

---

[1]ਜਾਣੋ ਦੋ ਸ਼ਿਵ ਅਨੇਕ ਢੰਗਾਂ ਨਾਲ। [2]ਅੜ ਕੇ ਲੜੇ (ਆਪਣੀ) ਥਾਂ ਤੋਂ ਪਿੱਛੇ ਨਹੀਂ ਹਟੇ। [3]ਜ਼ਖਮ ਲੱਗਣ ਨਾਲ। [4]ਨੇਤ੍ਰ ਲਾਲ ਤੇ ਮੁਖ ਸੂਰਜ ਵਾਂਗ ਤਪਿਆ। [5]ਸ਼ੇਰ ਵਾਂਗ (ਇਕ ਦੂਜੇ ਨੂੰ) [ਝਪਯੋ] ਬੋਚਣਾ ਚਾਹੁੰਦੇ ਹਨ। [6]ਕਠੋਰ ਬਰਛੀ। [7]ਮੌਤ ਦੀ ਜੀਭ ਸੀ ਜਾਂ ਉਹ ਬਿਜਲੀ ਸੀ। [8]ਇਕ ਮਣ [ਸਾਰ] ਲੋਹੇ ਦੀ [ਲਹਲਹਾਤ] ਚਮਕਦੀ ਸੀ। [9]ਬੇਦੀ ਰਾਮ ਸਿੰਘ ਨੇ (ਵੈਰੀ ਨੂੰ) ਵਿੰਨ੍ਹ ਕੇ ਪਾਰ ਕਰ ਦਿੱਤੀ। [10]ਉਲਟਾ ਕੇ। [11]ਪਲ ਜਿੰਨਾਂ ਚਿਰ। [12]ਆਪ। [13](ਭਰਾ ਮਰੇ ਨੂੰ) ਦੇਖ ਕੇ ਤਿਸ ਨੂੰ [ਸਭੀਤਸ] ਬਿਭੱਤਸ ਰਸ ਤੇ [ਰੁਦ੍ਰ ਰਸ] (ਦੋਨੋਂ ਰਸ) ਪ੍ਰਗਟ ਹੋਏ। [14]ਅੱਗ ਦਾ ਭਾਂਬੜ। [15]ਬਹੁਤੇ ਸ਼ਸਤ੍ਰਾਂ ਨੂੰ। [16]ਤੁਰਕਾਂ ਦੇ ਸੈਨਾਪਤੀਆਂ ਦੇ ਵੀਹ ਤੀਹ ਬਹਾਦਰਾਂ ਨੂੰ ਡੇਗ ਕੇ। [17]ਅਨੋਖੇ ਸੂਰਮੇ। [18]ਤਾੜ ਕੇ। [19]ਘੋੜਾ। [20]ਨੱਸ ਕੇ [ਪਾਇ] ਪੈਰ [ਪੱਸ] ਪਿੱਛੇ ਨਹੀਂ ਹੋਇਆ। [21]ਭਮੱਕੜ ਵਾਂਗ।

ਅਪਾਰ ਕੌ ਬਿਦਾਰ ਕੈ, ਗਿਰਯੋ ਸਮੱਛ ਜੂਝ ਕੈ[1] । ਤਿਵੈਂ ਭਿ ਨੈਣਾ ਸਿੰਘ ਜੂ, ਥਯੋ ਸ਼ਹੀਦ ਲੂਝ ਕੈ[2] ॥੧੫੫॥ ਇਕਾਦਸੈਂ ਸੁਭੱਟ ਸਿੰਘ,ਬਾਦ ਸੈਂ ਲਰੇ ਤਹੈਂ[3] । ਜੁ ਖਾਸ[4] ਰਾਮ ਸਿੰਘ ਕੇ ਹਮੇਸ਼ ਪਾਸ ਥੇ ਰਹੈਂ । ਮਰੇ ਉਮੰਗ ਜੰਗ ਕੈ, ਸੁ ਟੂਕ ਟੂਕ ਹ੍ਵੈ ਭਰਯੋ[5] । ਨਿਹਾਰਿ ਰਾਮ ਸਿੰਘ ਜੂ, ਦੁਧਾਰਿ[6] ਖੈਂਚ ਕੈ ਪਰਯੋ॥੧੫੬॥ ਪ੍ਰਹਾਰਿ ਦਾਰ-ਤੁੰਮਨੈਂ,ਬਿਦਾਰ ਔਨਿ ਪੈ ਡਰਯੋ[7] । ਸਿੰਘਾਨ ਕੋ ਪ੍ਰਚਾਰ ਕੈ[8], ਉਚਾਰ ਐਸ ਹੂੰ ਕਰਯੋ । ਅਹੋ ਸੁ ਪੰਥ ਖਾਲਸਾ, ਵਕੱਤ[9] ਠੀਕ ਅੱਜ ਹੈ । ਦੁਹੂੰ ਸੁ ਹਾਥ ਮੋਦਕੈਂ[10], ਛਕੋਹੁ ਲੇਹੁ ਰੱਜ ਹੈ ॥ ੧੫੭॥ ਖੁਲ੍ਹੇ ਕਿਵਾੜ, ਸੱਚ-ਖੰਡ ਜੱਨਤੈ ਪਵਰਗ ਕੇ[11] । ਲਿਯੇ ਫਿਰੰਤ ਦੇਵਤਾ, ਬਿਵਾਨ ਹੈਂ ਸਵਰਗ ਕੇ । ਸੁਰੰਗਨਾ ਪਰੀ ਸ਼ਹੂਰ-ਵਾਰਿ ਹੂਰ ਅੱਛਰੀ[12] । ਕਰੰਤ ਕੰਤ ਚਾਹਿੰ ਕੈ, ਮਰੰਤ ਜੋ ਸਮੱਛਰੀ[13] ॥੧੫੮॥ ਰਖੰਤ ਭੋਗ ਕਾਮਨਾ ਜੁ, ਤਾਂਹਿ ਕੋ ਬਰੰਤ ਸੋ । ਵਿਸ਼ੇ ਨ ਭੋਗ ਚਾਹਿ ਜਾਂਹਿ, ਮੋਖ ਹੀ ਲਹੰਤ ਸੋ । ਸਲੋਕ ਪਾਸ ਰੂਪ ਯੁਜ, ਚਾਰ ਧਾ ਸੁ ਪਾਇ ਹੈ[14] । ਬਜੰਤ ਸਾਲ ਜਾਂਹਿ ਹੇਤ[15], ਸੰਤ ਈਸ਼ ਧਜਾਇ ਹੈਂ॥੧੫੯॥ ਜੁਗੀਸਰੈਂ ਮੁਨੀਸਰੈਂ, ਰਿਖੀਸਰੈਂ ਤਪੀਸ਼੍ਵਰੈਂ । ਜਗੱਤ ਰੱਤਿ ਹੱਤ ਜੇ, ਭਗੱਤਿ ਹੋਤ ਈਸ਼੍ਵਰੈਂ[16] ।

---

[1]ਬਹੁਤਿਆਂ ਨੂੰ ਮਾਰ ਕੇ ਸਾਹਮਣੇ ਸ਼ਹੀਦ ਹੋ ਕੇ ਡਿੱਗਿਆ । [2]ਲੜ ਕੇ । [3]ਗਿਆਰਾਂ ਸੂਰਮੇ ਸਿੰਘ ਉਥੇ [ਬਾਦ ਸੈਂ] ਝਗੜ ਕੇ ਲੜੇ । [4]ਬਹੁਤਾ । [5]ਜੰਗ ਵਿਚ । [ਭਰ–ਜੰਗ ।] [6]ਖੰਡਾ । [7](ਖੰਡੇ ਦਾ) [ਪ੍ਰਹਾਰ] ਵਾਰ ਕਰਕੇ [ਦਾਰ-ਤੁੰਮਨੈ] ਫੌਜ ਦੇ ਸਰਦਾਰ ਨੂੰ ਮਾਰ ਕੇ [ਔਨਿ] ਧਰਤੀ ਤੇ ਸੁੱਟ ਦਿੱਤਾ । [8]ਵੰਗਾਰ ਕੇ । [9]ਵਕਤ, ਸਮਾਂ । [10]ਲੱਡੂ । [11]ਸਚਖੰਡ, [ਜੱਨਤ] ਸੁਰਗ ਤੇ [ਪਵਰਗ] ਮੁਕਤੀ ਦੇ [ਕਿਵਾੜ] ਦਰਵਾਜ਼ੇ ਖੁੱਲ੍ਹੇ ਪਏ ਹਨ । [12][ਸ਼ਹੂਰ ਵਾਰਿ] ਅਕਲ ਵਾਲੀਆਂ [ਸੁਰੰਗਨਾਂ] ਦੇਵਤਿਆਂ ਦੀਆਂ ਇਸਤ੍ਰੀਆਂ ਪਰੀਆਂ, ਹੂਰਾਂ ਤੇ (ਅੱਛਰੀ) ਅਪੱਛਰਾਂ । [13]ਸਾਹਮਣੇ (ਲੜ ਕੇ) ਮਰਦਾ ਹੈ । [14]ਚਾਰ ਪ੍ਰਕਾਰ ਦੀਆਂ ਮੁਕਤੀਆਂ ਸਲੋਕ, ਸਮੀਪ, ਸਰੂਪ, ਸਾਯੁਜ ਉਹ ਪਾ ਲੈਂਦਾ ਹੈ । [ਸਲੋਕ ਆਪਣੇ ਇਸ਼ਟ ਦੇ ਲੋਕ ਵਿੱਚ ਨਿਵਾਸ ਕਰਨਾ । ਸਮੀਪ–ਇਸ਼ਟ ਦੇ ਨਿਕਟ-ਵਰਤੀ ਹੋਣਾ । ਸਰੂਪ–ਇਸ਼ਟ ਦੇ ਤੁਲ ਸ਼ਕਲ ਦਾ ਹੋਣਾ । ਸਾਯੁਜ–ਉਪਾਸ਼ਜ ਨਾਲ ਉਪਾਸ਼ਕ ਦਾ ਜੁੜ ਜਾਣਾ ।] [15]ਜਿਨ੍ਹਾਂ (ਮੁਕਤੀਆਂ) ਵਾਸਤੇ । [16]ਜਿਹੜੇ ਜਗਤ ਦੀ [ਰੱਤ] ਪ੍ਰੀਤੀ ਛੱਡ ਕੇ ਈਸ਼੍ਵਰ ਦੇ ਭਗਤ ਬਣ ਜਾਂਦੇ ਹਨ ।

ਤਿਨੈ ਦੁਲੱਭ ਜੋ ਪਦੰ[1], ਲਹੰਤ ਸੂਰ ਸੋਇ ਹੈਂ[2]। ਮਰੰਤ ਮਾਰਿ ਸੱਤ੍ਰ ਜੇ, ਗਿਰੰਤ ਅੱਗ੍ਰ ਹੋਇ ਹੈਂ ॥੧੯੦॥ ਅਹੋ ਗੁਬਿੰਦ ਸਿੰਘ ਕੋ ਸਪੂਤ ਪੰਥ ਖਾਲਸਾ। ਲਹੰਤ ਕਯੋਂ ਨ ਅੱਗ੍ਰ ਹ੍ਵੈ, ਸਮੱਗ੍ਰ ਸੁਖ-ਮਾਲਸਾ[3]। ਸੁਨੰਤ ਪੰਥ ਮਾਨ ਕੈ, ਉਮੰਡ ਮੇਘ ਜਯੋਂ[4] ਤਬੈ। ਲੜਾਕ ਬੀਰ ਪਾਕ ਜੇ, ਹਥਾ ਸੁ ਵੱਥ ਭੇ ਸਭੈ[5] ॥੧੯੧॥ ਪਰੇ ਸੁ ਭੱਟ ਅੱਟ ਰੱਟ ਬੈਨ ਐਨ ਗੱਜ ਕੈ[6]। ਲਰੇ ਸੁ ਪੈਰ ਰੁੱਪ, ਤੀਰ ਤੁੱਪਕੈਨ ਤੱਜ ਕੈ[7]। ਕਿਤੇਕ ਦੋਇ ਦੋ ਜੁਟੇ[8], ਖਰ੍ਹੇ ਅਪਾਰ ਦੇਖ ਹੀਂ। ਅਮੀਰ ਧੀਰ ਬੀਰ ਥੇ, ਸ-ਆਯੁਧੈ ਬਿਸੇਖ ਹੀਂ[9] ॥੧੯੨॥ ਲਰੰਤ ਭੱਜ ਭੱਜ ਕੈ, ਅਗਾਂਹਿ ਬੀਰ ਬੱਢ ਕੈ[10]। ਧਰੰਮ ਜੁੱਧ ਜਾਨ ਕੈ, ਭਿਰੰਤ ਪੈਰ ਗੱਡ ਕੈ। ਚੜ੍ਹੱਤ ਸਿੰਘ ਗੁੱਜਰੈ-ਮ੍ਰਿਗੇਸ ਜੱਸੇ ਸਿੰਘ ਦ੍ਵੈ। ਸ਼ਹੀਦ ਨੱਥਾ ਸਿੰਘ ਜੂ, ਚਲਯੋ ਚਮੱਕ ਧਿੰਗ ਹ੍ਵੈ[11] ॥੧੯੩॥ ਹਕੀਕਤੰ-ਮ੍ਰਿਗੇਸ ਜੈ[12], ਖੁਸ਼ਾਲ ਸਿੰਘ ਕੌਰ[12] ਹੈ। ਸੱਦਾ-ਮ੍ਰਿਗੇਸ ਨਾਹਰੈ[12], ਬਜੀਰ ਸਿੰਘ ਗੌਰ ਹੈ[13]। ਨਖੱਤ੍ਰ ਸਿੰਘ[14] ਸੰਗਤੈ[12], ਸੁਧਾ-ਮ੍ਰਿਗੇਸ ਆਦਿਕੈਂ। ਸੁਦਾਰ ਥੇ ਅਪਾਰ ਹੀ, ਜੁਟੇ ਉਦਾਰ ਬਾਦ ਕੈ[15] ॥੧੯੪॥ ਭਯੋ ਸੁ ਅੱਗ੍ਰ ਸੁੱਬ ਕੇ, ਗੁਰੰਸ[16] ਰਾਮ ਸਿੰਘ ਥੇ। ਚਪੇ ਸੁ ਚੋਰ ਜਯੋਂ ਲਰੇ, ਕਸੀਸ ਵੱਟ ਧਿੰਗ ਥੇ[17]। ਸੁਦਾਰ ਸਿੰਘ ਜੋਰ ਦੈ, ਪਰੰਤ ਯੱਤ੍ਰ ਦੌੜ ਥੇ[18]। ਤੁਕਾਨ ਕੋ ਪ੍ਰਹਾਨ ਕੈ, ਕਰੰਤ ਤੂਟੀ ਚੌੜ ਥੇ[19] ॥੧੯੫॥ ਕਟਾ ਸੁ ਕੁੱਟ ਕੱਟ ਬੱਢ, ਮਾਰ ਭਾਰਿ ਹੈ ਮਚੀ[20]। ਬੁਖਾ ਸਰਾਨ

[1]ਪਦਵੀ, ਦਰਜਾ। [2]ਸੂਰਮੇ ਉਹ ਪਦਵੀ ਲੈ ਲੈਂਦੇ ਹਨ। [3]ਸਾਰੇ ਸੁਖਾਂ ਦੀ ਮਾਲਾ। [4]ਬੱਦਲ ਵਾਂਗ ਉੱਛਲ ਕੇ। [5]ਪਵਿੱਤ੍ਰ ਤੇ ਲੜਾਕੇ ਸੂਰਮੇ ਸਾਰੇ ਹੱਥੋ-ਹੱਥੀ ਹੋ ਪਏ। [6]ਸੂਰਮੇ [ਐਨ] ਚੰਗੀ ਤਰ੍ਹਾਂ [ਅੱਟ] ਬਹੁਤ ਉੱਚੀ [ਬੈਨ] ਬਚਨ [ਰੱਟ] ਬੋਲ ਕੇ ਤੇ ਗੱਜ ਕੇ ਪੈ ਗਏ। [7]ਪੈਰ ਰੋਕ ਕੇ ਤੇ ਤੀਰਾਂ ਬੰਦੂਕਾਂ ਨੂੰ ਚਲਾ ਕੇ ਲੜੇ। [8]ਦੋ ਦੋ ਜੁੱਟ ਪਏ। [9][ਬਿਸੇਖਹੀਂ] ਬਹੁਤੇ [ਸ-ਆਯੁਧੈ] ਸ਼ਸਤ੍ਰਾਂ ਸਹਿਤ ਉਮਰਾਵ ਤੇ ਧੀਰਜ ਵਾਲੇ ਸੂਰਮੇ ਸਨ। [10]ਵਧ ਕੇ। [11][ਚਮੱਕ] ਬਹੁਤੇ ਗੁੱਸੇ ਨਾਲ [ਧਿੰਗ ਹ੍ਵੈ] ਜ਼ੋਰਾਵਰ ਹੋ ਕੇ। [12](ਸਿੰਘ)। [13]ਭਾਰੀ (ਸੂਰਮਾ) ਹੈ। [14]ਤਾਰਾ ਸਿੰਘ। [15]ਬਹੁਤਾ ਝਗੜਾ ਕਰਕੇ। [16]ਗੁਰਾਂ ਦੀ ਅੰਸ, ਬੇਦੀ। [17][ਧਿੰਗ] ਜ਼ੋਰਾਵਰ ਸਨ, ਖਿਝੇ ਚੋਰ ਵਾਂਗ (ਮਾਰਨ ਮਰਨਾ ਮੰਡ ਕੇ) ਕਸੀਸ ਵੱਟ ਕੇ ਲੜੇ। [18]ਸਿੰਘਾਂ ਦੇ ਸਰਦਾਰ ਜਿਸ ਪਾਸੇ ਜ਼ੋਰ ਦੇ ਕੇ ਦੌੜ ਕੇ ਪੈਂਦੇ ਸਨ। [19]ਤੁਰਕਾਂ ਨੂੰ [ਪ੍ਰਹਾਨ ਕੈ] ਮਾਰ ਕੇ [ਤੂਟੀ ਚੌੜ] ਤਬਾਹੀ ਕਰ ਦੇਂਦੇ ਸਨ। [20]ਕਟਾ ਕੁੱਟੀ ਤੇ ਕਟਾ ਵੱਢੀ ਦੀ ਬਹੁਤੀ ਮਾਰ ਹੋਈ।

ਗੁੱਲਕਾ, ਸ-ਉੱਲਕਾ ਬਈ ਸਚੀ[1] । ਮਨੋ ਸੁ ਰਾਮ ਰਾਵਣੀ, ਲਰੰਤ ਸੈਂਨ ਅੱਤਿਸੈਂ । ਚਹੰਤ ਜੀਤ ਦੋ ਦਿਸੈਂ, ਕਰੰਤ ਜੰਗ ਸੱਤ ਸੈਂ[2] ॥੧੬੬॥ ਦੁਧਾਰ ਭਾਰ ਖੈਂਚਿ[3] ਰਾਮ ਸਿੰਘ ਮਾਰ ਮਾਰ ਕੈ । ਸਥਾਰ ਕੀਨ ਸੱਤਰੈਂ, ਸੁਦਾਰ ਭੂਰ ਗਾਰ ਕੈ[4] । ਅਤੀਵ ਕੋਪਿ[5] ਸਾਂਹਚੀ, ਲੜਾਕ ਸੈਨ ਲੈ ਘਨੀ । ਅਨੀ ਸਿੰਘਾਨ ਕੀ ਹਨੀ, ਤਖਾਨ ਬਾਢਿ ਜਯੋਂ ਬਨੀ[6] ॥੧੬੭॥ ਗਰੱਜ ਰਾਮ ਸਿੰਘ ਜੂ, ਨਜੀਕ ਢੁੱਕ ਤਾਂਹਿ ਕੇ । ਉਛਾਰਿ ਸੈਫ ਮਾਰ ਕੈ, ਸੁਟਯੋ ਤੁਰੰਗ ਢਾਹਿ ਕੈ[7] । ਭਯੋ ਪਿਛਾਂਹਿ ਸਾਂਹਚੀ, ਦੁਤੀ ਤੁਰੰਗ ਪੈ ਚੜ੍ਹਯੋ । ਅਲੀ ਹੁਸੈਨ ਸੱਯਦੈਂ, ਸੁਦਾਰ ਅੱਗ੍ਰ ਆ ਅੜਯੋ ॥੧੬੮॥ ਚਲੀ ਜੁ ਸੈਫ ਹੈਫ ਕੀ, ਦੁਹੂੰਨ ਏਕ ਸਾਰ ਹੀ[8] । ਹਯਾਤਿ ਸੀਵ ਗ੍ਰੀਵ ਤੌ ਕਟੀ ਸੁ ਏਕ ਬਾਰ ਹੀ[9] । ਉਠਯੋ ਕਬੰਧ ਸਾਹਿਬੈਂ, ਗਰੱਜ ਬੰਬ ਕੂਪ ਜਯੋਂ[10] । ਨਚਯੋ ਮਹਾਨ ਭਯਾਨਕੈਂ, ਕ੍ਰਿਪਾਨ ਲੈ ਬਿਰੂਪ ਤਯੋਂ[11] ॥੧੬੯॥ ਭਜਯੋ ਤੁਕਾਨ ਓਰ, ਬੀਰ-ਭੱਦ੍ਰ ਜਯੋਂ ਦਛੇਸ ਪੈ[12] । ਕਿਧੌਂ ਸੁ ਦ੍ਰੋਣ, ਸੈਨ ਪਾਂਡਵਾਨ ਕੇ ਨਰੇਸ ਪੈ[13] । ਧਸਯੋ ਤੁਕਾਨ ਸੈਨ ਮੈਂ, ਕਸਯੋ[14] ਕਿਤਾਨ ਕੇ ਤਈਂ । ਥਿਰੈ ਨ[15] ਕੋਇ ਅੱਗਰੈ, ਲੱਰੈ ਤੁ ਕੌਨ ਹੂ ਅਈ ॥੧੭੦॥ ਦਸ਼ਾ ਬਘਯਾੜ ਇੱਜੜੈਂ, ਸਮਾਨ ਭੀ

---

[1]ਤੀਰਾਂ ਤੇ ਗੋਲੀਆਂ ਦੀ ਸੱਚੀ ਵਰਖਾ [ਸ-ਉੱਲਕਾ] ਗੜਿਆਂ ਵਾਂਗ ਹੋਈ । [2]ਬਲ ਨਾਲ (ਅ) ਉਤਸ਼ਾਹ ਨਾਲ । (ੲ) ਧੀਰਜ ਨਾਲ । [3]ਭਾਰਾ ਦੋਧਾਰਾ ਖੰਡਾ ਖਿੱਚ ਕੇ। [4]ਵੈਰੀਆਂ ਦੇ ਬਹੁਤੇ ਸਰਦਾਰ ਗਾਲ ਕੇ ਭਾਵ ਮਾਰ ਕੇ [ਸਥਾਰ] ਢੇਰ ਕਰ ਦਿੱਤੇ । [5]ਬਹੁਤੇ ਕ੍ਰੋਧ ਨਾਲ। [6]ਜਿਵੇਂ ਤਖਾਣ [ਬਨੀ] ਜੰਗਲ ਨੂੰ ਵੱਢਦਾ ਹੈ ਤਿਵੇਂ ਸਿੰਘਾਂ ਦੀ [ਅਨੀ] ਫੌਜ ਮਾਰੀ। [7]ਉਛਾਲ ਕੇ ਸਿੱਧੀ ਤਲਵਾਰ ਮਾਰ ਕੇ ਘੋੜਾ [ਢਾਹਿ ਕੇ] ਮਾਰ ਕੇ ਸੁੱਟ ਦਿੱਤਾ। [8]ਦੁਹਾਂ ਦੀਆਂ [ਇਕ ਸਾਰ] ਇਕੱਠੀਆਂ ਹੀ [ਹੈਫ਼ ਕੀ] ਸ਼ੋਕ ਦੀਆਂ ਸਿੱਧੀਆਂ ਤਲਵਾਰਾਂ ਚਲੀਆਂ। [9]ਜ਼ਿੰਦਗੀ ਦੀਆਂ [ਸੀਵ] ਹੱਦਾਂ ਧੌਣਾਂ ਤਾਂ ਦੁਹਾਂ ਦੀਆਂ ਇਕੋ ਵਾਰ ਕੱਟੀਆਂ ਗਈਆਂ। [10]ਬੇਦੀ ਸਾਹਿਬ ਰਾਮ ਸਿੰਘ ਦਾ [ਕਬੰਧ] ਧੜ ਖੂਹ ਦੀ [ਬੰਬ] ਤੇਜ਼ ਜਲ ਧਾਰਾ ਵਾਂਗ ਗੱਜ ਕੇ ਉੱਠਿਆ। [11]ਤਿਵੇਂ ਸੁੰਦਰਤਾ ਤੋਂ ਬਿਨਾਂ। [12]ਜਿਵੇਂ ਦੱਛ ਪ੍ਰਜਾਪਤਿ ਉਪਰ ਬੀਰ ਭੱਦ੍ਰ ਭੱਜ ਕੇ ਪਿਆ ਸੀ। [13]ਜਾਂ ਦ੍ਰੋਣਾਚਾਰਜ ਪਾਂਡਵਾਂ ਦੀ ਫੌਜ ਅਤੇ ਉਨ੍ਹਾਂ ਦੇ ਰਾਜੇ ਯੁਧਿਸ਼ਟਰ ਉਪਰ (ਪਿਆ ਸੀ)। [14]ਮਾਰਿਆ। [15]ਖੜ੍ਹਦਾ ਨਹੀਂ।

ਤੁਕਾਨ ਕੀ[1] । ਚਮੂੰ ਨਿਹਾਰ ਦ੍ਵੈ ਰਹੀ[2], ਸੁ ਬਾਤ ਥੀ ਹਿਰਾਨ ਕੀ। ਮਰੇ ਕਿਕਾਨ ਜ੍ਵਾਨ ਥੇ ਪਰੇ ਸੁੱਤੇ ਅਮਿੱਤ ਹੈਂ[3] । ਤਿਨੈ ਬਖੇਰ ਦੀਨ ਚਾਇ ਚਾਇ, ਇੱਤ ਉੱਤ ਹੈਂ[4] ॥੧੭੧॥ ਟਟੋਰ ਸਾਂਹਚੀ ਤਈਂ, ਰਹਯੋ ਕਬੰਧ ਭੂਰ ਹੂੰ[5] । ਅਯੋ ਨ ਅੱਗ੍ਰ ਸੋ ਤਬੈ, ਗਯੋ ਡਰੰਤ ਦੂਰ ਹੂੰ। ਕਬੰਧ ਕੋ ਲਰੰਤ ਹੇਰਿ ਔਰ ਸਿੰਘ ਭੀ ਘਨੇ । ਮਹੀਦ ਸਤ੍ਰ ਘਾਇ ਕੈ, ਸ਼ਹੀਦ ਚਾਇ ਕੈ ਬਨੇ[6] ॥੧੭੨॥ ਲਰਯੋ ਕਬੰਧ ਦ੍ਵੈ ਘਰੀ, ਤੁੰਬੈ ਤੁਕਾਨ ਦੂਰ ਸੈਂ[7]। ਕਰਯੋ ਸਮਾਨ ਛਾਨਣੀ, ਨਰਾਂਚ ਗੋਲੀ ਭੂਰ ਸੈਂ[8] । ਗਿਰਯੋ ਸੁ ਮਾਥ ਭਾਰ, ਨਾਥ ਧਯਾਇ ਮਾਰ ਮਾਰ ਕੈ[9] । ਸੁਰੈਂ ਨਿਹਾਰਿ[10], ਧੰਨ ਧੰਨ ਕੀਨ ਫੂਲ ਡਾਰ ਕੈ ॥੧੭੩॥ ਬਜਾਇ ਸੰਖ ਦੁੰਦਭੀ, ਕੁਲਾਹਲੈਂ ਉਛਾਹਿ ਕੈ[11] । ਚਢਾਇ ਕੈ ਬਿਵਾਨ ਪੈ, ਚਲੇ ਲਵਾਇ ਚਾਹਿ ਕੈ[12] । ਭਯੋ ਪ੍ਰਕਾਸ਼ ਨੱਭ[13] ਮੈਂ, ਨਿਹਾਰ[14] ਸੱਭ ਹੀ ਰਹੇ। ਉਚਾਰ ਸਿੰਘ ਵਾਹਿ ਵਾ, ਤੁਰਕ ਸਦਾਫਰੀਂ ਕਹੇਂ[15] ॥੧੭੪॥ ਸੁਰਾਗਨਾਂ[16] ਚਲੀ, ਕਰੰਤ ਨਾਚ ਅੱਗ੍ਰ ਗਾਵਤੀ । ਦਿਖਾਇ ਹਾਵ ਭਾਵ ਸੋ, ਅਦਾਇ ਕੈ ਰਿਝਾਵਤੀ[17] । ਪਿਖਯੋ ਨ ਕਾਂਹਿ ਓਰ, ਕਾਮ ਭਾਵ ਸੈਂ ਗੁਰੰਸ ਜੋ । ਪੁਚਾਇ ਸੱਚਖੰਡ, ਦੇਵ ਹੂੰ ਫਿਰੇ ਪ੍ਰਸੰਸ ਤੌ[18] ॥ ੧੭੫॥ ਜਹਾਂ ਨ ਦੂਖ ਭੂਖ ਸੋਕ ਮਾਯਕੈ[19] ਬਿਆਪ ਹੈ[20] । ਸਦਾ ਮਨਿੱਛ

---

[1]ਬਘਿਆੜ ਅੱਗੇ ਭੇਡਾਂ ਦੇ ਇੱਜੜ ਵਾਂਗ ਤੁਰਕਾਂ ਦੀ ਹਾਲਤ ਹੋ ਗਈ। [2]ਦੋਵੇਂ ਫੌਜਾਂ ਦੇਖ ਰਹੀਆਂ ਸਨ। [3]ਮਰੇ ਹੋਏ ਘੋੜੇ ਤੇ ਜਵਾਨ ਬਹੁਤੇ ਸੁੱਤੇ ਪਏ ਹਨ। [4]ਉਨ੍ਹਾਂ ਨੂੰ ਚੁੱਕ ਚੁੱਕ ਕੇ ਏਧਰ ਓਧਰ ਖਿੰਡਾ ਦਿੱਤਾ। [5][ਕਬੰਧ] ਧੜ ਸਾਂਹਚੀ ਨੂੰ [ਭੂਰ] ਬਹੁਤ ਹੀ [ਟਟੋਰ] ਭਾਲਦਾ ਰਿਹਾ। [6][ਮਹੀਦ] ਬਹੁਤੇ ਵੈਰੀਆਂ ਨੂੰ ਮਾਰ ਕੇ, ਚਾਅ ਨਾਲ ਸ਼ਹੀਦ ਬਣੇ। [7]ਦੂਰੋਂ ਹੀ। [8]ਬਹੁਤੀਆਂ ਗੋਲੀਆਂ ਤੇ [ਨਰਾਂਚ] ਤੀਰਾਂ ਨਾਲ। [9](ਵੈਰੀਆਂ ਨੂੰ) ਮਾਰ ਮਾਰ ਕੇ[ਨਾਥ] ਮਾਲਕ ਵਾਹਿਗੁਰੂ ਨੂੰ ਯਾਦ ਕਰਕੇ ਮੱਥੇ ਦੇ ਭਾਰ ਭਾਵ ਅਗਾਹਾਂ ਨੂੰ ਡਿੱਗਿਆ। [10]ਦੇਵਤਿਆਂ ਨੇ ਦੇਖ ਕੇ। [11]ਸੰਖ ਤੇ ਧੌਂਸੇ ਵਜਾਏ, ਉਤਸ਼ਾਹ ਤੇ [ਕੁਲਾਹਲੈਂ] ਖੁਸ਼ੀ ਦਾ ਡੰਡ ਰੌਲਾ ਕੀਤਾ। [12][ਚਾਹਿ ਕੈ] ਖੁਸ਼ੀ ਨਾਲ [ਲਵਾਇ] ਨਾਲ ਲੈ ਕੇ ਚੱਲੇ। [13]ਅਕਾਸ਼। [14]ਦੇਖ। [15]ਸਿੰਘ ਤਾਂ ਵਾਹ ਵਾਹ ਕਹਿੰਦੇ ਹਨ ਤੇ ਤੁਰਕ ਸੌ ਵਾਰ ਸਾਬਾਸ਼ ਕਹਿੰਦੇ ਹਨ। [16]ਅਪੱਛਰਾਂ। [17][ਅਦਾਇ ਕੈ] ਕਈ ਢੰਗਾਂ ਦੇ [ਹਾਵ ਭਾਵ] ਨਖਰੇ ਦਿਖਾ ਕੇ ਪ੍ਰਸੰਨ ਕਰਦੀਆਂ ਹਨ। [18]ਤਾਂ ਉਸਤਤੀ ਕਰਦੇ ਹੋਏ ਦੇਵਤੇ ਮੁੜ ਆਏ। [19]ਮਾਇਕੀ। [20]ਨਹੀਂ ਪੋਂਹਦਾ।

ਭੋਗ ਥੈ[1] ਪ੍ਰਮਾ ਅਨੰਦ ਜਾਪ ਹੈ। ਕਰਯੋ ਜੁ ਐਸ ਕਾਮ, ਰਾਮ ਸਿੰਘ ਬੇਦੀ ਸਾਹਿਬੈਂ। ਦਸੋਂ ਗੁਰੈਂ ਢਿਗੈਂ ਬਸੋ, ਅਬੈ ਲੌ ਹੈ ਮੁਸਾਹਿਬੈਂ[2] ॥੧੭੬॥ ਮਨੰਤ ਧਯਾਇ ਤਾਂਹਿ ਜੋ, ਲਹੰਤ ਚਾਰ ਸੋ ਫਲੈਂ। ਅਬੈ ਸੁਨੈਂਹੁ ਰੰਗ ਭੂਮਿ ਜੰਗ ਕੇਰ ਹੂੰ ਭਲੈ[3]। ਥਏ ਸ਼ਹੀਦ ਰਾਮ ਸਿੰਘ, ਆਦਿ ਸਿੰਘ ਭੂਰ ਜੇ। ਹੁਤੇ ਲੜਾਕੁ ਬਾਂਕੁਰੇ, ਚਲਾਕ ਬੀਰ ਸੂਰ ਸੇ[4] ॥੧੭੭॥ ਰਹੰਤ ਅੱਗ੍ਰ ਪੰਥ ਕੇ, ਲਰੰਤ ਜਾਨ ਤੋਰ ਕੈ। ਮਰੇ ਨਿਹਾਰਿ ਸੋ, ਅਰੀ ਲਰੇ ਪੁਨਾਹਿ ਜੋਰ ਕੈ। ਹੱਲਾ ਕਰਾਇ ਸਾਂਹਚੀ, ਥਵਾਇ ਅੱਗ੍ਰ ਆਪ ਹੈ। ਕਰਯੋ ਬਿਹਾਲ[5] ਮਾਰ ਕੈ, ਸਿੰਘਾਨ ਕੌ ਅਮਾਪ[6] ਹੈ ॥੧੭੮॥ ਅਤੀਵ[6] ਜੰਗ ਘੋਰ ਕੀਨ, ਸ਼ੇਰ ਜੋਰ ਲਾਇ ਕੈ। ਛੁਡਾਇ ਲੀਨ ਮੋਰਚਾ, ਸਿੰਘਾਨ ਕੌ ਭਗਾਇ ਕੈ[7]। ਥਏ ਕੁਖੱਟੇ ਦਾਂਤ ਤੌ, ਗਏ ਛਿ ਛੱਕੇ ਛੂਟ ਹੈਂ[8]। ਭਏ ਗਰੂਰ ਦੂਰ ਹੂੰ, ਪਏ ਪਿਛਾਂਹਿ ਹੂਟ ਹੈਂ[9] ॥੧੭੯॥ ਦੋਹਰਾ ॥ ਬਡੀ ਫਜਰ[10] ਰਣ ਮਚਯੋ ਥਾ, ਰਹਯੋ ਦਿਵਸ ਲਘੁ[11] ਆਇ। ਮਰੇ ਅਧਿਕ ਜ਼ਖਮੀ ਭਏ, ਥਕਤ ਪਏ ਦੁਖ ਪਾਇ ॥੧੮੦॥ ਠਿਸਕ ਮਾਨਿ ਨਿਜ ਫਿਸਕ ਸਿੰਘ, ਖਿਸਕ ਚਲੇ ਤਬਿ ਭੂਰ[12]। ਰਿਸਿ ਸਰਦਾਰਨ ਤਿਸ ਸਮੇ, ਰੋਕੇ ਮਿਸ ਕਰਿ ਘੂਰਿ[13] ॥ ੧੮੧॥ ਚੌਪਈ ॥ ਜੱਸਾ ਸਿੰਘ ਆਦਿਕ ਸਰਦਾਰੈਂ। ਅੱਸ੍ਰ ਦੁੜਾਇ ਦੁੜਾਇ ਅਪਾਰੈਂ। ਹਾਥ ਜੋਰਿ ਸਭਿ ਪੰਥ ਅਗਾਰੀ। ਬਾਰ ਬਾਰ ਇਮ ਕਹੈਂ ਉਚਾਰੀ

---

[1]ਹਨ। [2]ਮੁਸਾਹਿਬ=ਸੁਹਬਤ ਵਿਚ ਰਹਿਣ ਵਾਲਾ, ਸਾਥੀ, ਪਾਰਖਦ। [3](ਲਹੂ ਨਾਲ) ਚੰਗੀ ਤਰ੍ਹਾਂ ਰੰਗੀ ਹੋਈ ਜੰਗ ਦੀ (ਧਰਤ) ਦੀ ਹੁਣ (ਕਥਾ) ਸੁਣਾਉਂਦੇ ਹਾਂ। [4][ਸੇ] ਉਹ ਸੂਰਬੀਰ ਸਨ। [5]ਵਿਆਕੁਲ। [6]ਬਹੁਤਾ। [7]ਭਜਾ ਕੇ। [8]ਤਦੋਂ ਤੁਰਕਾਂ ਦੇ ਬਹੁਤੇ ਦੰਦ ਖੱਟੇ ਹੋ ਗਏ ਅਤੇ ਛੇ ਛੱਕੇ ਛੁੱਟ ਗਏ। [ਦੰਦ ਖੱਟੇ ਹੋਣੇ—ਦੋਬਾਰਾ ਜੰਗ ਕਰਨ ਦੀ ਹਿੰਮਤ ਨ ਰਹਿਣੀ। ਛੱਕੇ ਛੁੱਟਣੇ—ਪੰਜ ਗਿਆਨ ਇੰਦ੍ਰੀਆਂ ਤੇ ਛੇਵੇਂ ਮਨ ਦਾ ਕਰਮ ਛੁੱਟਣਾ। ਸੁੱਧ ਬੁੱਧਿ ਦਾ ਮਿਟ ਜਾਣਾ, ਹੋਸ਼ ਹਵਾਸ਼ ਟਿਕਾਣੇ ਨਾ ਰਹਿਣੇ।] [9]ਹੰਕਾਰ ਦੂਰ ਹੋ ਗਏ ਤੇ [ਹੂਟ] ਥੱਕ ਕੇ ਪਿਛਾਹਾਂ ਨੂੰ ਚੱਲ ਪਏ। [10]ਵੱਡੇ ਸਵੇਰੇ। [11]ਛੋਟਾ ਜਿਹਾ ਦਿਨ। [12](ਜਦੋਂ) ਆਪਣੀ [ਠਿਸਕ] ਹਾਰ ਮੰਨ ਕੇ [ਫਿਸਕ] ਢਿਲੇ ਹੋ ਕੇ [ਭੂਰ] ਬਹੁਤੇ ਸਿੰਘ ਖਿਸਕ ਚੱਲੇ। [13][ਮਿਸ] ਬਹਾਨੇ ਕਰਕੇ ਤੇ ਘੂਰ ਕੇ।

॥੧੮੨॥ ਅਹੋ ਖਾਲਸਾ ਜੇ ਅਬਿ ਦੌਰੈਂ । ਛੋਡਹਿੰ-ਗੇ ਨਹਿੰ ਅਰਿ ਕਿਸਿ ਠੌਰੈਂ । ਮੁਲਕ ਸੰਭਾਲ ਸੱਤ੍ਰ ਸਭਿ ਲੈਹੈਂ। ਤੁਮੈਂ ਸ-ਹਿੰਦੈਂ[1] ਤੁਰਕ ਬਨੈ ਹੈਂ ॥੧੮੩॥ ਪਾਰੋ[2] ਸਿੰਘ ਨਾਮ ਕੀ ਲਾਜੈਂ । ਸਮਰਯੋ ਨਾਂਹਿ ਬਿਗਾਰੋ ਕਾਜੈਂ[3]। ਜੀਤੀ ਬਾਜੀ ਅਬਿ ਨਹਿੰ ਹਾਰੋ । ਸ੍ਰੀ ਕਲਗੀਧਰ ਤਈਂ ਚਿਤਾਰੋ॥੧੮੪॥ ਬਿਬਿਧਾ[4] ਇਮ ਕਹਿ ਧੀਰ ਧਰੈ ਕੈ । ਪਾਂਚ ਸਿੰਘਨ ਕੋ ਖੜ੍ਹੇ ਕਰੈ ਕੈ। ਗੁਰੁ ਆਗੇ ਅਰਦਾਸ ਕਰਾਈ । ਦੀਨ ਹੋਇ ਬਹੁ ਬਿਨੈ ਅਲਾਈ॥੧੮੫॥ ਅਹੋ ਕ੍ਰਿਪਾਲ ਬਿਸਾਲ ਪ੍ਰਤਾਪੀ। ਸੁਰਗਨ-ਪਾਰਕ ਅਸੁਰਨ ਖਾਪੀ। ਸਰਬ ਸ਼ਕਤਿ ਯੁਤ ਭਗਤਨ ਪਯਾਰੈਂ । ਕਰੁਨਾ ਸਿੰਧੁ ਦੀਨ ਬੰਧੁ ਭਾਰੈਂ[5]॥੧੮੬॥ ਭੀਰ ਪਰੀ ਦਾਸਨ ਕੋ ਜਹਿਂ ਜਹਿਂ । ਰੱਖਯਾ ਕਰੀ ਅਨਿਕਧਾ[4] ਤਹਿਂ ਤਹਿਂ । ਲਾਜ ਬਿਰਦ ਨਿਜ ਕੇਰ ਨਿਬਾਹੀ[6]। ਬੇਦ ਸੰਤ ਜਗ ਦੇਤ ਗਵਾਹੀ॥੧੮੭॥ ਦਸ ਬਪੁ ਪੁਰਾ ਧਰੇ ਤੁਮ ਜੈਸੇ[7] । ਗੁਰੁ ਦਸ ਭਏ ਕਲੀ ਮੈਂ ਤੈਸੇ । ਬਾਂਧਯੋ ਪਾਜ ਨਾਮ,ਭਵ ਪਰ ਹੈਂ[8]। ਅਨਗਨ ਜਿਹ ਆਸ੍ਰਿਤ ਜਨ ਤਰ ਹੈਂ॥੧੮੮॥ ਹੇਤ ਮਲੇਛ ਭੇਛ ਜਰ ਪਾਟਨ[9] । ਕੀਨੋ ਪੰਥ ਖਾਲਸਾ ਠਾਟਨ[10]। ਅਬਿ ਮਲੇਛ ਬਲ ਪਾਵਨ ਚੈਹੈਂ । ਕੀਜੈ ਦੂਰ ਇਨੈ ਅਬਿ ਕੈਹੈਂ[11] ॥ ੧੮੯ ॥ ਗਰਬ[12] ਸਰਬ ਸਿੰਘਨ ਕੇ ਹਾਰੇ । ਤੁਮ ਬਿਨੁ ਰੱਖਕ ਕੋ ਨ ਨਿਹਾਰੇ । ਅਰ ਤੁਮ ਬਚਨ ਉਚਾਰੇ ਐਹੈਂ । ਸਵਾ ਲਾਖ ਸਿਉਂ ਏਕ ਲਰੈ ਹੈਂ ॥ ੧੯੦ ॥ ਚਿੜੀਅਨ ਤੈ ਹਮ ਬਾਜ ਤੁੜੈ ਹੈਂ । ਬਾਘੈਂ[13] ਬਕਰਯੋਂ ਤੇ ਮਰਵੈ ਹੈਂ। ਬਚਨ ਸਫਲ ਇਹ ਤਬਿ ਹੀ ਥੈਹੈਂ । ਅਬਿ ਕੇ ਜੀਤ ਜੁ ਹਮੈਂ ਦਿਲੈ ਹੈਂ ॥੧੯੧॥ ਪੁਨ ਜਿਸ ਕੇ ਕੂਕਰ ਕੋ ਮਾਰੈਂ। ਨਾਮ ਖਸਮ ਕੇ ਆਵਤ ਗਾਰੈਂ।

---

[1]ਸਣੇ ਹਿੰਦੂਆਂ ਦੇ। [2]ਪਾਲੋ। [3]ਬਣਿਆਂ ਹੋਇਆ ਕੰਮ ਨਾ ਵਿਗਾੜੋ। [4]ਅਨੇਕ ਤਰ੍ਹਾਂ। [5]ਕਿਰਪਾ ਦੇ ਸਮੁੰਦਰ ਤੇ ਗਰੀਬਾਂ ਦੇ ਭਾਰੀ [ਬੰਧੁ] ਸਬੰਧੀ। [6]ਆਪਣੇ [ਬਿਰਦ] ਸਿੱਖ ਦੀ ਲਾਜ ਨਿਭਾਈ। [7]ਜਿਵੇਂ ਤੁਸਾਂ [ਪੁਰਾ] ਪਹਿਲੇ (ਦਸ ਅਵਤਾਰ ਰੂਪ) ਦਸ ਸਰੂਪ ਧਾਰੇ ਸਨ। [8][ਭਵ] ਸੰਸਾਰ (ਸਮੁੰਦਰ) ਉਪਰ ਨਾਮ ਦਾ [ਪਾਜ] ਪੁਲ੍ਹ ਬੰਨ੍ਹਿਆ। [9]ਮਲੇਛਾਂ ਦੀ [ਭੇਛ] ਕੌਮ ਦੀ ਜੜ੍ਹ ਪੁੱਟਣ ਵਾਸਤੇ। [10]ਰਚਣਾ, ਸਾਜਣਾ, ਬਨਾਉਣਾ। [11]ਕਹਿੰਦੇ ਹਾਂ। [12]ਅਭਿਮਾਨ, ਹਉਮੈ। [13]ਸ਼ੇਰਾਂ ਨੂੰ।

ਜਗ ਮੈਂ ਬਾਤ ਚਲਹਿ ਇਹੁ ਸਾਰੇ। ਸਿੱਖ ਗੁਰੂ ਦਸਮੇਂ ਕੇ ਹਾਰੇ॥੧੯੨॥ ਪਾਲਹੁ ਲਾਜ ਬਿਰਦ[1] ਸੰਭਾਰੋ। ਵਖਤ ਪਰਯੋ ਅਬਿ ਪੰਥੈਂ ਭਾਰੋ। ਅੰਤਰ-ਜਾਮੀ ਸ੍ਰਬਗ ਸ੍ਵਾਮੀ। ਸਰਬ ਸ਼ਕਤਿ-ਮਤਿ[2] ਘਟਿ ਘਟਿ ਗਾਮੀ[3]॥੧੯੩॥ ਦੇਖ ਦੀਨਤਾ ਸਿੰਘਨ ਕੇਰੀ। ਕਲਗੀਧਰ ਨਭ ਬਾਨੀ ਟੇਰੀ[4]। ਅਹੋ ਖਾਲਸਾ ਤੁਮ ਜੈ ਪਾਵੋ। ਸਮੁਖ ਸਤ੍ਰੂ ਹ੍ਵੈ ਜੰਗ ਮਚਾਵੋ॥੧੯੪॥ ਏਹੁ ਹੁਕਮ ਸੁਨਿ ਸਿੰਘ ਹੁਲਸਾਏ[5]। ਝਟ-ਪਟ ਘਨ ਘਟ ਜਯੋਂ ਉਮਡਾਏ[6]। ਕੇਚਿਤ ਸਿਦਕੀ ਸਿੰਘਨ ਤਾਏਂ। ਦਰਸ਼ਨ ਦਸਮ ਗੁਰੂ ਕੇ ਥਾਏ॥੧੯੫॥ ਗੁਪਤ ਸ਼ਹੀਦੀ ਸੈਨ ਅਪਾਰੀ। ਨ੍ਰਿਖੀ[7] ਨੱਭ ਮੈ ਗੁਰੂ ਪਿਛਾਰੀ। ਸਤ੍ਰਨ ਦਿਸ ਸਿੰਘਨ ਕਿਯ ਹੱਲਾ। ਬੋਲਿ ਅਕਾਲ ਅਕਾਲ ਅਵੱਲਾ[8]॥੧੯੬॥ ਤੜ ਤੜ ਤੁੱਪਕ ਤੜਤ ਸਮਾਨੈ[9]। ਕੜ ਕੜ ਕੜਕੀ ਕਹਿਰ ਕਮਾਨੈਂ[10]। ਸੜ ਸੜ ਸਰ ਤਜਿ ਗੜ ਗੜ ਗੋਲੀ[11]। ਬਰਖੇ ਸਰਖੇ ਮੇਂਹ ਅਤੋਲੀ[12]॥੧੯੭॥ ਸੈਫ ਸੈਹਥੀ ਸੇਲ ਸਰੋਹੀ[13]। ਚਲੀ ਅਪਾਰੈਂ ਗੁਰਜੈਂ ਛੋਹੀ[14]। ਘਾਣ ਖਾਲਸੇ ਸਤ੍ਰੂੰ ਲਾਹੇ। ਸੰਮੁਖ ਖਲੇ ਨ ਚਲੇ ਪਲਾਹੇ[15]॥੧੯੮॥ ਮਨੀ ਸਿੰਘ ਕਾ ਹੁਤੋ ਭਤੀਜਾ। ਸਿੰਘ ਬਰਾਜ ਭੀਮ ਜਨ ਬੀਜਾ[16]। ਰਹਿਤ ਖੁਸ਼ਾਲ ਸਿੰਘ ਕੇ ਸੰਗੈਂ। ਹਤਤੋ[17] ਸਤ੍ਰ ਅਧਿਕ ਮਧ ਜੰਗੈਂ॥੧੯੯॥ ਥੀ ਭਰਨਾਲ[18] ਤਾਂਹਿ ਪੈ ਭਾਰੀ। ਆਧਕ ਸੇਰ ਬਰੂਦ ਸੁ ਡਾਰੀ। ਗੁਲਕਾ ਦੋਇ ਠੋਕ ਕੈ ਕਸੀ। ਨਿਸਚੇ ਬਾਤ ਏਹੁ ਮਨ ਬਸੀ॥੨੦੦॥ ਫਟ ਬੰਦੂਕ ਕੈ ਹੁਮ ਸ਼ਹੀਦ

---

[1]ਧਰਮ, ਸੁਭਾਵ। [2]ਸ਼ਕਤੀ ਵਾਲੇ। [3]ਗਮਨ ਕਰਨ ਵਾਲੇ ਵਿਚਰਨ ਵਾਲੇ। [4]ਅਕਾਸ਼ ਬਾਣੀ ਕਹੀ। [5]ਉਤਸ਼ਾਹ ਸਹਿਤ ਹੋਏ। [6]ਬੱਦਲ ਦੀ ਘਟਾ ਵਾਂਗ ਉੱਛਲ ਕੇ ਆਏ। [7]ਦੇਖੀ। [8]ਅਣੋਖਾ (ਜੈਕਾਰਾ)। [9]ਬੰਦੂਕਾਂ ਬਿਜਲੀ ਵਾਂਗ ਤੜ ਤੜ ਸ਼ਬਦ ਕਰਦੀਆਂ ਹਨ। [10]ਕਮਾਨਾਂ ਕੜ ਕੜ ਸ਼ਬਦ ਕਰਕੇ ਕਹਿਰ ਦੀਆਂ ਕੜਕੀਆਂ। [11]ਤੀਰ ਸੜ ਸੜ ਸ਼ਬਦ ਕਰਕੇ ਤੇ ਗੋਲੀਆਂ ਗੜ ਗੜ ਸ਼ਬਦ ਕਰਕੇ ਛਡਦੇ ਹਨ। [12]ਬਹੁਤੇ ਮੀਂਹ [ਸਰਖੇ] ਵਾਂਗ ਬਰਖਾ ਹੋਈ। [13]ਸਿੱਧੀਆਂ ਤਲਵਾਰਾਂ, ਬਰਛੀਆਂ, ਬਰਛੇ ਤੇ ਸਿਰੋਹੀ ਨਗਰ ਦੀਆਂ ਬਣੀਆਂ ਤਲਵਾਰਾਂ। [14]ਛਵ੍ਹੀਆਂ। [15]ਨੱਠ ਚੱਲੇ। [16]ਜਾਣੋ ਦੂਜਾ ਭੀਮ ਸੈਨ ਸੀ। [17]ਮਾਰਦਾ। [18]ਬੰਦੂਕ।

ਹੈਂ । ਕੈ[1] ਪ੍ਰਬਲ ਅਰਿ ਕੀ ਰਸੀਦ ਹ੍ਵੈ[2] । ਮਢਯੋ ਫੁਲਾਦ ਹੁਤੋ ਅਤਿ ਵਾਹੈ। ਯਾਂ ਤੈਂ ਘਾਵ ਨ ਪਰਤੋ ਤਾਂਹੈਂ ॥੨੦੧॥ ਸਿੰਘ ਬਰਾਜ ਗੁਰੁ ਧਯਾਨ ਧਰੈ ਕੈ। ਨਿਕਟਿ ਸਾਂਹਚੀ ਪਯਾਨ ਕਰੈ ਕੈ[3]। ਧਰ ਕਰ ਪਰ ਝਟ ਦਈ ਡੰਬੈ ਹੈ[4]। ਸੁਟਯੋ ਉਥੱਲ ਅੱਸ੍ਰ ਪਰ ਤੈ ਹੈ[5]॥੨੦੨॥ ਮਨੋ ਬੀਜਰੀ ਗਿਰ-ਸਿਰ ਤੋਰਾ[6]। ਕਿਧੋਂ ਮੁਕਟ ਤੁਰਕਨ ਗੁਰੁ ਫੋਰਾ[7] । ਅੱਸ੍ਰ ਕੁਦਾਇ ਸਿੰਘ ਤਿਸ ਪਾਂਹੈ[8] । ਸਟਪਟ[9] ਜਾਇ ਸੈਫ ਨਿਜ ਬਾਹੈ[10] ॥੨੦੩॥ ਮੂੰਡ[11] ਖਾਨ ਕਾ ਲਾਹਿ ਉਠਾਯੋ। ਸਿੰਘ ਘੁਮਾਰ ਚੱਕ ਤੈ ਮਟ[12] ਲਾਹਯੋ । ਬੋਲਿ ਸਿੰਘ ਨੈਂ ਊਚ ਜਿਕਾਰਾ। ਨਿਜ ਸਰਦਾਰੈਂ ਲਯਾਇ ਦਿਖਾਰਾ ॥੨੦੪॥ ਦੋਹਰਾ ॥ ਜਬੈ ਸਾਂਹਚੀ ਰਣ ਹਤਯੋ, ਬਢਯੋ ਸਿੰਘਨ ਉਤਸ਼ਾਹਿ । ਭੂਲੀ ਸਾਤੋਂ ਸੁਧ[13] ਤੁਰਕੈਂ, ਝੂਲੀ ਮ੍ਰਿਤੁ ਸਿਰਿ ਤਾਂਹਿ॥੨੦੫॥ਚੌਪਈ ॥ ਉਡੇ ਹਵਾਸ[14] ਹੁਲਾਸ[15] ਪਠਾਨੈਂ।ਪਰਯੋ ਮੂੰਡ ਜਨੁ ਆਬ ਮਸਾਨੈ[16] । ਤ੍ਰਾਸ ਖਾਸ ਦਿਯ ਦਲ ਅਸਮਾਨੀ[17]।ਸੁਟੇ ਪਛਾਰ ਅਪਾਰ ਦੁਰਾਨੀ॥੨੦੬॥ ਅਤਿ ਭੈ ਭੀਤ ਪੀਤ ਮੁਖ ਜਾਪੈਂ[18] । ਗਿਰ ਗਿਰ ਪਰਤ ਧਰਤ ਪਰ ਆਪੈਂ । ਤੇਗ ਬੇਗ ਸਿੰਘਨ ਤਬਿ ਬਾਹੀ। ਘਾਨ ਪਠਾਨਨ ਕੇ ਦਏ ਲਾਹੀ ॥੨੦੭॥ ਚਲੇ ਭਾਗ ਬਿਚ-ਲਯੋ[19] ਦਲ ਐਸੇ । ਗਜ ਗਨ[20] ਝਪਟ ਸ਼ੇਰ ਤੈ ਜੈਸੇ । ਛੱਕੇ ਛੁਟੇ ਦਾਂਤ ਭਏ ਖੱਟੇ। ਝੂਰਨ ਤੂਰਨ[21] ਪੀਛੇ ਹੱਟੇ ॥੨੦੮॥ ਕਾਯਰ ਸੁਭਟ ਭਏ ਸਮ ਏਕੈਂ[22]। ਠਹਿਰ ਗਹਿਰ[23] ਕੋ ਲਰਯੋ ਨ ਨੇਕੈਂ[24] । ਬਿਨ ਬਜੰਤ੍ਰੀ ਨਚਤ ਨ

---

[1]ਜਾਂ। [2]ਛੁੱਟੀ ਹੋ ਜਾਵੇਗੀ ਭਾਵ ਮੌਤ ਹੋ ਜਾਵੇਗੀ। [3]ਜਾ ਕੇ । [4]ਹੱਥ ਉਪਰ ਰੱਖ ਕੇ ਝੱਟ ਹੀ ਚਲਾ ਦਿੱਤੀ। [5]ਘੋੜੇ ਉਪਰੋਂ ਉਲਟਾ ਕੇ ਸੁੱਟ ਦਿੱਤਾ। [6]ਜਾਣੋ ਬਿਜਲੀ ਨੇ ਪਹਾੜ ਦਾ ਟਿੱਲਾ ਤੋੜ ਦਿੱਤਾ ਹੈ। [7]ਜਾਂ ਗੁਰਾਂ ਨੇ ਤੁਰਕਾਂ ਦਾ ਤਾਜ ਫੋੜ ਦਿੱਤਾ ਹੈ। [8]ਪਾਸ। [9]ਛੇਤੀ। [10]ਆਪਣੀ ਤਲਵਾਰ ਵਾਹ ਕੇ। [11]ਸਿਰ। [12]ਵੱਡਾ ਘੜਾ। [13]ਸੱਤ ਸੁੱਧਾਂ—ਧੀਰਜ, ਬੁਧਿ ਬਿਬੇਕ, ਬਲ, ਗਤਿ, ਮਿਤ, ਔਸਰ ਬਾਤ। [14]ਹੋਸ਼, ਅਕਲ। [15]ਉਤਸ਼ਾਹ। [16]ਜਾਣੋਂ ਸਿਰ ਤੇ [ਮਸਾਣ] ਮੁਰਦੇ ਦਾ ਪਾਣੀ ਪੈ ਗਿਆ ਹੈ । [17]ਅਸਮਾਨੀ ਫੌਜਾਂ ਭਾਵ ਸ਼ਹੀਦੀ ਫੌਜਾਂ ਨੇ [ਖਾਸ] ਆਪਣਾ ਡਰ ਦਿੱਤਾ। [18]ਬਹੁਤੇ ਡਰ ਨਾਲ ਡਰਿਆਂ ਹੋਇਆਂ ਦੇ ਮੂੰਹ ਪੀਲੇ ਜਾਪਦੇ ਹਨ। [19]ਖਿੰਡ ਗਿਆ। [20]ਬਹੁਤੇ ਹਾਥੀ। [21]ਝੂਰਦੇ ਹੋਏ ਛੇਤੀ। [22]ਇਕੋ ਜਿਹੇ। [23]ਤਕੜਾ ਹੋ ਕੇ। [24]ਚੰਗੀ ਤਰ੍ਹਾਂ।

ਨਾਚਾ। ਕੇਵਟ[1] ਬਿਨ ਜਹਾਜ ਜਿਮ ਕਾਚਾ[2] ॥੨੦੯॥ ਬਾਇ ਨ ਸਜਾਪਾ ਬਿਨ ਉਲਾਹਨੀ[3]। ਬਿਨ ਅਫਸਰ ਹ੍ਵੈ ਤੈਸ ਬਾਹਨੀ[4] । ਭਾਗੇ ਗਿਲਜੇ ਸਿੰਘਨ ਅਗਾਰੀ। ਗੋਧਨ ਮ੍ਰਿਗ ਜਿਮ ਬਾਘ ਨਿਹਾਰੀ[5] ॥੨੧੦॥ ਇਕ ਸਿੰਘ ਆਗੇ ਸੌ ਸੌ ਭਾਗੇ। ਗਾਡਰ ਜੈਸ ਗਡਰੀਏ ਆਗੇ[6] । ਬਨ ਕੇਲੇ ਕੋ ਬਾਢੀ ਜੈਸੇ[7]। ਬਢੈਂ ਸਿੰਘ ਗਿਲਜਨੌਂ ਕੋ ਤੈਸੇ ॥੨੧੧॥ ਦਸਕ ਕੋਸ ਲੌ ਦਲ ਤੁਰਕਾਨੀ। ਦੁਵਿਧਾ ਸਿੰਘਨ ਕੀਨੋ ਫਾਨੀ[8] । ਜਹਾਂ ਜਾਂਹਿ ਸਿੰਘ ਤਹਾਂ ਨਿਹਾਰੈਂ[9]। ਪਰੇ ਅਧਮਰੇ ਤ੍ਰੁਕ ਅਪਾਰੈਂ ॥੨੧੨॥ ਤੁੰਮੇ ਪਰੇ ਦਲ-ਮਲੇ ਭਾਰੈਂ[10]। ਦੀਨ ਹੋਇ ਵਹ ਐਸ ਉਚਾਰੈਂ। ਆਗੇ ਹੀ ਤੁਮਰੇ ਬਹੁ ਭਾਈ। ਮਾਰ ਪੀਟ ਗਏ ਡਾਰ ਇਥਾਂਈ॥੨੧੩॥ ਅੰਮ੍ਰਿਤਸਰ ਕੀ ਕਸਮ ਤੁਮੈਂ ਹੈ। ਬਖਸ਼ੋ ਜਾਨ ਇਮਾਨ ਹਮੈਂ ਹੈ[11]। ਹਮ ਅਰ ਹਮਰੀ ਸੰਤਤਿ ਜੋ ਹ੍ਵੈ[12]। ਏਸ ਦੇਸ ਫਿਰ ਕਬੀ ਨ ਐਹੈ ॥੨੧੪॥ ਸੁਨਿ ਸਿੰਘ ਤਰਸ-ਗਾਰ ਤਜ ਦੇਹੈਂ[13]। ਆਯੁਧ ਅੱਸ੍ਰ ਛੀਨ ਤਿਨ ਲੇਹੈਂ । ਦਰਦ ਨ ਜਿਨੈਂ ਸੁ ਗਰੰਦਨ ਮਾਰੈਂ[14]। ਧਾਰਨਿ ਸਤ੍ਰੈਂ ਮਾਰਿ ਨਸਾਰੈਂ[15] ॥੨੧੫॥ ਜੇਹਲਮ ਲੌ ਪਾਛੇ ਸਿੰਘ ਗਏ। ਮਾਰਿ ਸਥਾਰ[16] ਅਪਾਰ ਕਰਏ। ਹੱਥ ਮੱਥ ਸੱਥਲ ਪਗ ਤੈਹੈਂ[17]। ਰੁੰਡ ਮੁੰਡ ਤੁੰਡ ਝੁੰਡ ਯੁਤੈ ਹੈਂ[18] ॥੨੧੬॥ ਧਰਾ ਸਕੀਰਣ ਸਗਲੀ

---

[1]ਮਲਾਹ। [2]ਨਿਕੰਮਾ ਹੈ। [3]ਅਲਾਹਣੀਆਂ (ਦੇਣ ਵਾਲੀ ਨਾਇਣ ਜਾਂ ਮਿਰਾਸਣ) ਤੋਂ ਬਿਨਾਂ ਸਿਆਪਾ ਨਹੀਂ ਹੁੰਦਾ। [4]ਫੌਜ। [5]ਜਿਵੇਂ ਸ਼ੇਰ ਨੂੰ ਦੇਖ ਕੇ [ਗੋਧਨ] ਗਊਆਂ ਦਾ ਵੱਗ ਤੇ ਹਰਨ। [6]ਜਿਵੇਂ ਭੇਡਾਂ ਚਰਾਣ ਵਾਲੇ ਦੇ ਅੱਗੇ ਭੇਡਾਂ। [7]ਜਿਵੇਂ ਤਖਾਣ ਕੇਲਿਆਂ ਦੇ ਬਗੀਚੇ ਨੂੰ (ਵੱਢਦਾ ਹੈ)। [8]ਦੋ ਤਰ੍ਹਾਂ ਦੇ ਸਿੰਘਾਂ ਨੇ ਇਕ ਖਾਲਸੇ ਤੇ ਦੂਜੇ ਸ਼ਹੀਦੀ ਫੌਜਾਂ ਨੇ ਨਾਸ ਕੀਤਾ। [9]ਜਿੱਥੇ ਤੁਰਕ ਜਾਂਦੇ ਹਨ ਉੱਥੇ ਹੀ ਉਨ੍ਹਾਂ ਨੂੰ ਸਿੰਘ ਦਿਸਦੇ ਹਨ। [10]ਜਿਵੇਂ ਵੱਡੇ ਵੱਡੇ ਤੁੰਮੇ ਦਲੇ ਮਲੇ ਪਏ ਹੁੰਦੇ ਹਨ। [11]ਸਾਡਾ ਧਰਮ। [12]ਜੋ ਸਾਡੀ ਉਲਾਦ ਹੋਵੇਗੀ। [13]ਤਰਸ-ਵਾਨ ਹੋ ਕੇ ਛੱਡ ਦੇਂਦੇ ਹਨ। [14]ਜਿਨ੍ਹਾਂ ਨੂੰ ਤਰਸ ਨਹੀਂ ਆਉਂਦਾ ਉਹ)ਧੌਣਾਂ ਤੇ(ਤਲਵਾਰਾਂ) ਮਾਰ (ਕੇ ਕੱਟ) ਦੇਂਦੇ ਹਨ। [15](ਤਲਵਾਰਾਂ ਦੀ) [ਧਾਰਨਿ] ਧਾਰਾ ਨਾਲ ਵੈਰੀਆਂ ਨੂੰ ਮਾਰ ਕੇ [ਨਸਾਰੈਂ] ਨਾਸ ਕਰ ਦੇਂਦੇ ਹਨ। (ਅ) [ਨਸਾਰੈਂ] ਨਸਾ ਦੇਂਦੇ ਹਨ, (ੲ) ਨਿਬੇੜ ਦੇਂਦੇ ਹਨ। [16]ਢੇਰ। [17]ਹੱਥਾਂ, ਮੱਥਿਆਂ, ਪੱਟਾਂ ਤੇ ਪੈਰਾਂ ਨਾਲ। [18]ਬਹੁਤੇ ਧੜਾਂ, ਸਿਰਾਂ ਤੇ ਮੂੰਹਾਂ ਨਾਲ।

ਬਾਈ[1] । ਖਾਵਤ ਪਲਚਰ[2] ਮੋਦ[3] ਮਨਾਈ । ਮੇਧ ਮਾਸ ਰੱਤ ਰਜ ਮਿਲ ਭੂਰੈਂ[4] । ਮਚਯੋ ਕੀਚ ਧਰ ਵੀਚ ਜਰੂਰੈਂ[5] ॥੨੧੭॥ ਲਾਲ ਗੁਲਾਲ ਭਈ ਧਰ ਸਾਰੀ[6] । ਜਨੁ ਸੁਹਾਗ ਕੀ ਪਹਿਨੀ ਸਾਰੀ[7] । ਜਿਤ ਕਿਤ ਭਰੇ ਲਹੂ ਕੇ ਛੱਪਰ[8] । ਜੋਗਨਿ ਭੋਗਨ[9] ਭਰਿ ਭਰਿ ਖੱਪਰ ॥੨੧੮॥ ਨਿਜ ਪੂਤਨ ਕੋ ਦੇ ਦੇ ਲੋਰੀ । ਪੂਰਿ[10] ਪਿਲਾਵਤ ਲਹੂ ਕਟੋਰੀ । ਭੂਤ ਪਰੇਤ ਪਿਸਾਚ[2] ਖਵੀਸੈਂ[11] । ਰਜਿ ਰਜਿ ਸਿੰਘਹਿਂ ਦਈ ਅਸੀਸੈਂ ॥੨੧੯॥ ਸਿਰ ਸੁਭਟਨ ਕੇ ਰੁੱਦ੍ਰ ਅਮਿੱਤੈਂ[12] । ਡਾਲ ਖਾਲ ਗਜ ਮਾਲ ਨਮਿੱਤੈਂ[13] । ਚਲਯੋ ਬੈਲਿ ਲਦਿ ਗੈਲ ਮਝਾਰੇ[14] । ਜਨੁ ਤਰਬੂਜ[15] ਲਦੇ ਬਨਜਾਰੇ ॥੨੨੦॥ ਸਿੰਧ ਸਮਰ ਮੈਂ ਤੁਰਕਨ ਬੇਰਾ[16] । ਬੂਡਯੋ, ਭਗੇ ਇਤੈਂ ਉਤ ਫੇਰਾ[17] । ਬ੍ਰਿੰਦ ਕਪੋਤਨ ਪੈ ਸੀਂਚਾਨੇ । ਪਰੈਂ[18], ਤੈਸ ਸਿੰਘ ਹਰੈਂ[19] ਤੁਰਕਾਨੈਂ ॥੨੨੧॥ ਦੋਹਰਾ ॥ ਭਾਗਿ ਤੁਰਕ ਜਿਹਲਮ ਲਖੇ[20], ਰਖੇ ਹੁਤੇ ਪੁਲ ਤਯਾਰ। ਉਤਰੇ ਪੀਛੇ ਲੌਟ ਸਿੰਘ[21], ਭਈ ਰੈਨ ਅੰਧਯਾਰ॥੨੨੨॥ ਗਿਲਜਯੋਂ ਕਾ ਸਾਮਾਨ ਥਾ, ਰਹਯੋ ਜੰਗ ਮੈਂ ਜੋਇ । ਜਥਾ ਜੋਗ ਲੂਟਯੋ ਸਿੰਘਨ, ਰਾਤ ਬਿਤਾਈ ਸੋਇ ॥੨੨੩॥ ਚੌਪਈ ॥ ਦੁਤੀ ਦਿਵਸ ਦਲ ਗਿਲਜਯੋਂ ਕੇਰਾ । ਕਾਬਲ ਕੀ ਦਿਸ ਚਲਯੋ ਬਧੇਰਾ । ਸਿੰਘ ਭੀ ਲਗੇ ਤਿਨੋ ਕੈ ਪਾਛੇ । ਮਾਰਤ ਕੂਟਤ ਲੂਟਤ ਆਛੇ ॥੨੨੪॥ ਪਾਰ ਅਟਕ ਤੈ ਕਰਿ ਫਿਰ ਆਏ । ਗਏ ਤੁਰਕ ਹ੍ਵੈ ਦੁਖੀ ਮਹਾਂਏ । ਫਿਰ ਆਵਨ ਕੀ ਕਸਮੈ ਪਾਈਂ । ਸਿੰਘਨ ਸੋਂ ਨਹਿਂ ਲਰੈਂ

[1]ਸਾਰੀ ਧਰਤੀ [ਸਕੀਰਣ] ਢਕੀ ਗਈ । [2]ਮਾਸ ਖਾਣੇ । [3]ਅਨੰਦ । [4]ਬਹੁਤੀ ਮਿੱਝ; ਮਾਸ, ਲਹੂ ਤੇ ਧੂੜ ਮਿਲ ਕੇ । [5]ਧਰਤੀ ਵਿੱਚ [ਜ਼ਰੂਰੈ] ਚੰਗੀ ਤਰ੍ਹਾਂ ਚਿੱਕੜ ਹੋ ਗਿਆ । [6]ਸਾਰੀ ਧਰਤੀ ਗੁਲਾਲ ਦੇ ਰੰਗ ਵਰਗੀ ਲਾਲ ਹੋ ਗਈ । [7]ਸਾੜ੍ਹੀ । [8]ਛੱਪੜ । [9]ਪੀਂਦੀਆਂ ਹਨ । [10]ਭਰ ਭਰ ਕੇ । [11]ਜਿੰਨ, ਦੇਉ । [12-13-14]ਸੂਰਮਿਆਂ ਦੇ ਬਹੁਤੇ ਸਿਰ ਸ਼ਿਵ ਜੀ ਹਾਥੀ ਦੀ ਖੱਲ ਵਿਚ ਪਾ ਕੇ ਮਾਲਾ ('ਚ ਪ੍ਰੋਣ) ਵਾਸਤੇ ਬੈਲ ਉਪਰ ਲੱਦ ਕੇ ਰਸਤੇ ਵਿੱਚ ਚੱਲ ਪਿਆ। [15]ਹਦਵਾਣੇ, ਮਤੀਰੇ । [16]ਜੰਗ ਰੂਪ ਸਮੁੰਦਰ ਵਿੱਚ ਤੁਰਕਾਂ ਦਾ ਬੇੜਾ । [17]ਡੁੱਬ ਗਿਆ (ਵੇਖ ਕੇ) ਫੇਰ ਏਧਰ ਓਧਰ ਭੱਜੇ । [18]ਜਿਵੇਂ ਬਹੁਤੇ ਕਬੂਤਰਾਂ ਉਪਰ [ਸੀਚਾਨੇ] ਬਾਜ਼ ਪੈਂਦੇ ਹਨ । [19]ਮਾਰਦੇ ਹਨ । [20]ਲੰਘ ਗਏ । [21]ਸਿੰਘ ਪਿਛੇ ਮੁੜ ਕੇ ਉਤਰ ਪਏ ਭਾਵ ਜੰਗ ਬੰਦ ਹੋ ਗਿਆ ।

ਕਦਾਈਂ॥੨੨੫॥ ਸ਼ਾਹਿ ਜ਼ਮਾਨ ਸੁਨੀ ਇਹੁ ਜਬੈ। ਸ਼ੋਕ ਨਦੀ ਮੈਂ ਡੂਬਯੋ ਤਬੈ। ਏਕ ਲਾਖ ਥਾ ਗਯੋ ਦੁਰਾਨੀ। ਅਰਧ ਭਯੋ ਤਿਸ ਮੈਂ ਸੇ ਫਾਨੀ[1] ॥੨੨੬॥ਤਿਨ ਕੇ ਘਰ ਘਰ ਸਯਾਪੇ ਥਾਹੀਂ[2]। ਹਰਜਾ[3] ਭਯੋ ਬਡੋ ਪਤਿਸ਼ਾਹੀ॥ ਬਡੇ ਬਡੇ ਭਟ ਮਨਸਬ ਵਾਰੇ[4] । ਮਰੇ ਸਾਂਹਚੀ ਆਦਿ ਅਪਾਰੇ ॥ ੨੨੭ ॥ ਤੋਪਨ ਲੌ ਸਮਾਨ ਥਾ ਜੇਤਾ। ਲੂਟਯੋ ਸਿੰਘਨ ਬਲ ਸੈਂ ਤੇਤਾ । ਜੋ ਬਚ ਅਏ ਪਏ ਅਧਮਰੇ । ਨਾਮ ਸਿੰਘਨ ਕਾ ਸੁਨ ਕੈ ਡਰੇਂ ॥ ੨੨੮॥ ਕਹਤ ਸ਼ਹੀਦੀ ਫੌਜੈਂ ਆਈਂ । ਤਿਨੈ ਹਮੈਂ ਮਾਰਯੋ ਡਰ ਪਾਈ । ਜਬਿ ਵਜੀਰ ਇਹੁ ਰਪਟ[5] ਸੁਨਾਈ। ਬੋਲਯੋ ਸ਼ਹ ਜ਼ਮਾਨ ਦੁਖ ਪਾਈ॥੨੨੯॥ ਮੱਦਦ ਜਿਨ ਕੀ ਆਪ ਖੁਦਾ ਹੈ। ਤਿਨ ਪਰ ਹਮਰੀ ਪੇਸ਼ ਨ ਜਾਹੈ। ਜੱਟ ਗ੍ਰੀਬਨ ਉਠ ਕੈ 'ਚਾਹੀਂ[6]। ਕਾਬਲ ਦਿੱਲੀ ਕੀ ਪਤਿਸ਼ਾਹੀ'॥੨੩੦॥ ਕਰੀ ਗਰਕ[7] ਨਹਿੰ ਫਰਕ ਛਡਾ ਹੈ। ਮੁਲਕ ਉਮਦਾ[8] ਲਯੋ ਦਬਾ ਹੈ। ਅਬਿ ਜੋ ਭਈ ਬੀਤ ਸੋ ਗਈ। ਫਿਰ ਹਮ ਹੂੰ ਹਤ ਹੈਂ[9] ਇਨ ਤਈਂ ॥੨੩੧॥ ਇੰਤਜ਼ਾਮ ਕਰਿ ਮੁਲਕਨ ਕੇਰਾ। ਮੈਂ ਖੁਦ ਲੈ ਦਲ ਜੈਂਹੁ ਬਧੇਰਾ। ਸਿੰਘ ਨਾਮ ਕਾ ਤੁਖਮ ਉਠੈਹੋਂ[10]। ਦਿੱਲੀ ਲੌ ਸਭਿ ਮੁਲਕ ਦਬੈਹੋਂ ॥੨੩੨॥ ਯਾ ਬਿਧਿ ਬਾਦਸ਼ਾਹ ਗਰਬਾਯੋ[11]। ਤੁਰਕਨ ਕਾ ਹਵਾਲ ਇਹੁ ਗਾਯੋ। ਜੈਸ ਜ਼ਮਾਨ ਸ਼ਾਹ ਫਿਰ ਐਹੈ। ਸੋ ਹਮ ਮੌਕੇ ਪਰ ਫਿਰ ਕੈਹੈਂ॥੨੩੩॥ ਰਾਮ ਸਿੰਘ ਬੇਦੀ ਕੀ ਸਾਖੀ। ਸੁਨੋ ਬੀਚ ਜੋ ਬਾਕੀ ਰਾਖੀ। ਗਿਲਜਯੋਂ ਕੋ ਸਿੰਘ ਅਟਕ ਟਪਾ-ਹੈ। ਫਤੇ ਪ੍ਰਤਾਪ ਗੁਰੂ ਤੈ ਪਾਹੈ॥੨੩੪॥ਜੰਗ ਏਹੁ ਅੰਤਮ ਬਡ ਥੀਆ। ਗੁਰੂ ਜਿਤਾਇ ਪੰਥ ਕੋ ਦੀਆ ॥੨੩੫॥ ਦੋਹਰਾ ॥ ਆਠ ਹਜ਼ਾਰਕ ਸਿੰਘ ਤਬਿ, ਥਯੋ ਸ਼ਹੀਦ ਮਹੀਦ[12]। ਤੀਸ ਹਜ਼ਾਰਕ ਤੁਰਕ ਕੀ, ਲੈ ਯੁਤ ਜੰਗ ਰਸੀਦ[13]

[1]ਨਾਸ। [2]ਹੁੰਦੇ ਹਨ। [3]ਨੁਕਸਾਨ। [4]ਅਹੁਦਿਆਂ ਵਾਲੇ। [5]ਸਮਾਚਾਰ, ਖਬਰ। [6]ਲੈਣੀ ਚਾਹੁੰਦੇ ਹਨ। [7]ਤਬਾਹ। [8]ਚੰਗਾ। [9]ਮਾਰਾਂਗੇ। [10]ਬੀਜ ਨਾਸ ਕਰ ਦਿਆਂਗਾ। [11]ਹੰਕਾਰ ਕੀਤਾ। [12]ਵੱਡਾ ਸ਼ਹੀਦ ਹੋਇਆ। [13]ਸਣੇ ਜੰਗ ਦੇ [ਰਸੀਦ] ਪਹੁੰਚ ਲੈ ਕੇ ਭਾਵ ਜੰਗ ਦੇ ਖਾਤਮੇ ਨਾਲ ਤੀਹ ਕੁ ਹਜ਼ਾਰ ਤੁਰਕਾਂ ਦਾ ਵੀ ਖਾਤਮਾ ਕਰ ਦਿੱਤਾ।

॥੨੩੬॥ਬੇਦੀ ਸਾਹਿਬ ਰਾਮ ਸਿੰਘ, ਲਰਿ ਅਰਿਗਨ ਬਡ ਮਾਰਿ । ਸੰਮੁਖ ਭਯੋ ਸ਼ਹੀਦ ਜਬਿ, ਲਰਯੋ ਕਬੰਧ[1] ਅਪਾਰ ॥੨੩੭॥ ਚੌਪਈ ॥ ਜਾਨਿ ਹਿਰਾਨਿ ਕੇਰਿ ਬਡ ਬਾਤੈਂ । ਬਿਨ ਸਿਰ ਧਰ ਕਾ ਲਰਨ ਬਖਯਾਤੈਂ । ਸੀਸ ਸਾਹਿਬੋਂ ਕਾ ਉਠਵੇ ਕੈ । ਪੇਖਿ ਸਾਂਹਚੀ ਤੱਜਬ ਥੈ ਕੈ[2] ॥੨੩੮॥ ਹੇਤ ਦਿਖਾਵਨ ਸ਼ਾਹਿ-ਕਿਰਾਨੈ[3] । ਸਿੰਘ ਲਰਤ ਹੈਂ ਐਸ ਮਹਾਨੈ । ਸ਼ਾਹਜ਼ਾਦੇ ਪੈ ਪਠਯੋ ਲਹੌਰੈ[4] । ਯੁਤ ਸਿੰਘਨ ਸਿਰ ਔਰੈਂ ਗੌਰੈਂ[5]॥੨੩੯॥ਪਿਖਿ ਸੁਨਿ ਤੱਜਬ ਰਹਯੋ ਸ਼ਜ਼ਾਦਾ । ਨੂਰ ਜ਼ਹੂਰ ਤੇਜ ਸੁਠ ਜ਼ਯਾਦਾ[6] । ਬਾਂਕੀ ਮੂਛ ਭੌਂਹ ਦ੍ਰਿਗ ਅਰਨੈ[7] । ਚਮਕਤ ਭਯਾਨਕ ਜਨ ਰਵਿ ਤਰਨੈ[8] ॥੨੪੦॥ ਤੁਰਕ ਸਿੰਘਨ ਕੇ ਸਿਰ ਜਿਸ ਕੂਪੈਂ[9] । ਗੇਰਤ ਥੇ ਤਹਿਂ ਡਾਰੇ ਖੂਪੈਂ । ਸਿੰਘਨ ਕੇ ਬਲ ਬਿਬਿਧਾ[10] ਬਾਤੈਂ । ਲਰਨ ਕਬੰਧਨ[11] ਲੌ ਬਹੁ ਭਾਂਤੈਂ ॥੨੪੧॥ ਲਿਖ ਕੈ ਕਾਬਲ ਪਠੀ ਸ਼ਾਹਿ ਪੈ[12] । ਜੋ ਸੁਨਿ ਤੱਜਬ ਰਹਯੋ ਵਾਹਿ[13] ਪੈ । ਸੀਸ ਸਾਹਿਬੋਂ ਕਾ ਮਧ ਕੂਏ । ਰਹਯੋ, ਫੇਰ ਜਬਿ ਸਿੰਘ ਨ੍ਰਿਪ ਹੂਏ ॥੨੪੨॥ ਗੁੱਜਰ ਸਿੰਘ, ਲੈਹਣਾ ਸਿੰਘ ਜੀਤੇ । ਲੌ ਪੁਰ ਇਨ ਸਰਦਾਰੈਂ ਲੀਤੇ[14] । ਲਹਿਣਾ ਸਿੰਘ ਕੇ ਨਹਿਂ ਥੀ ਸੰਤਤਿ[15] । ਨਿਤ ਪ੍ਰਤਿ ਕਰਤ ਉਪਾਇ ਬਿਅੰਤਤ ॥੨੪੩॥ ਗੁਰੂ ਪੀਰ ਸੇ ਰਹਯੋ ਮਨਾ ਹੈ । ਭਰੀ[16] ਕਾਮਨਾਂ ਨਹਿਂ ਥੀ ਕਾਂਹੈਂ । ਰਾਮ ਸਿੰਘ ਜੀ ਤਬਿ ਨਿਜ ਘਰ ਹੈਂ । ਨਿਜ ਤਿਯ ਢਿਗ ਜਾਤੇ ਨਿਤ ਵਰ ਹੈਂ[17] ॥੨੪੪॥ ਪੁਰਾ[18] ਰੂਪ ਥਾ ਜੈਸੋ ਸੁੰਦਰ । ਤੈਸ[19] ਸ਼ਹੀਦ

---

[1]ਧੜ । [2]ਸਾਂਹਚੀ (ਜਦੋਂ ਅਜੇ ਜਿਉਂਦਾ ਸੀ) ਦੇਖ ਕੇ ਹੈਰਾਨ ਹੋ ਕੇ । [3]ਸ਼ਾਹ ਜਮਾਨ ਦਾ ਪੁੱਤਰ । [4]ਸ਼ਾਹ ਜ਼ਮਾਨ ਦੇ ਸ਼ਹਿਜ਼ਾਦੇ ਸ਼ਾਹ ਕਿਰਾਨ ਪਾਸ [ਬਾਬਾ ਰਾਮ ਸਿੰਘ ਦਾ ਸਿਰ] ਲਾਹੌਰ ਭੇਜਿਆ । [5]ਹੋਰ ਸਿੰਘਾਂ ਦੇ [ਗੌਰੈਂ] ਬਹੁਤੇ ਸਿਰਾਂ ਸਣੇ । [6]ਪ੍ਰਕਾਸ਼ ਦੀ ਚਮਕ ਦਮਕ ਤੇ ਤੇਜ਼ ਜ਼ਿਆਦਾ [ਸੁਠ] ਸੁੰਦਰ ਹੈ । [7]ਮੁੱਛਾਂ ਤੇ ਭਰਵੱਟੇ ਟੇਢੇ ਤੇ ਨੇਤ੍ਰ [ਅਰਨੈ] ਲਾਲ ਹਨ । [8]ਜਾਣੋ ਦੋਪਹਿਰ ਦਾ ਸੂਰਜ । [9]ਖੂਹ ਵਿੱਚ । [10]ਅਨੇਕ ਤਰ੍ਹਾਂ ਦੀਆਂ । [11]ਧੜਾਂ । [12]ਜਮਾਨ ਸ਼ਾਹ ਪਾਸ ਭੇਜੀਆਂ । [13]ਉਹ । [14]ਇਨ੍ਹਾਂ ਸਰਦਾਰਾਂ ਨੇ ਲਾਹੌਰ ਜਿੱਤ ਕੇ ਆਪਣੇ ਕਬਜ਼ੇ ਕਰ ਲਿਆ । [15]ਉਲਾਦ । [16]ਪੂਰੀ ਕੀਤੀ । [17]ਚੰਗੇ ਢੰਗ ਨਾਲ । [18]ਪਹਿਲਾ । [19]ਤੈਸੇ ਰੂਪ ਵਿੱਚ ਹੀ ।

ਰਹੇ ਗੁਨ ਮੰਦਰ। ਬਲਕੈ[1] ਜਬਿ ਸ਼ਹੀਦ ਥੇ ਭਏ। ਸਾਮਾਣੀ[2] ਅਪਣੀ ਢਿਗ ਗਏ ॥੨੪੫॥ ਹੁਤੀ ਪਤੀਬਰਤਾ ਵਹਿ ਭਾਰੀ। ਯਾਂ ਤੇ ਤਿਸ ਪ੍ਰਤਿ ਐਸ ਉਚਾਰੀ। ਨਿਜ ਸੁਹਾਗ ਤੁਮ ਨਾਂਹਿ ਉਤਰੀਓ। ਹਮ ਕੋ ਜੀਵਤ ਸਦਾ ਨਿਹਰੀਓ ॥ ੨੪੬॥ ਧਰਿ ਸਿੰਗਾਰ ਤੁਮ ਅਤ੍ਰ ਲਗੈ ਕੈ। ਵੀਚ ਚੁਬਾਰੇ ਪਲੰਘ ਕਸੈ ਕੈ। ਰਹੋ ਇਕੰਤ ਕੰਤ ਹਿਤ ਤਿਯ ਜਯੋਂ। ਐਹੈਂ ਹਮ ਤੁਮ ਪੈ ਨਿਤ ਪ੍ਰਤਿ ਯੌਂ ॥੨੪੭॥ ਮਾਨ ਬਚਨ ਉਨ ਇਹੀ ਕਰਯੋ ਥਾ। ਨਾਂਹਿ ਸ਼ਿੰਗਾਰ ਉਤਾਰ ਧਰਯੋ ਥਾ। ਜੀਵਤ ਸਮ ਸਾਹਿਬ ਨਿਤ ਤਾਂ ਪੈ। ਬਸ ਰਸ ਜਾਤੇ ਫਿਰ ਕਿਤ ਆਪੈ ॥੨੪੮॥ ਪੈ ਤਿਸ ਸੈਂ ਇਹੁ ਥਾ ਅਕਰਾਰੈਂ। ਜਬਿ ਕਿਸਿ ਢਿਗ ਤੂੰ ਭੇਦ ਉਚਾਰੈਂ। ਤਾਂ ਦਿਨ ਤੈ ਹਮ ਫੇਰ ਨ ਐਹੈਂ। ਰਾਖੀ ਏਹੁ ਪ੍ਰਤੱਗਯਾ ਕੈਹੈ॥੨੪੯॥ ਯਾਂਹੀਂ ਤੈ ਸੋ ਵੀਚ ਚੁਬਾਰੈਂ। ਰਹਿਤੀ ਸਾਨੰਦ ਧਾਰਿ ਸ਼ਿੰਗਾਰੈਂ। ਯੱਦਪਿ ਸਭੈ ਸਬੰਧੀ ਤਾਂ ਕੇ। ਕਹਿਤੇ ਰਹਿਤੇ ਬੈਨ ਕੁਬਾਂਕੇ[3] ॥੨੫੦॥ ਤੂੰ ਸੁਹਾਗ ਕਿਸ ਹਿਤ ਧਰਿ ਰਾਖਾ। ਕਿਆ ਕਿਛੁ ਮੰਦ ਆਹਿ ਅਭਿਲਾਖਾ। ਭਏ ਬਰਸ ਪਤਿ ਥਏ ਸ਼ਹੀਦੈਂ। ਕਯੋਂ ਨ ਰੰਡੀਯਨ ਸੀ ਰਹਿੰ ਸੀਧੈਂ[4] ॥੨੫੧॥ ਦੇਤੇ ਬਿਬਿਧਾ ਨਿੱਤ ਤਿਹ ਤਾਨ੍ਹੇ। ਪੈ ਸੋ ਨਹਿੰ ਕਿਸ ਹੂੰ ਕੀ ਮਾਨੇ। ਆਖੰਰ ਸਾਸ ਸਸੁਰ[5] ਤਿਸ ਕੇਰੇ। ਬੂਝਨ ਤਿਸ ਕੋ ਲਗੇ ਬਧੇਰੇ ॥੨੫੨॥ ਭੇਦ ਸਮਾਣੀ ਨਾਂਹਿ ਬਤਾਵੈ। ਸੋ ਭੀ ਨਾਂਹਿ ਖਿਆਲ ਤਜਾਵੈਂ। ਅੰਤ ਸਮਾਣੀ ਦੀਨੋ ਕੈਹੈ। ਸੁਤ ਤੁਮਰਾ ਆਵਤ ਮੁਝ ਪੈ ਹੈ ॥੨੫੩॥ ਜੋ ਕਿਛੁ ਹੁਕਮ ਉਨੈ ਦੇ ਰਾਖਾ। ਸੋ ਮੈਂ ਕਰਤ ਭਰਤ ਅਭਿਲਾਖਾਂ[6]। ਪੈ ਨ ਆਜ ਤੇ ਫਿਰ ਸੋ ਐਹੈਂ। ਥਾ ਇਕਰਾਰ ਇਹੀ ਹਮ ਸੈਂ ਹੈਂ[7] ॥੨੫੪॥ ਆਜ ਰਾਂਡਿ ਮੁਹਿ ਤੁਮੈਂ ਬਨਾਯੋ। ਕਹਿਹੋ ਜਿਮ ਰਹਿਹੋਂ ਤਿਸ ਭਾਯੋ[8]। ਸਸੁਰ ਸਾਸ ਸੁਨਿ ਝੁਰੇ ਅਪਾਰੀ। ਕਹਯੋ ਦਿਖਾਉ ਹਮੈਂ ਇਕ ਬਾਰੀ ॥੨੫੫॥ ਉਨ ਲਖਿ ਫਰਜ਼ ਅਰਜ਼ ਕਰਿ ਭਾਰੈਂ। ਦਿਯ ਕਰਵਾਇ ਉਨੈਂ

[1]ਸਗੋਂ। [2]ਇਸਤ੍ਰੀ। [3]ਖੋਟੇ ਤੇ ਟੇਢੇ। [4]ਸਿਧੀ ਹੋ ਕੇ, ਸਾਫ ਚਿੱਤ ਹੋ ਕੇ। [5]ਸੱਸ ਤੇ ਸਹੁਰਾ। [6]ਇੱਛਾ ਪੂਰਨ ਕਰਦੀ ਹਾਂ। [7]ਸਾਡੇ (ਦੋਹਾਂ) ਵਿੱਚ। [8]ਉਸੇ ਤਰ੍ਹਾਂ।

ਦੀਦਾਰੈਂ । ਗਏ ਨ ਕਬੀ ਸ਼ਹੀਦ ਤਹਾਂ ਫਿਰ । ਮੈਲਾ ਵੇਸ ਸਮਾਣੀ ਕਿਯ ਥਿਰਿ[1] ॥੨੫੬॥ ਬਾਤ ਏਹੁ ਬਿਦਤੀ ਤਿਸ ਠੌਰੈਂ । ਰਾਮ ਸਿੰਘ ਕੀ ਅਜ਼-ਮਤ ਔਰੈਂ । ਲਹਿਣੇ ਸਿੰਘ ਸ੍ਰਦਾਰ ਸੁਨਿ ਗੌਰੈਂ । ਧਯਾਯੋ ਬਾਬਾ ਮੰਨਤ ਤੌਰੈਂ[2] ॥੨੫੭॥ ਸਾਹਿਬ ਰਾਮ ਸਿੰਘ ਮਨ ਭਾਯੋ । ਲਹਿਣਾ ਸਿੰਘ ਕੋ ਸੂਪਨ ਦਿਖਾਯੋ । ਲਵਪੁਰ ਕਿਲ੍ਹੇ ਕੇਰ ਦਰ ਜੋਈ । ਸ਼ਹਿਰ ਓਰ ਅਬਿ ਮੁੰਦ੍ਰਿਤ[3] ਸੋਈ ॥੨੫੮॥ ਹੁਤੋ ਨਿਖਾਸ[4] ਚੌਕ ਤਿਸ ਆਗੇ । ਸੀਸ ਸਿੰਘਨ ਕੇ ਤਹਿਂ ਬਹੁ ਲਾਗੇ । ਤਿਨ ਸਿੰਘਨ ਯੁਤ ਸੀਸ ਹਮਾਰਾ । ਢਿਗ ਮਸੀਤ ਹੈ ਕੂਪ ਮਝਾਰਾ ॥੨੫੯॥ ਹਮਰੇ ਮਸਤਕ ਪਰ ਹੈ ਰੇਖਾ[5] । ਓਅੰ ਸਤਿ ਨਾਮ ਦਿਢ ਲੇਖਾ[6] । ਵਾਹਿਗੁਰੂ ਕੀ ਫਤੇ ਅਖਰ ਜੇ । ਮਨੀ ਸਿੰਘ ਕੇ ਮਾਥੇ ਪਰ ਸੇ[7] ॥ ੨੬੦॥ ਔਰ ਕਿਤਿਕ ਸਿੰਘਨ ਕੇ ਭਾਲੈਂ[8] । ਵਾਹਿ ਆਹਿ ਕੈ ਹੋਗ ਅਕਾਲੈਂ[9] । ਬਰਣ ਗੁਰਮੁਖੀ ਹੈਂ ਪਢ ਲੀਜੋ । ਇਨ ਸਭਿ ਤਈਂ ਸ਼ਹੀਦ ਲਖੀਜੋ ॥ ੨੬੧॥ ਅੰਸ ਅਵਤਾਰ[10] ਗੁਰੂ ਕੇ ਪਯਾਰੇ । ਹੈਂਵਹਿ, ਬਰਣ[11] ਭਾਲ ਜਿਨ ਧਾਰੇ । ਕਾਢ ਭਹਾਂ ਤੈ ਤੁਮ ਸਿਸਕਾਰੋ । ਰਚੋ ਸ਼ਹੀਦ ਗੰਜ ਭਲ ਭਾਰੋ ॥ ੨੬੨॥ ਪੂਰਨ ਮਨਸਾ ਤੁਮਰੀ ਥੈਹੈ । ਦੀਨੋ ਦਰਸ਼ਨ ਇਮ ਕਹਿ ਤੈਹੈ[12] ॥੨੬੩॥ ਦੋਹਰਾ ॥ ਲਹਿਣਾ ਸਿੰਘ ਸੁਨਿ ਬਚਨ ਇਹੁ, ਦਰਸ ਸਾਹਿਬੋਂ ਤਾਂਇੰ । ਥਾਇ ਮੋਦ ਪਰਮੋਦ ਅਤਿ, ਕੂਪ ਵਹੇ ਖੁਦਵਾਇ[13] ॥੨੬੪॥ ਚੌਪਈ ॥ ਸੀਸ ਸਿੰਘਨ ਕੇ ਸਭਿ ਕਢਵਾਇ । ਲੱਖਨ[14] ਬਾਬੇ ਥੇ ਜੁ ਬਤਾਇ । ਜਯੋਂ ਕੇ ਤਯੋਂ ਪ੍ਰਤੱਖ ਸਭਿ ਪਿਖ ਹੈਂ । ਔਰ ਬੁਲਾਏ ਗੁਰੁ ਕੇ ਸਿਖ ਹੈਂ ॥ ੨੬੫॥ ਪਢਿ ਪਢਿ ਸਭਿ ਨੈ ਬੰਦਨ ਕੀਨੇ । ਅੰਸ ਅਵਤਾਰ ਗੁਰੂ ਕੇ

---

[1]ਕਰਕੇ ਬੈਠ ਰਹਿੰਦੀ । [2]ਢੰਗ ਨਾਲ । [3]ਬੰਦ ਹੈ । [4]ਮੰਡੀ ਦਾ । [5]ਮੱਥੇ ਤੇ [ਰੇਖਾ] ਲਿਖਤ ਹੈ । [6]੧ ਓ ਸਤਿਨਾਮ ਪਕੀ ਤਰ੍ਹਾਂ ਲਿਖਿਆ ਹੋਇਆ ਹੈ । [7]ਮੱਥੇ ਉੱਪਰ ਸਨ । [8]ਮੱਥਿਆਂ ਤੇ । [9]ਵਾਹਿ ਸ਼ਬਦ ਹੈ ਜਾਂ ਅਕਾਲ ਸ਼ਬਦ ਹੋਵੇਗਾ । [10]ਕਲਾ (ਸ਼ਕਤੀ) ਵਾਲੇ ਅਵਤਾਰ । [11]ਅੱਖਰ । [12]ਤਿਸ(ਲਹਿਣਾ ਸਿੰਘ)ਨੂੰ । [13]ਬਹੁਤ ਤੋਂ ਬਹੁਤ ਅਨੰਦ ਸਹਿਤ ਹੋ ਕੇ ਤੇ ਉਹ ਖੂਹ ਪੁਟਵਾ ਕੇ । [14]ਲੱਛਣ, ਨਿਸ਼ਾਨੀਆਂ ।

ਚੀਨੇ। ਚੰਦਨ ਭਾਰ[1] ਕਈ ਮੰਗਵਾਏ। ਅਗਰ ਘ੍ਰਿਤ ਜਵ[2] ਤਿਲ ਸਮੁਦਾਏ ॥੨੬੬॥ ਦੋਇ ਠੌਰ ਰਚਿ ਚਿਤਾ ਉਦਾਰਾ[3] । ਇਕ ਪਰ ਬਾਬੇ ਕਾ ਸਿਰ ਧਾਰਾ[4]। ਦੁਤੀ ਠੌਰ ਸਭਿ ਸਿੰਘਨ ਕੇਰੇ । ਮਨੀ ਸਿੰਘ ਲੌ ਥੇ ਜੁ ਬਧੇਰੇ ॥੨੬੭॥ ਕਿਯ ਸਿਸਕਾਰ ਯੁਤੈ ਉਤਸ਼ਾਹੈਂ । ਪੰਚਾਂਮ੍ਰਿਤ ਬਰਤ੍ਯੋ ਮਹਾਂਹੈਂ । ਦੋਇ ਸ਼ਹੀਦ ਗੰਜ ਰਚਵਾਏ । ਮਨੀ ਸਿੰਘ ਕਾ ਏਕ ਸਦਾਏ ॥ ੨੬੮॥ ਦੁਤੀ ਸਾਹਿਬੋਂ ਕੇਰ ਕਹਾਏ। ਊਪਰ ਸੁਚ ਰੁਮਾਲ ਪਹਿਰਾਏ । ਤਿਸ ਪਰ ਸ਼ਸਤ੍ਰ ਧਰੇ ਮਹਾਨੇ। ਤਨੀ ਚਾਂਦਨੀ ਚਾਂਦ ਸਮਾਨੇ ॥ ੨੬੯॥ ਝੰਡਾ ਤਹਾਂ ਸ਼ਹੀਦਨ ਕੇਰਾ। ਝੁਲਵਾਯੋ ਸਰਦਾਰ ਬਡੇਰਾ। ਸੁੰਦਰ ਦਿਯ ਮੁਕਾਨ ਬਨ-ਵਾਏ। ਦਈ ਜਗੀਰ ਔਰ ਬਹੁ ਲਾਏ ॥ ੨੭੦॥ ਸਿਦਕੀ ਸਿੰਘ ਥਾ ਏਕ ਅਰੋੜਾ[5]। ਹਰਿ ਗੁਰੁ ਭਗਤਿ ਉਦਾਰ ਅਮੋੜਾ[6]। ਗ੍ਯਾਨ ਸਿੰਘ ਜਪ ਤਪ ਕੀ ਮੂਰਤਿ। ਤਿਸੈ ਟਹਿਲ ਸੌਂਪੀ ਸਭਿ ਸੂਰਤ[7] ॥੨੭੧॥ ਜੋੜ[8] ਤਹਾਂ ਮੱਸਯਾ ਕਾ ਹੋਵੈ। ਦਰਸ਼ਨ ਕਰਿ ਜਨ ਸੰਕਟ ਖੋਵੈਂ । ਅਬਿ ਹਰਿ ਭਗਤ ਸਿੰਘ ਤਿਹ ਬੇਟਾ। ਉਪਕਾਰੀ ਸਿਦਕੀ ਆਮੇਟਾ ॥ ੨੭੨॥ ਹੈ ਸੋ ਤਹਾਂ ਮਹੰਤ ਪੁਜਾਰੀ। ਟਹਿਲ ਕਰਤ ਇਕ ਔਰੈਂ ਭਾਰੀ । ਨਨਕਾਣੇ ਸਾਹਿਬ ਗੁਰੁਦ੍ਵਾਰੈਂ। ਸੰਗਤ ਲੈ ਨਿਜ ਸੰਗ ਅਪਾਰੈਂ ॥੨੭੩॥ ਸਾਲ ਬਸਾਲਹਿ[9] ਜਾਵਤ ਵੈ[10] ਹੈ। ਕਰਿ ਉਗ੍ਰਾਹੀ ਲੰਗਰ ਦੇਹੈ । ਅਬਿ ਸਰਕਾਰ ਅੰਗ੍ਰੇਜ਼ੀ ਤੈਹੈਂ[11] । ਮਿਲੀ ਜ਼ਮੀਨ ਤਾਂਹਿ ਮਗ ਮੈਂਹੈਂ[12] ॥੨੭੪॥ ਔਰੈਂ ਲੋਗਨ ਕੂਪ ਲਗਾਏ। ਦਏ ਮੁਕਾਨ ਧਰਮ ਹਿਤ ਪਾਏ। ਸ੍ਰੀ ਧਮਧਾਣ ਸਾਹਿਬੈਂ ਕੇਰੋ। ਮਲ-ਸਿੰਘ ਹੈ ਮਹੰਤ ਭਲ ਹੇਰੋ ॥੨੭੫॥ ਤਿਨ ਭੀ ਕੂਪ ਏਕ ਤਹਿੰ ਲਾਯੋ। ਰਸਤਾ ਸੰਗਤ ਹੇਤ ਸੁਧਾਯੋ[13] । ਇਤ੍ਯਾਦਿਕ ਉਪਕਾਰ ਉਦਾਰੇ। ਕੋਨ ਭਗਤ ਸਿੰਘ ਹਮੈਂ ਨਿਹਾਰੇ ॥ ੨੭੬॥ ਸੇਵ ਸ਼ਹੀਦਨ ਕੀ ਸਦ ਕਰਿ ਹੈ।

---

[1]ਪੰਡਾਂ । (ਅ) ਭਾਰ-ਅੱਠ ਹਜ਼ਾਰ ਤੋਲਾ । (ੲ) ਪੰਜ ਮਣ ਕੱਚਾ । [2]ਘਿਓ ਤੇ ਜੌਂ। [3]ਚੰਗੀਆਂ ਚਿਖਾਂ। [4]ਰੱਖਿਆ। [5]ਗੋਤ ਦਾ। [6]ਪੱਕਾ, ਅਰੁੱਕ । [7]ਸਭ ਤਰ੍ਹਾਂ ਦੀ। [8]ਜੋੜ ਮੇਲਾ। [9]ਹਰ ਸਾਲ । [10]ਉਹ। [11]ਤੋਂ, ਪਾਸੋਂ । [12]ਰਾਹ ਵਿੱਚ। [13]ਠੀਕ ਕਰਵਾਇਆ।

ਰੌਣਕ ਰਾਖਤ ਸ਼ਰਧਾ ਧਰ ਹੈ ॥੨੭੭॥ ਦੋਹਰਾ ॥ ਲੈਹਣਾ ਸਿੰਘ ਸਰਦਾਰ
ਇਮ, ਟੈਹਲ ਸ਼ਹੀਦਨ ਕੇਰ । ਕਰੀ ਜਬੈ ਮਨਸਾ ਭਰੀ[1], ਭਏ ਪੂਤ ਜੁਗ[2]
ਫੇਰ ॥੨੭੮॥ ਜਿਨ ਕੀ ਸੰਤਤਿ ਅਬਿ ਅਹੈ, ਬਣੀਏ ਗ੍ਰਾਮ ਮਝਾਰ ।
ਅਰਜਨ ਸਿੰਘ ਅਰ ਕਿਸ਼ਨ ਸਿੰਘ, ਆਦਿਕ ਭਲ ਸਰਦਾਰ ॥ ੨੭੯ ॥
ਬੇਦੀ ਸਾਹਿਬ ਰਾਮ ਸਿੰਘ, ਭਏ ਸ਼ਹੀਦ ਸੁ ਜੈਸ । ਪੁਨ ਸ਼ਹੀਦ-ਗੰਜ ਬਨ੍ਯੋ
ਜਿਮ, ਗਾਥਾ ਭਾਖੀ ਤੈਸ ॥੨੮੦॥ ਪਢੈ ਸੁਨੈ ਜੋ ਨਾਰਿ ਨਰ, ਧਰ ਸ਼ਰਧਾ
ਕਰਿ ਚਾਇ । ਤਾਂ ਕੀ ਪੁਰਵੈਂ ਆਸਨਾ, ਸਿੰਘ ਸ਼ਹੀਦ ਸਭਿ ਭਾਇ[3] ॥
੨੮੧॥ ਰਾਮ ਅਗਨਿ ਬਸੁ ਸਸੀ ਥੋ, ਚੌਦਸ ਬਦੀ ਬਿਸਾਖ[4] । ਗੁਰੁ ਦਿਨ[5]
ਭਏ ਸ਼ਹੀਦ ਥੇ, ਰਾਮ ਸਿੰਘ ਲਿਹੁ ਲਾਖ[6] ॥੨੮੨॥ ਜੰਗ ਸਾਂਹਚੀ ਸੰਗ
ਬਡ, ਕਰ੍ਯੋ ਖਾਲਸੇ ਜੈਸ । ਫਤੇ ਪਾਇ ਅੰਤਮ ਅਤੀ, ਮੇਟੀ ਸਭਿ ਟਕ-
ਟੈਂਸ[7] ॥੨੮੩॥ ਦੋਹਰਾ ॥ ਕਾਯਮ ਹੋਣਾ ਮੁਲਕ ਪਰ[8], ਪੰਥ ਖਾਲਸੇ ਕੇਰ ।
ਸ਼ਹਿ ਜਮਾਨ ਕਾ ਆਵਨਾ, ਬੀਚ ਲਹੌਰੈਂ ਹੇਰ[9] ॥੨੮੪॥ ਫਿਰ ਲਹੌਰ
ਰਣਜੀਤ ਸਿੰਘ, ਲੀਨੋ ਜਿਸ ਪਰਕਾਰ । ਇਤਿਕ ਗਾਥ ਔਰੈਂ ਸੁਨੋ, ਪੰਥ
ਖਾਲਸਾ ਸਾਰ[10] ॥੨੮੫॥ ਜਬੈ ਤੇਤੀਏ ਸਾਲ ਮੈਂ ਪੰਥ ਜੰਗ ਬਡ ਠਾਨ ।
ਮਾਰਿ ਸਾਂਹਚੀ ਕੇ ਤਈਂ, ਮੁਲਕੋਂ ਕਢੇ ਪਠਾਨ ॥੨੮੬॥ ਚੌਪਈ ॥ ਫਿਰ
ਗੁਜਰਾਤ ਜੰਗ ਕਰਿ ਭਾਰੀ । ਪਾਂਚ ਹਜਾਰੀ ਬੀਸ ਹਜਾਰੀ । ਗਿਲਜੇ ਹਤੇ
ਸੁਦਾਰ ਮਹਾਨੀ । ਦੀਨੇ ਅਟਕ ਟਪਾਇ ਦੁਰਾਨੀ ॥੨੮੭॥ ਹਿੰਦੁਨ ਕੀ
ਬਾਂਦੇਂ[11] ਛੁਡਵਾਈਂ । ਬਿੱਪ੍ਰ ਹਰਨ-ਪੁਰ-ਵਾਰੇ ਤਾਂਈ । ਤਿਸ ਕੀ ਬੇਟੀ ਬਹੂ
ਦਿਲਾਈ । ਪੈ ਨ ਹਿੰਦੂਐਂ ਸੇਊ ਮਿਲਾਈ ॥੨੮੮॥ ਰਹੀ ਨਿਆਰੀ ਅਬਿ

---

[1]ਇੱਛਾ ਪੂਰੀ ਹੋਈ । [2]ਦੋ । [3]ਸ਼ਹੀਦ ਸਿੰਘ ਉਸ ਦੀਆਂ ਸਭ ਤਰ੍ਹਾਂ ਦੀਆਂ ਕਾਮਨਾਂ ਪੂਰੀਆਂ ਕਰਨਗੇ । [4]ਸੰਮਤ ੧੮੩੩ ਵਿਸਾਖ ਵਦੀ ੧੪ ਸੀ । [5]ਵੀਰਵਾਰ ਦਿਨ । [6]ਜਾਣ ਲਵੋ । [7]ਰਗੜਾ ਝਗੜਾ । (ਅ) ਤੁਰਕਾਂ ਦੀ ਆਕੜ ਫਾਕੜ । [8]ਭਾਵ ਮੁਲਕ ਦੇ ਮਾਲਕ ਬਣਨਾ । [9]ਦੇਖੋ । [10]ਸ੍ਰੇਸ਼ਟ । [11]ਹਿੰਦੂਆਂ ਦੀਆਂ ਉਹ ਬਹੂ-ਬੇਟੀਆਂ ਜਿਨ੍ਹਾਂ ਨੂੰ ਪਕੜ ਕੇ ਤੁਰਕ ਗਜ਼ਨੀ 'ਚ ਲੈ ਜਾ ਕੇ ਟਕੇ ਟਕੇ ਨੂੰ ਵੇਚ ਦੇਂਦੇ ਸਨ ਤੇ ਲੈਣ ਵਾਲੇ ਉਨ੍ਹਾਂ ਨੂੰ ਆਪਣੀਆਂ ਬਾਂਦੀਆਂ (ਟਹਿਲਣਾ) ਬਣਾ ਕੇ ਕੰਮ ਲੈਂਦੇ ਸਨ । ਬਾਂਦੀ ਦਾ ਅਰਥ ਹੈ ਟਹਿਲਣ, ਦਾਸੀ ।

ਲੈ ਸੋਊ। ਜਾਨਤ ਓਸ ਦੇਸ ਕੇ ਲੋਊ[1] । ਪੰਥ ਖਾਲਸੇ ਮੁਲਕ ਸੰਭਾਰਾ। ਹਿੰਦੁਨ ਕੋ ਦਿਯ ਅਮਨ[2] ਉਦਾਰਾ ॥੨੮੯॥ ਪਹਿਲੇ ਹੁਤੋ ਜਿਸ ਕਾ ਜਿਸ ਪਾਸੈਂ। ਕਬਜੇ ਕੀਨ ਤਿਤਿਕ ਤਿਨ ਖਾਸੈਂ[3]। ਪਰ ਧਨ ਤਿਯ ਜ਼ਮੀਨ ਨਹਿੰ ਛੇਰੈਂ। ਕਰਹੀਂ ਭਲ ਇਨਸਾਫ ਬਧੇਰੈਂ ॥੨੯੦॥ ਖੁਸ਼ੀ ਹੋਇ ਰੱਯਤ ਜੋ ਦੇਵੈ। ਆਪ ਖੁਸ਼ੀ ਹ੍ਵੈ ਸੋਊ ਲੇਵੈਂ । ਅਤਿ ਗਰੀਬ ਕੋ ਢਿਗ ਤੈ ਦੇ ਹੈਂ। ਭੁੱਖਾ ਨੰਗਾ ਪਿਖ ਨ ਸਕੈ ਹੈਂ ॥੨੯੧॥ ਪਰਜਾ ਅਰ ਨ੍ਰਿਪ ਸਿੰਘਨ ਕੇਰੇ। ਲੱਖਨ ਜੇਤਿਕ ਔਰ ਬਧੇਰੇ। ਆਗੇ ਚਲਿ ਸੋ ਭਲ ਦਿਖਰੈ ਹੈਂ। ਪੁਸਤਕ ਜਹਾਂ ਸਮਾਪਤਿ ਕੈ ਹੈਂ ॥੨੯੨॥ ਅਬਿ ਜਿਮ ਸਿੰਘਨ ਲਯੋ ਲਹੌਰੈਂ। ਸੋ ਗਾਥਾ ਸੁਨ ਲਿਹੁ ਕਰਿ ਗੌਰੈਂ[4]। ਜਬੈ ਸਾਂਹਚੀ ਰਣ ਮੈਂ ਮਾਰਾ । ਮੁਲਕੋਂ ਗਿਲਜਯੋਂ ਤਈਂ ਨਿਕਾਰਾ ॥੨੯੩॥ ਜਮਨਾ ਤੈ ਉਤ ਅਟਕ ਪ੍ਰਯੰਤੈਂ[5]। ਰਾਜ ਸਿੰਘਨ ਨਿਜ ਕੀਨ ਸੁਤੰਤੈਂ[6]। ਪੈ ਬਿਚ ਬਿਚ ਕਿਛੁ ਤੁਰਕ ਰਹਾਨੇ। ਗੱਖੜ[7], ਚੱਠੇ[7], ਸ਼ੇਖ[7], ਟੁਮਾਨੇ[7] ॥੨੯੪॥ ਰਾਇ[7], ਪਠਾਨ ਛਿ ਸਾਤਕ ਠੌਰੈਂ। ਸੂਬਾ ਸ਼ਾਹੀ ਰਹਯੋ ਲਹੌਰੈਂ। ਗੁੱਜਰ ਸਿੰਘ ਫੜਿ ਹਿੰਮਤ ਜੋਰੈਂ। ਸੰਗ ਮਿਲਾਇ ਸਿੰਘ ਬਹੁ ਹੋਰੈਂ ॥੨੯੫॥ ਅੱਠਾਰਾਂ ਸੌ ਪੈਂਤੀ ਮਾਹੈਂ । ਹਮਲੋ ਕਰਿ ਲਹੌਰ ਮਰ ਤਾਂਹੈਂ[8]। ਕਈ ਮਾਸ ਰਖ ਜੰਗ ਫਸਾਦੈਂ । ਸੂਬਾ ਤੰਗ ਕਰਯੋ ਬਰਬਾਦੈਂ ॥੨੯੬॥ ਜਮਾਂਦਾਰ ਦਰਵਾਜਯੋਂ ਕੇਰੋ । ਲਯੋ ਮਿਲਾਇ ਸੰਗ ਨਿਜ ਹੇਰੋ । ਬਡੀ ਫਜਰ[9] ਹਮਲਾ ਇਨ ਕੀਨਾ । ਖੋਲ ਦੁਵਾਜਾ ਤਿਸ ਨੈ ਦੀਨਾ ॥੨੯੭॥ ਸ਼ੇਰਾਂ ਵਾਲੇ ਬੜਿ[10] ਦਰਵਾਜੈਂ। ਧਸੇ ਸ਼ਹਿਰ ਮੈਂ ਸਿੰਘ ਦਰਾਜੈਂ[11]। ਗਲੀ ਗਲੀ ਫਿਰ ਗਏ ਬਜਾਰੈਂ। ਲੂਟ ਮਾਰ ਕੀਨੀ ਅਤਿ ਭਾਰੈਂ ॥੨੯੮॥ ਜਿਸ ਨੈ ਅੱਗਯੋਂ ਹੱਥ ਉਠਾਯੋ। ਸੋ ਤੇਗਨ ਕੋ ਬੇਗ

---

[1]ਲੋਕ। [2]ਚੰਗੀ ਸ਼ਾਂਤੀ [ਅਮਨ–ਅਰਾਮ, ਸ਼ਾਂਤੀ, ਟਿਕਾ।] [3]ਤਿਨ੍ਹਾਂ ਨੇ ਉਨਾ ਕੁ [ਖਾਸੈਂ] ਆਪਣੇ ਆਪ। [4]ਖਿਆਲ, ਧਿਆਨ। [5]ਤੱਕ। [6]ਆਜ਼ਾਦ ਰਾਜ। [7]ਮੁਸਲਮਾਨਾਂ ਦੇ ਗੋਤ੍ਰ ਹਨ। [8]ਤਿਸ ਨੇ ਮਾਰ ਲਿਆ ਭਾਵ ਕਬਜ਼ਾ ਕਰ ਲਿਆ। [9]ਅੰਮ੍ਰਿਤ ਵੇਲੇ, ਵੱਡੇ ਤੜਕੇ। [10]ਵੜ ਕੇ। [11]ਬਹੁਤੇ ।

ਚਖਾਯੋ[1] । ਸ਼ਹਿਰੀ ਮਿਲੇ ਚੌਧਰੀ ਆਏ। ਰੱਯਤ ਬਨੇ ਸਿੰਘਨ ਕੀ ਸਾਏ[2] ॥੨੯੯॥ ਦੀਨੋ ਅਮਨ ਸਮਨ ਦੁਖ ਸਾਰੇ[3] । ਗੁੱਜਰ ਸਿੰਘ ਲਿਯ ਸ਼ਹਿਰ ਸੰਭਾਰੇ। ਉਨ ਪੁਨ ਇਕ ਬਡ ਕਿਲ੍ਹਾ ਬਨਾਯੋ। ਜੋ ਅਬਿ ਲੌ ਹੈ ਬਿਦਿਤ ਤਹਾਂਯੋ[4] ॥੩੦੦॥ ਕਾਰਦਾਰ ਨਿਜ ਤਹਾਂ ਤਜੇ ਹੈ। ਆਪ ਗਯੋ ਗੁਜਰਾਤ ਦਿਸੈ ਹੈਂ। ਸੋਭਾ ਸਿੰਘ ਨਿਆਜ ਬੇਗੀਆ[5] । ਲੈਹਿਣਾ ਸਿੰਘ ਬਣੀਏ ਕਾ ਬੀਆ[6] ॥੩੦੧॥ ਗੁੱਜਰ ਸਿੰਘ ਕੇ ਥੇ ਇਹੁ ਨਾਇਬ[7] । ਯਾਂ ਤੇ ਇਹੁ ਭੀ ਰਹੇ ਤਹਾਂਇਬ[8] । ਕਾਬਲੀ-ਮਲ ਸੂਬਾ ਥਾ ਸ਼ਾਹੀ[9] । ਆਕੀ ਰਹਯੋ ਕਿਲੇ ਬਡ ਮਾਂਹੀ ॥੩੦੨॥ ਕਾਬਲ ਮੈਂ ਉਨ ਖਬਰ ਪੁਚਾਈ । ਜਬਿ ਮੱਦਦ ਤਹਿਂ ਤੇ ਨਹਿਂ ਆਈ। ਤੰਗ ਹੋਇ ਵਹਿ ਅੰਤ ਬਹੋਰੀ[10] । ਛੋਰ ਕਿਲ੍ਹਾ ਗਯੋ ਕਾਬਲ ਓਰੀ॥੩੦੩॥ਲੈਹਿਣਾ ਸਿੰਘ ਸੋਭਾ ਸਿੰਘ ਦੋਊ। ਰਹਿਨ ਕਿਲ੍ਹੇ ਮੈਂ ਲਾਗੇ ਸੋਊ ॥੩੦੪॥ ਦੋਹਰਾ ॥ ਤੁਰਕਨ ਤੇ ਛੁਡਵਯੋ ਯੌਂ, ਤਬਿ ਸਿੰਘਨ ਲਾਹੌਰ। ਲਗੇ ਹਕੂਮਤ ਕਰਨ ਬਡ, ਖੁਦ ਮੁਖਤਾਰਨ ਤੌਰ[11] ॥ ੩੦੫ ॥ ਚੌਪਈ ॥ ਗੰਡਾ ਸਿੰਘ ਭੰਗੀ ਸਰਦਾਰੈਂ। ਹੁਤੋ ਮਿਸਲ-ਪਤਿ ਤਬਿ ਜੋ ਭਾਰੈਂ। ਸੋ ਨਿਜ ਮਿਸਲ-ਦਾਰ ਸਰਦਾਰੈਂ। ਇਕਠੇ ਕਰਿ ਦਲ ਜੋਰ ਅਪਾਰੈਂ ॥ ੩੦੬॥ ਦਿਸ ਮੁਲਤਾਨ ਗਯੋ ਚਢ ਵੋ[12] ਹੈ । ਮੁਲਕ ਫਤੇ ਕੀਨੋ ਉਨ ਸੋ[13] ਹੈ। ਏਕ ਮਾਸ ਕਰਿ ਜੰਗ ਕਰਾਰੇ । ਲਿਯ ਮੁਲਤਾਨ ਛੁਡਾ ਬਲ ਧਾਰੇ॥੩੦੭॥ ਸੂਬਾ ਕਾਬਲ ਕੇਰ ਨਿਕਾਰਾ। ਸੋ ਭੀ ਕਾਬਲ ਗਯੋ ਦੁਖ-ਜਾਰਾ। ਇਤ ਤੇ ਮੱਲ ਕਾਬਲੀ ਗਯੋ । ਹਾਲ ਸਿੰਘਨ ਕਾ ਸਭੀ ਸੁਨਯੋ ॥੩੦੮॥ ਸੁਨਿ ਜ਼ਮਾਨ ਸ਼ਾਹ ਰਿਸ ਕੈ ਭਾਰੀ। ਗਿਲਜਯੋਂ ਕੀ ਪੁਨ ਫੌਜ

---

[1]ਉਹ ਤਲਵਾਰਾਂ ਨੂੰ [ਬੇਗ] ਛੇਤੀ ਚਖਾਇਆ ਭਾਵ ਕਤਲ ਕਰ ਦਿੱਤਾ। [2]ਉਹ। [3]ਸਾਰੇ ਦੁਖ [ਸਮਨ] ਨਾਸ ਕਰਕੇ [ਅਮਨ] ਆਰਾਮ ਦਿੱਤਾ। [4]ਉੱਥੇ ਮਸ਼ਹੂਰ ਹੈ। [5]ਨਿਆਜ਼ ਬੇਗ ਪਿੰਡ ਦਾ। [6][ਬੀਆ] ਦੂਜਾ, ਬਣੀਏ ਪਿੰਡ ਦਾ। [7]ਸਹਾਇਕ, (ਅ) ਉਸ ਦੇ ਥਾਂ ਪਿਛੋਂ ਕੰਮ ਸੰਭਾਲਣ ਵਾਲੇ, ਜ਼ਿਮੇਂਵਾਰ। [8]ਉੱਥੇ। [9](ਕਾਬਲ ਦੇ) ਬਾਦਸ਼ਾਹ ਵਲੋਂ ਥਾਪਿਆ ਹੋਇਆ ਕਾਬਲੀ ਮੱਲ ਸੂਬਾ ਸੀ। [10]ਫੇਰ ਅੰਤ ਨੂੰ। [11]ਖੁਦ-ਮੁਖਤਾਰਾਂ ਦੇ ਢੰਗ ਨਾਲ਼। [12]ਉਹ ਗੰਡਾ ਸਿੰਘ। [13]ਉਹ ਮੂਲਕ।

ਅਪਾਰੀ। ਜ਼ਾਲਮ ਖਾਂ, ਸਫਦਰ ਖਾਂ ਸੰਗੈ[1] । ਦਿਸ ਪੰਜਾਬ ਪਠ ਦਈ ਨਿਸੰਗੈਂ॥੩੦੯॥ਗੰਡਾ ਸਿੰਘ ਸਾਵਲ ਸਿੰਘ ਤਾਂਈਂ। ਆਯੋ ਥਾ ਮੁਲਤਾਨ ਸੌਂਪਾਈ। ਜਬਿ ਗਿਲਜੇ ਤਹਿਂ ਆਇ ਪਹੂੰਚੇ। ਸਾਵਲ ਸਿੰਘ ਲਰਯੋ ਅਤਿ ਮੂਚੇ[2] ॥੩੧੦॥ ਦਸਾ ਮੰਦ[3] ਗਿਲਜਯੋਂ ਕੀ ਕਈ। ਪੈ ਨਹਿ ਮੱਦਦ ਇਤ ਤੈ ਗਈ। ਆਖਰ ਸੋ ਮੁਲਤਾਨ ਤਜੈ ਕੈ । ਅਯੋ ਸੁਧਾਸਰ ਓਰੈਂ ਧੈ ਕੈ ॥ ੩੧੧॥ ਕਾਬਲੀਓਂ ਮੁਲਤਾਨ ਸੰਭਾਰੀ । ਲੌ-ਪੁਰ ਦਿਸ ਨ ਅਏ ਡਰ ਧਾਰੀ। ਸਫਦਰ ਖਾਂ ਸੂਬਾ ਤਹਿਂ ਥਯੋ। ਮੁਜੱਫਰ ਖਾਂ ਸੁਤ ਜਾਂ ਕਾ ਭਯੋ ॥ ੩੧੨॥ਜਿਸ ਤੈ ਫਿਰ ਰਣਜੀਤ ਮ੍ਰਿਗੇਸੈਂ। ਥੀ ਮੁਲਤਾਨ ਛੁਡਈ ਬਿਸੇਸੈਂ। ਅਬਿ ਸੁਨ ਲਿਹੁ ਲਹੌਰ ਕੀ ਸਾਖੀ । ਗੁੱਜਰ ਸਿੰਘ ਨੈ ਬਹੁ ਦਿਨ ਰਾਖੀ ॥੩੧੩॥ ਜਬਿ ਵਹਿ ਸਾਨੰਦ[4] ਸੁਰ-ਪੁਰ ਗਯੋ। ਸਾਹਿਬ ਸਿੰਘ ਸੁਤ ਤਾਂ ਕਾ ਭਯੋ। ਲੈਹਿਣਾ ਸਿੰਘ ਸੋਭਾ ਸਿੰਘ ਦੋਊ। ਖੁਦ ਮੁਖਤਾਰ ਭਏ ਤਬਿ ਸੋਊ॥ ੩੧੪॥ ਹਾਕਮ ਤੀਨ ਸ਼ਹਿਰ ਕੇ ਭਏ । ਹਿਸੇ ਬਾਂਟ ਤੀਨ ਇਨ ਲਏ। ਹਾਕਮ ਸਮ ਤ੍ਰੈ ਮਧ ਇਕ ਸ਼ਹਿਰੈਂ। ਬਸਨ ਕੈਸ ਦਿਹੰ, ਥੀਓ ਕਹਿਰੈਂ[5] ॥ ੩੧੫॥ ਚੋਰ ਧਾੜਵੀ ਲੋਗ ਅਪਾਰੈਂ । ਇਕ ਦਿਸ ਲੁਟ ਦਿਸ ਦੂਤੀ ਪਧਾਰੈਂ। ਕਈ ਸਾਲ ਇਸ ਭਾਂਤਿ ਬਿਤਾਏ। ਸ਼ਹਿਰ ਵਿਰਾਨ ਭਯੋ ਇਸ ਭਾਏ ॥੩੧੬॥ ਦੋਹਰਾ ॥ ਸ਼ਾਹ ਜ਼ਮਾਨ ਕਾਬਲ ਪਤੀ, ਬਲ ਧਰਿ ਲੈ ਦਲ ਫੇਰ। ਮੁਲਕ ਛੁਡਾਨੈ ਸਿੰਘਨ ਤੈ,ਅਯੋ ਕੋਪਿ ਇਤ ਫੇਰ[6]॥੩੧੭॥ ਚੌਪਈ ॥ ਗਜ਼ਨੀ[7] ਤੁਰੱਕਸਤਾਨ[8] ਬਲੂਚੀ[9] । ਕੌਮ ਜਮਿਸਤ[10] ਵਜੀਰਾਂ[10] ਕੂਚੀ[10] । ਜਾਜੀ[10] ਮਸੋਜਈ[10] ਕਗਾਨੀ[10] । ਕਰਿ ਕੈ ਫਤੇ ਸੁ ਇਤਿਕ ਮਹਾਨੀ ॥

---

[1]ਨਾਲ। [2]ਬਹੁਤ ਜ਼ਿਆਦਾ। [3]ਮਾੜੀ ਹਾਲਤ। [4]ਅਨੰਦ ਸਹਿਤ। [5]ਕਿਸ ਤਰ੍ਹਾਂ ਵਸਣ ਦੇਣ (ਸ਼ਹਿਰੀਆਂ ਦੇ ਭਾ ਦਾ) [ਕਹਿਰ] ਕਸ਼ਟ (ਖੜਾ ਹੋ ਗਿਆ)। [6]ਫੇਰ ਕ੍ਰੋਧ ਨਾਲ ਇਸ ਪਾਸੇ ਆਇਆ। [7]ਅਫਗਾਨਿਸਤਾਨ ਦਾ ਇਕ ਮਸ਼ਹੂਰ ਸ਼ਹਿਰ। [8]ਯੂਰਪ ਤੇ ਏਸ਼ੀਆ ਦੇ ਅੰਤਰ-ਗਤ ਇਕ ਦੇਸ਼, ਜਿਸ ਦਾ ਅੱਧਾ ਹਿੱਸਾ ਚੀਨ ਤੇ ਅਧਾ ਹਿੱਸਾ ਰੂਸ ਦੇ ਕਬਜ਼ੇ ਵਿੱਚ ਹੈ। [9]ਬਲੋਚਿਸਤਾਨ—ਭਾਰਤ ਦੇ ਉੱਤ੍ਰ ਪੱਛਮ ਵਿੱਚ ਇਕ ਦੇਸ। [10]ਇਕ ਕੌਮ ਦਾ ਨਾਮ।

੩੧੮॥ ਸ਼ਾਹ ਜ਼ਮਾਨ ਤਾਨ ਕੈ ਭੌਹੈਂ[1]। ਉਤਰਯੋ ਅਟਕ ਕਟਕ ਲੈ ਛੌਹੈਂ[2]।
ਸਿੰਘਹਿੰ ਨਿਜ ਨਿਜ ਤਜੇ ਠਿਕਾਨੇ। ਮਿਲ ਕੈ ਜੰਗ ਨ ਲੀਨ[3] ਮਹਾਨੇ॥
੩੧੯॥ ਸ਼ਾਹ ਗੌਰ ਕਰਿ ਅਯੋ ਲਹੌਰੈਂ। ਲੇਹਿਣਾ ਸਿੰਘ ਲੌ ਤਜ ਗਏ ਠੌਰੈਂ।
ਥਯੋ ਸੁਧਾਸਰ ਪੰਥ ਇਕੱਠਾ। ਲਰਨੇ ਹੇਤ ਗੁਰਮਤਾ ਠੱਟਾ[4]॥੩੨੦॥ ਪੰਜ
ਪੰਜ ਸਤ ਸਤ ਸਹਸ[5] ਮਿਲੈ ਕੈ। ਹਰਨ ਲਗੇ[6] ਗਿਲਜਯੋਂ ਕੋ ਧੈ ਕੈ।
ਸ਼ਾਹ ਕਿਲ੍ਹੇ ਕੇ ਮੱਧ ਰਹਾਏ। ਪੰਦ੍ਰਾਂ ਰੋਜ ਸਰਾਧ ਬਿਤਾਏ॥੩੨੧॥ ਸਿੰਘਨ
ਭੀ ਹ੍ਵੈ ਦੁਖੀ ਮਹਾਂਏ। ਸ੍ਰੀ ਕਲਗੀਧਰ ਗੁਰੂ ਧਿਆਏ। ਸ਼ਾਹਿ ਤਈਂ ਤਬਿ
ਫੌਜ ਸ਼ਹੀਦੀ। ਦੇ ਦਰਸ਼ਨ ਡਰਿ ਕਰੈ ਤਗੀਦੀ[7]॥੩੨੨॥ ਛੋਡ ਜਾਹੁ ਤੁਮ
ਦੇਸ ਪੰਜਾਬੈਂ। ਨਹੀਂ ਤੁ ਮਾਰੈਂ-ਗੇ ਕਰਿ ਖ੍ਵਾਬੈਂ। ਸ਼ਾਹਿ ਡਰੈ ਨਿਤ ਚਲਨੋ
ਚੈਹੈ। ਪੈ ਅਮੀਰ ਨਹਿੰ ਚਲਨੇ ਦੇਹੈਂ॥੩੨੩॥ ਇਕ ਦਿਨ ਖ੍ਵਾਬ[8] ਸ਼ਾਹਿ
ਨੈ ਦੇਖਾ। ਰੁਦਨ ਕੀਨ ਭੈ ਪਾਇ ਬਿਸੇਖਾ[9]। ਬੂਝਯੋ ਜਬੈ ਵਜੀਰੈਂ ਤਾਂ ਕੋ।
ਸ਼ਾਹਿ ਭੇਦ ਇਮ ਭਾਖਯੋ ਬਾਂਕੋ[10]॥੩੨੪॥ ਖ੍ਵਾਬ ਵੀਚ ਮੈਂ ਗਯੋ ਦ੍ਰਗੈਹੈਂ।
ਪੈਗੰਮਰ ਕੋ ਪੇਖਯੋ ਤੈਹੈਂ[11]। ਦਿੱਬਯ[12] ਸਿੰਘਾਸਨ ਪਰ ਗੁਰੁ ਨਾਨਕ।
ਬੈਠੇ ਦਸ ਗੁਰੁ ਯੁਤ ਸਿਖ ਆਨਿਕ[13]॥੩੨੫॥ ਇਕ ਕਾਣਾ ਸਾ ਲੜਕਾ
ਤਹਾਂ। ਉਨੈ ਚੋਰ ਕਰਤੇ ਹਮ ਲਹਾ[14]। ਦਸਮੇਂ ਗੁਰੁ ਝਟ ਤਾਜ ਹਮਾਰਾ।
ਲਾਹਿ ਤਾਂਹਿ ਕੇ ਸਿਰ ਪੈ ਧਾਰਾ॥੩੨੬॥ ਮੈਂ ਪੈਗੰਮਰ ਪਾਸ ਪੁਕਾਰਾ।
ਉਨ ਮੁਝ ਪ੍ਰਤਿ ਇਮ ਹੁਕਮ ਉਚਾਰਾ। ਤਾਜ ਤਖਤ ਇਸ ਲੜਕੇ ਤਾਂਈਂ।
ਬਖਸ਼ਯੋਂ ਗੁਰੈਂ ਲਹੌਰੈਂ ਕਾ ਈ[15]॥੩੨੭॥ ਗੁਰੁ ਨਾਨਕ ਕਾ ਕੀਆ ਨ
ਫਿਰ ਹੈ[16]। ਤੁਮ ਲਹੌਰ ਤਜਿ ਜਾਵੇ ਘਰ ਹੈ। ਹੁਕਮ ਪਿਕੰਬਰ ਕਾ ਸੁਨ

---

[1]ਭੂਵੱਟੇ ਖਿੱਚ ਕੇ ਭਾਵ ਹੰਕਾਰ ਨਾਲ। [2][ਛੌਹੈਂ] ਕ੍ਰੋਧ ਨਾਲ [ਕਟਕ] ਫੌਜ ਲੈ ਕੇ ਅਟਕ ਤੋਂ (ਉਰਲੇ ਪਾਰ) ਆ ਉਤਰਿਆ। [3]ਲਿਆ ਭਾਵ ਕੀਤਾ। [4]ਕੀਤਾ। [5]ਹਜ਼ਾਰ। [6]ਮਾਰਨ ਲੱਗੇ। [7]ਡਰਾ ਕੇ (ਇਹ ਗਲ ਪੱਕੀ ਕਰਵਾਉਂਦੀ ਹੈ ਕਿ)। [8]ਸੁਪਨਾ। [9]ਬਹੁਤ ਡਰ ਪਾ ਕੇ ਰੋਇਆ। [10]ਸੁੰਦਰ। [11]ਓਥੇ। [12]ਪ੍ਰਕਾਸ਼ ਰੂਪ। [13]ਅਨੇਕਾਂ ਸਿੱਖਾਂ ਦੇ ਸਹਿਤ। [14]ਦੇਖਿਆ। [15]ਲਾਹੌਰ ਦਾ ਹੀ। [16]ਮੁੜਦਾ ਨਹੀਂ ਹੈ।

ਮੈਂ ਹੂੰ। ਭਯੋ ਬਿਦਾਰ ਵਿਚਾਰਿ ਰੁਦੈ ਹੂੰ[1]॥੩੨੮॥ ਅਸ ਕਹਿ ਤੂਰਨ ਕਰੀ ਤਯਾਰੀ। ਕਾਬਲ ਦਿਸ ਸ਼ਹਿ ਗਯੋ ਪਧਾਰੀ। ਅੱਠਾਰਾਂ ਸੈ ਹੁਤੇ ਬਵੰਜਾ। ਸਿੰਘਹਿ ਤੁਰਕੀ ਦਲ ਮਗ ਭੰਜਾ[2] ॥੩੨੯॥ ਅਰਬੀ ਤੁਰਕਸਤਾਨੀ ਘੋੜੇ। ਗਿਲਜਯੋਂ ਕੇ ਛੀਨੇ ਨਹਿੰ ਥੋੜੇ। ਲੂਟ ਮਾਰ ਕਰਿ ਅਤੀ ਹਿਰਾਨੈਂ। ਅਟਕ ਟਪਾਯੋ ਸ਼ਾਹਿ ਸਿੰਘਾਨੈਂ ॥੩੩੦॥ ਫਿਰ ਆਵਨ ਕੀ ਕਸਮੈਂ ਖਾ ਕੈ। ਪੁਗਯੋ[3] ਪਸ਼ੌਰ ਗੌਰ ਦੁਖ ਪਾ ਕੈ॥ ੩੩੧॥ ਦੋਹਰਾ ॥ ਜਬਿ ਜ਼ਮਾਨ ਸ਼ਾਹ ਤਖਤ ਤੈ, ਖਾਰਜ ਹ੍ਵੈ ਬਿਨ ਨੈਨ[4] । ਰਾਵਲਪਿੰਡੀ ਮਿਲਯੋ ਥਾ, ਮਹਾਰਾਜ ਕੋ ਐਨ[5] ॥੩੩੨॥ ਬੇਦੀ ਸਾਹਿਬ ਸਿੰਘ ਕੇ, ਬੂਝਨ ਪਰ ਇਹੁ ਬਾਤ। ਮਹਾਰਾਜ ਕੇ ਰੋਬਰੋ[6], ਭਾਖਯੋ ਸ੍ਵਪਨ ਬਖਯਾਤ ॥ ੩੩੩॥ ਚੌਪਈ ॥ ਸ਼ਾਹ ਜ਼ਮਾਨ ਲਹੌਰੈਂ ਜਬੈ। ਥਾ ਕਾਬਲ ਦਿਸ ਚਾਲਯੋ ਤਬੈ । ਮਾਹਾਂ ਸਿੰਘ ਗੁੱਜਰਾਂ-ਵਾਲੈਂ । ਬਯੋ ਪਹਿਲ ਹੀ ਥਾ ਵਸ ਕਾਲੈਂ[7]॥੩੩੪॥ ਸ੍ਰੀ ਰਣਜੀਤ ਸਿੰਘ ਸੁਤ ਤਾਂਕਾ। ਥਾ ਸਰਦਾਰ ਬਾਪ ਸਮ ਬਾਂਕਾ। ਰਸਦ ਸ਼ਾਹਿ ਕੋ ਬੀ ਤਿਨ ਦੀਨੀ। ਲੂਟ ਮਾਰ ਭੀ ਨਹਿੰ ਖੁਦ ਕੀਨੀ॥ ੩੩੫॥ ਇਸ ਹਿਤ ਸ਼ਾਹਿ ਖੁਸ਼ੀ ਥਾ ਤਾਂ ਪੈ। ਔਰ ਏਜ਼ਦੀ ਹੁਕਮ ਲਖਾ ਕੈ[8]। ਜੇਹਲਮ ਮੈਂ ਸਤ ਤੋਪੈਂ ਸ਼ਾਹੀ। ਥਈ ਗਰਕ ਥੀ ਨਿਕਸੀਂ ਨਾਹੀਂ ॥ ੩੩੬॥ ਇਸ ਹਿਤ ਪਾਸ਼ਾਵਰ ਤੈ ਸ਼ਾਹੈਂ। ਲਿਖਯੋ ਥਾ ਮਹਾਰਾਜੈ ਯਾਹੈਂ[9] । ਤੋਪ ਹਮਾਰੀ ਤੁਮ ਨਿਕਲੈ ਹੈ। ਭੇਜ ਦੇਹੁ ਪਾਸ਼ਾਵਰ ਮੈਹੈਂ ॥੩੩੭॥ ਮਹਾਰਾਜ ਵੈਸੇ ਹੀ ਕੀਨੋ। ਯਾਂ ਤੇ ਸ਼ਾਹਿ ਹੋਇ ਖੁਸ਼ਿ ਪੀਨੋ[10] । ਲਿਖ ਪਠਯੋ ਤੁਮ ਲੇਹੁ ਲਹੌਰੈਂ। ਬਖਸ਼ਯੋ ਹਮ ਭੀ ਤੁਹਿ ਨਿਜ ਤੌਰੈਂ[11] ॥੩੩੮॥ ਯਹਿ ਸੁਨ ਮਹਾਰਾਜ ਦਿਢ

---

[1]ਜਾਗ ਪਿਆ ਤੇ ਵਿਚਾਰ ਕੇ ਰੋਂਦਾ ਹਾਂ। [2]ਰਸਤੇ 'ਚ ਨਾਸ਼ ਕੀਤਾ। [3]ਪਹੁੰਚ ਗਿਆ। [4]ਜਦੋਂ ਜ਼ਮਾਨ ਸ਼ਾਹ ਤਖ਼ਤ ਤੋਂ ਖਾਰਜ ਹੋ ਗਿਆ ਸੀ ਤੇ ਅੰਨ੍ਹਾ ਹੋ ਗਿਆ ਸੀ। (ਇਸ ਦੇ ਛੋਟੇ ਭਰਾ ਮਹਮੂਦ ਸ਼ਾਹ ਨੇ ਇਸ ਦੀਆਂ ਅੱਖਾਂ ਕਢਵਾ ਦਿਤੀਆਂ ਸਨ) । [5]ਮਹਾਰਾਜਾ ਰਣਜੀਤ ਸਿੰਘ ਨੂੰ ਚੰਗੀ ਤਰ੍ਹਾਂ ਮਿਲ਼ਿਆ ਸੀ। [6]ਸਾਹਮਣੇ । [7]ਪਹਿਲਾਂ ਹੀ ਕਾਲ-ਵਸ ਹੋ ਗਏ ਸਨ। [8]ਅਤੇ [ਏਜ਼ਦੀ] ਰੱਬੀ ਹੁਕਮ ਜਾਣ ਕੇ। [9]ਇਸ ਤਰ੍ਹਾਂ। [10]ਬਹੁਤਾ। [11]ਆਪਣੇ ਤੌਰ ਤੇ ਭਾਵ ਆਪਣੀ ਤਰਫੋਂ ।

ਧਾਰੀ। ਸਦਾ ਕੌਰ ਨਿਜ ਸਾਸੁ ਹਕਾਰੀ[1]। ਮਿਸਲ ਘਨੱਈਓਂ ਕੀ ਸਰਦਾਰੈਂ। ਹੁਤੀ ਤਬੈ ਸੋਊ ਬਡ ਭਾਰੈਂ॥੩੩੯॥ ਰਖਤੀ ਮੱਦਦ ਸਦਾ ਮਹਾਨੈ। ਚਹਿਤੀ ਇਨੈ ਅਰੂਜ ਬਢਾਨੈ[2]। ਅਪਨੇ ਸਭੈ ਰਫੀਕ[3] ਬੁਲੈ ਕੈ। ਤਯਾਰੀ ਐਨ ਸਲਾਹੈਂ ਕੈ ਕੈ ॥੩੪੦॥ ਸ਼ੁੱਕ੍ਰ-ਚੱਕੀਏ ਮਿਲੇ ਘਨੱਯੇ। ਸਭਿ ਸਰਦਾਰ ਫੌਜ ਲੈ ਭੱਯੇ[4]। ਮਹਾਰਾਜ ਕੇ ਸੰਗੀ ਥਾਏ। ਲਾਹੌਰੀ ਰਾਈਸ ਮਿਲਾਏ॥੩੪੧॥ ਖੁਫੀਆ ਸੈਨਾ ਜੋਰਿ ਅਪਾਰੈਂ[5]। ਧਸੇ ਜਾਇ ਲਾਹੌਰ ਮਝਾਰੈਂ। ਸਾਹਿਬ ਸਿੰਘ ਤਬਿ ਥਾ ਗੁਜਰਾਤੈਂ। ਲੈਹਿਣਾ ਸਿੰਘ ਲੜ ਸਕਯੋ ਨ ਯਾਂ ਤੈ॥੩੪੨॥ ਸੋਭਾ ਸਿੰਘ ਕਾ ਮਿਹਰ ਸਿੰਘ ਸੁਤ। ਆਕੀ ਭਏ ਕਿਲ੍ਹੇ ਮੈਂ ਭੈ ਯੁਤ। ਤੀਨ ਦਿਵਸ ਲੌ ਕਿਛੁਕ ਲਰੈ ਕੈਂ[6]। ਗਏ ਕਿਲ੍ਹਾ ਤਜ ਖੁਦ ਹੀ ਧੈ ਕੈ ॥੩੪੩॥ ਅੱਠਾਰਾਂ ਸੈ ਮੱਧ ਛਿਪੰਜੇ। ਹਾੜ ਪੰਚਮੀ ਸੁਦੀ ਅਭੰਜੇ[7]। ਮਹਾਰਾਜ ਰਣ-ਜੀਤ ਮ੍ਰਿਗੇਸੈਂ। ਯਾ ਬਿਧਿ ਲਯੋ ਲਹੌਰ ਬਿਸੇਸੈਂ ॥੩੪੪॥ ਯੱਦਪਿ ਮਿਲਿ ਭੰਗੀ ਸਰਦਾਰੈਂ। ਰਮਗੜੀਏ ਕਾਸੂਰੀ ਸਾਰੈਂ। ਪਿੰਡ ਭਸੀਨ ਢਿਗ ਕਰੀ ਲੜਾਈ। ਤੌ ਭੀ ਮਹਾਰਾਜ ਜੈ ਪਾਈ ॥ ੩੪੫ ॥ ਮਿਸਲ ਭੰਗੀਆਂ ਕੀ ਕਮਜ਼ੋਰੈਂ। ਹੋਇ ਰਹੀ ਥੀ ਤਬਿ ਅਤਿ ਖੋਰੈਂ[8]। ਮਹਾਰਾਜ ਨੈ ਬਲ ਧਰ ਯਾਂ ਤੇ। ਮੱਲਯੋ ਮੁਲਕ ਅਧਿਕ ਬਖਯਾਤੇ ॥੩੪੬॥ ਮਹਾਰਾਜ ਜਿਮ ਸ਼ਾਹੀ ਪਾਈ। ਇਨ ਕੀ ਮਿਸਲ ਵੀਚ ਤਿਮ ਗਾਈ। ਪੰਥ ਖਾਲਸੇ ਰਾਜ ਮਹਾਂਹੈਂ[9]। ਮੱਲਯੋ ਜਿਮ ਤਿਮ ਦਯੋ ਸੁਨਾ ਹੈ ॥ ੩੪੭ ॥ ਰਾਜ ਸਿੰਘਨ ਪਹਿਲਯੋਂ ਕਿਯ ਜੈਸੇ। ਪਿਛਲਯੋਂ ਨੇ ਖੋਏ ਫਿਰ ਐਸੇ। ਚਾਲ ਚਲਨ ਰੀਤੀ ਬਿਬਿਧੇਹੈਂ[10]। ਗ੍ਰੰਥ ਅੰਤ ਮੈਂ ਚਲ ਦਿਖਰੈ ਹੈਂ ॥੩੪੮॥ ਅਬਿ ਦ੍ਵਾਦਸ ਮਿਸਲੋਂ ਕੀ ਗਾਥਾ। ਕੈਹੋਂ ਅੱਗ੍ਰ ਸੁਨੋ ਹਿਤ ਸਾਥਾ। ਇਹ ਅਧਯਾਇ

---

[1]ਸੱਸ ਸੱਦ ਲਈ। [2]ਪ੍ਰਤਾਪ ਵਧਾਉਣਾ ਚਾਹੁੰਦੀ ਸੀ। [3]ਮਿੱਤ੍ਰ। [4]ਭਰਾਵਾਂ ਵਾਂਗ। [5]ਬਹੁਤੀ ਗੁਪਤ ਫੌਜ ਇਕੱਠੀ ਕਰਕੇ। [6]ਲੜ ਕੇ। [7]ਇਕ-ਰਸ। [8]ਕਮਜ਼ੋਰ ਹੋ ਕੇ ਬਹੁਤ [ਖੋਰੈਂ] ਖੋਖਲੀ ਹੋ ਰਹੀ ਸੀ (ਅ) [ਖੋਰੈਂ] ਖੁਰ ਖੁਰ ਕੇ ਬਹੁਤ ਕਮਜ਼ੋਰ ਹੋ ਰਹੀ ਸੀ। [9]ਵੱਡਾ। [10]ਅਨੇਕ ਤਰ੍ਹਾਂ ਦੀਆਂ।

ਭਯੋ ਇਤਿ ਝਟਕੈਂ[੧] । ਸਿੰਘਹਿੰ ਰਾਜ ਦਿਲਾਇ ਬਿਖਟਕੈਂ[੨] ॥੩੪੯॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗ੍ਯਾਨ ਸਿੰਘ ਵਿਰਚਿਤੇ, 'ਬਾਬੇ ਰਾਮ ਸਿੰਘ ਸ਼ਹੀਦੀ ਪਾਈ, ਮਹਾਰਾਜ ਕਾ ਲਾਹੌਰ ਲੇਵਨ,' ਪ੍ਰਸੰਗ ਬਰਨਨੰ ਨਾਮ ਬਵੰਜਮੋਂ ਬਿਸ੍ਰਾਮ ॥ ੫੨ ॥

---

੫੩. [ਭੰਗੀਆਂ, ਘਨੱਈਆਂ, ਨਕੱਈਆਂ, ਰਾਮਗੜ੍ਹੀਆਂ, ਨਿਸ਼ਾਨਾਂ ਵਾਲਿਆਂ, ਸ਼ਹੀਦਾਂ, ਕਰੋੜੀਆਂ ਤੇ ਸ਼ੁੱਕ੍ਰ-ਚੱਕੀਆਂ ਆਦਿ ਅੱਠਾਂ ਮਿਸਲਾਂ ਦੇ ਪ੍ਰਸੰਗ ।]

ਸੋਰਠਾ ॥ ਮਿਸਲੋਂ ਕੀ ਅਬਿ ਗਾਥ, ਮਾਥ ਨਾਇ ਆਗੇ ਕਹੋਂ । ਸੁਨੋ ਸਜਨ ਹਿਤ ਸਾਥ, ਪਾਥ ਨੇਕ ਚਲਬੋ ਭਲੋ[੩] ॥ ੧ ॥ ਕਬਿੱਤ ॥ ਪੰਥ ਗੁਰੁ ਖਾਲਸੇ ਬਿਸਾਲਸੇ ਇਕੱਠ ਠੱਟ[੪], ਸਾਲ ਏਕ ਆਠ ਬੀਸ[੫] ਬੀਚ ਬਲ ਧਾਰ ਕੈ। ਭਾਰਤ ਸਮਾਨ[੬] ਰਣ ਠਾਨ ਮਾਰ ਜੈਨ ਖਾਨ ਤਈਂ, ਕਰਿ ਗਾਰਤ[੭] ਸਰੂੰਦ ਕੋ ਉਜਾਰ ਕੈ। ਮੁਲਕ ਦਬਾਇ ਲੀਓ ਜਮੁਨਾ ਔ ਸਿੰਧੁ ਤੱਕ, ਮਿਸਲ ਦ੍ਵਾਦਸ ਪ੍ਰਸਿੱਧ ਡਰ ਡਾਰ ਕੈ[੮]। ਔਰ ਸਰਦਾਰ ਸਭਿ ਨਿਜ ਨਿਜ ਮਿਸਲੋਂ ਕੇ, ਰਹੇ ਤਾਬੇਦਾਰ ਨਿਜ ਮਿਸਲ ਹੀ ਦਾਰ ਕੈ[੯] ॥ ੨ ॥ ਤੁਰਕਨ ਸੰਤਾਏ ਜਬਿ ਹਿੰਦੂ ਅਧਿਕਾਏ, ਤਬਿ ਹੁਤੇ ਜੇ ਬਹਾਦਰ ਨਾਦਰ ਸੁਧ ਮਤੀਏ[੧੦]। ਸਿੰਘ ਧੁੱਮ ਧਾਰ ਤਿਨੈ ਹਿੰਦੁ ਕੇ ਉਬਾਰਬੇ ਕੋ, ਤਰਵਾਰ ਗਹੀ ਸਰੀ ਹਿੰਮਤ ਕੈ ਅਤੀਏ[੧੧] । ਤਿਨ ਹੂ ਮੈਂ ਨਾਮੀ[੧੨] ਸਰਦਾਰ ਡੇਰੇਦਾਰ ਬਡ, ਭਏ ਜੇਊ ਭਿੰਨ ਭਿੰਨ ਕੈਹੋਂ ਤਿਨ ਗਤੀਏ[੧੩]। ਜਗਤ ਮਝਾਰ ਸੋ ਮਿਸਲਦਾਰ ਪ੍ਰਗਟਾਏ, ਤਿਨ ਹੂ ਸੰਗਾਰ[੧੪] ਮਿਲੇ ਔਰ ਸਿੰਘ ਸਤੀਏ[੧੫] ॥੩॥ ਨਾਮ ਅਬਿ ਮਿਸਲੋਂ

---

[੧]ਛੇਤੀ। [੨]ਬੇ-ਫਿਕਰ। [੩]ਨੇਕ [ਪਾਥ] ਰਸਤੇ ਚਲਣਾ ਚੰਗਾ ਹੈ। [੪]ਵੱਡਾ ਇਕੱਠ ਕਰਕੇ। [੫]ਸੰਮਤ ੧੮੨੦ ਬਿ: ਵਿੱਚ। [੬]ਮਹਾਂ-ਭਾਰਤ ਦੇ ਜੰਗ ਵਰਗਾ। [੭]ਤਬਾਹ, ਬਰਬਾਦ। [੮]ਨਿੱਡਰ ਹੋ ਕੇ ਮਸ਼ਹੂਰ ਬਾਰਾਂ ਜੱਥੇ ਬਣਾ ਲਏ। [੯](ਆਪਣੀ ਮਿਸਲ ਦੇ) ਜਥੇਦਾਰ ਦੇ। [੧੦][ਨਾਦਰ] ਅਨੋਖੇ ਬਹਾਦਰ ਤੇ ਪਵਿੱਤ੍ਰ ਮਤਿ ਵਾਲੇ। [੧੧][ਅਤੀਏ] ਬਹੁਤ ਹਿੰਮਤ ਕਰਕੇ ਤਲਵਾਰ ਪਕੜੀ (ਉਹਨਾਂ ਤੋਂ ਇਹੀ ਗਲ) [ਸਰੀ] ਹੋ ਆਈ। [੧੨]ਮਸ਼ਹੂਰ। [੧੩]ਹਾਲ। [੧੪]ਨਾਲ। [੧੫]ਸੱਚੇ। (ਅ) ਜਤ ਸਤ ਵਾਲੇ।

ਕੇ ਕਹੋਂ ਸਭਿ ਥੇ ਜੁ ਤਬਿ, ਜਥਾ ਜੋਗ[1] ਸੁਨੋ ਪੰਥ ਖਾਲਸਾ ਮਹਾਨੀਏ।
ਭੰਗੀ ਔ ਘਨੱਯਨ, ਨਕੱਯਨ, ਕਰੋੜੀਆਂ ਕੀ, ਰਾਮਗਢੀਓ ਤੇ ਸ਼ੁੱਕ੍ਰ-
ਚੱਕੀਓਂ ਕੀ ਮਾਨੀਏ। ਔਰ ਆਲੂਵਾਲੀਏ, ਨਿਸ਼ਾਨਚੀ, ਸ਼ਹੀਦਨ ਕੀ,
ਡੱਲੇ ਵਾਲੀਓਂ ਕੀ ਸਿੰਘ ਪੁਰੀਓਂ ਕੀ ਠਾਨੀਏ[2]। ਗੌਰ ਅਵਤੰਸ[3] ਫੂਲ-
ਬੰਸ ਕੀ ਨਿਸੰਸ ਲਖ[4] ਏਈ ਭਈ ਦ੍ਵਾਦਸ ਮਿਸਲ ਜਗ ਜਾਨੀਏ ॥ ੪ ॥

੧. ਮਿਸਲ ਭੰਗੀਆਂ ਕੀ

ਚੌਪਈ॥ ਅਬਿ ਸੁਨ ਨਾਮ ਸੁਦਾਰਨ ਕੇਰੇ। ਭਏ ਜੁ ਮਿਸਲੈਂ ਕੇਰ ਬਡੇਰੇ।
ਮਿਸਲ ਭੰਗੀਆਂ ਕਾ ਸਰਦਾਰੈਂ। ਭਯੋ ਹਰੀ ਸਿੰਘ ਬਡ ਮੁਖਤਾਰੈਂ ॥੫॥
ਸੂਰਬੀਰ ਬਡ ਹੁਤੋ ਉਦਾਰੇ। ਜਿਸ ਕੀ ਤੇਗ ਬਿਦਤ ਜਗ ਸਾਰੇ। ਭੋਮਾ
ਸਿੰਘ ਚੌਧਰੀ ਕੇਰਾ। ਹੁਤੋ ਪੂਤ ਵਹਿ ਬੀਰ ਬਧੇਰਾ॥੬॥ ਦਸਮ ਗੁਰੂ ਢਿਗ
ਤਾਂ ਕਾ ਬਾਪੂ। ਰਹਯੋ, ਬਡੋ ਜੰਗੀ ਥਾ ਆਪੂ[5]। ਝੰਗ ਪ੍ਰਗਨੇ ਪਿੰਡ ਨੱਥੋ
ਕਾ। ਢਿੱਲੋਂ ਜਾਟ ਬਲੀ ਹੱਥੋਂ ਕਾ ॥ ੭॥ ਬੰਦੇ ਸੰਗ ਪੰਥ ਮੈਂ ਰਹਿ ਕੈ।
ਹਤੇ ਸੱਤ੍ਰੂ ਉਨ ਬਹੁ ਚਹਿ ਕੈ। ਛੱਜਾ ਸਿੰਘ ਪੰਜਵੜ[6] ਵਾਰਾ। ਹੁਤੋ ਤਾਂਹਿ
ਕਾ ਭਾਈਚਾਰਾ॥੮॥ ਸੋ ਸਦ[7] ਤਿਸ ਕੇ ਸੰਗ ਰਹਾਯੋ। ਤਿਸ ਤੇ ਸੁਧਾ ਸੁਤੈ
ਨਿਜ ਦਯਾਯੋ[8]। ਰੋੜਾਂ ਵਾਲਾ ਸਿੰਘ ਗੁਰਬਖਸ਼ੂ। ਅਗਰ ਸਿੰਘ ਖੰਗੂੜਾ[9]
ਸ਼ਖਸੂ[10] ॥੯॥ ਸਾਵਲ ਸਿੰਘ ਸੁਦਾਰ ਰੰਧਾਵਾ[11]। ਸਿੰਘ ਗੁਲਾਬ ਮੀਹਾਂ
ਸਿੰਘ ਭਾਵਾ[11]। ਰੋਸਾ[12] ਠਾਕਰ ਸਿੰਘ, ਸਿੰਘ ਨਾਨੂ। ਸ਼ੇਰ ਸਿੰਘ ਗੁੱਜਰ
ਸਿੰਘ ਜਾਨੂ[13] ॥੧੦॥ ਇਤਯਾਦਿਕ ਸਰਦਾਰ ਅਪਾਰੈਂ। ਹੁਤੇ ਬਹਾਦਰ
ਤਾਂਹਿ ਸੰਗਾਰੈਂ। ਦਸ ਹਜ਼ਾਰ ਅਸਵਾਰ ਜਰਾਰੈਂ[14]। ਦਬਯੋ ਮੁਲਕ ਅਠ
ਲਖ ਕਾ ਭਾਰੈਂ॥੧੧॥ਵੈਰੋਵਾਲ ਤਰਨ ਤਾਰਨ ਤੈ। ਪੱਟੀ ਆਦਿ ਪਰਗਨੇ

---

[1]ਯੋਗਤਾ ਅਨੁਸਾਰ। [2]ਕੀਤੀ ਭਾਵ ਬਣਾਈ। [3]ਭਾਰੀ ਤੇ ਸ਼੍ਰੋਮਣੀ। [4]ਬਿਨਾਂ ਸੰਸੇ ਤੋਂ ਜਾਣੋ।
[5]ਆਪ ਵੱਡਾ [ਜੰਗੀ] ਸੂਰਮਾ ਸੀ। [6]ਤਸੀਲ ਤਰਨ ਤਾਰਨ ਦਾ ਇਕ ਪਿੰਡ। [7]ਸਦਾ,
ਹਮੇਸ਼ਾਂ। [8]ਉਸ ਹਰੀ ਸਿੰਘ ਤੋਂ ਆਪਣੇ ਪੁੱਤ੍ਰ ਨੂੰ ਅੰਮ੍ਰਿਤ ਦੁਆਇਆ ਭਾਵ ਛਕਵਾਇਆ।
[9]ਪਿੰਡ। [10]ਚੰਗਾ ਪੁਰਸ਼। [11]ਗੋਤ। (ਅ) ਚੰਗਾ। [12]ਗੁੱਸੇ ਵਾਲਾ। (ਅ) ਰੋਸਾ ਸਿੰਘ।
[13]ਜਾਣੋ। [14]ਲੜਾਕਾ।

ਅਨਤੈ[1] । ਰਜਧਾਨੀ ਅੰਮ੍ਰਿਤਸਰ ਥਾਪੀ । ਕਟੜਾ[2] ਏਕ ਬਸਾਯੋ ਆਪੀ[3] ॥੧੨॥ ਧਰਮੀ ਦਾਤਾ ਇਸ ਸਮ ਔਰੈਂ । ਨਹਿੰ ਥਾ ਸਭੀ ਪੰਥ ਮੈਂ ਗੌਰੈਂ[4]। ਦੇਗ ਭੰਗ ਕੀ ਦੇਤੋ ਭਾਰੀ । ਭੰਗੀ ਬਿਦਤਯੋ ਜੈਸ ਉਦਾਰੀ ॥ ੧੩ ॥ ਜੇ ਸਰਦਾਰ ਮਿਲੇ ਤਿਸ ਸੰਗੇ। ਤੇ ਭੀ ਭੰਗੀ ਬਿਦਤੇ ਚੰਗੇ। ਤਾਕਤਵਰ ਇਸ ਮਿਸਲ ਸਮਾਨੈ। ਨਾਹਿੰ ਪੰਥ ਮੈਂ ਥਾ ਕੋਊ ਆਨੈ[5] ॥ ੧੪ ॥ ਆਲਾ ਸਿੰਘ ਪਟਯਾਲੇ ਵਾਲਾ। ਲਰਯੋ ਭੰਗੀਅਨ ਸੈਂ ਜੁ ਬਿਸਾਲਾ । ਇਨ ਕੋਂ[6] ਮੱਦਦ ਹੇਤ ਬੁਲਾਯੋ। ਜੰਗ ਫਤੇ ਇਨ ਜਾਇ ਕਰਾਯੋ ॥੧੫॥ ਪਰ ਤਹਿੰ ਹਰੀ ਸਿੰਘ ਸ਼ਾਹੀਦੀ। ਪਾਈ, ਭਵ ਤੈ ਲਈ ਰਸੀਦੀ[7] । ਛੱਜਾ ਸਿੰਘ ਕਾ ਸੁਤ ਸਿੰਘ ਝੰਡਾ* । ਮਾਲਕ ਮਿਸਲ ਥਯੋ ਬਰਵੰਡਾ[8] ॥ ੧੬ ॥ ਫਤੇ ਕਰੀ ਥੀ ਜਿਨ ਮੁਲਤਾਨੈਂ। ਟਕੇ ਲਏ ਜੰਮੂ ਤੈ ਵਾ ਨੈਂ[9] । ਇਕ ਕਰੋੜ ਅਰ ਕਈ ਲਾਖ ਕੀ। ਰਯਾਸਤ ਜੋ ਕਰਿ ਗਏ ਸਾਖ ਕੀ[10] ॥ ੧੭॥ ਰਚਯੋ ਸੁਧਾਸਰ ਕਿਲ੍ਹਾ ਮਹਾਨੀ। ਥੀ, ਅਬਿ ਰਹੀ ਨ ਤਿਨੈ ਨਿਸ਼ਾਨੀ । ਏਸ ਮਿਸਲ ਕਾ ਬੀਸ ਹਜ਼ਾਰੈਂ। ਥੀਓ ਤਬਿ ਪਯਾਦਾ ਅਸਵਾਰੈਂ ॥੧੮॥ ਸਭਿ ਮਿਸਲੋਂ ਤੈ ਬਡੋ ਅਰੂਜੈਂ[11] । ਥਾ ਤਬਿ ਇਸ ਕਾ ਅਧਿਕ ਨਮੂਜੈਂ[12] । ਦੇਹਰੇ ਗਾਜੀ ਖਾਂ ਲੌ ਸਾਰੇ। ਅਰ ਮੁਲਤਾਨ ਚਣੋਟ[13] ਮਝਾਰੇ॥੧੯॥ਝੰਗ ਸਜਾਲ ਬਹਾਵਲਪੁਰ

---

[1]ਹੋਰ ਇਲਾਕੇ । [2]ਵਪਾਰ ਦਾ ਕੂਚਾ, ਸੌਦੇ ਦਾ ਬਾਜ਼ਾਰ। [3]ਆਪ। [4]ਵੱਡਾ। [5]ਹੋਰ। [6]ਛੱਜਾ ਸਿੰਘ ਨੂੰ। [7]ਸੰਸਾਰ ਤੋਂ [ਰਸੀਦੀ] ਛੁੱਟੀ ਲੈ ਲਈ । [8]ਬਲਵਾਨ। [9]ਉਸ ਝੰਡਾ ਸਿੰਘ ਨੇ। [10](ਭਾਵ ਚੰਗੀ ਮਸ਼ਹੂਰ) । [11]ਤ੍ਰੱਕੀ, ਪ੍ਰਤਾਪ । [12]ਨਾਮਵਰੀ, ਮਸ਼ਹੂਰੀ। [13]ਸ਼ਹਿਰ ਦਾ ਨਾਮ ।

*ਟਾਈਪ ਵਾਲੇ ਨੇ ਝੰਡਾ ਸਿੰਘ ਨੂੰ ਹਰੀ ਸਿੰਘ ਦਾ ਪੁੱਤਰ ਲਿਖ ਦਿੱਤਾ ਹੈ, ਜਿਸ ਤੋਂ ਟਪਲਾ ਖਾ ਕੇ ਕਾਹਨ ਸਿੰਘ ਨਾਭਾ ਕਰਤਾ ਮਹਾਨ ਕੋਸ਼ ਨੇ ਵੀ ਟਾਈਪ ਵਾਲੇ ਨੂੰ ਸੱਚਾ ਮੰਨ ਕੇ ਹਰੀ ਸਿੰਘ ਦਾ ਹੀ ਪੁੱਤਰ ਲਿਖ ਦਿਤਾ ਹੈ। ਉਪਰ ਜ਼ਿਕਰ ਆਇਆ ਹੈ ਕਿ ਛੱਜਾ ਸਿੰਘ ਨੇ ਆਪਣੇ ਪੁੱਤਰ ਨੂੰ ਹਰੀ ਸਿੰਘ ਤੋਂ ਅੰਮ੍ਰਿਤ ਪਾਨ ਕਰਵਾਇਆ । ਝੰਡਾ ਸਿੰਘ ਨੂੰ ਹਰੀ ਸਿੰਘ ਦੇ ਹਥੋਂ ਅੰਮ੍ਰਿਤ ਪਾਨ ਕਰਾਉਣ ਦਾ ਮਤਲਬ ਹਰੀ ਸਿੰਘ ਦਾ ਉੱਤ੍ਰਾਧਿਕਾਰੀ ਬਣਾਉਣਾ ਸੀ। ਜੋ ਏਥੋਂ ਸਪੱਸ਼ਟ ਹੋਇਆ ਹੈ ਕਿ ਮਿਸਲ ਦੇ ਸਿੰਘਾਂ ਨੇ ਹਰੀ ਸਿੰਘ ਤੋਂ ਬਾਦ ਛੱਜਾ ਸਿੰਘ ਦੇ ਪੁੱਤਰ ਝੰਡਾ ਸਿੰਘ ਨੂੰ ਮਿਸਲ ਦਾ ਜੱਥੇਦਾਰ ਥਾਪਿਆ ।

ਲੌ। ਇਤ ਉਤ ਪਹੁੰਚੇ ਜੰਮੂ ਧੁਰ ਲੌ[1]। ਪੁਰ ਫੀਰੋਜ਼ ਕਸੂਰ ਆਦਿ ਸਭਿ। ਮੁਲਕ ਭੰਗੀਆਂ ਕੇਰ ਹੁਤੇ ਤਬਿ ॥੨੦॥ ਝੰਡਾ ਸਿੰਘ ਮਰੇ ਤੇ ਪਾਛੇ। ਗੰਡਾ ਸਿੰਘ ਭਯੋ ਨ੍ਰਿਪ ਆਛੇ। ਚੜ੍ਹਤ ਸਿੰਘ ਤਿਸ ਪਾਛੇ ਭਯੋ। ਇਸ ਕੇ ਵਕਤ ਮੁਲਕ ਬਹੁ ਗਯੋ ॥੨੧॥ ਦੇਸੂ ਸਿੰਘ ਫੇਰ ਤਹਿੰ ਝੂਲੋ[2]। ਫੇਰ ਕਰਮ ਸਿੰਘ ਹੋਯੋ ਦੂਲੋ[3]। ਅੰਮ੍ਰਿਤਸਰ ਦੂਲੋ ਕਾ ਕਟੜਾ। ਆਹਿ ਅਬਾਦ ਇਸੀ ਕਾ ਥਟੜਾ[4] ॥੨੨॥ ਫੇਰ ਗੁਲਾਬ ਸਿੰਘ ਜਬਿ ਥੀਆ। ਰਾਜ ਕਰਯੋ ਥੋਰੇ ਦਿਨ ਜੀਆ। ਤਾਂ ਕੇ ਸੁਤ ਗੁਰਦਿੱਤ ਸਿੰਘ ਸੈਂ[5]। ਲਰ ਕੈ ਲਵਪੁਰ ਪਤੀ ਧਿੰਗ ਸੈਂ[6] ॥੨੩॥ ਅੰਮ੍ਰਿਤਸਰ ਲੌ ਦੇਸ ਤਾਂਹਿ ਕੋ। ਛੀਨ ਲਯੋ ਨਹਿੰ ਦਯੋ ਵਾਂਹਿ ਕੋ। ਸੰਤਤਿ ਤਾਂ ਕੀ ਜੋ ਪੁਨ ਹੋਈ। ਗਾਂਵ ਪੰਜਵੱੜ ਮੈਂ ਅਬਿ ਸੋਈ॥੨੪॥ ਜ਼ਿਮੀਦਾਰ ਹੈਂ ਜ਼ੈਲਦਾਰ ਬਡ। ਨ੍ਰਿਪਨ ਸਮ ਮੁਕਾਨ ਅਬਿ ਹੈਂ ਦਿਢ। ਠਾਕਰ ਸਿੰਘ ਹਾਕਮ ਸਿੰਘ* ਦੋਊ। ਪੌਤਰ ਤਾਂ ਕੇ ਹੈਂ ਅਬਿ ਸੋਊ ॥੨੫॥ ਪੰਦ੍ਰਾਂ ਸੌ ਬਿੱਘੇ ਹੈ ਜਿਮੀ। ਤਿਨ ਪੈ ਕੂਪ ਮਾਫ ਪੰਜ ਇਮੀ[7]। ਜੈਲਦਾਰ ਠਾਕੁਰ ਸਿੰਘ ਅਹੇ। ਗਾਮ ਪੰਜਵੜ ਸੋ ਬਸ ਰਹੇ ॥੨੬॥ ਦੇਖਹੁ ਪਰਮੇਸ਼ੂਰ ਕੇ ਸਾਜਾ[8]। ਏਸ ਮਿਸਲ ਕਾ ਰਹਯੋ ਨ ਰਾਜਾ। ਮਿਸਲ ਭੰਗੀਆਂ ਕੀ ਯੌਂ ਭਈ। ਹੋਇ ਬਘੂਰੇ ਸਮ ਕਮ ਗਈ[9] ॥੨੭॥

## ੨. ਮਿਸਲ ਘਨੱਯਾਂ ਕੀ†

ਦੋਹਰਾ ॥ ਮਿਸਲ ਘਨੱਯਾਂ ਕੀ ਭਈ, ਜੈਸੇ ਜਗਤ ਬਖਯਾਤ। ਅਬਿ ਤਿਸ ਕਾ

[1]ਧੁਰ ਜੰਮੂ ਤੱਕ। [2]ਝੁੱਲਿਆ ਭਾਵ ਮਸ਼ਹੂਰ ਹੋਇਆ। [3]ਅੱਲ। [4]ਬਣਾਇਆ ਹੋਇਆ। [5]ਤੋਂ। [6]ਬਲੀ ਮਹਾਰਾਜਾ ਰਣਜੀਤ ਸਿੰਘ ਨੇ। [7]ਇਸੇ ਤਰ੍ਹਾਂ ਉਨ੍ਹਾਂ ਦੇ ਪਾਸ ਪੰਜਾਂ ਖੂਹਾਂ ਦੀ ਜ਼ਮੀਨ ਮਾਫੀ ਹੈ। [8]ਲੀਲ੍ਹਾ। [9]ਵਾ-ਵਰੋਲੇ ਵਾਂਗ [ਹੌਲੀ ਹੌਲੀ] ਘਟ ਹੋ ਗਈ।

*ਹਾਕਮ ਸਿੰਘ ਦਾ ਪੁੱਤਰ ਹਰਦਿੱਤ ਸਿੰਘ ਸੀ ਜੋ ਆਨਰੇਰੀ ਮੈਜਿਸਟ੍ਰੇਟ ਰਿਹਾ। ਇਸ ਦੇ ਇਨਸਾਫ ਨੂੰ ਲੋਕ ਹੁਣ ਤੱਕ ਯਾਦ ਕਰਦੇ ਹਨ। ਹਰਦਿੱਤ ਸਿੰਘ ਦੇ ਅਗੋਂ ਤਿੰਨ ਪੁੱਤਰ ਹੋਏ : ਗੁਰਬਖਸ਼ ਸਿੰਘ, ਸ਼ਿਵਦੇਵ ਸਿੰਘ ਤੇ ਗੁਰਦਿਆਲ ਸਿੰਘ। ਸ: ਗੁਰਦਿਆਲ ਸਿੰਘ ਢਿਲੋਂ ਪਹਿਲਾਂ ਪੰਜਾਬ ਅਸੈਂਬਲੀ ਦੇ ਮੈਂਬਰ, ਸਪੀਕਰ ਤੇ ਟ੍ਰਾਂਸਪੋਰਟ ਮੰਤ੍ਰੀ ਰਹੇ, ਫਿਰ ਲੋਕ ਸਭਾ ਦੇ ਮੈਂਬਰ ਤੇ ਹੁਣ ਲੋਕ ਸਭਾ ਦੇ ਸਪੀਕਰ ਹਨ। †ਕਾਨ੍ਹੇ ਪਿੰਡ ਦੇ ਸ੍ਰਦਾਰ ਹੋਣ ਕਰਕੇ ਮਿਸਲ ਦਾ ਨਾਮ ਕਨ੍ਹੱਈਆਂ ਜਾਂ ਘਨ੍ਹੱਈਆਂ ਦੀ ਮਿਸਲ ਪੈ ਗਿਆ ਸੀ।

ਨਿਰਨੈ ਸੁਨੋਂ, ਕਹੋਂ ਜਥਾ ਮਤਿ ਸਾਤ[1] ॥ ੨੮ ॥ ਕਾਨ੍ਹੇ ਕਾਛੇ ਗ੍ਰਾਮ ਕੇ, ਹੁਤੇ ਏਹੁ ਸਰਦਾਰ। ਕਰਯੋ ਰਾਜ ਇਨ ਭੀ ਘਨੋ, ਨਿਜ ਭੁਜ ਬਲ ਤਰਵਾਰ ॥੨੯॥ ਚੌਪਈ ॥ ਸੁਨੋ ਨਾਮ ਸਰਦਾਰਨ ਕੇਰੇ। ਯਾਂਹਿ ਮਿਸਲ ਕੇ ਥੇ ਜੁ ਵਡੇਰੇ। ਭੋਮਾ ਸਿੰਘ ਤਿਲੋਕ ਸਿੰਘ ਜਾਨੋ। ਔਰ ਮੁਸੱਦਾ ਸਿੰਘ ਪ੍ਰਮਾਨੋ[2] ॥੩੦॥ ਪੁਨਾ ਹਕੀਕਤ ਸਿੰਘ ਵਡ ਜੋਧਾ। ਜਿਨ ਕਰਿ ਜੰਗ ਦੁਜਨ ਕੋ ਸੋਧਾ[3]। ਜੈ ਸਿੰਘ ਬੀਰ ਬਲੀ ਸਰਦਾਰੂ। ਹੁਤੇ ਮਿਸਲ ਇਸ ਕਾ ਮੁਖਤਾਰੂ[4] ॥੩੧॥ ਦਸ ਹਜ਼ਾਰ ਅਸਵਾਰ ਜਰਾਰੈਂ[5]। ਯਾਹਿ ਮਿਸਲ ਕੇ ਹੁਤੇ ਮਝਾਰੈਂ। ਇਨ ਭੀ ਰਾਜ ਕਮਾਯੋ ਨੀਕੇ। ਕੋਟ ਕਾਂਗੜੇ ਲੌ ਲਖ ਠੀਕੇ॥੩੨॥ਸੋਹੀਆਂ ਪਿੰਡ ਇਨੈ ਰਜਧਾਨੀ। ਫੇਰ ਬਟਾਲੇ ਠਟੀ ਮਹਾਨੀ। ਤਵੀ[6] ਨਦੀ ਤਟ ਲੌ ਇਨ ਸਾਰੇ। ਮੁਲਕ ਦਬਾਯੋ ਥਾ ਬਡ ਭਾਰੇ ॥ ੩੩ ॥ ਕਲਾਨੌਰ ਅਰ ਪੁਰ-ਗੁਰਦਾਸੈਂ। ਦੀਨਾ ਨਗਰ ਆਦਿ ਬਹੁ ਖਾਸੈਂ[7]। ਬਕਲੋ, ਨੂਰਪੁਰਾ, ਮੁੱਕੇਰੀ। ਕੋਟ ਕਾਂਗੜੇ ਆਦਿ ਬਧੇਰੀ॥੩੪॥ਅਨਿਕੈਂ ਠੌਰ ਰਾਜ ਥਾ ਇਨ ਕਾ। ਭਯੋ ਸਬੰਧ ਪਟਯਾਲੇ ਜਿਨ ਕਾ। ਕਰਿ ਕੈ ਵਡੇ ਵਡੇ ਇਨ ਜੰਗੈਂ। ਰਾਜ ਕਰਯੋ ਬਹੁ ਦਿਵਸ ਨਿਸੰਗੈਂ॥੩੫॥ ਪੁਨ ਜੈ ਸਿੰਘ ਕਾ ਪੂਤ ਬਹਾਦਰ। ਭਯੋ ਗੁਰਬਖਸ਼ ਸਿੰਘ ਔਜਾਗਰ[8]। ਜਿਨੈ ਰਾਮ-ਗਢੀਏ ਸਰਦਾਰੇ। ਥੇ ਪੰਜਾਬ ਤੈ ਦਏ ਨਿਕਾਰੇ॥੩੬॥ ਮਿਲ ਕਰਿ ਫਿਰ ਬਹੁਤੇ ਸਰਦਾਰਨ। ਕਰੇ ਰਾਮ-ਗੱਢੀਏ ਹੱਕਾਰਨ[9]। ਜੰਗ ਬਟਾਲੇ ਢਿਗ ਵਡ ਪਰਿਓ। ਤਹਿੰ ਗੁਰਬਖਸ਼ ਸਿੰਘ ਜਬਿ ਮਰਿਓ ॥੩੭॥ ਤਬਿ ਤੈ ਮਿਸਲ ਏਹੁ ਟੁਟ ਗਈ। ਫੇਰ ਤਾਬ[10] ਮੁੜ ਕਰਿ ਨਹਿ ਅਈ। ਫਿਰ ਗੁਰਬਖਸ਼ ਸਿੰਘ ਕੀ ਰਾਣੀ। ਸਦਾ-ਕੌਰ ਜੋ ਭਈ ਸਯਾਣੀ॥ ੩੮ ॥ ਤਿਸ ਨੈ ਨਿਜ ਬੇਟੀ ਥੀ ਬਯਾਹੀ। ਸ੍ਰੀ ਰਣਜੀਤ ਸਿੰਘ ਸੰਗ ਆਹੀ। ਯਾਹੀਂ ਤੈ ਕੁਛ ਦਿਨ ਸਰਦਾਰੀ। ਬਨੀ

---

[1]ਆਪਣੀ ਮਤ ਅਨੁਸਾਰ [ਸਾਤ] ਸੱਚ ਕਹਾਂਗਾ। [2]ਚੰਗੀ ਤਰ੍ਹਾਂ ਮੰਨ ਲਵੋ। [3]ਦੁਸ਼ਮਣਾਂ ਨੂੰ ਦੰਡ ਦਿੱਤਾ। [4]ਜੱਥੇਦਾਰ। [5]ਲੜਾਕੇ। [6]ਨਦੀ ਦਾ ਨਾਮ। [7]ਬਹੁਤ ਜ਼ਿਆਦਾ। [8]ਮਸ਼ਹੂਰ। [9]ਸੱਦ ਲਏ। [10]ਸ਼ਕਤੀ, ਚਮਕ।

ਰਹੀ ਤਿਸ ਕੀ ਬਿਧਿ ਸਾਰੀ ॥ ੩੯॥ ਜਬਿ ਰਾਣੀ ਪਰਲੋਕ ਸਿਧਾਈ। ਸ੍ਰੀ ਰਣਜੀਤ ਸਿੰਘ ਬਲ ਪਾਈ। ਮਾਲ ਮੁਲਕ ਸਭਿ ਉਸ ਕਾ ਲੀਨਾ। ਮਿਸਲ ਘਨੱਈਆਂ ਕੀ ਭਈ ਖੀਨਾ[1] ॥੪੦॥ ਦੋਹਿਤ੍ਰਾ ਥਾ ਜੋ ਇਨ ਕੇਰਾ। ਸ਼ੇਰ ਸਿੰਘ ਮਹਾਰਾਜ ਬਡੇਰਾ। ਮਿਲਜੋ ਅਲਾਕਾ ਤਾਂਹਿ ਬਟਾਲਾ । ਮਾਲ ਨਾਨਕਜੌਂ ਕੇਰ ਸੰਭਾਲਾ ॥ ੪੧ ॥ ਪੂਤ ਹਕੀਕਤ ਸਿੰਘ ਕੇ ਤਬੈ। ਰਹੇ ਫਤੇਗੜ੍ਹ ਮੈਂ ਭਲ ਢਬੈ। ਅਬਿ ਲੌ ਸੰਤਤਿ ਤਿਸ ਕੀ ਤਹਾਂ। ਹੈਂ ਸਰਦਾਰ ਬਖਤਾਤੈ ਮਹਾਂ ॥ ੪੨ ॥ ਯਾ ਬਿਧਿ ਮਿਸਲ ਘਨੱਈਓਂ ਕੇਰੀ । ਰਚ ਕਰਿ ਰੁਚਰ[2] ਸੁ ਈਸ਼ ਨਿਬੇਰੀ ॥੪੩॥੨॥

### ੩. ਮਿਸਲ ਨਕੱਈਆਂ ਕੀ*

ਦੋਹਰਾ ॥ ਮਿਸਲ ਨਕੱਈਆਂ ਕੀ ਭਈ, ਤੀਸਰ ਜੋ ਪ੍ਰਸਿੱਧ। ਤਿਸ ਕੀ ਗਾਥਾ ਸੁਨੋ ਅਬਿ, ਕਹੋਂ ਸੁਨੀ ਜਿਸ ਬਿੱਧਿ॥੪੪॥ਚੌਪਈ ॥ ਨੱਕੇ ਦੇਸ਼[3] ਰਹਾਵਨ ਵਾਰੇ। ਕੇਤਿਕ ਥੇ ਸਰਦਾਰ ਉਦਾਰੇ । ਤਿਨ ਮਿਲ ਪੰਥ ਖਾਲਸੇ ਸੰਗੈਂ। ਮਾਰੇ ਤੁਰਕ ਠਾਨ ਬਡ ਜੰਗੈਂ ॥ ੪੫ ॥ ਮਿਸਲ ਨਕੱਈਆਂ ਕੀ ਮਸ਼ਹੂਰੀ। ਭਈ ਏਹੁ ਸਭਿ ਜਗ ਮੈਂ ਰੂਰੀ[4]। ਕੁਮਰ ਸਿੰਘ ਹੀਰਾ ਸਿੰਘ ਜਾਨੋ । ਸੱਦਾ ਸਿੰਘ ਲਾਲ ਸਿੰਘ ਮਾਨੋ ॥ ੪੬॥ ਇਤਯਾਦਿਕ ਥੇ ਬਹੁ ਸਰਦਾਰੂ। ਪੈ ਥਾ ਕੁਮਰ ਸਿੰਘ† ਮੁਖਤਾਰੂ[5]। ਪਾਂਚ ਹਜ਼ਾਰ ਹੁਤੋ ਅਸਵਾਰੂ। ਏਸ ਮਿਸਲ ਕਾ ਬਡੋ ਜੁਝਾਰੂ[6] ॥੪੭॥ ਲੰਮਾ[7] ਨੱਕਾ ਦੇਸ ਅਪਾਰੇ । ਥੇ ਇਨ ਕੇ ਕਬਜ਼ੇ ਮੈਂ ਸਾਰੇ। ਪਹਿਲੇ ਕੁਮਰ ਸਿੰਘ ਸਰਦਾਰੈਂ। ਰਹਯੋ ਮਿਸਲ ਕਾ ਮਾਲਕ ਸਾਰੈ[8]

---

[1]ਕਮਜ਼ੋਰ, ਖਤਮ। [2]ਸੁੰਦਰ। [3]ਨੱਕਾ ਦੇਸ਼—ਲਾਹੌਰ ਤੋਂ ਦੱਖਣ, ਰਾਵੀ ਤੇ ਸਤਲੁਜ ਦੇ ਮੱਧ ਦਾ ਦੇਸ਼। [4]ਸੁੰਦਰ, ਚੰਗੀ। [5]ਜਥੇਦਾਰ। [6]ਲੜਾਕਾ, ਸੂਰਮਾਂ। [7]ਰਾਵੀ ਤੇ ਬਿਆਸ ਦੇ ਵਿਚਕਾਰ ਦਾ ਦੇਸ਼। [8]ਸਾਰੀ ਮਿਸਲ ਦਾ।

*ਨੱਕੇ ਦੇਸ ਦੇ ਸਰਦਾਰਾਂ ਦੀ ਮਿਸਲ ਹੋਣ ਕਰਕੇ ਨਕੱਈਆਂ ਦੀ ਮਿਸਲ ਮਸ਼ਹੂਰ ਹੋ ਗਈ। †ਟਾਈਪ ਵਾਲੇ ਨੇ ਕੁਮਰ ਸਿੰਘ ਦੀ ਥਾਂ ਪਹਿਲਾ ਜੱਥੇਦਾਰ ਹੀਰਾ ਸਿੰਘ ਲਿਖਿਆ ਹੈ, ਜਿਸ ਦੀ ਨਕਲ ਮਹਾਨ ਕੋਸ਼ ਦੇ ਕਰਤਾ ਨੇ ਕਰ ਦਿੱਤੀ ਹੈ, ਜੋ ਕਵੀ ਦੇ ਕਥਨ ਅਨੁਸਾਰ ਗਲਤ ਹੈ।

॥੪੮॥ ਜਬਿ ਵਹਿ ਲਰ ਕਰਿ ਸੁਰਗ ਸਿਧਾਰਾ । ਹੀਰਾ ਸਿੰਘ ਭਯੋ ਸਰਦਾਰਾ । ਹੀਰਾ ਸਿੰਘ ਫਿਰ ਜਬਿ ਮਰ ਗਯੋ । ਦਲ ਸਿੰਘ ਪਾਛੈ ਮਾਲਕ ਭਯੋ॥੪੯॥ਨਗਰ ਚੂਣੀਆਂ,ਬੇਹੜ-ਵਾਲੇਂ। ਗੋਬਿੰਦ-ਗੜ੍ਹ ਸ਼ੇਖੂਪੁਰ-ਆਲੇਂ[1]। ਇਨ ਸਰਦਾਰਨ ਕੇ ਥੇ ਧਾਮੇਂ[2] । ਰਜਧਾਨੀ ਮਧ ਚੰਦ ਗਰਾਮੇਂ[3] ॥੫੦॥ ਫਿਰ ਦਲ ਸਿੰਘ ਸਰਦਾਰ ਮਰਯੋ ਜਬਿ । ਭਾ ਸਰਦਾਰ ਵਜ਼ੀਰ ਸਿੰਘ ਤਬਿ । ਬੇਟੀ ਜਿਸ ਕੀ ਬਿਦਿਤ ਨਕਾਯਣ[4] । ਲਵਪੁਰ-ਪਤਿ ਸੋਂ ਬ੍ਯਾਹੀ ਗਾਇਣ[5]॥੫੧॥ ਖੜਕ ਸਿੰਘ ਜਿਸ ਤੇ ਮਹਾਰਾਜਾ। ਭਯੋ ਪ੍ਰਗਟ ਲਵਪੁਰਿ ਸਿਰਤਾਜਾ । ਪੁਨ ਵਜੀਰ ਸਿੰਘ ਕੇ ਸੁਤ ਚਾਰੂ[6] । ਭਏ ਬੀਰ ਬਰ ਬਲੀ ਬਰਾਰੂ[7] ॥੫੨॥ ਗਯਾਨ ਸਿੰਘ ਤੇ ਸਿੰਘ ਸੁਜਾਨੋ । ਕਾਨ੍ਹ ਸਿੰਘ, ਸਿੰਘ ਮਾਨ ਪਛਾਨੋ । ਸ੍ਰੀ ਰਣਜੀਤ ਮ੍ਰਿਗੇਸ ਬਹਾਦਰ । ਮੁਲਕ ਛੀਨ ਲੀਨੋ ਇਨਿ ਕਾਦਰ[8] ॥੫੩॥ ਪੈ ਨੌਕਰ ਨਿਜ ਪਾਸ ਰਖਾਏ । ਕਰਯੋ ਮਰਤਬਾ[9] ਬਡੋ ਮਹਾਏ। ਅਬਿ ਸੰਤਤਿ[10] ਤਿਨ ਕੀ ਬਹੁ ਠੌਰੇਂ।ਜ਼ੈਲਦਾਰ ਸਰਦਾਰ ਸੁ ਗੌਰੇਂ ॥੫੪॥ਤਿਨ ਮੈਂ ਸੇ ਈਸ਼ਰ ਸਿੰਘ ਪਾਜੀ[11]। ਆਦਿ ਤੁਕ ਥੀਏ ਖੈ ਬਾਜ਼ੀ[12]। ਦੇਖਹੁ ਪਰਮੇਸ਼ਰ ਕੀ ਮਾਯਾ। ਨਾਮ ਮਿਸਲ ਕਾ ਕਲੂ[13] ਦਬਾਯਾ॥੫੫॥੨॥

### ੪. ਮਿਸਲ ਰਾਮਗੜ੍ਹੀਆਂ ਕੀ

ਦੋਹਰਾ ॥ ਸਿੰਘ ਰਾਮਗੜ੍ਹੀਏ ਹੁਤੇ, ਜਾਤੀ ਕੇ ਤਰਖਾਨ । ਦਸਮੇ ਗੁਰੁ ਕੇ ਢਿਗ ਰਹੇ, ਪਿਤ ਸੁਤ[14] ਹਿਤ ਕਲਯਾਨ ॥ ੫੬ ॥ ਚੌਪਈ ॥ ਮਿਸਲ ਰਾਮ-ਗਢੀਆਂ ਕੀ ਜੈਸੇ। ਭਈ ਪ੍ਰਸਿੱਧ ਭਾਖਹੋ ਤੈਸੇ। ਮੌਜ਼ੇ ਸੱਯਦ ਬੇਗ ਮਝਾਰੇਂ[15]।

---

[1]ਸ਼ੇਖੂਪੁਰ ਵਾਲਿਆਂ । [2]ਘਰ ਸਨ । [3]ਰਾਜਧਾਨੀ ਵਿੱਚ ਤੇ ਕੁਝਕ ਪਿੰਡਾਂ ਵਿਚ। [4]ਨਕਈ ਸਰਦਾਰਾਂ ਦੀ ਲੜਕੀ । [5]ਲਾਹੌਰ ਦਾ ਬਾਦਸ਼ਾਹ ਮਹਾਰਾਜਾ ਰਣਜੀਤ ਸਿੰਘ ਨਾਲ ਵਿਆਹੀ [ਗਾਇਣ] ਕਹੀ ਦੀ ਹੈ। [6]ਚਾਰ। [7]ਚੰਗੇ ਸੂਰਮੇਂ ਤੇ ਬਲੀ ਤੇ [ਬਰਾਰੂ] ਲੜਾਕੇ ਹੋਏ ਹਨ। [8]ਸ਼ਕਤੀ ਵਾਲੇ (ਰਣਜੀਤ ਸਿੰਘ) ਨੇ । [9]ਅਹੁਦਾ, ਦਰਜਾ । [10]ਉਲਾਦ। [11]ਕਾਇਰ. ਡਰਪੋਕ। [12]ਧਰਮ ਦੀ ਬਾਜ਼ੀ ਗਵਾ ਕੇ। [13]ਕਲਜੁਗ ਨੇ । [14]ਪਿਤਾ ਅਤੇ ਪੁੱਤਰ। [15]ਸੱਯਦ ਬੇਗ [ਮੌਜੇ] ਪਿੰਡ ਵਿੱਚ।

ਜ਼ਿਲੇ ਲਾਹੌਰੈਂ ਬਸਨੇ ਵਾਰੇ॥ ੫੭ ॥ ਗੁਰੁ ਕਾ ਸਿੱਖ ਨਾਮ ਹਰਿਦਾਸੈਂ। ਸੁਤ ਭਗਵਾਨ ਸਿੰਘ ਤਿਹ ਖਾਸੈਂ[1]। ਨਿਜ ਸੁਤ ਸਹਤ ਦਸਮ ਗੁਰੁ ਪਾਸੈਂ। ਕਰੀ ਸੇਵ ਬਹੁ ਸਹਿਤ ਹੁਲਾਸੈਂ ॥ ੫੮॥ ਫਿਰ ਬੰਦੇ ਕੇ ਸੰਗ ਰਹਾਏ। ਪੰਥ ਵੀਚ ਥੇ ਬਹੁ ਬਿਦਤਾਏ। ਈਚੋ-ਗਿੱਲ ਪਿੰਡ ਕੇ ਮਾਂਹੀ। ਰਹੇ ਬਸਤ ਫਿਰ ਬਹੁ ਦਿਨ ਚਾਹੀ ॥ ੫੯॥ ਸੁਤ ਭਗਵਾਨ ਸਿੰਘ ਕੇ ਚਾਰੋ[2] । ਭਏ ਬਡੇ ਜੱਸਾ ਸਿੰਘ ਧਾਰੋ। ਤ੍ਰਾਰਾ ਸਿੰਘ ਆਲੀ ਸਿੰਘ ਜਾਨੋ। ਅਰ ਖੁਸ਼ਹਾਲ ਸਿੰਘ ਪਹਿਚਾਨੋ ॥੬੦॥ ਜੱਸਾ ਸਿੰਘ ਨਿਜ ਬੇਟੀ ਮਾਰੀ । ਸੁਨੀ ਖਾਲਸੇ ਪੰਥ ਮਝਾਰੀ। ਪੰਥ ਖਾਲਸੇ ਵਰਤਨ ਤਜਾਗੀ। ਗੁੱਸਾ ਖਾਇ ਤਖਾਣ ਅਭਾਗੀ ॥੬੧॥ ਖਾਇ ਤਰਕ[3] ਵਹਿ ਲਵਪੁਰ ਗਏ। ਨੌਕਰ ਤੁਰਕਨ ਕੇ ਜਾ ਭਏ। ਖਾਨ ਬਹਾਦਰ ਪਾਸ ਰਹਾਏ। ਵਡੇ ਬਹਾਦਰ ਬੀਰ ਕਹਾਏ॥੬੨॥ ਨਾਦਰ ਸ਼ਾਹਿ ਜਬੈ ਪੁਨ ਆਯੋ। ਭਗਵਾਨ ਸਿੰਘ ਲਰਿ ਸੂਰਗ ਸਿਧਾਯੋ । ਉਸੀ ਇਵਜ਼ ਮੈਂ ਖਾਨ ਬਹਾਦਰ । ਦਈ ਜਗੀਰ ਇਨੈ ਕੋ ਸਾਦਰ॥ ੬੩ ॥ ਵੱਲਾ, ਵੇਰਕਾ, ਪਿੰਡ-ਸੁਲਤਾਨੋ। ਤੁੰਗ, ਚੱਬਾ ਯਹਿ ਪਾਂਚੋ ਜਾਨੋ। ਤਬਿ ਹੀ ਤੈ ਯਹਿ ਚਾਰੋਂ ਭਾਈ। ਭਏ ਜਗੀਰਦਾਰ ਬਿਦਤਾਈ ॥੬੪॥ ਜੱਸਾ ਸਿੰਘ ਬਡੋ ਸਰਦਾਰਾ । ਰਹਯੋ ਖਾਨ ਢਿਗ ਤੁੰਮਨਦਾਰਾ[4] ॥ ੬੫॥ ਦੋਹਰਾ ॥ ਫੇਰ ਅਦੀਨਾ ਬੇਗ ਕੇ, ਪਾਸ ਰਹਯੋ ਵਹਿ ਜਾਇ । ਜੰਗ ਰਾਮ-ਗਢ ਕੇ ਵਿਖੈ ਮਿਲਯੋ ਪੰਥ ਸੋਂ ਆਇ ॥੬੬॥ ਕਿਲ੍ਹਾ ਰਾਮ-ਗਢ[5] ਇਸੀ ਕੋ, ਦਯੋ ਪੰਥ ਤਬਿ ਹੇਰ। ਨਾਮ ਰਾਮ-ਗਢੀਏ ਭਯੋ, ਤਬਿ ਹੀ ਤੈ ਇਨ ਕੇਰ॥ ੬੭ ॥ ਚੌਪਈ ॥ ਪੰਥ ਖਾਲਸੇ ਜੇਤਿਕ ਜੰਗੈਂ । ਤੁਰਕਨ ਸੋਂ ਫਿਰ ਕਰੇ ਨਿਸੰਗੈਂ। ਜੱਸਾ ਸਿੰਘ ਆਲੀ ਸਿੰਘ ਆਦਕ । ਰਹੇ ਪੰਥ ਮੈਂ ਮਿਲ ਸੁਖ ਸਾਧਕ[6] ॥ ੬੮॥ ਜਬਿ ਮਿਸਲਾਂ ਸਿੰਘਨ ਕੀ ਭਈ । ਤਬੈ ਮਿਸਲ ਇਨ ਭੀ ਨਿਜ

---

[1]ਸ੍ਰੇਸ਼ਟ। [2]ਚਾਰ। [3]ਚੁਭਵੀਂ ਨੁਕਤਾਚੀਨੀ ਨਾ ਸਹਾਰ ਕੇ। [4]ਜੱਥੇਦਾਰ। [5]ਅੰਮ੍ਰਿਤਸਰ ਵਿੱਚ ਸ੍ਰੀ ਗੁਰੂ ਰਾਮਦਾਸ ਜੀ ਦੇ ਨਾਮ ਤੇ ਰਾਮਸਰ ਤੋਂ ਬਾਹਰ ਵਾਰ ਖਾਲਸੇ ਦਾ ਬਣਾਇਆ ਇਕ ਕਿਲ੍ਹਾ। [6]ਸੁਖ ਨੂੰ ਪ੍ਰਾਪਤ ਕਰਨ ਵਾਲੇ।

ਠਈ[1]। ਇਨ ਕੀ ਮਿਸਲ ਸੰਗ ਸਰਦਾਰੂ। ਵਡੇ ਵਡੇ ਬਹੁ ਰਹੇ ਜੁਝਾਰੂ[2] ॥੬੯॥ ਦੀਨਾ ਨਗਰ ਬਟਾਲਾ ਜਾਨੋ। ਕਲਾਨੌਰ, ਮਜਾਣੀ ਲੌ ਆਨੋ[3]। ਸ੍ਰੀ ਹਰਿਗੋਵਿੰਦ-ਪੁਰ ਰਜਧਾਨੀ। ਕਿਲ੍ਹਾ ਰਾਮ-ਗਢ ਔਰ ਮਹਾਨੀ॥੭੦॥ ਹੁਤੇ ਰਾਮ-ਗਢੀਓ ਪੈ[4] ਬਾਂਕੇ[5] । ਆਠ ਹਜਾਰ ਸਵਾਰ ਲੜਾਕੇ। ਬੀਸ ਲਾਖ ਕਾ ਮੁਲਖ ਹੁਤੋ ਬਰ। ਜੰਗੀ ਮਿਸਲ ਹੁਤੀ ਯਹਿ ਅਤਿ ਤਰ[6] ॥੭੧॥ ਜੱਸਾ ਸਿੰਘ ਸਰਦਾਰ ਮਰਯੋ ਜਬਿ। ਜੋਧ ਸਿੰਘ ਸਰਦਾਰ ਭਯੋ ਤਬਿ। ਸ੍ਰੀ ਰਣਜੀਤ ਸਿੰਘ ਬਲ ਪਾਏ। ਮੁਲਕ ਲਯੋ ਇਨ ਕੇਰ ਦਬਾਏ ॥੭੨॥ ਜੋਧ ਸਿੰਘ ਕੇ ਮਰਣੇ ਬਾਦੈਂ[7]। ਯਹਿ ਭੀ ਮਿਸਲ ਭਈ ਬਰਬਾਦੈਂ। ਬੀਰ ਸਿੰਘ ਦੀਵਾਨ ਸਿੰਘ ਲਖ[8]। ਲਵਪੁਰਿ ਪਤਿ ਕੇ ਰਹੇ ਦੀਨ ਦਖ[9] ॥੭੩॥ ਮੁਲਕ ਛੀਨ ਇਨ ਕਾ ਬਹੁ ਲੀਨਾ। ਰਹਿਨ ਗੁਜਾਰੇ ਮਾਫਕ[10] ਦੀਨਾ । ਇਸੀ ਮਿਸਲ ਕਾ ਬਡ ਸਰਦਾਰੈਂ । ਮੰਗਲ ਸਿੰਘ ਰਹਯੋ ਦਰਬਾਰੈਂ ॥ ੭੪ ॥ ਸਰਬਰਾਹਿ ਗੁਰੁਦ੍ਵਾਰਨ ਕੇਰਾ[11] । ਵਹਿ ਭੀ ਮੌਤ ਆਇ ਜਬਿ ਘੇਰਾ। ਸ਼ੇਰ ਸਿੰਘ ਆਦਿਕ ਪਰਬੀਨੈ । ਹੈਂ ਅਬਿ ਤਿਸ ਕੇ ਬੇਟੇ ਤੀਨੈ ॥ ੭੫ ॥ ਏਕ ਤਸੀਲਦਾਰ ਲਖ ਲੀਜੈ। ਇਨਸਪਕਟਰ ਬਨਯੋ ਹੈ ਬੀਜੈ[12] । ਹੈ ਜਗੀਰ ਚਾਰਕ ਹਾਜ਼ਾਰੇ। ਬਸ ਹੈਂ ਸੋ ਗੁਰੁਪੁਰੀ ਮਝਾਰੇ[13] ॥ ੭੬ ॥ ਔਰ ਇਨੋ ਕਾ ਭਾਈਚਾਰਾ। ਹਰਿ-ਗੁਬਿੰਦ-ਪੁਰ ਬਸਤ ਅਪਾਰਾ। ਏਸ ਮਿਸਲ ਕੀ ਗਾਥਾ ਗਾਈ। ਲਿਖੀ ਪਿਖੀ ਅਰ ਸੁਨੀ ਜਬਾਈ[14] ॥੭੭॥੫॥

### ੫. ਮਿਸਲ ਨਿਸ਼ਾਨਾਂ ਵਾਲਿਆਂ ਦੀ

ਦੋਹਰਾ ॥ ਪੰਚਮ ਹੋਈ ਮਿਸਲ ਜਿਮ, ਏਹੁ ਨਿਸ਼ਾਨਾ-ਵਾਲ। ਤਿਸ ਕੀ ਗਾਥਾ

---

[1]ਆਪਣੀ ਮਿਸਲ ਬਣਾ ਲਈ। [2]ਲੜਾਕੇ। [3]ਹੋਰ (ਨਗਰ)। [4]ਪਾਸ। [5]ਸੁੰਦਰ। [6]ਬਹੁਤ ਜ਼ਿਆਦਾ [ਜੰਗੀ] ਬਹਾਦਰ ਮਿਸਲ ਸੀ। [7]ਮਰਨ ਤੋਂ ਮਗਰੋਂ। [8]ਜਾਣੋ। [9]ਇਹ ਦੋਨੋਂ [ਦੱਖ] ਚਤੁਰ ਸੂਰਮੇਂ ਮਹਾਰਾਜਾ ਰਣਜੀਤ ਸਿੰਘ ਦੇ [ਦੀਨ] ਤਾਬੇ ਰਹੇ। [10]ਗੁਜ਼ਾਰੇ [ਮਾਫਕ] ਜੋਗਾ। [11]ਸ੍ਰੀ ਹਰਿਮੰਦਰ ਸਾਹਿਬ ਆਦਿ ਗੁਰਦੁਆਰਿਆਂ ਦਾ ਸਰਬਰਾਹ ਰਿਹਾ [ਸਰਬਰਾਹ=ਸਰਪ੍ਰਸਤ। ਇੰਤਜ਼ਾਮ ਕਰਨ ਵਾਲਾ ਮੁੱਖ ਕਰਮਚਾਰੀ। ਮੈਨੇਜਰ।] [12]ਦੂਜਾ। [13]ਅੰਮ੍ਰਿਤਸਰ ਵਿੱਚ। [14]ਜਿਸ ਤਰ੍ਹਾਂ।

ਸੁਨੋ ਅਬਿ, ਕਹਿ ਹੌਂ ਸਭੀ ਹਵਾਲ ॥ ੭੮॥ ਕਬਿੱਤ ॥ ਸੰਗਤ ਮ੍ਰਿਰੇਸ ਔ ਦਸੌਂਧਾ ਸਿੰਘ ਬੇਸ ਬੀਰ[1], ਮੁਹਰ ਸਿੰਘ ਆਦਿ ਸਿੰਘਾਂਵਾਲੇ[2] ਕੇ ਪਛਾਨੀਏ। ਕੁਇਰ ਸਿੰਘ ਢੰਡ[3] ਕੈਰੋਂ-ਵਾਲੀਆ ਜੈ ਸਿੰਘ ਆਦਿ, ਮਿੱਤ ਸਿੰਘ ਭੰਗਾ ਸਿੰਘ ਭਾਗ ਸਿੰਘ ਮਾਨੀਏ। ਇਤਯਾਦਿ ਸਰਦਾਰ ਭਏ ਜੋ ਉਦਾਰ, ਪੰਥ ਖਾਲਸੇ ਮਝਾਰ ਸਦਾ ਰਹਿਤ ਪ੍ਰਮਾਨੀਏ[4] । ਤੁਰਕਨ ਕੇ ਸੰਗ ਭਾਰੇ ਕਰਤ ਅਪਾਰੇ ਜੰਗ, ਰਹੇ ਧਰਿ ਮੋਦ[5] ਔ ਬਿਨੋਦ[6] ਮਨ ਠਾਨੀਏ ॥ ੭੯ ॥ ਚੌਪਈ ॥ ਪੰਥ ਖਾਲਸੇ ਮੈਂ ਯਹਿ ਤਬਿ ਹੀ। ਪਰਗਟ ਸੂਰਬੀਰ ਥੇ ਸਭਿ ਹੀ। ਚਲਤੇ ਪਕਰਿ ਨਿਸ਼ਾਨ ਅਗਾਰੀ। ਜੰਗ ਪਰਤ ਥਾ ਜਹਿ ਠਾਂ ਭਾਰੀ॥੮੦॥ ਯਹਿ ਨਿਸ਼ਾਨਚੀ ਥੇ ਕਹਿਲਾਵਤ। ਜੰਗ ਜਦਲ[7] ਜਿਨ ਕੋ ਨਿਤ ਭਾਵਤ। ਪਰ ਇਨ ਸਭਿ ਸਰਦਾਰਨ ਮਾਂਹੀ। ਸੰਗਤ ਸਿੰਘ ਹੁਤੇ ਵਡ ਆਹੀ[8]॥੮੧॥ ਜਬਿ ਮਿਸਲਾਂ ਸਿੰਘਨ ਕੀ ਭੁਈ। ਮਿਸਲ ਨਿਸ਼ਾਨਚੀਆਂ ਨਿਜ ਠਈ[9]। ਮਿਸਲ ਨਿਸ਼ਾਨਾਂ ਵਾਲੀ ਬਨੀ। ਸੰਗਤ ਸਿੰਘ ਭਯੋ ਤਿਸ ਧਨੀ[10] ॥੮੨॥ ਤਾਬੇਦਾਰ ਔਰ ਸਰਦਾਰਾ। ਸੰਗਤ ਸਿੰਘ ਕੇ ਰਹੇ ਅਪਾਰਾ। ਭਾਨੁ ਹਜ਼ਾਰ[11] ਸਵਾਰ ਜਮ੍ਹਾਂ ਕਰਿ । ਮੇਰਟ ਸ਼ਹਿਰ ਲੁਟਯੋ ਬਲ ਧਰ ਭਰ[12] ॥ ੮੩ ॥ ਸਤਲੁਜ ਅਰ ਜਮੁਨਾ ਮਧ ਸਾਰੇ । ਲੀਨੋ ਮੁਲਕ ਦਬਾਇ ਅਪਾਰੇ। ਕੁਰੁਖੇਤ੍ਰ ਅਰ ਸ਼ਾਹਾਬਾਦੇਂ । ਸਾਨ੍ਹੇਵਾਲ ਅੰਬਾਲਾ ਆਦੇਂ ॥ ੮੪ ॥ ਖੰਨਾ ਸੌਟੀ ਬੋਹ ਬਲਜਾਲੇਂ[13] । ਅਨਿਕ ਠੌਰ ਇਨ ਲਈ ਬਿਸਾਲੇਂ। ਸੰਗਤ ਸਿੰਘ ਅਪਨੀ ਰਜਧਾਨੀ । ਸ਼ਹਿਰ ਅੰਬਾਲਾ ਠਟਯੋ ਮਹਾਨੀ ॥ ੮੫ ॥ ਕੇਤਿਕ ਦਿਵਸ ਰਾਜ ਭਲ ਕਰਿਓ । ਸੰਗਤ ਸਿੰਘ ਜਬੈ ਪੁਨ ਮਰਿਓ। ਗੁਰਬਖਸ਼ ਸਿੰਘ ਪੁਨ ਤਾਂ ਕੇ ਪਾਛੇ। ਮਾਲਕ ਭਯੋ ਰਾਜ ਕਾ ਆਛੇ ॥੮੬॥

---

[1]ਚੰਗੇ ਸੂਰਮੇ। [2]ਪਿੰਡ ਸਿੰਘਾਂ ਵਾਲਾ, ਮੋਗੇ ਤੋਂ ਦੱਖਣ ਵਲ ਪੰਜ ਮੀਲ ਹੈ। [3]ਪਿੰਡ। [4]ਸਤਿਕਾਰ ਨਾਲ। [5]ਅਨੰਦ। [6]ਚਾਉ, ਉਤਸ਼ਾਹ। [7]ਜੰਗ ਜੁੱਧ। [8]ਹੈ ਸੀ। [9]ਬਣਾ ਲਈ। [10]ਮਾਲਕ, ਜੱਥੇਦਾਰ। [11]ਬਾਰਾਂ ਹਜ਼ਾਰ। [12]ਭਾਰੀ ਬਲ ਧਾਰ ਕੇ। [13]ਇਕ ਪਿੰਡ ਜੋ ਜ਼ਿਲੇ ਸੰਗਰੂਰ ਵਿੱਚ ਹੈ।

ਅੱਠਾਰਾਂ ਸੌ ਬਾਹਟ ਮਾਂਹੀਂ । ਵਹਿ ਭੀ ਗਯੋ ਸ੍ਵਰਗ ਜਬਿ ਚਾਹੀ[1] । ਸੁਤ ਤਾਂ ਕੇ ਘਰ ਨਹਿ ਥਾ ਕੋਈ । ਯਾਂ ਤੇ ਤ੍ਰਿਯ ਤਿਹੰ ਮਾਲਕ ਹੋਈ॥ ੮੭ ॥ ਦਯਾ ਕੌਰ ਥਾ ਨਾਮ ਉਦਾਰਾ । ਤਿਸ ਨੇ ਮੁਲਕ ਸੰਭਾਲਯੋ ਸਾਰਾ । ਸੀ ਰਣਜੀਤ ਮ੍ਰਿਗੇਸ ਬਹਾਦਰ । ਪਹੁੰਚਯੋ ਜਬ ਵਹਿ ਤਹਿੰ ਠਾਂ ਸਾਦਿਰ[2] ॥ ੮੮॥ਜਬਰਨ ਮੁਲਕ ਛੀਨ ਤਿਹ ਲੀਨਾ। ਡੇਢ ਲਾਖ ਕਾ ਕਬਜੇ ਕੀਨਾ। ਦਯਾ ਕੌਰ ਪੈ ਚਾਰਕ ਗ੍ਰਾਮੂ[3] । ਤਜੇ ਗੁਜਾਰੇ ਹੇਤ ਤਮਾਮੂ[4] ॥ ੮੯॥ ਰਾਜ ਅੰਗ੍ਰੇਜ਼ੀ ਜਬਿ ਤਹਿੰ ਭਯੋ। ਲਵਪੁਰ-ਪਤਿ ਕੇ ਕਰ ਸੈਂ[5] ਗਯੋ। ਦਯਾ ਕੌਰ ਕੋ ਮੁਲਖ ਫੇਰ ਹੈਂ[6]। ਦਿਯ ਅੰਗ੍ਰੇਜ਼ੈਂ ਨੀਤਿ ਹੇਰ ਹੈ[7] ॥ ੯੦ ॥ ਅੱਠਾਰਾਂ ਸੈ ਬਯਾਸੀ ਮਾਂਹੀਂ। ਦਯਾ ਕੌਰ ਜਬਿ ਮਰੀ ਤਹਾਂ ਹੀ। ਮੁਲਕ ਤਾਂਹਿ ਅੰਗ੍ਰੇਜ਼ੈਂ ਲਯੋ। ਨਾਮ ਮਿਸਲ ਬਾਨੀ[8] ਕਾ ਗਯੋ॥੯੧॥ ਏਸ ਮਿਸਲ ਕੇ ਤਾਬੇਦਾਰੂ। ਹੈਂ ਅਬਿ ਜੇ ਸੁਦਾਰ ਉਦਾਰੂ। ਹਿੱਸੇ ਪੰਚਮ ਮਾਹਿੰ[9],ਬਿਸਾਲੈਂ। ਲਿਖ ਹੈਂ, ਤਿਨ ਕਾ ਤਹਿੰ ਸਭਿ ਹਾਲੈਂ ॥੯੨॥ ਮਿਸਲ ਨਿਸ਼ਾਨਾ ਵਾਰੀ ਜੋਈ। ਹੋਈ ਜੈਸ ਤੈਸ ਹਮ ਗੋਈ[10] ॥ ੯੩ ॥

### ੬. ਮਿਸਲ ਸ਼ਹੀਦਾਂ

ਦੋਹਰਾ ॥ ਮਿਸਲ ਸ਼ਹੀਦਨ ਕੀ ਭਈ, ਜੈਸ ਬਿਦਿਤ ਸੰਸਾਰ । ਦਏ ਸੀਸ ਜਿਨ ਧਰਮ ਹਿਤ, ਗਾਥਾ ਲਿਖੌਂ ਉਦਾਰ॥੯੪॥ ਚੌਪਈ ॥ ਪੋਹੂ-ਵਿੰਡ ਨਾਮ ਇਕ ਗ੍ਰਾਮੂ। ਨਿਕਟਿ ਜਲੰਧਰ* ਬਿਦਤ ਲਲਾਮੂ[11] । ਦੀਪ ਸਿੰਘ ਤਹਿ ਬਸਨੇ ਵਾਰੈਂ। ਜਿਮੀਂਦਾਰ ਥਾ ਬੀਰ ਉਦਾਰੈਂ ॥੯੫॥ ਬੰਦਾ ਜਬਿ ਪੰਜਾਬ ਮੈਂ ਆਯੋ। ਸਿੰਘ ਹੋਇ ਇਹ ਸੰਗ ਰਹਾਯੋ। ਬੜੇ ਬੜੇ ਜੰਗਨ ਕੇ ਮਾਂਹੀਂ।

---

[1]ਉਤਸ਼ਾਹ ਨਾਲ। [2]ਨਿੱਡਰ ਹੋ ਕੇ । [3]ਪਿੰਡ। [4]ਸਾਰੇ। [5]ਹੱਥ ਚੋਂ। [6]ਮੋੜ ਕੇ। [7]ਰਾਜਨੀਤੀ ਦੇਖ ਕੇ। [8]ਮੋਢੀ, ਮੁਹਰੀ, ਮੁਖੀਆ। [9]ਤਵਾਰੀਖ ਗੁਰੂ ਖਾਲਸੇ ਦੇ ਪੰਜਵੇਂ ਹਿੱਸੇ ਵਿੱਚ। [10]ਕਹੀ। [11]ਮਸ਼ਹੂਰ ਹੈ, ਸੁੰਦਰ ਹੈ।

*ਬਾਬਾ ਦੀਪ ਸਿੰਘ ਜੀ ਸ਼ਹੀਦ ਜ਼ਿਲਾ ਲਾਹੌਰ ਦੇ ਪਿੰਡ ਪੋਹੂ-ਵਿੰਡ ਵਿੱਚ ਰਹਿਣ ਵਾਲੇ ਖਰ੍ਹਾ ਗੋਤ ਦੇ ਜੱਟ ਸਨ । ਦੇਖੋ ਮਹਾਨ ਕੋਸ਼ ਪੰਨਾ ੧੯੧੯ । ਉਸ ਪਿੰਡ ਦੇ ਲੋਕ ਇਨ੍ਹਾਂ ਦੇ ਪਿਤਾ ਦਾ ਨਾਮ ਭਗਤ ਸਿੰਘ ਤੇ ਮਾਤਾ ਦਾ ਨਾਮ ਜਿਊਣੀ ਦਸਦੇ ਹਨ।

ਹਤੇ ਸੱਤ੍ਰ ਹੋਇ ਅੱਗ੍ਰ ਮਹਾਂਹੀਂ[੧] ॥੯੬॥ ਸੂਰਬੀਰ ਯਾਂ ਤੇ ਬਿਦਿਤਾਯੋ। ਪੰਥ ਮਾਂਹਿ ਮਰਤਬ ਬਡ ਪਾਯੋ। ਇਕ ਗੁਰਬਖਸ਼ ਸਿੰਘ ਬਡ ਜੋਧਾ। ਮਿਲੑਯੋ ਆਇ ਯਾਹੀਂ ਸੰਗ ਸੋਧਾ[੨] ॥ ੯੭॥ ਖੇਮ ਕਰਣ ਢਿਗ ਲੀਲ ਗ੍ਰਾਮੂ। ਜਾਟ ਤਹਾਂ ਕਾ ਥਾ ਯਹਿ ਨਾਮੂ[੩]। ਸੋ ਭੀ ਮਿਲੑਯੋ ਦੀਪ ਸਿੰਘ ਸੰਗੈਂ। ਹਤੇ ਸੱਤ੍ਰ ਉਨ ਬਹੁ ਮਧ ਜੰਗੈਂ ॥੯੮॥ ਸਾਖੀ ਇਸ ਕੀ ਪੀਛੇ ਗਾਈ। ਯਾਂ ਤੇ ਯਹਾਂ ਨ ਲਿਖ ਹੌਂ ਭਾਈ। ਸੰਧੂ[੪] ਸੁੱਧਾ ਸਿੰਘ ਲੜਾਕਾ। ਗਾਮ ਦੁਕੋਹੇ ਕਾ ਥਾ ਬਾਂਕਾ ॥੯੯॥ ਹੁਤੋ ਤਹਾਂ ਕਾ ਬਸਨੇ ਵਾਰਾ। ਸੋ ਭੀ ਮਿਲੑਯੋ ਇਨੈ ਸੰਗਾਰਾ॥ ਨੱਥਾ ਸਿੰਘ ਆਦਿਕ ਸਰਦਾਰੂ। ਰਹਿਤ ਸੰਗ ਨਿਤ ਇਨਹਿੰ ਉਦਾਰੂ॥੧੦੦॥ ਜਥਾ ਇਨੋ ਕਾ ਬਡ ਇਕ ਥਾਯੋ[੫]। ਦੀਪ ਸਿੰਘ ਸਰਦਾਰ ਰਹਾਯੋ। ਬੰਦੇ ਸੋਂ ਜਬਿ ਝਗੜਾ ਪਯੋ। ਤਿਸ ਤੇ ਪੰਥ ਨਯਾਰਾ ਥਯੋ[੫] ॥ ੧੦੧॥ਦੀਪ ਸਿੰਘ ਨੇ ਤਬਿ ਨਿਜ ਝੰਡਾ। ਸਭਿ ਤੇ ਪਹਿਲੇ ਨਜਾਰਾ ਮੰਡਾ[੬]। ਔਰ ਪੰਥ ਭੀ ਸਭੀ ਮਿਲਾਯੋ। ਤੱਤ ਖਾਲਸਾ ਜੋ ਬਿਦਿਤਾਯੋ॥੧੦੨॥ ਜਬਿ ਜਬਿ ਜੰਗ ਅਖਾਰੇ ਪਰੇ[੭]। ਦੀਪ ਸਿੰਘ ਹ੍ਵੈ ਆਗੇ ਲਰੇ। ਇਸ ਕੇ ਸੰਗੀ ਸਿੰਘ ਅਪਾਰੇ। ਥਏ ਸ਼ਹੀਦ ਸੱਤ੍ਰ ਹਤਿ ਭਾਰੇ ॥੧੦੩॥ ਨਾਮ ਸ਼ਹੀਦਾਂ ਵਾਲਾ ਡੇਰਾ। ਬਿਦਤੑਯੋ ਯਾਂ ਤੇ ਏਹੁ ਬਧੇਰਾ। ਜਬਿ ਜਬਿ ਸ਼ਾਹਿ ਦੁਰਾਨੀ ਆਯੋ। ਮਾਰ ਲੂਟ ਇਨ ਸੋ ਸੰਤਾਯੋ ॥੧੦੪॥ ਅੱਠਾਰਾਂ ਸੈ ਬੀਚ ਅਠਾਰੈਂ। ਕਰਿ ਦੁਰਾਨੀਓਂ ਜੰਗ ਕਰਾਰੈਂ। ਦੇਸ ਪੰਜਾਬੋਂ ਪੰਥ ਨਿਕਾਰਾ। ਅੰਮ੍ਰਿਤਸਰ ਗੇਰੑਯੋ ਗੁਰੁਦ੍ਵਾਰਾ॥੧੦੫॥ ਕਰੀ ਬੇਅਦਬੀ ਔਰ ਮਹਾਂਏ। ਸਿੰਘਨ ਕੀ ਕੁਛ ਪੇਸ਼ ਨ ਜਾਏ। ਸੁਨਿ ਗੁਰਬਖਸ਼ ਸਿੰਘ ਬਡ ਜੋਧਾ। ਆਨੰਦਪੁਰ ਤੇ ਚੜ੍ਹਯੋ ਸ,ਕ੍ਰੋਧਾ ॥੧੦੬॥ ਚਾਰ ਹਜ਼ਾਰ ਸਵਾਰੇ ਸੰਗੈਂ। ਆਇ ਸੁਧਾਸਰ ਕੀਨੋ ਜੰਗੈਂ। ਥਯੋ ਸ਼ਹੀਦ ਮਾਰ ਬਹੁ ਸੱਤ੍ਰੈਂ। ਤੌ ਭੀ ਰਹੇ ਦੁਰਾਨੀ ਤੱਤ੍ਰੈਂ[੮] ॥ ੧੦੭ ॥ ਦੀਪ ਸਿੰਘ ਇਹੁ ਗਾਥਾ ਜਬੈ। ਸੁਨੀ ਕੋਪ ਬਾਢੑਯੋ ਤਿਹ ਤਬੈ।

---

[੧]ਬਹੁਤੇ। [੨]ਪਵਿਤ੍ਰ ਜੀਵਨ ਵਾਲਾ। [੩]ਮਸ਼ਹੂਰ। [੪]ਗੋਤ। [੫]ਹੋ ਗਿਆ। [੬]ਬਣਾ ਲਿਆ। [੭]ਜੰਗ, ਜੁੱਧ ਹੋਏ। [੮]ਓਸੇ ਤਰ੍ਹਾਂ।

ਦੇਸ ਮਾਲਵੇ ਮਾਂਹਿ ਉਦਾਰਾ। ਆਹਿ ਦਮਦਮਾ ਜਹਿਂ ਗੁਰਦ੍ਵਾਰਾ॥੧੦੮॥ ਤਹਿਂ ਤੈ ਚਢਿ ਆਯੋ ਸਹਿ ਜੋਰੈਂ[1] । ਪਾਂਚ ਹਜ਼ਾਰ ਸਵਾਰ ਬਟੋਰੈਂ[2]। ਅੰਮ੍ਰਿਤਸਰ ਚੱਬੇ ਢਿਗ ਭਾਰਾ। ਕਰਯੋ ਜੰਗ ਇਨ ਅਤੀ ਕਰਾਰਾ॥੧੦੯॥ ਅਨਿਕ ਸੰਗੀਅਨ ਲਈ ਸ਼ਹੀਦੀ। ਇਕ ਸਿੰਘ ਭਗਯੋ ਨ ਹ੍ਵੈ ਕੈ ਗੀਦੀ[3]। ਤਾਲ ਰਾਮਸਰ ਗੁਰੁ ਕਾ ਜਹਾਂ। ਥਯੋ ਸ਼ਹੀਦ ਦੀਪ ਸਿੰਘ ਤਹਾਂ ॥੧੧੦॥ ਸਾਖੀ ਇਸ ਕੀ ਸਭਿ ਬਿਧਿ ਆਛੇ। ਇਸੀ ਗ੍ਰੰਥ ਮੈਂ ਲੇਖੀ ਪਾਛੈ॥੧੧੧॥ ਦੋਹਰਾ॥ ਹੁਤੋ ਮੁਸਾਹਿਬ[4] ਤਾਂਹਿ ਕਾ, ਸੁਧਾ ਸਿੰਘ ਬਡ ਬੀਰ। ਮਾਲਕ ਥਾਪਯੋ ਮਿਸਲ ਕਾ, ਜਾਨ ਸਿੰਘਨ ਬਡ ਧੀਰ॥੧੧੨॥ ਚੌਪਈ॥ ਏਕ ਸਾਲ ਸੁੱਧਾ ਸਿੰਘ ਰਹਾ। ਮਾਲਕ ਮਿਸਲ ਸ਼ਹੀਦਨ ਅਹਾ[5]। ਜਬੈ ਸਰੰਦ ਪੰਥ ਨੈ ਮਾਰੀ। ਅੱਠਾਰਾਂ ਸੈ ਬੀਸ ਮਝਾਰੀ॥੧੧੩॥ ਸਭਿ ਸਿੰਘੋ ਨੈ ਮੁਲਕ ਦਬਾਯੋ। ਏਸ ਮਿਸਲ ਨੈ ਭੀ ਬਹੁ ਪਾਯੋ[6]। ਗੁਰਬਖਸ਼ ਸਿੰਘ ਕਾ ਹੁਤੋ ਭਤੀਜਾ। ਸੂਬਾ ਸਿੰਘ ਰੁਸਤਮ ਜਨ ਬੀਜਾ[7]॥੧੧੪॥ਆਨੰਦਪੁਰ ਕੇ ਨਿਕਟਿ ਅਲਾਕਾ। ਇਨ ਭੀ ਅਧਿਕ ਦਬਾਯੋ ਬਾਂਕਾ। ਆਨੰਦ ਪੁਰ ਮੈਂ ਵਾਸਾ ਲੀਆ। ਗੜ੍ਹ-ਅਨੰਦ ਨਿਜ ਕਬਜੇ ਕੀਆ॥੧੧੫॥ ਅਰ ਪਰੇਮ ਸਿੰਘ ਸੰਧੂ ਜੋਈ। ਰਹਯੋ ਪ੍ਰਕਾਲੀ[8] ਮੈਂ ਪੁਨ ਸੋਈ। ਇੰਬਲੀ[8] ਨੱਥਾ ਸਿੰਘ ਸੰਭਾਲੀ। ਔਰ ਗ੍ਰਾਮ ਤਹਿਂ ਸੰਗ ਬਿਸਾਲੀ॥੧੧੬॥ਸੁੱਧਾ ਸਿੰਘ ਸਜਾਦ-ਪੁਰ ਮਾਂਹੀਂ। ਰਹਯੋ ਮੁਲਕ ਮੱਲਯੋ ਬਹੁ ਆਹੀ[9]। ਪੁਨ ਜਬਿ ਵਹਿ ਪੰਜਾਬ ਮੈ ਆਯੋ। ਨਿਕਟਿ ਜਲੰਧਰ ਜੰਗ ਮਚਾਯੋ॥੧੧੭॥ ਪਾਈ ਤਹਿ ਠਾਂ ਓਨ ਸ਼ਹੀਦੀ। ਜਨਮ ਮਰਨ ਤੇ ਲਈ ਰਸੀਦੀ[10]। ਰਿਸ਼ਤੇਦਾਰ ਰਫੀਕੀ[11] ਤਾਂ ਕੋ। ਹੁਤੇ ਕਰਮ ਸਿੰਘ ਜੋਧਾ ਬਾਂਕੋ॥੧੧੮॥ ਗਾਮ ਮਰਾਕੇ[8] ਬਸਨੇ ਵਾਰੋ। ਜਿਲੇ ਲਾਹੌਰੈਂ ਬਿਦਿਤ ਉਦਾਰੋ। ਸੁਧਾ ਸਿੰਘ ਕਾ ਭਾਈਚਾਰਾ। ਸੋ ਭੀ ਸੰਧੂ

---

[1]ਜ਼ੋਰ ਨਾਲ। [2]ਇਕੱਠੇ ਕਰਕੇ। [3]ਕਾਇਰ। [4]ਸੁਹਬਤ 'ਚ ਰਹਿਣ ਵਾਲਾ ਸਾਥੀ, ਉੱਤ੍ਰਾਧਿਕਾਰੀ। [5]ਸੀ। [6]ਬਹੁਤਾ ਦੇਸ ਪਾ ਲਿਆ ਭਾਵ ਕਬਜ਼ੇ 'ਚ ਕਰ ਲਿਆ। [7]ਜਾਣੋ ਦੂਜਾ ਰੁਸਤਮ ਪਹਿਲਵਾਨ ਸੀ। [8]ਪਿੰਡ ਦਾ ਨਾਮ। [9]ਸੀ। [10]ਛੁਟੀ, ਮੁਕਤੀ। [11]ਮਿੱਤ੍ਰ।

ਹੁਤੋ ਉਦਾਰਾ ॥੧੧੯॥ ਤਿਸ ਕੋ ਲਾਇਕ ਪੰਥਹਿ ਚੀਨਾ । ਸੁਧਾ ਸਿੰਘ ਕੀ ਠੌਰਹਿੰ ਕੀਨਾ । ਤਿਸ ਨੇ ਅਪਨਾ ਮੁਲਕ ਸੰਭਾਰਾ । ਰਹਿਨਾ ਸਦ ਸਜਾਦ-ਪੁਰ ਧਾਰਾ ॥੧੨੦॥ ਹੁਤੋ ਦਮਦਮੇ ਕੇਰ ਇਲਾਕਾ । ਚਾਰ ਹਜਾਰ ਕੇਰ ਜੋ ਬਾਂਕਾ । ਗੁਰੁਦ੍ਵਾਰੇ ਕੀ ਹੇਤ ਅਬਾਦੀ[1] । ਦਯੋ ਪੰਥ ਨੈ ਯੁਤ ਅਹਿ-ਲਾਦੀ ॥੧੨੧॥ ਦੀਪ ਸਿੰਘ ਕੋ ਥਾ ਸੋ ਦਾਯੋ[2] । ਸੋ ਭੀ ਕਬਜੇ ਇਸ ਕੇ ਆਯੋ । ਗਾਦੀ ਮਿਸਲ ਸ਼ਹੀਦਨ ਕੇਰੀ । ਆਹਿ ਦਮਦਮਾ ਲਖੋ ਬਧੇਰੀ ॥੧੨੨॥ ਲੰਗਰ ਇਨ ਕਾ ਤਹਾਂ ਚਲੈ ਹੈ । ਅਬਿ ਲੌ ਸੋ ਕਬਜੇ ਇਨ ਮੈਂ ਹੈ । ਜਬੈ ਕਰਮ ਸਿੰਘ ਸ੍ਵਰਗ ਸਿਧਾਰਾ । ਤਾਂ ਕਾ ਸੁਤ ਗੁਲਾਬ ਸਿੰਘ ਭਾਰਾ ॥੧੨੩॥ ਪਦਰੀ ਮੁਲਕ ਸੰਭਾਰਯੋ ਤਾਂ ਤੈ[3] । ਪੈ ਕੁਛ ਗਾਮ ਗਏ ਛੁਟ ਵਾਂ ਤੈ[4] । ਜਬਿ ਗੁਲਾਬ ਸਿੰਘ ਸੁਰਪੁਰ ਗਯੋ । ਸੁਤ ਕ੍ਰਿਪਾਲ ਸਿੰਘ ਤਾਂ ਕਾ ਥਯੋ ॥੧੨੪॥ ਸੋ ਭੀ ਕੁਛ ਦਿਨ ਰਾਜ ਕਰੈ ਕੈ । ਗੁਰਪੁਰ ਪਹੁੰਚਯੋ ਦੇਹ ਤਜੈ ਕੈ । ਜੀਵਨ ਸਿੰਘ ਤਾਂਹਿ ਕਾ ਬੇਟਾ । ਮਾਲਕ ਗਾਦੀ ਭਯੋ ਅਮੇਟਾ[5] ॥੧੨੫॥ ਤਿਸ ਕੀ ਸ਼ਾਦੀ ਬੀਚ ਪਟਯਾਲੈਂ । ਸੁਤਾ[6] ਮਹਿੰਦ੍ਰ ਸਿੰਘ ਕੀ ਨਾਲੈਂ । ਹੋਈ ਦੌਲਤ ਆਈ ਭਾਰੀ । ਤਬਿ ਤੇ ਇੱਜ਼ਤ ਬਢੀ ਅਪਾਰੀ ॥ ੧੨੬॥ ਹੈ ਅਬਿ ਸੋ ਗਾਦੀ ਪਰ ਕਾਇਮ । ਰਾਖੈ ਪ੍ਰਭੁ ਸਰਦਾਰੀ ਦਾਇਮ[7] ॥੧੨੭॥ ਦੋਹਰਾ ॥ ਮਿਸਲ ਸ਼ਹੀਦਨ ਕੀ ਕਹੀ, ਸੁਨੀ ਪਿਖੀ ਹਮ ਜੈਸ । ਭੂਲ ਚੂਕ ਮਮ ਬਖਸ਼ੀਓ, ਤਜਿ ਬਿਰਥੀ ਟਕਟੈਂਸ[8] ॥੧੨੮॥

## ੭. ਮਿਸਲ ਕਰੋੜੀਆਂ

ਦੋਹਰਾ ॥ ਅਬਿ ਸੁਨਿ ਮਿਸਲ ਕਰੋੜੀਆਂ, ਕੇਰੋ ਹਾਲ ਰਸਾਲ[9] । ਜਿਨ ਕੇ ਬੀਚ ਬਘੇਲ ਸਿੰਘ, ਹੁਤੋ ਬਡੋ ਸਰਦਾਰ ॥੧੨੯॥ ਚੌਪਈ ॥ ਸ਼ਾਮ ਸਿੰਘ ਥਾ ਬਡ ਸਰਦਾਰੈਂ । ਗਾਮ ਪੈਜ-ਗੜ੍ਹ ਬਸਨੇ ਵਾਰੈਂ । ਦੁਤੀ ਕਰਮ ਸਿੰਘ

[1] ਤੂੰਕੀ ਵਾਸਤੇ । [2] ਜੋ ਦੀਪ ਸਿੰਘ ਨੂੰ ਦਿੱਤਾ ਹੋਇਆ ਸੀ । [3] ਇਸ ਕਰਕੇ ਆਪਣੇ ਪਿਤਾ ਦਾ ਮੁਲਕ ਸੰਭਾਲ ਲਿਆ । [4] ਉਸ ਪਾਸੋਂ । [5] ਪੱਕਾ । [6] ਪੁੱਤਰੀ । [7] ਹਮੇਸ਼ਾਂ । [8] ਬਿਅਰਥ ਝਗੜਾ । [9] ਸੁੰਦਰ ।

ਤਾਹਿੰ ਬਿਰਾਦਰ[1]। ਖੱਤ੍ਰੀ ਅੱਤ੍ਰੀ[2] ਹੁਤੋ ਬਹਾਦਰ ॥੧੩੦॥ ਖਾਨ ਬਹਾਦਰ ਸੂਬੇਦਾਰੂ। ਭਯੋ ਲਹੌਰ ਕੇਰ ਜੋ ਭਾਰੂ । ਹਿੰਦੂ ਥੇ ਉਨ ਅਤਿ ਸੰਤਾਏ। ਜਬਰਨ ਬਹੁਤੇ ਤੁਰਕ ਬਨਾਏ॥੧੩੧॥ਖੱਤ੍ਰੀ ਤਬੈ ਪੈਜ-ਗੜ ਵਾਰੇ। ਤੁਰਕ ਕਰੇ ਉਨ ਕੇਤਿਕ ਭਾਰੇ। ਸ਼ਜ਼ਾਮ ਸਿੰਘ ਕਰਮ ਸਿੰਘ ਆਦੀ । ਦੌੜ ਅਏ ਢਿਗ ਪੰਥ ਸਤਾਦੀ[3] ॥੧੩੨॥ ਸਜ ਕੈ ਸਿੰਘ ਬੀਰ ਬਡ ਥੀਏ। ਹਤ ਸੱਤ੍ਰੂ ਬਡ ਪਲਟੇ ਲੀਏ। ਨਿਜ ਲਜ਼ਾਕਤ ਬਡ ਤਾਕਤ ਸੰਗੈਂ । ਬਿਦਿਤੇ ਪੰਥੈ ਮਾਹਿ ਕਰਿ ਜੰਗੈਂ ॥੧੩੩॥ ਦੋਇ ਕੁ ਸੌ ਅਸਵਾਰ ਜਰਾਰੈਂ[4]। ਡੇਰਾ ਬਨਿਓ ਇਨ ਕਾ ਭਾਰੈਂ। ਸੁੱਖਾ ਸਿੰਘ ਤ੍ਰਖਾਨ ਬਹਾਦਰ । ਪੂਰਬ ਕਹੀ ਗਾਥ ਜਿਹ ਨਾਦਰ[5] ॥੧੩੪॥ ਸ਼ਜ਼ਾਮ ਸਿੰਘ ਕਾ ਥਾ ਸੋ ਚੇਲਾ । ਹਨਤ ਰਹਯੋ ਸੱਤ੍ਰੈਂ ਕਰਿ ਹੇਲਾ। ਤਿਸ ਨੈ ਭੀ ਇਹੁ ਡੇਰਾ ਭਾਰੈਂ। ਪਰਗਟ ਕੀਨੋ ਪੰਥ ਮਝਾਰੈਂ ॥੧੩੫॥ਨਾਦਰ ਏਸ ਦੇਸ ਜਬਿ ਆਯੋ। ਤਬੈ ਸ਼ਹੀਦ ਸ਼ਜ਼ਾਮ ਸਿੰਘ ਥਾਯੋ। ਸਤ੍ਰਾਂ ਸੈ ਸਤਾਨਵੇਂ ਮਾਹੈਂ। ਭਯੋ ਕਰਮ ਸਿੰਘ ਤਿਸ ਕੀ ਜਾਹੈਂ[6] ॥੧੩੬॥ ਅਨਿਕ ਜੰਗ ਇਨ ਬਡ ਬਡ ਕਰੇ। ਸੱਤ੍ਰੂ ਤੁਰਕ ਦੁਰਾਨੀ ਹਰੇ[7]। ਗੁਰੂ[8] ਵਡਭਾਗ ਸਿੰਘ ਹਿਤ ਜਬੈ। ਹਤੀ ਜਲੰਧਰ ਸਿੰਘਨ ਤਬੈ ॥੧੩੭॥ ਸੰਗ ਅਦੀਨਾ ਬੇਗ ਮਿਲੈ ਕੈ। ਹਾਕਮ ਨਾਸਰ ਦੀਨ ਹਤੈ ਕੈ[9]। ਅਰ ਖੈਰੇਸ਼ਾਹ ਸਿਪਹ-ਸਲਾਰੈਂ[10]। ਹਤਯੋ, ਕਰਮ ਸਿੰਘ ਯੁਤ ਤਲਵਾਰੈਂ ॥੧੩੮॥ ਤਬਿ ਤੈ ਏਹੁ ਬੀਰ ਪ੍ਰਗਟਾਨਾ। ਅੰਮ੍ਰਿਤਸਰ ਲਰਿ ਗੁਰੁ-ਪੁਰਿ ਪਜਾਨਾ। ਬਰਕ[11] ਜੱਟ ਇਕ ਸਿੰਘ-ਕਰੋੜਾ। ਗਾਮ ਬਰਕੀਆਂ ਕੇਰ ਅਮੋੜਾ ॥੧੩੯॥ ਹੁਤੋ ਮੁਸਾਹਿਬ[12] ਤਾਂ ਕਾ ਭਾਰੀ । ਪੰਥ ਦਈ ਤਾਂ ਕੋ ਸਰਦਾਰੀ । ਇਨ ਨਿਜ ਡੇਰਾ ਅਧਿਕ ਬਢਾਏ। ਲੁਟੇ ਸ਼ਹਿਰ ਬਹੁ ਸੱਤ੍ਰੂ ਘਾਏ[13] ॥੧੪੦॥ਜਵਾਹਰ-ਮੱਲ ਭਰਤ-ਪੁਰ ਵਾਰੇ। ਜਬੈ ਖਾਲਸਾ ਲੀਓ ਹਕਾਰੇ[14]। ਤਬਿ ਪੰਥੈਂ ਮਧ

---

[1]ਭਰਾ। [2]ਸ਼ਸਤ੍ਰ ਧਾਰੀ। [3]ਕਾਹਲੀ ਨਾਲ। [4]ਲੜਾਕੇ। [5]ਅਨੋਖੀ, ਅਸਚਰਜ। [6]ਜਗ੍ਹਾ। [7]ਮਾਰੇ। [8]ਗੁਰੂ ਕੀ ਅੰਸ। [9]ਮਾਰ ਕੇ। [10]ਸੈਨਾਪਤੀ। [11]ਗੋਤ ਦਾ। [12]ਸਾਥੀ, ਉਤ੍ਰਾਧਿਕਾਰੀ। [13]ਵੈਰੀ ਮਾਰੇ। [14]ਸੱਦਿਆ।

ਹਿੰਦੁਸਤਾਨੈਂ। ਲੂਟੇ ਸ਼ਹਿਰ ਸੁ ਅਧਿਕ ਮਹਾਨੈਂ ॥੧੪੧॥ ਫਰਖਾਬਾਦੈਂ ਮੈਂ ਤਬਿ ਜਾਈ । ਲੂਟੀ ਦੌਲਤ ਇਨ ਅਧਿਕਾਈ । ਤਿਸ ਤੈ ਬਡਾ ਅਰੂਜ[1] ਬਢਾਯੋ। ਸਾਤ ਹਜ਼ਾਰ ਸਵਾਰ ਬਨਾਯੋ ॥੧੪੨॥ ਦੌਲਤ ਬਾਂਟਿ ਸਭਿਨਿ ਕੌ ਦਈ। ਇਸ ਕੇ ਨਾਮ ਮਿਸਲ ਬਿਦਤਈ[2]। ਪੁਨ ਜਬਿ ਡੱਲੇ ਗਾਮ ਨਜ਼ੀਕੈਂ। ਤਟ[3] ਰਾਵੀ ਰਣ ਥੀਓ ਠੀਕੈਂ ॥੧੪੩॥ ਸਰ ਬੁਲੰਦ ਖਾਂ ਇਸ ਨੈ ਮਾਰਾ। ਲੁਟਯੋ ਖਜਾਨਾ ਤਾਂ ਕਾ ਭਾਰਾ। ਨਿਜ ਸੰਗੀ ਸਿੰਘਨ ਕੇ ਤਾਂਈਂ। ਬਾਂਟਿ ਰਫੀਕ[4] ਸੁ ਲਏ ਬਨਾਈ ॥੧੪੪॥ ਅੱਠਾਰਾਂ ਸੈ ਸੋਲਾਂ ਮਾਂਹੈਂ। ਦ੍ਵਾਬੇ ਦਾਬੇ ਨਗਰ ਮਹਾਂਹੈਂ[5] । ਬਡੋ ਪਰਗਨਾ ਸ਼ਜਾਮ-ਚੁਰਾਸੀ। ਹਰਯਾਨਾ ਲੌ ਮੱਲੇ ਖਾਸੀ[6] ॥੧੪੫॥ ਸ਼ਜਾਮ ਸਿੰਘ ਸੁਲਤਾਨ ਪਿੰਡੀਆ। ਹੁਤੋ ਮੁਸਾਹਿਬ ਤਾਂਹਿ ਹਿੰਡੀਆ[7] । ਤਾਂਹਿ ਕਾਠਗੜ੍ਹ ਲੀਨੋ ਖਾਸੈਂ[8]। ਜੋ ਅਬਿ ਹੈ ਤਿਹ ਸੰਤਤਿ[9] ਪਾਸੈਂ ॥੧੪੬॥ ਪੁਨ ਸਰਹੰਦ ਪੰਥ ਜਬਿ ਮਾਰੀ। ਮੱਲਯੋ ਇਨ ਭੀ ਮੁਲਕ ਅਪਾਰੀ । ਧੀਨ-ਮੁਲਾਣਾ ਨਿਜ ਰਜਧਾਨੀ । ਥਪੀ ਕਰੋੜਾ ਸਿੰਘ ਮਹਾਨੀ॥੧੪੭॥ ਸਿੰਘ ਬਘੇਲ ਚੁਭਾਲਹਿ ਕੇਰਾ[10] । ਧਾਲੀਵਾਲ ਗੋਤ ਜਟ ਹੇਰਾ । ਹੁਤੋ ਮੁਸਾਹਿਬ ਤਾਂਹਿ ਮਹਾਨਾ । ਲਯੋ ਪਰਗਨਾ ਤਾਂਹਿ ਹਰਯਾਨਾ॥੧੪੮॥ ਔਰ ਛਲੌਂਦੀ ਕੇਰ ਇਲਾਕਾ। ਢਿਗ ਕਰਨਾਲ ਤਾਂਹਿ ਲਿਯ ਬਾਂਕਾ[11] । ਸਿੰਘ ਦਸੌਂਧੇ ਆਦਿ ਸਢੌਰਾ । ਮੱਲਯੋ ਮੁਲਕ ਐਸ ਇਨ ਗੌਰਾ[12] ॥੧੪੯॥ ਗੁਲਾਮ-ਕਾਦਰ ਰੁਹੇਲਾ ਜੋਈ। ਲਰਯੋ ਪੰਥ ਸੋਂ ਤਬਿ ਬਡ ਸੋਈ। ਢਿਗ ਤਰਾਵੜੀ ਜੰਗ ਮਝਾਰੀ। ਗੋਲੀ ਸੰਗ ਤੁਫੰਗ ਕਰਾਰੀ[13] ॥੧੫੦॥ ਸਿੰਘ ਕਰੋੜਾ ਸੁਰਗ ਸਿਧਾਨਾ । ਤਬੈ ਪੰਥ ਕਰਿ ਮਤਾ ਮਹਾਨਾ ॥੧੫੧॥ ਦੋਹਰਾ ॥ ਕਿਯ ਸਰਦਾਰ ਬਘੇਲ ਸਿੰਘ, ਏਸ ਮਿਸਲ ਕਾ ਫੇਰ। ਹੁਤੋ ਬਹਾਦਰ ਬੀਰ ਬਡ, ਪਿਖ ਕੈ ਸਖੀ[14]

---

[1]ਪ੍ਰਤਾਪ। [2]ਮਸ਼ਹੂਰ ਹੋਈ। [3]ਕਿਨਾਰੇ । [4]ਮਿੱਤ੍ਰ। [5]ਦੁਆਬੇ 'ਚ ਬਹੁਤੇ ਨੱਗਰ ਦਬਾ ਲਏ। [6]ਬਹੁਤੇ। [7]ਹਠੀਆ। [8]ਆਪ। [9]ਉਲਾਦ। [10]ਝਬਾਲ ਪਿੰਡ ਦਾ। [11]ਸੁੰਦਰ (ਇਲਾਕਾ)। [12]ਬਹੁਤਾ। [13]ਬੰਦੂਕ ਦੀ [ਕਰਾਰੀ] ਤੇਜ਼ ਗੋਲੀ ਨਾਲ। [14]ਦਾਤਾ।

ਦਲੇਰ॥੧੫੨॥ ਚੌਪਈ॥ ਬਨਿ ਬਘੇਲ ਸਿੰਘ ਬਡ ਸਰਦਾਰੈਂ। ਹਤੇ ਸੱਤ੍ਰੂ ਰਣ ਕਰਿ ਭਾਰੈਂ। ਪੁਨ ਬਹੁ ਸਿੰਘਹਿੰ ਸੰਗ ਮਿਲਾਈ। ਪੂਰਬ ਦਿਸ ਬਡੈ ਕਰੀ ਚੜ੍ਹਾਈ॥੧੫੩॥ ਤੀਸ ਹਜ਼ਾਰ ਸਵਾਰ ਜਰਾਰਾ[1]। ਚੜ੍ਹੇ ਸੰਗ ਤਿਹ ਬਹੁ ਸਰਦਾਰਾ। ਔਰ ਲੁਟੇਰੇ ਲੋਗ ਅਪਾਰਾ। ਲੂਟਨ ਕੇ ਹਿਤ ਮਿਲੇ ਸੰਗਾਰਾ॥੧੫੪॥ ਹਿੰਦੁਸਤਾਨ ਦੇਸ[2] ਮੈਂ ਜਾਈ। ਦਿੱਲੀ ਗਿਰਦੇ ਧੂੰਮ ਮਚਾਈ[3]। ਹੜ੍ਹ ਪਾਣੀ ਜਯੋਂ ਚੜ੍ਹਿ ਦਲ ਸਿੰਘੈਂ। ਲੂਟਤ ਫਿਰਹੀਂ ਧਿੰਗਮ-ਧਿੰਗੈਂ[4]॥੧੫੫॥ ਜੱਟ ਜਵੰਧੇ ਨ੍ਰਿਪ ਉਦਾਰਾ[5]। ਰਾਮ ਸਿੰਘ ਬੱਲਮ-ਗੜ੍ਹਵਾਰਾ। ਦੈ ਨਜ਼ਰਾਨਾ ਸਰਣਿ ਸਿਧਾਨਾ[6]। ਦੇਗ ਮਿਸ਼ਟ ਦਈ ਸੁਖ-ਨਿਧਾਨਾ[7]॥੧੫੬॥ ਕੁਣਕਾ ਸੁੱਖਾ ਛਕਿ ਸਿੰਘ ਸਾਰੇ। ਖੁਸ਼ਿ ਹ੍ਵੈ ਤਿਹ ਤਜਿ ਅਨਤ ਸਿਧਾਰੇ। ਨਗਰ ਅਮੀਰਨ ਕੇ ਬਹੁ ਲੂਟੇ। ਜੋ ਅਕੜੇ ਤਕੜੇ ਸੋ ਕੂਟੇ[8]॥੧੫੭॥ ਧਸੇ ਆਇ ਪੁਨ ਦਿੱਲੀ ਮਾਂਹੈਂ। ਦਰਵਾਜੇ ਅਜਮੇਰੀ ਰਾਹੈਂ। ਮੁਗਲ ਮਹੱਲੇ ਆਗ ਲਗਾਈ। ਲੂਟਯੋ ਸ਼ਹਿਰ ਅਧਿਕ ਬਲ ਪਾਈ॥੧੫੮॥ ਪਰਯੋ ਸ਼ਹਿਰ ਮੈਂ ਹਹਿਰ ਮਹਾਨੈ[9]। ਕਰਯੋ ਕਹਿਰ ਕਹਿੰ ਆਨਿ ਸਿੰਘਾਨੈ[10]। ਸ਼ਹਿਰ ਲੂਟਤੇ ਕਿਤਿਕ ਰਹਾਏ[11]। ਧਸੇ ਕਿਲ੍ਹੇ ਮਹਿ ਕੇਤਿਕ ਧਾਏ॥੧੫੯॥ ਜੱਸਾ ਸਿੰਘ ਆਲੂ ਸਰਦਾਰੈਂ। ਦਯੋ ਤਖਤ ਪੈ ਸਿੰਘਨ ਬਿਠਾਰੈਂ। ਤਬਿ ਤੈ ਜੱਸਾ ਸਿੰਘ ਪਤਿਸ਼ਾਹੈ। ਬਿਦਤਯੋ ਪੰਥ ਮਾਂਹਿ ਇਮ ਵਾਹੈ[12]॥੧੬੦॥ ਬਚਨ ਨੁਵਾਬ ਕਪੂਰ ਹਰੀ ਕਾ। ਥਯੋ ਸਫਲ ਜੋ ਕੀਨ ਬਰੀ ਕਾ[13]। ਪੂਰਬ ਗਾਥਾ ਵਹਿ ਕਹਿ ਆਏ। ਸੁਨੋ ਇਹਾਂ ਕੀ ਔਰੈਂ ਭਾਏ[14]॥੧੬੧॥ ਜੱਸਾ ਸਿੰਘ ਕਾ ਤਖਤ ਬਿਠਾਨਾ। ਬਹੁ ਸਰਦਾਰੋਂ ਕੋ ਨਹਿੰ ਭਾਨਾ[15]। ਕਰਿ ਮਤਸਰ[16] ਸੋ ਦਯੋ ਉਠਾਈ। ਅਪਨੇ ਪਾਉਂ ਕੁਹਾੜੀ

---

[1]ਲੜਾਕਾ। [2]ਯੂ. ਪੀ. ਦੇ ਇਲਾਕੇ। [3]ਡੰਡ ਰੌਲੀ ਪਾ ਦਿੱਤੀ। [4]ਜ਼ੋਰੋ ਜ਼ੋਰੀ। [5]ਜਵੰਧੇ ਗੋਤ ਦਾ ਚੰਗਾ ਰਾਜਾ। [6]ਸ਼ਰਨ 'ਚ ਜਾ ਕੇ ਨਜ਼ਰਾਨਾ ਦਿੱਤਾ। [7]ਸੁੱਖੇ ਦੀ ਮਿੱਠੀ ਦੇਗ ਦਿੱਤੀ। [8]ਜੋ ਆਕੜੇ ਉਹ ਬਹੁਤੇ ਕੁੱਟੇ। [9]ਬਹੁਤਾ ਡਰ। [10](ਲੋਕ) ਕਹਿੰਦੇ ਹਨ ਕਿ ਸਿੰਘਾਂ ਨੇ ਆ ਕੇ ਸਖਤੀ ਕੀਤੀ ਹੈ। [11]ਕਿਤਨੇ ਕੁ ਤਾਂ ਸ਼ਹਿਰ ਲੁਟਦੇ ਰਹਿ ਗਏ। [12]ਉਹ। [13]ਚੰਗਾ। [14]ਹੋਰ ਤਰ੍ਹਾਂ ਦੀ। [15]ਚੰਗਾ ਨਹੀਂ ਲੱਗਾ। [16]ਈਰਖਾ।

ਲਾਈ ॥੧੬੨॥ ਸਿਮਰੂ ਕੀ ਬੇਗਮ ਕੇ ਤਾਂਈਂ । ਥੀ ਮੁਖਤਾਰ ਜੁ ਤਬੈ ਤਹਾਂਈਂ । ਗੌਹਰ-ਅਲੀ ਬਾਦਸ਼ਾਹ ਜਬਿ ਹੀ । ਕਹ੍ਯੋ ਮਿਲੋ ਤੁਮ ਸਿੰਘਹਿੰ ਅਬਿ ਹੀ॥੧੬੩॥ ਨਜ਼ਰਾਨਾ ਹਮ ਤੈ ਲੈ ਜਾਵੈਂ । ਨਹਿੰ ਜਾਰੈਂ ਨਹਿੰ ਲੂਟ ਮਚਾਵੈਂ । ਬੇਗਮ ਲੈ ਅਮੀਰ ਬਹੁ ਸੰਗੈਂ । ਢਿਗ ਬਘੇਲ ਸਿੰਘ ਗਈ ਨਿਸੰਗੈਂ॥੧੬੪॥ ਧਰਮ ਭੈਣ ਸਿੰਘ ਕੀ ਥੀ ਸੋਈ । ਸੋ ਗਾਥਾ ਹਮ ਪੂਰਬ ਗੋਈ[੧]।ਤਾਂ ਕਾ ਕਹ੍ਯਾ ਮਾਨ ਤਬਿ ਲੀਓ । ਲੂਟਨ ਸ਼ਹਰ ਬੰਦ ਕਰਿ ਦੀਓ ॥੧੬੫॥ ਦੌਲਤ ਅਧਿਕ ਸ਼ਾਹਿ ਤੈ ਲੈ ਕੈ । ਖੁਦ ਹੀ ਨਿਕਸੇ ਕਿਲ੍ਹਾ ਤਜੈ ਕੈ । ਜੋ ਵਸਤੂ ਜਿਸ ਕੇ ਮਨ ਭਾਈ । ਤਹਿੰ ਤੇ ਸੋ ਉਨ ਲੀਨ ਉਠਾਈ ॥ ੧੬੬॥ ਜੱਸਾ ਸਿੰਘ ਰਾਮਗੜ੍ਹ-ਵਾਰੇ । ਸਾਤ ਤੋਪ ਖਿਚ ਲਈ ਉਦਾਰੇ॥ ੧੬੭॥ ਦੋਹਰਾ ॥ ਟਿੱਲੇ ਮਜਨੂੰ ਊਪਰੈ, ਉਤਰੇ ਸਭ ਸਿੰਘ ਆਇ । ਦੇਖਹੁ ਭਾਵੀ ਨੈ ਦਈ, ਸਭਿ ਕੀ ਅਕਲ ਭੁਲਾਇ ॥ ੧੬੮ ॥ ਚੌਪਈ ॥ ਦਿੱਲੀ ਤਖਤ ਨ ਜੇ ਸਿੰਘ ਤਜਤੇ । ਅਬ ਲੌ ਅਪਨੀ ਸ਼ਾਹੀ ਭਜਤੇ[੨] । ਪੁਨ ਬਘੇਲ ਸਿੰਘ ਭਲ ਮਨਿ ਠੱਟਯੋ[੩]। ਬਾਦਸ਼ਾਹਿ ਢਿਗ ਇਮ ਲਿਖਿ ਪੱਠਯੋ॥੧੬੯॥ ਹਮਰੇ ਗੁਰੂਅਨ ਕੇ ਅਸਥਾਨੈ । ਆਹਿੰ, ਕਿਤਿਕ ਹਮ ਚਹਿਤ ਬਨਾਨੈ । ਸੋਊ ਬਨਾਵਨ ਹਿਤ ਲਿਖ ਦੀਜੇ । ਹਮੈਂ ਰੁਕਾਵਟ ਫਿਰ ਨਹਿੰ ਥੀਜੈ[੪] ॥ ੧੭੦॥ਇਸ ਹਿਤ ਹਮ ਕੋ ਦੇਹੁ ਹਕੂਮਤ। ਸ਼ਹਿਰ ਕੇਰ ਜਯੋ ਮਿਟੈਂ ਹਜੂਮਤ[੫]। ਦਿੱਲੀ ਤਬੈ ਖਾਲਸਾ ਤਜ ਹੈ। ਨਹੀਂ ਤ ਕਾਰਣ ਔਰੈ ਸਜ ਹੈਂ[੬] ॥ ੧੭੧ ॥ ਬਾਦਸ਼ਾਹਿ ਤਬਿ ਡਰਿ ਮਨ ਮਾਂਹੀ । ਜੋ ਸਿੰਘ ਕਹ੍ਯੋ ਦਯੋ ਲਿਖ ਵਾਹੀ[੭] । ਤਹਿੰ ਤੇ ਸਿੰਘ ਬਹੁ ਤਿਸੀ ਦਿਹਾਰੇ । ਲੂਟ ਕੇਰ ਧਨ ਚਾਇ ਅਪਾਰੇ[੮] ॥ ੧੭੨॥ਆਪਹਿ ਆਪ ਨਗਰ ਨਿਜ ਓਰੈਂ । ਚਲੇ ਅਏ ਬਿਨ ਮਤੇ ਬਹੋਰੈਂ[੯]।

---

[੧]ਕਹੀ ਹੈ । [੨]ਆਪਣੀ ਪਾਤਸ਼ਾਹੀ ਭੋਗਦੇ । [੩]ਚੰਗੀ ਗਲ ਮਨ 'ਚ ਧਾਰ ਕੇ । [੪]ਹੋਵੇ ।[੫]ਜਿਵੇਂ ਸ਼ਹਿਰ ਦਾ (ਸਿੰਘਾਂ ਦਾ) [ਹਜੂਮਤ] ਇਕੱਠ ਏਥੋਂ ਚਲਿਆ ਜਾਵੇ । [੬]ਨਹੀਂ ਤਾਂ ਹੋਰ (ਲੜਾਈ ਦਾ) ਕਾਰਨ ਬਣ ਜਾਵੇਗਾ । [੭]ਉਸੇ ਤਰ੍ਹਾਂ । [੮]ਬਹੁਤਾ ਧਨ [ਚਾਇ] ਚੁੱਕ ਕੇ । [੯]ਫੇਰ ਬਿਨਾਂ ਸਲਾਹ ਤੋਂ ਹੀ ।

ਦੋਇ ਹਜ਼ਾਰ ਸਵਾਰੈਂ ਸੰਗੈਂ । ਰਹ੍ਯੋ ਬਘੇਲ ਸਿੰਘ ਤਹਿੰ ਚੰਗੈਂ[1] ॥੧੭੩॥
ਦਿੱਲੀ ਸ਼ਹਿਰ ਕੇਰ ਕੁਟਵਾਲੀ[2] । ਸ਼ਾਹਿ ਦਈ ਲਿਖਿ ਤਾਂਹਿ ਬਿਸਾਲੀ ।
ਉਨ ਬਨਵਾਏ ਤਬਿ ਗੁਰੁਦ੍ਵਾਰੇ । ਏਕ ਸਾਲ ਰਹਿ ਤਹਾਂ ਉਦਾਰੇ ॥੧੭੪॥
ਦਿੱਲੀ ਸ਼ਹਰ ਕੇਰ ਮਾਸੂਲੈਂ । ਚੌਥਾਈ ਕਰਵਾਇ ਕਬੂਲੈਂ[3] । ਤਜਿ ਕੁਟਵਾਲੀ
ਨਿਜ ਘਰ ਆਯੋ । ਜਬਿ ਲੌ ਜੀਓ ਲੇਤ ਰਹਾਯੋ[4] ॥ ੧੭੫ ॥ ਅਮਰ ਸਿੰਘ
ਪਟਿਆਲੇ ਵਾਲੇ । ਏਸ ਮਿਸਲ ਕੇ ਗਾਮ ਬਿਸਾਲੇ । ਲਏ ਦਬਾਇ ਜੋਰ
ਸੈਂ ਜਬਿ ਹੀ । ਲਰ੍ਯੋ ਜਾਇ ਪਟਯਾਲੇ ਤਬਿ ਹੀ ॥੧੭੬॥ ਪਰ ਤਹਿੰ ਸੁਲ੍ਹਾ
ਸਫਾਈ ਭਈ । ਸੁਨੋ ਗਾਥ ਇਕ ਔਰੈਂ ਨਈ । ਦਿਹਲੀ ਕਾ ਬਜੀਰ ਬਲ
ਪਾਏ । ਲੈ ਤੂਫਾਨੀ ਚਢ੍ਯੋ ਮਹਾਂਏ[5] ॥੧੭੭॥ ਏਕ ਲਾਖ ਅਸਵਾਰ ਪਯਾਦੇ ।
ਆਯੋ ਜਬਿ ਵਹਿ ਕਰਤ ਤਗਾਦੇ[6] । ਸਿੰਘਨ ਤੈ ਹਿਤ ਦੇਸ ਛੁਡਾਵਨ ।
ਸਿੰਘ ਬਘੇਲ ਤਿਹ ਪਕਛ੍ਯੋ ਦਾਮਨ[7] ॥੧੭੮॥ ਔਰਨ ਤੈ ਨਜ਼ਰੈਂ ਦਿਲ-
ਵਾਈਂ । ਇਤ ਤੇ ਪੰਥੈਂ ਲਇਓ ਬੁਲਾਈ । ਜਥੇਦਾਰ ਸਭਿ ਮਿਸਲਾਂ ਵਾਰੇ ।
ਧਏ ਪੰਜਾਬੋਂ ਅਤਿ ਬਲ ਧਾਰੇ ॥੧੭੯॥ ਸ਼ਾਹਾਬਾਦ ਦਿਗੈਂ ਜਬਿ ਡੇਰਾ ।
ਕੀਓ ਵਜੀਰਹਿੰ ਆਨਿ ਬਡੇਰਾ । ਇਤ ਤੈ ਏਕ ਲਾਖ ਅਸਵਾਰੈਂ । ਭਯੋ
ਤਯਾਰ ਸਿੰਘਨ ਕਾ ਸਾਰੈਂ[8] ॥੧੮੦॥ ਮੈਣ-ਦਬਿ[9] ਕੇ ਬਹੁ ਸਰਦਾਰੈਂ । ਤਈਂ
ਦਯੋ ਸਿੰਘ ਐਸ ਸਿਖਾਰੈਂ[10] । ਅਰਧ ਨਿਸਾ ਕੋ ਤੁਮ ਮਮ ਡੇਰੈਂ । ਨਿਜ
ਨਿਜ ਦਲ ਲੈ ਅਯੋ ਬਧੇਰੈਂ ॥ ੧੮੧ ॥ ਇਤ ਬਜੀਰ ਕੋ ਐਸ ਸੁਨਾਵਾ ।
ਆਜ ਸਿੰਘ ਕਰਿ ਹੈਂ ਬਡ ਧਾਵਾ । ਆਹਿ ਕਰੀਬੈਂ ਤੀਨ ਲਾਖ ਕੇ । ਤੁਮ
ਪਰ ਪਰ ਹੈਂ ਅਮਲ ਚਾਖ ਕੇ ॥੧੮੨॥ ਅਰਧ ਨਿਸਾ ਕੋ ਜਬਿ ਸਿੰਘ ਆਏ ।
ਆਪਹਿ ਭਾਜੜ ਦਈ ਪਵਾਏ । ਭਾਗ੍ਯੋ ਦਲ ਬਜੀਰ ਕਾ ਡਰ ਕੈ । ਆਏ

---

[1]ਚੰਗੇ ਢੰਗ ਨਾਲ । [2]ਕੋਤਵਾਲ ਦਾ ਅਹੁਦਾ, ਸ਼ਹਿਰ ਦੀ ਵੱਡੀ ਅਫਸਰੀ । [3]ਪ੍ਰਵਾਨ ਕਰਵਾ ਕੇ ।
[4]ਚੁੰਗੀ ਆਪ ਲੈਂਦਾ ਰਿਹਾ । [5]ਬਹੁਤੀ । [6]ਝਗੜੇ, ਜੰਗ । [7]ਉਸ ਦਾ ਪੱਲਾ ਫੜ ਲਿਆ ਭਾਵ
ਨਾਲ ਰਲ ਗਿਆ । [8]ਸਾਰਿਆਂ ਸਿੰਘਾਂ ਦਾ । [9]ਘੱਗਰ ਤੇ ਜਮਨਾ ਦੇ ਵਿਚਕਾਰਲਾ ਇਲਾਕਾ ।
[10]ਬਘੇਲ ਸਿੰਘ ਨੇ ਇਸ ਤਰ੍ਹਾਂ ਸਿਖਾ ਦਿੱਤਾ ।

ਸਿੰਘ ਆਏ ਸਿੰਘ ਰਰ ਕੈ[1] ॥੧੮੩॥ ਪਾਨੀਪਤਿ ਲੌ ਭਾਗੇ ਗਏ। ਨਾਂਹਿ ਪਿਛਾਹਾਂ ਦੇਖਤ ਭਏ। ਡੇਰਾ ਥਾ ਵਜੀਰ ਕਾ ਜੇਤਾ। ਲੂਟਯੋ ਸਿੰਘ ਸੂਦਾਰੈਂ ਤੇਤਾ ॥੧੮੪॥ ਇਸੀ ਤੌਰ ਫਿਰ ਮਰ੍ਹਟੇ ਆਏ। ਚੜ੍ਹਿ ਸਿੰਘਨ ਪੈ ਅਤਿ ਬਲ ਲਾਏ। ਤਬਿ ਬਘੇਲ ਸਿੰਘ ਭੀ ਤਿਨ ਸੰਗੈਂ। ਊਪਰ ਤੇ ਸਭਿ ਬਿਧਿ ਭਲ ਢੰਗੈਂ[2] ॥੧੮੫॥ ਪਟਜਾਲੇ ਤਬਿ ਭਈ ਲੜਾਈ। ਵਹਿ ਗਾਥਾ ਸਭਿ ਪਾਛੈ ਗਾਈ। ਜਬੈ ਮਰ੍ਹੱਟੇ ਪਾਸ ਅੰਬਾਲੇ। ਉਤਰੇ ਤਬਿ ਮਿਲਿ ਸਿੰਘ ਬਿਸਾਲੇ ॥੧੮੬॥ ਅਏ ਪੰਜਾਬ ਓਰ ਤੇ ਧਾਏ। ਸੋ ਬਘੇਲ ਸਿੰਘ ਥੇ ਬੁਲਵਾਏ। ਮਿਲੇ ਮਾਲਵੇ ਕੇ ਸਭਿ ਔਰੈਂ। ਧਾਵਾ ਕੀਨੋ ਜਬਿ ਮਿਲਿ ਗੌਰੈਂ ॥੧੮੭॥ ਤਬਿ ਬਘੇਲ ਸਿੰਘ ਭਾਜੜ ਪਾਈ। ਨਿਸ ਕੋ ਮਰ੍ਹਟੇ ਗਏ ਪਲਾਈ। ਇਕ ਤੈ ਆਗੇ ਏਕ ਭਗਾਨਾ। ਡੇਰਾ ਤਿਨ ਕਾ ਸਿੰਘਨ ਲੁਟਾਨਾ ॥੧੮੮॥ ਯੌਂ ਹੀ ਫਰਾਂਸੀਸ ਸੰਗ[3] ਕੀਨੋ। ਆਯੋ ਥਾ ਜਬਿ ਲੈ ਦਲ ਪੀਨੋ[4]। ਤਵਾਰੀਖ ਗੁਰੁ ਖਾਲਸਾ ਮਾਂਹੀਂ। ਗਾਥਾ ਇਹੁ ਸਭਿ ਲਿਖੀ ਤਹਾਂਹੀਂ ॥੧੮੯॥

ਦੋਹਰਾ ॥ ਪੁਨ ਬਘੇਲ ਸਿੰਘ ਸੁਧਾਸਰ, ਆਇ ਦਰਸਯੋ ਨੀਕ। ਅੱਠਾਰਾਂ ਸੈ ਉਨਸਠੇ[5], ਮਰਯੋ ਤਹਾਂ ਹੀ ਠੀਕ ॥੧੯੦॥ ਨਹਿੰ ਉਲਾਦ ਤਾਂ ਕੇ ਹੁਤੀ, ਦੁਇ ਰਾਣੀ ਥੀਂ ਨੀਕ। ਰਾਮ ਕੌਰ ਦ੍ਵਾਬੇ ਰਹੀ, ਮਾਲਕ ਮੁਲਕਹਿ ਠੀਕ ॥੧੯੧॥ ਪੈਂਸਠ ਮੈਂ[6] ਜਬਿ ਵਹਿ ਮਰੀ, ਮਾਲ ਮੁਲਕ ਤਿਸ ਕੇਰ। ਛੀਨ ਲਯੋ ਰਣਜੀਤ ਸਿੰਘ, ਰਤਨ ਕੌਰ[7] ਉਤ ਫੇਰ[8] ॥੧੯੨॥ ਰਾਜ ਕਰਤ ਬਹੁ ਦਿਨ ਰਹੀ, ਨਿਜ ਸ਼ੌਹਰ ਕਾ ਸਾਚ[9]। ਸੋਊ ਛਲੌਂਦੀ ਮੈਂ ਮਰੀ, ਉੱਨੀ ਸੈ ਮਧ ਪਾਂਚ[10] ॥੧੯੩॥ ਮਾਲ ਮੁਲਕ ਅੰਗ੍ਰੇਜ਼ ਨੈ, ਤਿਸ ਕਾ ਲਯੋ ਸੰਭਾਰ। ਔਰ ਠੌਰ ਇਸ ਮਿਸਲ ਕੇ, ਅਬਿ ਲੌ ਬਹੁ ਸਰਦਾਰ ॥੧੯੪॥ ਰਾਜ ਕਰਤ

---

[1]ਬੋਲ ਕੇ। [2]ਸਭ ਤਰ੍ਹਾਂ ਚੰਗੇ ਢੰਗ ਨਾਲ ਉਪਰੋਂ ਉਨ੍ਹਾਂ ਵੱਲ ਰਿਹਾ। [3]ਫਰਾਂਸ ਦੇ ਵਸਨੀਕ ਸਿਮਰੂ ਨਾਲ। [4]ਤਕੜਾ, ਵੱਡਾ। [5]ਸੰਮਤ ੧੮੫੯ ਬਿ: ਨੂੰ। [6]ਸੰਮਤ ੧੮੬੫ ਬਿ: ਵਿੱਚ। [7]ਦੂਜੀ ਰਾਣੀ ਦਾ ਨਾਮ। [8]ਬਾਦ ਵਿਚ ਉਸ ਪਾਸੇ। [9]ਆਪਣੇ [ਸ਼ੌਹਰ] ਪਤੀ ਦਾ [ਸਾਚ] ਠੀਕ ਢੰਗ ਨਾਲ। [10]ਸੰਮਤ ੧੯੦੫ ਬਿ: ਵਿੱਚ।

ਹੈਂ, ਗਾਥ ਤਿਨ ਤਵਾਰੀਖ ਕੇ ਮਾਹਿਂ । ਜੁਦੀ ਜੁਦੀ ਸਭਿ ਕੀ ਲਿਖੀ, ਭਈ ਮਿਸਲ ਇਤਿ ਯਾਹਿ[1] ॥੧੯੫॥

੮. ਮਿਸਲ ਸ਼ੁੱਕ੍ਰ-ਚੱਕੀਆਂ

ਦੋਹਰਾ ॥ ਸ਼ੁੱਕ੍ਰ-ਚੱਕੀਆਂ ਕੀ ਭਈ, ਮਿਸਲ ਜੈਸ ਪਰਧਾਨ । ਅਬਿ ਗਾਥਾ ਤਿਸ ਕੀ ਸੁਨੋ, ਗੁਰੁ ਕੇ ਸਿੱਖ ਸੁਜਾਨ ॥੧੯੬॥ ਚੌਪਈ ॥ ਸਾਲਿ-ਬਾਹਨ ਰਾਜਾ ਇਕ ਭਯੋ। ਬਿੱਕ੍ਰਮ-ਜੀਤ ਜੀਤ ਤਿਹ ਲਯੋ[2]।ਪੂਰਣ ਭਗਤ ਰਸਾਲੂ ਰਾਜਾ[3] । ਨੇਕ ਨਾਮ ਇਹੁ ਭਏ ਦਰਾਜਾ[4] ॥ ੧੯੭ ॥ ਸੰਤਤਿ ਰੱਸਾਲੂ ਕੀ ਮਾਹੈਂ । ਸਹੱਸ੍ਰਾ ਨਾਮ ਭਯੋ ਨ੍ਰਿਪ ਵਾਹੈਂ[5]। ਗਾਮ ਸਹਿਸਰਾ ਜਾਂਹਿ ਬਸਾਯੋ। ਸੰਤਤਿ ਤਾਂਹਿ ਨ ਜੀਵਤ ਕਾਯੋ[6]॥੧੯੮॥ਕਹੇ ਜੋਤਸ਼ੀ ਕੇ ਉਨ ਇਕ ਸੁਤ। ਦਯੋ ਸਾਂਹਸੀ[7] ਕੋ ਪਾਲਨ ਹਿਤ । ਸਾਂਹਸੀ ਤਾਂਹਿ ਕਹਨ ਜਨ ਲਾਗੇ। ਭਈ ਉਲਾਦ ਤਾਂਹਿ ਬਡ ਆਗੇ ॥੧੯੯॥ ਅੱਲ ਸਾਂਹਸੀ ਤਿਨ ਕੀ ਰਹੀ। ਸੋਈ ਗੋਤ ਥਯੋ ਤਿਨ ਸਹੀ[8] । ਤਖਤ ਮੱਲ ਇਕ ਤਿਨੋਂ ਮਝਾਰੀ। ਭਯੋ ਚੌਧਰੀ ਬਿਦਤ ਅਪਾਰੀ[9] ॥੨੦੦॥ ਟਕੇ ਚੁਰਾਸੀ ਗ੍ਰਾਮਨ ਕੇਰੇ। ਤਾਰਤ ਜਹਾਂਗੀਰ ਕੇ ਬੇਰੇ[10] । ਭਾਗ-ਮੱਲ ਤਿਹਂ ਪੌਤ੍ਰ ਥਯੋ। ਬੁਢਾ ਸਿੰਘ ਸੁਤ ਤਿਹ ਬਿਦਤਯੋ ॥੨੦੧॥ ਦੇਸੀ[11] ਬੁੱਢਾ ਸਿੰਘ ਮਸ਼ਹੂਰੈਂ । ਸੂਰਬੀਰ ਬਡ ਭਯੋ ਜਰੂਰੈਂ[12] । ਸ਼ੁੱਕ੍ਰ-ਚੱਕ ਪਿੰਡ ਬਸਤ ਰਹਾਏ[13] । ਸ਼ੁੱਕ੍ਰ-ਚਕੀਏ ਯੌਂ ਬਿਦਤਾਏ ॥੨੦੨॥ ਤਾਂ ਕਾ ਪੂਤ ਨੌਧ ਸਿੰਘ ਭਯੋ। ਸਿੰਘੀ ਪੰਥ ਦੁਹੂੰ ਨੈ ਲਯੋ। ਦਸਮ ਗੁਰੂ ਕੇ ਪਾਸ ਰਹਾਏ। ਬਲੀ ਬੀਰ ਜੰਗੀ ਬਿਦਤਾਏ ॥ ੨੦੩॥ ਨੌਧ ਸਿੰਘ ਕੀ ਤੀਆ ਜੋਈ। ਦਾਈ ਰਹੀ ਸੁਤਨ ਗੁਰੁ ਸੋਈ । ਪੁਰਿ ਅਨੰਦ ਜਬਿ ਭਏ

[1]ਏਥੇ ਇਹ ਮਿਸਲ ਪੂਰੀ ਹੋ ਗਈ। [2]ਤਿਸ ਨੇ ਬਿਕ੍ਰਮਾ ਜੀਤ ਨੂੰ ਜਿੱਤ ਲਿਆ। [3]ਪੂਰਨ ਭਗਤ ਤੇ ਰਾਜਾ ਰਸਾਲੂ ਸਾਲਿ-ਬਾਹਨ ਦੇ ਦੋਵੇਂ ਪੁੱਤਰ ਸਨ । [4]ਇਹ ਦੋਵੇਂ ਭਰਾ ਬਹੁਤੇ ਨੇਕ ਨਾਮ ਵਾਲੇ ਹੋਏ ਹਨ। [5]ਉਸ ਸਮੇਂ । [6]ਕੋਈ ਵੀ [ਸੰਤਤਿ] ਉਲਾਦ ਉਸ ਦੀ ਜਿਊਂਦੀ ਨਹੀਂ ਸੀ ਰਹਿੰਦੀ। [7]ਇਕ ਨੀਵੀਂ ਜਾਤ ਜੋ ਸਿਰਕੀ ਵਾਸ ਰਹਿੰਦੀ ਹੈ । [8]ਉਹੋ ਹੀ ਉਨ੍ਹਾਂ ਦਾ ਗੋਤ [ਸਹੀ] ਠੀਕ (ਮਸ਼ਹੂਰ) ਹੋਇਆ। [9]ਬਹੁਤ ਮਸ਼ਹੂਰ ਹੋਇਆ। [10]ਵੇਲੇ, ਸਮੇਂ। [11]ਦੇਸ ਵਿੱਚ (ਅ) ਅੱਲ। [12]ਬਹੁਤਾ। [13]ਵਸਦੇ ਰਹੇ।

ਅਖਾਰੇ[1]। ਲਰੇ ਦਸਮ ਗੁਰੁ ਬਹੁ ਦਿਨ ਭਾਰੇ ॥੨੦੪॥ ਛੁਧਾ ਪਿਪਾਸਾ[2] ਸਿਖਨ ਸਹਾਰੀ। ਤਬੈ ਮਝੈਲਨ ਸ਼ਰਧਾ ਹਾਰੀ। ਦੁਨੀ ਚੰਦ ਕੇ ਕਹਿਨੇ ਲਗ ਕੇ। ਲਿਖਿ ਸਿੱਖੀ[3] ਆਏ ਸਭਿ ਭਗ ਕੈ[4] ॥੨੦੫॥ ਯਿਹ ਭੀ ਉਭੈ[5] ਅਏ ਤਿਨ ਸੰਗੈਂ। ਕਰਯੋ ਮਝੈਲਨ ਏਹੁ ਕੁਰੰਗੈਂ[6]। ਨੌਧ ਸਿੰਘ ਕੇ ਦੁਇ ਸੁਤ ਥੀਏ। ਚੰਦਾ ਸਿੰਘ ਚੜ੍ਹਤ ਸਿੰਘ ਜੀਏ[7] ॥੨੦੬॥ ਚੰਦਾ ਸਿੰਘ ਕੀ ਸੰਤਤਿ ਜੋ ਹੈ। ਸੰਧਾ-ਵਾਲੀਏ ਪਰਗਟ ਸੋ ਹੈ। ਪੈ ਚੰਦਾ ਸਿੰਘ ਤਾਬੇਦਾਰੈਂ[8]। ਰਹਯੋ ਚੜ੍ਹਤ ਸਿੰਘ ਕੇ ਸਦ ਭਾਰੈਂ ॥੨੦੭॥ ਫਿਰ ਜਬਿ ਬੰਦਾ-ਗੁਰਿ ਬਿਦਤਾਯੋ[9]। ਹਿੰਦੂ ਧਰਮ ਰਖਬੇ ਹਿਤ ਆਯੋ। ਪੰਥ ਖਾਲਸਾ ਸਭਿ ਹੀ ਭਿਲਿਓ[10]। ਨੌਧ ਸਿੰਘ ਭੀ ਤਿਸ ਸੋਂ ਮਿਲਿਓ ॥੨੦੮॥ ਬੈਰ ਸ਼ਜ਼ਾਦਯੋਂ ਕਾ ਮਿਲਿ ਲਯੋ। ਲੁਟੀ ਸਰੰਦ ਬਜੀਦਾ ਹਯੋ[11]। ਚੜ੍ਹ ਸਿੰਘ ਨੌਧ ਸਿੰਘ ਕਾ ਬੇਟਾ। ਭਯੋ ਸਿੰਘ ਬਡ ਸਿਦਕ ਲਪੇਟਾ ॥੨੦੯॥ ਬੇਟਾ ਬਾਪ ਪੰਥ ਕੇ ਸੰਗੈਂ। ਰਹੇ ਹਰਤ ਸੱਤ੍ਰੈਂ ਮਧ ਜੰਗੈਂ[12]। ਜਥੇਦਾਰ ਚੜ੍ਹ ਸਿੰਘ ਫਿਰ ਭਯੋ। ਬੀਰ ਬਾਂਕੁਰੋ ਬਡ ਬਿਦਤਯੋ ॥੨੧੦॥ ਮੁਲਕ ਖਾਲਸੇ ਮੱਲਯੋ ਜਬੈ। ਕੁੱਝਰਾਂ ਵਾਲਾ ਇਨ ਲਿਯ ਤਬੈ। ਕਿਲ੍ਹਾ ਖਾਮ ਇਸ ਨੇ ਦਿਢ ਰਚਾ[13]। ਕਰੇ ਜੰਗ ਸੱਤ੍ਰਨ ਸੋਂ ਸਚਾ[14] ॥੨੧੧॥ ਮਿਲ ਕੈ ਭੰਗੀ ਮਿਸਲ ਸੰਗਾਰੀ। ਪੁਨ ਰੁਤਾਸ[15] ਜਬਿ ਇਸ ਨੈ ਮਾਰੀ। ਮੁਲਕ ਅਟਕ ਲੌ ਅਧਿਕ ਦਬਾਯੋ। ਸਾਤਕ ਲਖ ਕਾ ਇਨ ਭੀ ਪਾਯੋ॥੨੧੨॥ ਆਠ ਹਜ਼ਾਰ ਸਵਾਰ ਲਰਾਕਾ। ਹੁਤੋ ਮਿਸਲ ਇਸ ਕੀ ਮੈਂ ਬਾਂਕਾ। ਰਣਜੀਤ-ਦੇਉ ਨ੍ਰਿਪ ਵਾਲੀ-ਜੰਮੂ। ਸੁਤ ਦਲੇਲ ਸਿੰਘ ਤਾਂ ਕਾ ਹੰਮੂ[16] ॥੨੧੩॥ ਪਿਤਾ ਪੁੱਤ੍ਰ ਮੈਂ ਬਢਯੋ ਬਖੇਰਾ।

---

[1]ਜੰਗ। [2]ਭੁਖ ਤੇ ਤੇਹ। [3]ਸਿੱਖੀ ਤੋਂ ਬੇਦਾਵਾ ਲਿਖ ਕੇ। [4]ਭੱਜ ਕੇ। [5]ਦੋਵੇਂ। [6]ਖੋਟਾ ਰੰਗ ਭਾਵ ਮਾੜਾ ਕੰਮ। [7]ਜਿਊਂਦੇ ਰਹੇ। [8]ਹਮੇਸ਼ਾਂ ਬਹੁਤਾ ਤਾਬੇਦਾਰ ਰਿਹਾ। [9]ਗੁਰਾਂ ਦਾ ਬੰਦਾ ਪ੍ਰਗਟ ਹੋਇਆ। [10]ਮਿਲਿਆ। [11]ਮਾਰਿਆ। [12]ਜੰਗ ਵਿੱਚ ਵੈਰੀਆਂ ਨੂੰ ਮਾਰਦੇ ਰਹੇ। [13]ਇਸ ਨੇ [ਖਾਮ] ਕੱਚਾ ਕਿਲ੍ਹਾ ਪੱਕਾ ਬਣਵਾਇਆ। [14]ਵੈਰੀਆਂ ਨਾਲ [ਸਚਾ] ਚੰਗੇ ਜੰਗ ਕੀਤੇ। [15]ਕਿਲ੍ਹਾ ਤੇ ਸ਼ਹਿਰ ਦਾ ਨਾਮ। [16]ਹੰਕਾਰੀ।

ਮਦਦ ਹੇਤ ਪੰਥ ਉਨ ਟੇਰਾ[1]। ਸ਼ੁੱਕ੍ਰ-ਚੱਕੀਏ ਨ੍ਰਿਪ ਬੁਲਾਏ। ਸਿੰਘ-ਦਲੇਲ, ਭੰਗੀ ਸਦਵਾਏ[2] ॥੨੧੪॥ ਗਢੀਏ-ਰਾਮ[3] ਔਰ ਘਾਨੱਈਏ। ਦੁਹੂੰ ਓਰ ਇਹ ਭੀ ਬੇ ਭੱਈਏ[4]। ਜੰਗ ਮਚਯੋ ਬਹੁ ਤਹਿੰ ਠਾਂ ਗਾਢਾ। ਮਰੇ ਕਿਕਾਨ[4] ਜ੍ਵਾਨ ਰਣ ਬਾਢਾ[5] ॥੨੧੫॥ ਫਟੀ ਬੰਦੂਕ ਚੜ੍ਹਤ ਸਿੰਘ ਕੇਰੀ। ਤ੍ਰਾਂ ਸੋਂ ਮਰਯੋ ਏਹੁ ਬਿਨ ਦੇਰੀ ॥੨੧੬॥ ਦੋਹਰਾ ॥ ਭਈ ਲੜਾਈ ਬੰਦ ਤਬਿ, ਪੰਥ ਅਯੋ ਨਿਜ ਦੇਸ। ਮਾਹਾਂ ਸਿੰਘ ਸੁਤ ਤਾਂਹਿ ਕਾ, ਪਿਤ ਸਮ ਥਯੋ ਨਰੇਸ[6] ॥ ੨੧੭॥ ਚੌਪਈ ॥ ਮਿਸਲ ਭੰਗੀਓਂ ਕੀ ਥੀ ਭਾਰੀ। ਮਿਲੇ ਰਾਮ-ਗੜ੍ਹੀਏ ਸੰਗਾਰੀ[7]। ਮਾਹਾਂ ਸਿੰਘ ਕਾ ਦੇਸ ਦਬਾਵਨ। ਲਾਗੇ ਤਿਸ ਸੋਂ ਬੈਰ ਬਢਾਵਨ ॥੨੧੮॥ ਮਾਹਾਂ ਸਿੰਘ ਕੇ ਸਭੈ ਘਨੱਈਏ। ਮੱਦਦ-ਗਾਰ ਥੀਏ ਬਡ ਭੱਈਏ[8]। ਬਚਯੋ ਮੁਲਕ ਤਾਂ ਕਾ ਇਸ ਭਾਂਤੈਂ। ਪੁਨ ਜੈ ਸਿੰਘ ਸ੍ਰਦਾਰ ਬਖਯਾਤੈਂ ॥੨੧੯॥ ਮਾਹਾਂ ਸਿੰਘ ਕੋ ਅਰ ਨਿਜ ਪੂਤੈਂ[9]। ਫੂਲ ਬੰਸ ਮੈਂ ਬਿਆਹਿਓ ਸੂਤੈਂ[10]। ਗਜਪਤ ਸਿੰਘ ਕੀ ਬੇਟੀ ਸਜਾਨੀ। ਮਾਹਾਂ ਸਿੰਘ ਕੀ ਹੋਈ ਰਾਨੀ ॥੨੨੦॥ ਰਣਜੀਤ ਸਿੰਘ ਤਾਂ ਕਾ ਸੁਤ ਭਯੋ। ਦਸਕ ਬਰਸ ਕਾ ਸੋ ਜਬਿ ਥਯੋ। ਮਾਹਾਂ ਸਿੰਘ ਸੁਰ-ਪੁਰਹਿ ਪਧਾਰਾ[11]। ਰਣਜੀਤ ਸਿੰਘ ਨਿਜ ਰਾਜ ਸੰਭਾਰਾ ॥੨੨੧॥ ਰਾਣੀ ਸਦਾ ਕੌਰ ਕੀ ਬੇਟੀ। ਬਯਾਹੀ ਉਨ ਗੁਨ ਰੂਪ ਲਪੇਟੀ। ਸਦਾ ਕੌਰ ਕੀ ਮੱਦਦ ਪਾਏ। ਰਣਜੀਤ ਸਿੰਘ ਬਹੁ ਮੁਲਕ ਦਬਾਏ॥੨੨੨॥ਪਹਲੇ ਚੱਠੇ[12] ਗੱਖੜ[13] ਜੀਤੇ। ਫਿਰ ਲਹੌਰ ਲੀਨੋ ਚੁਪ ਕੀਤੇ। ਮਿਸਲ ਭੰਗੀਓਂ ਤੇ ਛੁਡਵਾਯੋ। ਲਵਪੁਰ-ਪਤਿ ਸਰਕਾਰ ਕਹਾਯੋ[14] ॥੨੨੩॥ ਸਨੇ ਸਨੇ ਫੜ ਕੈ ਬਡ ਜੋਰੈਂ। ਛੀਨੇ ਦੇਸ ਸਿੰਘਨ ਕੇ ਹੋਰੈਂ। ਪੁਨ ਮੁਲਤਾਨ ਪਸ਼ੌਰ ਦਬਾਯੋ। ਤੁਰਕਨ ਤੈ ਕਸ਼ਮੀਰ ਛੁਡਾਯੋ॥੨੨੪॥

[1]ਉਸ ਜੰਮੂ ਦੇ ਰਾਜੇ ਰਣਜੀਤ ਦੇਉ ਨੇ ਪੰਥ ਨੂੰ [ਟੇਰਾ] ਬੁਲਾ ਲਿਆ। [2]ਬੁਲਵਾ ਲਏ। [3]ਰਾਮ-ਗੜ੍ਹੀਏ। [4](ਸਿੰਘ) ਭਰਾ। [4]ਘੋੜੇ। [5]ਜੰਗ ਵਧ ਗਿਆ। [6]ਪਿਤਾ ਵਾਂਗ ਰਾਜਾ ਹੋਇਆ। [7]ਨਾਲ। [8]ਭਰਾਵਾਂ (ਵਾਂਗ)। [9]ਅਤੇ ਆਪਣੇ ਪੁੱਤਰ ਨੂੰ। [10]ਆਪਸੀ ਪਿਆਰ ਨਾਲ। [11]ਸੁਰਗ ਨੂੰ ਚਲਾ ਗਿਆ ਭਾਵ ਮਰ ਗਿਆ। [12]ਇਕ ਜੱਟ ਗੋਤ। [13]ਮੁਸਲਮਾਨਾਂ ਦੀ ਇਕ ਰਾਜਪੂਤ ਜਾਤੀ। [14]ਲਾਹੌਰ ਦਾ ਮਾਲਕ ਬਾਦਸ਼ਾਹ ਅਖਵਾਇਆ।

ਸਿਖ ਸਰਦਾਰ ਔਰ ਥੇ ਤਬਿ ਜੇ । ਕਰੇ ਮੁਲਕ ਸਭਿ ਕੇ ਇਨ ਕਬਜੇ ।
ਨਿਜ ਅਰੂਜ ਅਤਿਸੈ ਫੈਲਾਯੋ[1] । ਮਹਾਰਾਜ ਜਗ ਮੈਂ ਬਿਦਤਾਯੋ ॥੨੨੫॥
ਭੂਪ ਪਹਾੜੀ ਸਭਿ ਸਰਦਾਰੂ । ਭਏ ਤਾਂਹਿ ਕੇ ਤਾਬੇਦਾਰੂ । ਚਾਰ ਕੂੰਟ ਕੇ
ਮੁਲਕੈਂ ਕੇਰਾ[2] । ਬਾਦਸ਼ਾਹਿ ਬਨ ਬਹਯੋ ਉਚੇਰਾ ॥੨੨੬॥ ਐਸੀ ਰਜਧਾਨੀ
ਜਗ ਮਾਂਹੀ । ਭਈ ਨ ਪਾਛੇ ਅਬਿ ਕਿਤ ਨਾਂਹੀ । ਬਰਸ ਉਣਾਹਟ ਰਹਿ
ਜਗ ਪੈਹੈ[3] । ਅੱਠਾਰਾਂ ਸੌ ਛਯਾਨਵ ਮੈਂਹੈਂ[4] ॥੨੨੭॥ ਪੂਨਯੋ ਹਾੜ ਅਖੀਰੀ
ਰਾਹੈ । ਪਰ, ਗੁਰੁ-ਪੁਰਿ ਮੈਂ ਪਹੁੰਚਯੋ ਜਾਹੈ[5] । ਮਹਾਰਾਜ ਰਣਜੀਤ ਮ੍ਰਿਗੇਸੈਂ ।
ਚਮਤਕਾਰ ਦਿਖਰਾਇ ਵਿਸੇਸੈਂ[6] ॥੨੨੮॥ ਜਦੁਪਤਿ ਸਮ ਨਿਜ ਸੰਗ
ਬਿਭੂਤੀ । ਲਯਾਯੋ ਥਾ, ਲੈ ਗਯੋ ਸੰਗੂਤੀ[7] । ਹੁਤੋ ਪੁਰਸ਼ ਇਹ ਭੀ ਅਵਤਾਰੀ ।
ਉਸ ਹੀ ਕੇ ਪਰਤਾਪ ਪਿਛਾਰੀ ॥੨੨੯॥ ਆਠ ਬਰਸ ਕਿਯ ਰਾਜ ਵਿਚਾਰੋ ।
ਅਯੋ ਜ਼ਵਾਲ[8] ਪੁਨਾ ਅਤਿ ਭਾਰੋ । ਰੰਡੀ ਕਰ ਪੰਜਾਬ ਕੋ ਗਯੋ । ਸਿੰਘ ਪੰਥ
ਕਾ ਰਵੀ ਅਥਯੋ[9] ॥੨੩੦॥ ਹਿੰਦੂ ਧਰਮ ਕਾ ਗਿਰਯੋ ਮਿਨਾਰੋ[10] । ਰੋਵਤ
ਇਮ ਕਹਿ ਸਭਿ ਨਰ ਨਾਰੈਂ ॥੨੩੧॥ ਕਬਿੱਤ ॥ ਏ ਰੇ ਜਮਰਾਜ ਤੈਂ ਅਕਾਜ
ਕਹਾਂ ਕੀਨੋ ਆਜ, ਭੂਪ ਸਿਰਤਾਜ ਪੈ ਦਰਾਜ ਚੋਟ ਕੈ ਗਯੋ[11] । ਗੋ[12] ਗ੍ਰੀਬ
ਮੰਗਨ[13] ਦਿਜ ਦੀਨਨ[14] ਨਿਹੰਗਨ ਕੋ, ਦਾਰਿਦ ਗਹੇ ਗੋ ਆਇ[15] ਦਾਰਨ[16]
ਦੁਖ ਦੈ ਗਯੋ । ਤੋਰਯੋ ਪੰਥ ਅਰਸ਼ ਹੂੰ ਕੋ ਕਿੰਗਰਾ ਨਾ ਤਰਸ ਆਯੋ, ਬ੍ਰਸਨ

---

[1]ਆਪਣਾ ਬਹੁਤਾ [ਅਰੂਜ] ਪ੍ਰਤਾਪ ਫੈਲਾ ਲਿਆ । [2]ਚਾਰ [ਕੂੰਟ] ਦਿਸ਼ਾਂ ਦੇ ਮੁਲਕਾਂ ਦਾ । [3]੫੯ ਵਰ੍ਹੇ ਜੱਗ ਉਪਰ ਰਹਿ ਕੇ ਭਾਵ ਉਮਰ ਭੋਗ ਕੇ । [4]ਸੰਮਤ ੧੮੯੬ ਬਿ: ਵਿੱਚ । [5]ਹਾੜ ਦੀ ਪੂੰਨਿਆਂ ਨੂੰ ਅੰਤਲੇ ਰਾਹ ਪੈ ਕੇ ਗੁਰਪੁਰੀ ਵਿੱਚ ਜਾ ਪਹੁੰਚਿਆ । [6]ਬਹੁਤੇ, (ਅ) ਖਾਸ । [7]ਕ੍ਰਿਸ਼ਨ ਵਾਂਗ ਸਮੱਗ੍ਰੀ ਨਾਲ ਲਿਆਇਆ ਸੀ ਤੇ ਨਾਲ ਹੀ ਲੈ ਗਿਆ । [8]ਘਟਾਉ, ਗਿਰਾਉ । [9]ਸੂਰਜ ਛਿਪ ਗਿਆ । [10]ਬੁਰਜ ਡਿਗ ਪਿਆ । [11]ਹੇ ਧਰਮਰਾਜਾ ! ਤੈਂ ਕਿਸ ਵਾਸਤੇ ਅਜ ਇਹ ਮਾੜਾ ਕੰਮ ਕੀਤਾ ਹੈ (ਜੋ ਸਾਡੇ) ਸ਼੍ਰੋਮਣੀ ਰਾਜੇ (ਮਹਾਰਾਜਾ ਰਣਜੀਤ ਸਿੰਘ) ਤੇ [ਦਰਾਜ] ਵਡੀ ਸੱਟ ਕਰ ਗਿਆ ਭਾਵ ਮਾਰ ਗਿਆ ਹੈਂ । [12]ਗਊਆਂ । [13]ਮੰਗਤਿਆਂ । [14]ਗਰੀਬ ਬ੍ਰਾਹਮਣਾਂ ਨੂੰ । [15]ਕੰਗਾਲੀ ਆ ਪਕੜੇਗੀ । [16]ਭਿਆਨਕ ।

ਕੋ ਹਰਸ ਏਕ ਛਿਨਹੂੰ ਮੈਂ ਖ੍ਵੈ ਗਯੋ[1] । ਦੀਪ ਜੰਬੂ ਦੀਪ ਕੋ ਪ੍ਰਦੀਪ ਪੰਥ ਸਿੰਘਨ, ਮਹੀਪਨ ਮਹੀਪ ਕੋ ਸਮੀਪ ਹੀ ਤੈ ਲੈ ਗਯੋ[2] ॥੨੩੨॥ ਕੋਊ ਚੀਰ ਫਾਰੈਂ ਪਰਿਹਾਰੈਂ ਤਨ ਪੀਟ ਪੀਟ, ਸੁੱਧ ਨਾ ਸੰਭਾਰੈਂ ਬੁੱਧਿ ਸਭਿ ਹੀ ਕੀ ਖ੍ਵੈ ਰਹੀ[3] । ਕੋਊ ਬਾਰ ਪਾਰੇ ਪਾਰੇ ਮੱਖਨ ਕੇ, ਅਖੱਨ ਤੈਂ ਡਾਰੈਂ ਜਲ ਧਾਰੈਂ ਪਰਨਾਰੇ ਨਾਰੇ ਹ੍ਵੈ ਬਹੀਂ[4] । ਜਬਿ ਹੀ ਪਧਾਰੇ ਰਣਜੀਤ ਸਿੰਘ ਸੁਰਪੁਰਿ, ਕਹਿਰ ਕੀ ਕੂਕੈਂ ਹੂਕੈਂ ਸ਼ਹਿਰ ਪਵੈ ਰਹੀਂ[5] । ਬਗਰ ਬਜਾਰਨ ਅਗਾਰਨ ਨਗਰ ਬਨ, ਦੇਸਨ ਬਿਦੇਸਨ ਅਧੀਰਤਾ ਛਵੈ ਰਹੀ[6] ॥੨੩੩॥ ਅਵਨੀ ਉਦਾਸ ਭਈ ਮੋਦਤਾ ਅਕਾਸ਼ ਛਈ, ਕ੍ਰੂਨਾ ਦੁਖ ਦੀਨਤਾਈ ਪੂਰਗੋ ਮਹਾਨੇ ਕੀ[7] । ਅੰਧ ਧੁੰਧ ਹਾਹਾਕਾਰ ਪਰਗੋ ਅਪਾਰ ਭਾਰ, ਕੌਨ ਲੈਹੈ ਸਾਰ ਆਜ ਪਰਜਾ ਬਸਾਨੇ ਕੀ[8] । ਕੌਨ ਦਿਜ ਦੀਨਨ ਪ੍ਰਬੀਨਨ ਕੀ ਪੂਰੈ ਆਸ, ਕੌਨ ਧਰੇ ਟੇਕ ਗੁਰੂ ਗ੍ਰੰਥ ਪੰਥ ਬਾਨੇ ਕੀ[9] । ਧ੍ਰਮ ਧ੍ਵਜਾ ਟੂਟ ਗਈ ਕ੍ਰਮ

[1]ਪੰਥ ਰੂਪ ਅਕਾਸ਼ ਦਾ ਕਿੰਗਰਾ ਤੋੜ ਦਿੱਤਾ (ਤੈਨੂੰ) ਤਰਸ ਨਾ ਆਇਆ, ਕਈਆਂ ਵਰ੍ਹਿਆਂ ਦਾ [ਹਰਸ] ਅਨੰਦ ਇਕ ਛਿਨ ਵਿੱਚ (ਤੂੰ) ਨਾਸ ਕਰ ਗਿਆ । [2]ਜੰਬੂ ਦੀਪ ਦਾ ਦੀਵਾ ਜੋ ਸਿੰਘਾਂ ਦੇ ਪੰਥ ਨੂੰ [ਪ੍ਰਦੀਪ] ਬਹੁਤਾ ਚਾਨਣ ਕਰਨ ਵਾਲਾ (ਸੀ ਉਸ) ਰਾਜਿਆਂ ਦੇ ਰਾਜੇ ਨੂੰ (ਸਾਡੇ) ਕੋਲ ਤੋਂ ਹੀ ਲੈ ਗਿਆ । [3]ਕਈ ਕੱਪੜਿਆਂ ਨੂੰ ਪਾੜਦੇ ਹਨ, ਸ਼ਰੀਰ ਤੇ (ਹੱਥ) [ਪ੍ਰਹਾਰੈਂ] ਮਾਰ ਮਾਰ ਕੇ ਪਿੱਟਦੇ ਹਨ, ਹੋਸ਼ ਨਹੀਂ ਸੰਭਾਲਦੇ, ਸਾਰਿਆਂ ਦੀ ਅਕਲ ਗੁੰਮ ਹੋ ਰਹੀ ਹੈ । [4]ਕੋਈ ਮੱਖਣ ਦੇ ਪਾਲੇ ਹੋਏ (ਸਿਰ ਦੇ) ਵਾਲ ਪੁੱਟਦਾ ਹੈ (ਕੋਈ) ਅੱਖਾਂ ਤੋਂ ਜਲ ਦੀਆਂ ਧਾਰਾਂ ਪਰਨਾਲਿਆਂ ਵਾਂਗ ਸੁੱਟਦੇ ਹਨ (ਜੋ ਅਗੋਂ ਪਾਣੀ ਦੇ) ਨਾਲੇ ਹੋ ਕੇ ਵਗਤੁਰੀਆਂ। [5]ਜਦੋਂ ਦੇ ਮਹਾਰਾਜਾ ਰਣਜੀਤ ਸਿੰਘ ਸੁਰਗਪੁਰੀ ਨੂੰ ਗਏ ਹਨ, ਸ਼ਹਿਰ ਵਿੱਚ ਕਹਿਰ ਦੀਆਂ ਕੂਕਾਂ ਤੇ [ਹੂਕੈਂ] ਪੁਕਾਰਾਂ ਪੈ ਰਹੀਆਂ ਹਨ । [6][ਬਗਰ] ਵਿਹੜਿਆਂ ਬਾਜ਼ਾਰਾਂ, [ਅਗਾਰਨ] ਘਰਾਂ, ਸ਼ਹਿਰਾਂ, [ਬਨ] ਬਾਗਾਂ ਦੇਸਾਂ ਤੇ ਪ੍ਰਦੇਸ਼ਾਂ ਵਿੱਚ [ਅਧੀਰਤਾ] ਘਬਰਾਹਟ ਫੈਲ ਗਈ । [7]ਧਰਤੀ ਉਦਾਸ ਹੋ ਗਈ, ਅਕਾਸ਼ ਵਿੱਚ ਭਾਵ ਸੁਰਗਾਂ ਵਿੱਚ [ਮੋਦਤਾਂ] ਖੁਸ਼ੀ ਫੈਲ ਗਈ, (ਸੰਸਾਰ ਵਿੱਚ) ਕਰਣਾ-ਰਸ (ਰੋਣ ਪਿੱਟਣ) ਦੁਖ ਤੇ [ਦੀਨਤਾਈ] ਨਿਰਾਸਤਾ ਬਹੁਤੀ ਭਰ ਗਈ । [8](ਸੋਗ ਦੇ) ਬਹੁਤੇ ਭਾਰ ਨਾਲ ਬਹੁਤ ਅੰਧੇਰਾ (ਹੋ ਗਿਆ ਤੇ) ਹਾਹਾਕਾਰ [ਪਰਗੋ] ਮੱਚ ਗਈ, (ਲੋਕ ਕਹਿੰਦੇ ਹਨ ਕਿ) ਅਜ ਪਰਜਾ ਨੂੰ ਵਸਾਉਣ ਦੀ ਕੌਣ [ਸਾਰ] ਖਬਰ ਲਵੇਗਾ । [9]ਬ੍ਰਾਹਮਣਾਂ, ਗਰੀਬਾਂ ਤੇ ਚਤੁਰ (ਗੁਣੀਆਂ) ਦੀ ਕੌਣ ਇੱਛਾ ਪੂਰੀ ਕਰੇਗਾ, (ਉਸ ਵਾਂਗ) ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕੌਣ ਓਟ ਰਖੇਗਾ ਅਤੇ ਕੌਣ ਪੰਥ ਦੇ ਬਾਣੇ (ਸਲਾਬ ਦੀ) ਇੱਜ਼ਤ ਕਰੇਗਾ ।

ਰੇਖ ਫੂਟ ਗਈ, ਛੂਟ ਗਈ ਧੀਰਤਾ ਤਮਾਮ ਹਿੰਦਵਾਨੇ ਕੀ[1] ॥੨੩੪॥ ਜਾਂ ਦਿਨ ਲਹੌਰ-ਮੌਰ ਭੂਪ ਰਣਜੀਤ ਸਿੰਘ, ਅਜ਼ਲ ਕੇ ਦਿਨ ਹੂੰ ਕੀ ਗਜ਼ਲ ਬਜੈ ਗਯੋ[2] । ਫੌਜੈਂ ਠਾਢਿ ਰੋਵੈਂ ਗਾਢਿ ਔਜੈਂ ਵਾਰਿ, ਸੌਜੈਂ ਯੁਤ ਰੋਵਤ ਅਮੀਰ ਕੈਹੈਂ ਮੌਜੈਂ ਹਮ ਖ੍ਵੈ ਗਯੋ[3] । ਹਾਇ ਥੀਓ ਹੂਜਾ ਬਡ ਲੂਜਾ ਖਾਇ ਪ੍ਰਜਾ ਕੈਹੈ, ਨਾਤੀ ਸੁਤ ਨਾਰਿ ਰੋਵੈਂ ਤੇਜ ਤਨ ਤ੍ਵੈ ਗਯੋ[4] । ਗਯਾਨ-ਹਰਿ ਦਾਨੇ ਜੇ ਜਮਾਨੇ ਕੇ ਬਖਾਨੇ ਇਮ, ਹਾਇ ਹਾਇ ਹਿੰਦੁ ਕੋ ਦਿਨਿੰਦ ਹੀ ਅਥੈ ਗਯੋ[5] ॥੨੩੫॥ ਕੀਨੇ ਪਰਸ੍ਵਾਰਥ ਪ੍ਰਮਾਰਥ ਮਹਾਂ-ਰਥ ਲੈ, ਮਹਿਮਾਂ ਮਤੰਗ ਔ ਤੁਰੰਗ ਸੰਗ ਦਾਨ ਹੈ[6] । ਤੀਖੇ ਤਪ ਤੇਗ ਤੇਜ ਹੂੰ ਕੋ ਤੋਪ-ਖਾਨਾ ਲੀਓ, ਧੀਰਤਾ ਕੀ ਢਾਲ ਨਾਲਿ ਕੀਰਤਿ ਨਿਸ਼ਾਨ ਹੈ[7] । ਭੂਪ ਰਣਜੀਤ ਸਿੰਘ ਜੀਤਿ ਧਰ ਗਯਾਨ-ਹਰੀ, ਦੇਵ ਲੋਕ ਜੀਤਬੇ ਕੋ ਕਰ ਕੈ ਸਮਾਨ ਹੈ[8] । ਜਸ ਕੋ ਨਗਾਰਾ ਭਾਰਾ ਧਰਮ ਕੋ ਕਟਾਰਾ ਸਾਜਿ, ਆਜ ਮਹਾਰਾਜ ਕੀਨ ਸੁਰਪੁਰਿ ਪਯਾਨ ਹੈ[9] ॥੨੩੬॥ ਚੰਦਨ ਕੀ ਚਿਤਾ ਰਚਿ[10] ਤਾਂ ਪਰ

---

[1] ਧਰਮ ਦਾ ਝੰਡਾ ਹੀ ਟੁੱਟ ਗਿਆ,(ਕੌਮ ਦੇ) ਚੰਗੇ ਕਰਮਾਂ ਦੀ [ਰੇਖ] ਲਕੀਰ ਮਿਟ ਗਈ, ਸਾਰੇ ਹਿੰਦੁਸਤਾਨੀਆਂ ਦੀ ਧੀਰਜ ਜਾਂਦੀ ਰਹੀ। [2] ਜਿਸ ਦਿਨ ਲਾਹੌਰ ਦਾ ਸ਼ੋਮਣੀ ਰਾਜਾ ਰਣਜੀਤ ਸਿੰਘ [ਅਜ਼ਲ] ਮੌਤ ਦੇ ਦਿਨ ਦੀ [ਗਜ਼ਲ] ਘੰਟੀ ਵਜਾ ਗਿਆ ਭਾਵ ਮਰ ਗਿਆ। [3] ਤਕੜੇ ਬਲ ਵਾਲੀਆਂ ਫੌਜਾਂ ਖੜ੍ਹੀਆਂ ਰੋਂਦੀਆਂ ਹਨ, [ਸੌਜੈਂ] ਸਮੱਗ੍ਰੀਆਂ ਦੇ ਸਹਿਤ ਅਮੀਰ ਰੋਂਦੇ ਹੋਏ ਕਹਿੰਦੇ ਹਨ ਕਿ ਸਾਡੀਆਂ ਮੌਜਾਂ ਹੀ ਗਵਾ ਗਿਆ। [4] [ਲੂਜਾ ਖਾਇ] ਕੰਬ ਕੇ ਪਰਜਾ ਕਹਿੰਦੀ ਹੈ ਕਿ ਹਾਇ ਬੜਾ [ਹੂਜਾ] ਨੁਕਸਾਨ ਹੋਇਆ [ਨਾਤੀ] ਪੋਤਰੇ, ਪੁੱਤਰ ਤੇ ਇਸਤ੍ਰੀਆਂ ਰੋਂਦੀਆਂ ਹਨ (ਕਿ ਹੇ ਮਹਾਰਾਜਾ) ਤੇਰੇ ਸ਼ਰੀਰ ਦਾ ਤੇਜ਼ ਚਲਾ ਗਿਆ ਹੈ। [5] ਗਿਆਨ ਸਿੰਘ (ਕਹਿੰਦਾ ਹੈ) ਕਿ ਜ਼ਮਾਨੇ ਦੇ [ਦਾਨੇ] ਸਿਆਣੇ ਬੰਦੇ ਇਉਂ ਕਹਿੰਦੇ ਹਨ ਕਿ ਹਾਇ ਹਾਇ ਹਿੰਦੁਸਤਾਨ ਦਾ ਤਾਂ [ਦਿਨਿੰਦ] ਸੂਰਜ ਹੀ [ਅਥੈ] ਛਿਪ ਗਿਆ। [6] ਆਪਣੇ ਵਲੋਂ ਕੀਤੇ ਹੋਏ ਪ੍ਰਉਪਕਾਰ ਤੇ ਧਰਮ ਸਬੰਧੀ ਕੰਮਾਂ ਦੇ ਵੱਡੇ ਰਥ, ਮਹਿਮਾਂ ਰੂਪ ਹਾਥੀ ਤੇ ਦਾਨ ਰੂਪ ਘੋੜੇ ਨਾਲ ਲੈ ਕੇ। [7] ਤਿੱਖੇ ਤਪ ਦੀ ਤਲਵਾਰ, ਤੇਜ ਪ੍ਰਤਾਪ ਦਾ ਤੋਪਖਾਨਾ; ਧੀਰਜ ਦੀ ਢਾਲ ਤੇ ਕੀਰਤੀ ਦਾ ਝੰਡਾ ਨਾਲ ਲੈ ਕੇ। [8] ਗਿਆਨ ਸਿੰਘ (ਕਹਿੰਦਾ ਹੈ) ਕਿ ਮਹਾਰਾਜਾ ਰਣਜੀਤ ਸਿੰਘ ਧਰਤੀ ਨੂੰ ਜਿੱਤ ਕ, ਸੁਰਗ ਲੋਕ ਨੂੰ ਜਿੱਤਣ ਦਾ ਸਮਾਨ(ਇਕੱਠਾ)ਕਰਕੇ। [9] ਜਸ ਦਾ ਵੱਡਾ ਨਗਾਰਾ ਤੇ ਧਰਮ ਦਾ ਕਟਾਰਾ ਬਣਾ ਕੇ ਅਜ ਮਹਾਰਾਜਾ ਰਣਜੀਤ ਸਿੰਘ ਨੇ ਸੁਰਗ-ਪੁਰੀ ਨੂੰ ਜਾਣਾ ਕੀਤਾ ਹੈ। [10] ਚਿਖਾ ਬਣਾ ਕੇ।

ਧਰਯੋ ਲਿਜਾਇ, ਖੜਗ ਸਿੰਘ ਜੂ ਸਪੂਤ ਜਾਰਯੋ ਲੰਬੂ ਲਾਇ ਕੈ। ਸਰਕਾਰ ਸੰਗ ਸਰਕਾਰਾਂ ਸਤੀ ਥਈ ਗਜਾਰਾਂ, ਆਇ ਕੈ ਕਪੋਤ ਜੋੜਾ ਜਰਯੋ ਰੌਤ ਖਾਇ ਕੈ[1] । ਗਜਾਨ-ਹਰੀ ਔਰ ਕੀ ਕਹਾਨੀ ਕਹਾਂ, ਰੋਏ ਦੇਵ ਤਾਂਹੀਂ ਛਿਨ ਮੇਘ ਦ੍ਵਾਰਾ ਆਂਸੂਆਂ ਬਹਾਇ ਕੈ[2] । ਘਾਸ ਕੇ ਅਵਾਸ ਜਿਮ ਛਾਰ ਥੀਓ ਛਿਨਕ ਮੈਂ, ਜਾਰ ਦੀਓ ਹਾਇ ਹਾਇ ਓਹਿ ਓਹਿ ਗਾਇ ਕੈ[3] ॥੨੩੭॥ ਮਹਾਰਾਜ ਕੋ ਸਰੀਰ ਹੇਰਿ ਜਲਤੋ, ਅਮੀਰ ਪੀਰ ਤੈ ਫਕੀਰ, ਧੀਰ ਕਹੈਂ ਤਜਿ ਤਾਬ ਕੋ[4]। ਬੀਰਨ ਕੀ ਬੀਰਤਾ ਅਮੀਰਤਾ ਅਮੀਰਨਿ, ਫਕੀਰਨ ਗੁਨੀਨ ਮਾਨ ਪੀਰਨ ਪ੍ਰਭਾਵ ਕੋ[5] । ਹਿੰਦੁਨ ਕੀ ਹਿੰਦ ਜਰੀ ਸਿੰਘਨ ਕੀ ਜਿੰਦ ਜਰੀ, ਗਜਾਨ ਹਰੀ ਕਵਿਨ ਕੋ ਜਰਯੋ ਮਹਿਤਾਬ ਕੋ[6] । ਭੂਪਨ ਅਬਾਦੀ ਜਰੀ ਲੌ-ਪੁਰ ਕੀ ਗਾਦੀ ਜਰੀ, ਜਰ ਗਯੋ ਸੁਹਾਗ ਭਾਗ ਸਗਰੀ ਪੰਜਾਬ ਕੋ[7] ॥੨੩੮॥ ਗਹਿਰੀ ਗਿਲਾਨੀ ਰਜਧਾਨੀ ਮੈਂ ਮਹਾਨੀ ਛਈ, ਕਾਹੂੰ ਕੀ ਨ ਬਾਨੀ ਕੋਊ ਸੁਨੈ ਕਾਨ ਵਾਸ ਮੈਂ[8] । ਪੂਤ ਪ੍ਰਲਾਪ ਕਰੈਂ ਬਿਪ੍ਰ ਬਿਲਾਪ ਧਰੈਂ, ਮੰਤ੍ਰੀ ਮੁਰਝਾਇ ਪਰੇ ਸੋਕ ਸਿੰਧੁ ਤ੍ਰਾਸ ਮੈਂ[9]। ਰਾਨੀ ਰਨਵਾਸ

[1][ਸਰਕਾਰ] ਮਹਾਰਾਜੇ ਨਾਲ ਗਿਆਰਾਂ ਰਾਣੀਆਂ ਸਤੀ ਹੋਈਆਂ, ਕਬੂਤਰਾਂ ਦਾ ਜੋੜਾ [ਰੌਤਾ] ਗੇੜਾ ਖਾ ਕੇ ਆ ਕੇ (ਚਿਖਾ ਵਿੱਚ ਡਿੱਗ ਕੇ) ਸੜ ਗਿਆ । [2]ਗਿਆਨ ਸਿੰਘ (ਕਹਿੰਦਾ ਹੈ) ਕਿ ਹੋਰਨਾਂ ਦੀ ਕਹਾਣੀ ਤਾਂ ਕੀ (ਕਹਿਣੀ ਹੈ) ਉਸ ਛਿਨ ਵਿੱਚ ਬੱਦਲਾਂ ਰਾਹੀਂ ਹੰਝੂ ਵਗਾ ਕੇ ਦੇਵਤੇ ਵੀ ਰੋਏ। [3]ਘਾਹ ਦੇ [ਅਵਾਸ] ਛੱਪਰ ਵਾਂਗ ਇਕ ਛਿਨ ਵਿੱਚ ਹੀ ਸੁਆਹ ਕਰ ਦਿੱਤਾ, ਹਾਇ ਹਾਇ ਤੇ ਓਹਿ ਓਹਿ ਕਹਿੰਦਿਆਂ ਨੇ ਸਾੜ ਦਿੱਤਾ। [4]ਮਹਾਰਾਜੇ ਦੇ ਸ਼ਰੀਰ ਨੂੰ ਸੜਦਾ ਵੇਖ ਕੇ ਅਮੀਰ, ਪੀਰ ਤੇ ਫਕੀਰ ਧੀਰਜ ਤੇ [ਤਾਬ] ਹੌਂਸਲੇ ਨੂੰ ਛੱਡ ਕੇ ਕਹਿੰਦੇ ਹਨ । [5]ਸੂਰਮਿਆਂ ਦੀ ਸੂਰਮਤਾਈ, ਅਮੀਰਾਂ ਦੀ ਅਮੀਰੀ, ਫਕੀਰਾਂ ਤੇ ਗੁਣੀਆਂ ਦਾ ਸਤਿਕਾਰ ਤੇ ਪੀਰਾਂ ਦਾ ਪ੍ਰਭਾਵ (ਸੜ ਗਿਆ)। [6]ਹਿੰਦੂਆਂ ਦੀ ਹਿੰਦੁਸਤਾਨ ਸੜ ਗਈ, ਸਿੰਘਾਂ ਦੀ ਜਿੰਦ ਜਾਨ ਸੜ ਗਈ, ਗਿਆਨ ਸਿੰਘ (ਕਹਿੰਦਾ ਹੈ) ਕਿ ਕਵੀਆਂ (ਰੂਪ ਕਮੀਆਂ) ਦਾ [ਮਹਿਤਾਬ] ਚੰਦ੍ਰਮਾਂ ਸੜ ਗਿਆ। [7]ਰਾਜਿਆਂ ਦੀ [ਅਬਾਦੀ] ਬਸਤੀ ਸੜ ਗਈ, ਲਾਹੌਰ ਦੀ ਰਾਜ-ਗੱਦੀ ਸੜ ਗਈ, ਸਾਰੀ ਪੰਜਾਬ ਦਾ ਚੰਗੇ ਭਾਗਾਂ ਵਾਲਾ ਪਤੀ ਭਾਵ ਮਾਲਕ ਸੜ ਗਿਆ। [8]ਰਾਜਧਾਨੀ ਵਿੱਚ ਬਹੁਤ ਡੂੰਘੀ ਗਿਲਾਨੀ ਫੈਲ ਗਈ, ਕਿਸੇ ਦੀ ਗਲ ਕੋਈ ਵੀ ਕੰਨਾਂ ਵਿੱਚ [ਵਾਸ] ਗਹੁ ਨਾਲ ਨਹੀਂ ਸੁਣਦਾ। [9]ਪੁੱਤਰ [ਪ੍ਰਲਾਪ] ਕੀਰਨੇ ਪਾਉਂਦੇ ਹਨ, ਬ੍ਰਾਹਮਣ ਵਿਰਲਾਪ ਕਰਦੇ ਹਨ, ਵਜ਼ੀਰ ਸ਼ੋਕ ਤੇ ਡਰ ਦੇ ਸਮੁੰਦਰ ਵਿੱਚ ਮੁਰਝਾਏ ਪਏ ਹਨ।

ਮੈਂ ਅਵਾਸ ਤੈ ਉਦਾਸ,ਰੋਇ ਲੇਵਤ ਸਤ੍ਰਾਸ ਸ੍ਵਾਸ ਬਾਂਧੀ ਮੋਹ ਫਾਂਸਿ ਮੈਂ[1] । ਲੈ ਗਯੋ ਸੁਖ ਦੈ ਗਯੋ ਦੁਖ ਗਯਾਨ ਹਰੀ ਮਹਾਰਾਜ, ਹਾਸ ਮੈਂ ਹੁਲਾਸ ਮੈਂ ਨ ਰਹਯੋ ਕੋਊ ਵਾਸ ਮੈਂ[2] ॥੨੩੯॥ ਦੋਹਰਾ ॥ ਜਾਂ ਦਿਨ ਤੈ ਰਣਜੀਤ ਸਿੰਘ, ਸੁਰ-ਪੁਰਿ ਕੀਨ ਨਿਵਾਸ । ਪਾਛੇ ਲਵਪੁਰ ਦਿਨ ਬਦਿਨ, ਹੋਵਨ ਲਗਯੋ ਉਦਾਸ ॥੨੪੦॥ ਕਬਿੱਤ ॥ ਸਾਤ ਪੂਤ ਮਹਾਰਾਜ ਜੂ ਕੇ ਪਾਛੇ ਆਛੇ ਰਹੇ, ਖੜਗ ਸਿੰਘ ਸ਼ੇਰ ਸਿੰਘ ਤਾਰਾ ਸਿੰਘ ਜਾਨੀਏ। ਈਸ਼ਰ ਹਰੀ ਪਸ਼ੌਰਾ ਸਿੰਘ ਕਸ਼ਮੀਰਾ ਸਿੰਘ,ਸਾਤਮੋਂ ਦਲੀਪ ਮ੍ਰਿਗੇਸ ਬੇਸ[3] ਮਾਨੀਏ । ਕੌਰ ਨੌ-ਨਿਹਾਲ ਸਿੰਘ ਔਰ ਪਰਤਾਪ ਸਿੰਘ, ਸਹਿਦੇਵ ਸਿੰਘ ਤੀਨ ਪੌਤ੍ਰ ਪਛਾਨੀਏ । ਰਾਜੇ ਤੈ ਬਜੀਰ ਥੇ ਅਮੀਰ ਬੀਰ ਧੀਰ ਭੂਰ, ਐਪਰ ਨ ਕੋਊ ਰਾਖ ਸਕਯੋ ਰਜ-ਧਾਨੀਏ[4] ॥੨੪੧॥ ਸਭਿ ਹੀ ਕੀ ਸੱਤਾ ਅਲਵੱਤਾ ਮਤਸਰ ਕੱਤਾ, ਹੱਤਾ ਕੀਨ ਮੱਤਾ ਮੰਦ ਪੰਥ ਲੀਨ ਖੋਟ ਹੈ[5]। ਮਹਾਰਾਜ ਪਾਸ ਪਾਂਚ ਸਾਤ ਆਦਮੀ ਥੇ ਖਾਸ, ਰਾਣੀ ਸਦਾ ਕੌਰ ਤੈ ਮੁਹਕਮ ਚੰਦ ਮੋਟ[6] ਹੈ । ਹਰੀ ਸਿੰਘ ਦੀਨਾ ਨਾਥ, ਬਖਸ਼ੀ[7] ਭਗਤ-ਰਾਮ,ਮਾਨ[8] ਸਰਦਾਰ ਤੈ ਅਟਾਰੀ ਵਾਲੇ ਗੋਟ ਹੈਂ[9]। ਔਰ ਪੇਟ-ਪਾਲਕ ਥੇ ਈਰਖਾ ਕੇ ਬਾਲਕ, ਸਭੈ ਹੀ ਮਰੇ ਖਹਿ ਖਹਿ ਬਿੱਲੋ ਜਿਮ ਝੋਟ ਹੈਂ[10] ॥੨੪੨॥ ਸ੍ਰੀ ਰਣਜੀਤ ਸਿੰਘ ਪਾਛੇ ਆਛੇ ਤਾਂ ਕੋ ਸੁਤ, ਖੜਗ-ਮ੍ਰਿਗੇਸ ਬਡ ਹੁਤੋ ਸੰਤ ਰੂਪ ਹੈ । ਭਯੋ ਸੋ ਨਰੇਸ ਨਾ ਬਿਸੇਸ[11] ਰਾਜਨੀਤਿ ਗਯਾਨੀ, ਕਾਰਦਾਰ ਥਯੋ ਚੇਤ ਸਿੰਘ ਤਿਹ ਖੂਪ[12] ਹੈ । ਐਪਰ

[1]ਰਾਣੀਆਂ ਮਹਿਲਾਂ ਵਿੱਚ ਘਰ ਤੋਂ ਉਦਾਸ ਹੋ ਕੇ ਮੋਹ ਦੀ ਫਾਹੀ 'ਚ ਫਸ ਕੇ ਡਰ ਨਾਲ ਹਾਹੁਕੇ ਲੈ ਰਹੀਆਂ ਹਨ । [2]ਗਿਆਨ ਸਿੰਘ (ਕਹਿੰਦਾ ਹੈ ਕਿ) ਮਹਾਰਾਜਾ ਸੁਖ ਲੈ ਗਿਆ, ਦੁਖ ਦੇ ਗਿਆ (ਜਿਸ ਕਰਕੇ) ਘਰਾਂ ਵਿੱਚ ਹਾਸੇ ਤੇ ਉਤਸ਼ਾਹ ਨਾਲ ਕੋਈ ਨਹੀਂ ਰਿਹਾ । [3]ਸੁੰਦਰ । [4]ਰਾਜੇ, ਵਜ਼ੀਰ, ਅਮੀਰ ਤੇ ਧੀਰਜ ਵਾਲੇ ਸੂਰਮੇ ਭਾਵੇਂ ਬਹੁਤੇ ਸਨ ਪਰ ਕੋਈ ਵੀ ਰਾਜਧਾਨੀ ਨੂੰ ਕਾਇਮ ਨਾ ਰਖ ਸੱਕਿਆ । [5]ਸਾਰਿਆਂ ਦੀ [ਸੱਤਾ] ਸ਼ਕਤੀ [ਅਲਵੱਤਾ] ਬਿਨਾਂ ਸੰਸੇ ਤੋਂ ਜਾਣੋ ਕਿ [ਮਤਸਰ] ਈਰਖਾ ਨੇ ਕੱਟ ਦਿੱਤੀ ਤੇ ਅਕਲ ਨਾਸ ਕਰ ਦਿਤੀ, ਮਾੜਾ ਤੇ ਖੋਟਾ ਰਸਤਾ ਫੜ ਲਿਆ । [6]ਵੱਡਾ ਇਤਬਾਰ ਵਾਲਾ । [7]ਫੌਜਾਂ ਨੂੰ ਤਨਖਾਹ ਵੰਡਣ ਵਾਲਾ । [8]ਮਾਨਾਂ ਵਾਲੇ ਸਰਦਾਰ । [9]ਮੁਹਰੀ ਸਨ । [10]ਬਿੱਲਿਆਂ ਤੇ ਝੋਟਿਆਂ ਵਾਂਗ । [11]ਬਹੁਤਾ । [12]ਚੰਗਾ ।

ਨ ਡੋਗਰਯੋਂ ਕੋ ਭਾਯੋ ਮਰਵਾਯੋ ਸੋਊ, ਕੌਰ ਜੀ ਸੰਭਾਰਯੋ ਰਾਜ ਕਾਜ ਸਮ ਭੂਪ ਹੈ[1]। ਤਾਂ ਪਰ ਖੜਗ ਸਿੰਘ ਕੋਪ ਕੈ ਸਰਾਪ ਦੀਨੋ, ਕੌਰ ਚੌੜ ਥਯੋ ਪਯੋ ਚੈਹੈ ਕਾਲ ਕੂਪ ਹੈ[2] ॥੨੪੩॥ ਮਾਲਕ ਰਹਾਯੋ ਨਾਮ ਮਾਤਰ ਸਾਲਕ ਦੋਇ,ਐਪਰ ਬਾਲਕ ਤਾਂਕੇ ਰਾਜ ਹਾਥ ਮੈਂ ਲਯੋ[3]। ਜਾਂ ਦਿਨ ਖੜਗ ਸਿੰਘ ਸੁਰਪੁਰ ਗਯੋ, ਦਿਨ ਤਾਂ ਹੀ ਛੱਜੇ ਹੇਠ ਆਇ ਕੌਰ ਚੌਰ ਕੈ ਗਯੋ[4]। ਰਾਣੀ ਚੰਦ ਕੌਰ ਕਿਛ ਮਾਸ ਰਾਜ ਕੀਓ ਪਾਛੇ, ਫੇਰ ਸ਼ੇਰ ਸਿੰਘ ਲਰ ਕਰਿ ਛੀਨ ਹੈ ਲਯੋ। ਢਾਈ ਸਾਲ ਰਾਜ ਤਬਿ ਤਾਂਹਿ ਹੈ ਕਮਾਲ ਕੀਨੋ, ਏਕ ਠੌਰ ਪਾਨੀ ਸ਼ੇਰ ਅਜਾ[5] ਕੋ ਪਿਲੈ ਦਯੋ ॥੨੪੪॥ ਸੰਧਾਵਾਲੀਏ ਅਜੀਤ ਸਿੰਘ ਲੈਹਣਾ ਸਿੰਘ, ਆਪ ਪਾਪ ਕੀਨ ਭਾਰੀ ਗਾਰੀ ਨੀਂਵ ਨਿਜ ਜ਼ਾਤ ਕੀ[6]। ਤੂੱਪਕ ਦੁਨਾਰੀ ਪਰਿਹਾਰੀ[7] ਦਗੇ ਸੰਗ ਤਿਨੈ, ਮਹਾਰਾਜ ਸ਼ੇਰ ਸਿੰਘੈਂ ਮਾਰ ਥੀਏ ਪਾਤਕੀ[8]। ਕੰਨਯਾਂ ਕੀ ਸੰਕ੍ਰਾਂਤ ਤਾਂਹੀ ਦਿਨ ਥੀ ਬਖਯਾਤ,ਤੁਲਾਦਾਨ ਥਾ ਕਰਾਤ ਸ਼ਾਹਿਜ਼ਾਦਾ ਗਾਤ ਕੀ[9]। ਪਰਤਾਪ ਸਿੰਘ ਹੁਤੋ ਬਾਲਕ ਘਗ-ਯਾਨੋ ਘਨੋ[10], ਤੌ ਭੀ ਲਹਣੇ ਸਿੰਘ ਨਿਰਦਏ ਤਾਂਹਿ ਘਾਤ ਕੀ[11] ॥੨੪੫॥ ਤਾਂਹੀਂ ਛਿਨ ਮਾਰਿਓ ਬਜੀਰ ਧਯਾਨ ਸਿੰਘ ਤਿਨੈ, ਦੋਸਤ ਦੁਹੂੰ ਕੇ ਜਾਨੀ ਬਨਿ[12] ਦਗਾ ਹੈ ਕਯੋ। ਗਾਦੀ ਪੈ ਦਲੀਪ ਸਿੰਘ ਬਾਰਕ ਬਿਠਾਯੋ, ਸਾਲ ਚਾਰਕ ਕੋ, ਖੁਦ ਹੀ ਬਜੀਰੀ ਪਦ ਹੈ ਲਯੋ । ਸ਼ੇਰ ਸਿੰਘ ਸੀਸ ਕੇਰ ਲੋਹੂ

[1]ਰਾਜੇ ਵਾਂਗ ਕੰਵਰ ਨੌਨਿਹਾਲ ਸਿੰਘ ਨੇ ਕੰਮ ਸੰਭਾਲਿਆ। [2]ਤਿਸ(ਕੰਵਰ ਨੌਨਿਹਾਲ ਸਿੰਘ) ਉੱਪਰ ਕ੍ਰੋਧਵਾਨ ਹੋ ਕੇ ਖੜਗ ਸਿੰਘ ਨੇ ਪਹਿਲਾਂ ਸਰਾਪ ਦਿੱਤਾ ਹੋਇਆ ਸੀ ਕਿ ਕੌਰ [ਚੌੜ] ਤਬਾਹ ਕਰਨ ਵਾਲਾ ਹੋ ਗਿਆ ਹੈ, ਇਸ ਕਰਕੇ ਇਹ ਹੁਣ ਕਾਲ ਦੇ ਖੂਹ ਪਿਆ ਚਾਹੁੰਦਾ ਹੈ। [3](ਕ੍ਰੋਧਵਾਨ ਹੋਣ ਦਾ ਕਾਰਨ ਇਹ ਸੀ ਮਹਾਰਾਜਾ ਖੜਗ ਸਿੰਘ) ਦੋ ਕੁ ਸਾਲ ਨਾਮ-ਮਾਤ੍ਰ ਹੀ ਰਾਜ ਦਾ ਮਾਲਕ ਰਿਹਾ ਪਰ ਤਿਸ ਦੇ ਪੁੱਤਰ (ਕੰਵਰ ਨੌਨਿਹਾਲ ਸਿੰਘ) ਨੇ ਰਾਜ ਦਾ ਪ੍ਰਬੰਧ ਆਪਣੇ ਹੱਥ 'ਚ ਲਿਆ ਹੋਇਆ ਸੀ। [4]ਉਸੇ ਦਿਨ ਕੌਰ ਚੌਰ ਕਰਦਾ ਹੋਇਆ ਛੱਜੇ ਹੇਠ ਆ ਕੇ ਮਰ ਗਿਆ। [5]ਬਕਰੀ। [6]ਆਪਣੀ ਜ਼ਾਤ ਦੀ ਨਿਊਂ ਗਾਲ ਦਿੱਤੀ। [7]ਦੁਨਾਲੀ ਬੰਦੂਕ ਮਾਰ ਦਿੱਤੀ। [8]ਪਾਪੀ ਹੋ ਗਏ। [9]ਅੱਸੂ ਦੀ ਸੰਗਰਾਂਦ ਸੀ ਸ਼ੇਰ ਸਿੰਘ ਆਪਣੇ ਪੁੱਤਰ ਦੇ ਸ਼ਰੀਰ ਦੇ ਬਰਾਬਰ ਕੋਈ ਵਸਤੂ ਤੋਲ ਕੇ ਦਾਨ ਕਰ ਰਿਹਾ ਸੀ। [10]ਬਹੁਤ ਲੇਲ੍ਹੜੀਆਂ ਕੱਢੀਆਂ। [11]ਮਾਰ ਦਿੱਤਾ। [12]ਦੋਹਾਂ ਦੇ ਦਿਲੀ ਦੋਸਤ ਬਣ ਕੇ।

ਕਾ ਤਿਲਕ ਕੀਓ, ਯਾਂਹੀ ਤੈ ਬਿਪੱਤੀ ਅੱਤੀ ਮਾਂਹਿ ਵਾਹਿ ਹੈ ਪਯੋ[1] । ਏਕ
ਸ਼ੇਰ ਸਿੰਘ ਹੀ ਨ ਮਾਰਿਓ ਸੰਧਾਵਾਲੀਓਂ ਨੈ, ਹਿੰਦੂ ਕਾ ਧਰਮ ਗਾਰਯੋ
ਅੰਗ੍ਰੇਜ਼ ਤੌ ਅਯੋ[2] ॥੨੪੬॥ ਤਾਂਹੀ ਦਿਨ ਧਯਾਨ ਸਿੰਘ ਜੂ ਕੇ ਬੇਟੇ ਹੀਰਾ
ਸਿੰਘ, ਜਾਇ ਜਰਨੈਲੋਂ ਕਰਨੈਲੋਂ ਪਾਸ ਸੈਨ ਮੈਂ । ਨਿਜ ਤਰਵਾਰ ਧਰਿ
ਆਗੇ ਗਰਾ ਦੀਓ ਕਰਿ[3], ਨੈਨ ਭਰਿ ਕਹਯੋ ਦਾਸ ਪੰਥ ਕਾ ਹੂੰ ਐਨ[4] ਮੈਂ।
ਜ਼ੁਲਮ ਗੁਜ਼ਾਰੇ ਸੰਧਾਵਾਲੀਓਂ ਨੇ ਭਾਰੇ ਜੇਊ, ਸੁਨਿ ਗੁਨਿ[5] ਫੌਜ ਕੋਪਿ ਹੋ
ਗਈ ਅਚੈਨ ਮੈਂ[6] । ਔਰ ਭੀ ਸਿਪਾਹੀ ਪ੍ਰਤਿ ਦਮੜਾ ਬਢਾਯੋ ਇਕ, ਦੈਨੋ
ਅਕਰਾਰ ਕੀਨੋ ਹੀਰਾ ਸਿੰਘ ਬੈਨ ਮੈਂ[7] ॥੨੪੭॥ ਬਾਦਸ਼ਾਹਿ ਸੁਤ ਯੁਤ
ਮਾਰਿਓ ਬਜੀਰ ਜਿਨੈ, ਤਿਨੈ ਗਰਬੀਲੇ ਹੋਇ ਫੌਜ ਨਾ ਸੰਭਾਰੀਆ[8] ।
ਯਾਂਹੀਂ ਤੈ ਗਰਬ ਤਿਨੈ ਤੋਰਬੇ ਸਰਬ ਫੌਜ,ਮੌਜ ਸਿੰਧੁ ਕੀ ਸੀ ਥਈ ਡੋਗਰੇ
ਸੰਗਾਰੀਆ[9] । ਆਇ ਘੇਰ ਲੀਨੋ ਕਿਲ੍ਹਾ ਮੋਰਚੇ ਲਗਾਇ ਦੀਨੇ, ਭੀਤਰ
ਤੈ[10] ਲਰੇ ਸੰਧਾਵਾਰੀਏ ਗਵਾਰੀਆ[11] । ਦੋਇ ਜਾਮ[12] ਥੀਓ ਜੰਗ ਕੀਏ
ਬਹੁ ਅੰਗ ਭੰਗ,ਲਹਿਣਾ ਸਿੰਘ ਜੀਤ ਸਿੰਘ ਮਰੇ ਹ੍ਵੈ ਲਚਾਰੀਆ[13]॥੨੪੮॥
ਕਿਲ੍ਹੈ ਵੀਚ ਆਇ ਫਤ੍ਹੇ ਪਾਇ ਹੀਰੇ ਸਿੰਘ ਤਬਿ, ਕੇਹਰ ਦਲੀਪ ਕਾ
ਵਜ਼ੀਰ ਆਪ ਥਾਇ ਕੈ[14] । ਮਾਸ ਸੰਧਾਵਾਲੀਓਂ ਕਾ ਚੀਲਨ ਕੋ ਗ੍ਰਾਸ
ਦੀਓ[15], ਸੀਸ ਦਰਵਾਜਿਓਂ ਪੈ ਲਟਕਾਏ ਘਾਇ ਕੈ[16] । ਆਪ ਰਾਜ ਕਾਜ
ਹੈ ਸੰਭਾਰ ਕੈ ਦਰਾਜ ਕੀਓ[17],ਫੇਰ ਫੌਜ ਸੰਗ ਤਾਂਹਿ ਬਿਗਰੀ ਸੁਭਾਇ ਕੈ[18]।

---

[1]ਉਹ ਅਜੀਤ ਸਿੰਘ ਬਹੁਤੀ ਬਿਪਤਾ ਵਿੱਚ ਪੈ ਗਿਆ । [2]ਹਿੰਦੁਸਤਾਨੀਆਂ ਦਾ ਆਜ਼ਾਦੀ ਰੂਪ ਧਰਮ ਗਾਲ ਦਿੱਤਾ ਤਾਂ ਹੀ ਫਿਰ ਅੰਗਰੇਜ਼ ਆਇਆ । [3](ਆਪਣਾ) ਗਲ ਅੱਗੇ ਕਰ ਦਿੱਤਾ । [4]ਠੀਕ । [5]ਵਿਚਾਰ ਕੇ । [6]ਫੌਜ ਕ੍ਰੋਧ ਨਾਲ ਸ਼ਾਂਤੀ ਤੋਂ ਬਿਨਾਂ ਹੋ ਗਈ । [7]ਬਚਨਾਂ ਨਾਲ । [8]ਹੰਕਾਰੀ ਹੋ ਕੇ ਫੌਜ ਨਾ ਸੰਭਾਲੀ । [9]ਏਸੇ ਕਰਕੇ ਸਾਰੀ ਫੌਜ ਉਨ੍ਹਾਂ (ਸੰਧਾਵਾਲੀਆਂ) ਦਾ ਹੰਕਾਰ ਤੋੜਨ ਵਾਸਤੇ ਸਮੁੰਦਰ ਦੀ ਲਹਿਰ ਵਾਂਗ ਡੋਗਰੇ ਹੀਰਾ ਸਿੰਘ ਦੇ ਨਾਲ ਹੋ ਗਈ । [10]ਅੰਦਰੋਂ । [11]ਮੂਰਖ । [12]ਦੋ ਪਹਿਰ । [13]ਦੁਖੀ ਹੋ ਕੇ । [14]ਦਲੀਪ ਸਿੰਘ ਦਾ ਵਜ਼ੀਰ ਆਪ ਹੋਕੇ । [15]ਇੱਲਾਂ ਨੂੰ ਬੁਰਕੀਆਂ ਦਿੱਤੀਆਂ । [16]ਮਾਰ ਕੇ । [17]ਵੱਡਾ ਕਰ ਲਿਆ । [18]ਸੁਤੇ ਸਿੱਧ ।

ਨਿਜ ਫੌਜ ਦੌਲਤ ਲੈ ਚਾਲਿਓ ਥਾ ਜੰਮੂ ਓਰ, ਸ਼ੋਰ ਕਰਿ[1] ਸਿੰਘਨ ਸੋ ਮਾਰਯੋ ਘੇਰ ਜਾਇ ਕੈ ॥੨੪੯॥ ਰਾਣੀ ਜਿੰਦ ਕੌਰ ਨਿਜ ਭਾਈ ਕੋ ਵਜ਼ੀਰ ਕੀਓ, ਥੀਓ ਤੌ ਜਵਾਹਰ-ਮ੍ਰਿਗੇਸ ਵੇਸ[2] ਮਾਲਕੈਂ। ਤਾਂਹਿ ਭੀ ਰੁਪਯਾ ਏਕ ਫੌਜ ਕਾ ਬਢਾਯੋ, ਪਰ ਦਈ ਨਾ ਤਲਬ[3] ਬੀਤ ਗਯੋ ਏਕ ਸਾਲਕੈਂ। ਪੈਂਚ ਥੀਏ ਫੌਜ ਮਾਂਹਿ ਚਾਹਿੰ ਜੋ ਕਰਾਹਿੰ[4] ਵਾਹਿੰ, ਮਾਰਿਓ ਜਵਾਹਰ ਸਿੰਘ ਤਾਂਹਿ ਤਜਿ ਆਲਕੈਂ[5]। ਰਾਣੀ ਰੋਸ ਮਾਨਿ[6] ਅੰਗ੍ਰੇਜਨ ਸੋਂ ਮੇਲ ਠਾਨ, ਫੌਜ ਮਰਵਾਈ ਜਾਨ ਬੂਝ ਘਰਿ ਘਾਲ ਕੈ[7] ॥੨੫੦॥ ਲਿਖ ਪਠਯੋ ਲਾਟ ਕੋ[8] ਹਮਾਰਾ ਜੋ ਮੁਲਕ ਪਾਰ[9], ਮੱਲ ਲੇਹੁ ਤੁਮ ਸਿੰਘ ਐਹੈਂ ਜਬਿ ਜੰਗ ਕੋ। ਲਰੀਓ ਨਿਸੰਗ ਤੁਮ ਅੰਗ ਭੰਗ ਕਰੀਓ, ਤੈ ਖਰਚਾ ਨ ਮੱਦਦ ਪਠੈਹੋਂ ਮੈਂ ਭੀ ਚੰਗ ਕੋ[10]। ਚਾਹਿਤੇ ਥੇ ਏਹੀ ਅੰਗ੍ਰੇਜ਼ ਫੂਟ ਪਾਇ ਕਿਵੈਂ, ਸੋਈ ਹੋਈ ਨੈਨ ਮਿਲੇ ਜੈਸ ਨੈਨ ਭੰਗ ਕੋ[11]। ਏਹੀ ਅੰਗ੍ਰੇਜ਼ੈਂ ਕੀਨੀ ਰਾਣੀ ਨਾ ਤਲਬ[3] ਦੀਨੀ, ਫੌਜ ਪਠੀ ਪੀਨੀ[12] ਰਾਣੀ ਕਾਟਯੋ ਨਿਜ ਅੰਗ ਕੋ॥੨੫੧॥ਸਿਪਹਾ-ਸਲਾਰ[13] ਤੇਜ ਸਿੰਘ ਸਰਦਾਰ ਕੀਓ, ਮੁਖਤਯਾਰ ਨਿਜ ਦਿਜ ਲਾਲ ਸਿੰਘ ਹੈ ਕਰੋ[14]। ਰਾਜਾ ਹੁਤੋ ਬਾਲਕ ਮਾਲਕ ਥਈ ਨਾਰਿ ਕਾਚੀ ਤਾਲਕ ਦਿਜਨ ਕਾਮ ਆਯੋ ਕੌਸ ਹ੍ਵੈ ਭਰੋ[15]। ਏਕ ਸ਼ਨੀ ਦੂਜੇ ਰਾਹੂ ਤੀਜੇ ਸਾਢ-ਸਤੀ ਜਾਹੂੰ, ਕਯੋਂ ਨ ਦੁਖ ਪਾਇ ਵਾਹੂ ਜਾਇ ਸੁਖ ਤੈ ਜਰੋ[16]। ਏਕ ਅੰਧਾ ਦੂਤੀ ਕੋੜ੍ਹੀ

---

[1]ਰੌਲਾ ਕਰਕੇ। [2]ਚੰਗਾ। [3]ਤਨਖਾਹ। [4]ਫੌਜ ਵਿੱਚ ਪੈਂਚ ਬਣ ਗਏ ਉਹ ਜੋ ਚਾਹੁੰਦੇ ਹਨ ਫੌਜ ਤੋਂ ਕਰਾਉਂਦੇ ਹਨ। [5]ਆਲਸ ਨੂੰ ਛੱਡ ਕੇ। [6]ਗੁੱਸਾ ਮੰਨ ਕੇ। [7]ਘਰੋਂ ਘੱਲ ਕੇ। [8]ਵਾਇਸਰਾਏ ਨੂੰ। [9]ਦਰਿਆ ਸਤਲੁਜ ਤੋਂ ਪਾਰ। [10]ਮੈਂ ਕੋਈ ਵੀ ਚੰਗੀ ਮਦਦ ਤੇ ਖਰਚਾ ਨਹੀਂ ਭੇਜਾਂਗੀ। [11]ਜਿਵੇਂ ਅੰਨ੍ਹੇ ਨੂੰ ਅੱਖਾਂ ਮਿਲ ਜਾਣ। [12]ਤਕੜੀ, ਬਹੁਤੀ। [13]ਸੈਨਾਪਤੀ। [14]ਲਾਲ ਸਿੰਘ ਬ੍ਰਾਹਮਣ ਨੂੰ ਆਪਣਾ ਮੁਖਤਾਰ ਬਣਾ ਲਿਆ। [15]ਕੰਮ ਬ੍ਰਾਹਮਣਾਂ ਦੇ [ਤਾਲਕ] ਅਧੀਨ ਆ ਗਿਆ (ਦੱਸੋ) ਭਲਾ ਕਿਵੇਂ ਹੋਵੇ। [16]ਜਿਵੇਂ (ਜੋਤਸ਼ ਦੇ ਹਿਸਾਬ ਅਨੁਸਾਰ) ਕਿਸੇ ਪੁਰਸ਼ ਦੀ ਰਾਸ਼ੀ ਵਿੱਚ ਸ਼ਨਿਚਰ ਗ੍ਰਹਿ ਹੋਵੇ ਤੇ ਦੂਜਾ ਰਾਹੂ ਆ ਜਾਵੇ, ਤੀਜੀ ਸਾਢੇ ਸੱਤ ਸਾਲ ਰਹਿਣ ਵਾਲੀ ਸ਼ਨੀ ਗ੍ਰਹਿ ਦੀ ਦੁਖਦਾਈ ਦਸ਼ਾ ਹੋਵੇ ਉਹ ਕਿਉਂ ਨਾ ਦੁਖ ਪਾਵੇ ਉਸ ਦਾ ਸਾਰਾ ਸੁਖ ਸੜ ਜਾਂਦਾ ਹੈ।

ਨੀਚ ਜੋੜੀ ਰਾਮ ਜੋੜੀ, ਕਯੋਂ ਨ ਜਾਇ ਬੋੜੀ ਬੇੜੀ ਐਸਨ ਕੀ ਹੈ ਖਰੋ[੧] ॥੨੫੨॥ ਆਖਰ ਥਵ੍ਯੋ ਜੋਗ ਰਾਣੀ ਨੈ ਕਯੋ ਕੁਰੰਗ[੨], ਥੈਲੀਓ ਮੈਂ ਦਈ ਭਰ ਦਾਰੂ ਠੌਰ ਸਰਸੋਂ[੩]। ਹੁਤੀ ਜੋ ਬਰੂਦ ਥੈਲੀ ਪੇਟੀਓਂ ਮੈਂ ਸੋ ਚਲਾਈ, ਆਈ ਫੇਰ ਸਰਸੋਂ ਤੇ ਥੀਏ ਰੰਗ ਸਰਸੋਂ[੪]। ਮਾਰਿ ਮੇਖਾਂ ਤੋਪਨ ਮੈਂ ਖੈਂਚਿ ਸ਼ਮਸ਼ੇਰੈਂ ਤਬਿ, ਸਮ ਸ਼ੇਰੈਂ ਪਰੇ ਸਿੰਘ ਬੈਰਿਨ ਪੈ ਸਰਸੋਂ[੫]। ਮਾਰ ਅਰਿ ਭੂਰ ਆਛੇ ਦੂਰ ਲੌ ਦਬਾਏ ਪਾਛੇ, ਤੇਜ ਪੌਨ ਬੂਰ ਕਾਛੇ ਜਯੋਂ ਹਟਾਏ ਸਰ ਸੋਂ[੬] ॥੨੫੩॥ ਤੇਜਾ ਸਿੰਘ ਪਾਪੀ ਤੌ ਅਮਾਪੀ ਥੀ ਕੁਨੀਤਿ ਥਾਪੀ, ਭਾਗ ਪਾਇ ਆਪੀ ਫੌਜ ਕੋ ਪਿਛਾਹਾਂ ਲੈ ਗਯੋ[੭]। ਉਤੈ ਅੰਗਰੇਜੈਂ ਸਾਰ ਦਈ ਯੇ ਪਹਾਰ ਸਿੰਘ[੮], ਯਾਂ ਹੀ ਮੁਖਬਰੀ ਪਰ[੯] ਰਾਜ ਤਾਂਹਿ ਹੈ ਲਯੋ। ਭੂਪ ਜੇ ਫਰੀਦ ਕੋਟ ਸੰਤਤਿ ਹੈ ਤਾਂਹਿ ਮੋਟ[੧੦], ਇਤੈ ਫੌਜ ਖਾਲਸੇ ਕਾ ਸੁਨੋ ਹਾਲ ਜਯੋਂ ਭਯੋ। ਮਾਲਕ ਹੀ ਮਾਰਯੋ ਜਿਨੈ ਚਾਹਿ ਰਾਖੈ ਕੌਨ ਤਿਨੈ, ਪੈਂਚ ਗ੍ਰਾਮ ਜਯੋਂ ਉਜਾਰੇ ਰਾਖਾ ਖੇਤ ਕੌ ਪਯੋ[੧੧] ॥੨੫੪॥ ਏਕ ਓਰ ਜੋਰ ਦੈ ਕੈ ਬੈਰੀ ਆਏ ਘੋਰ[੧੨] ਚਢਿ, ਛੋਰਿ ਤੋਪ ਤੇ ਤੁਫੰਗ ਅੰਗ ਭੰਗ ਕਰਤੇ। ਦੂਤੀ ਓਰ ਮਾਲਕ ਹੀ ਤੇਜਾ ਸਿੰਘ ਆਦਿ ਜੇ ਥੇ, ਦਗਾ ਕੀਨੋ ਭਾਰੀ ਪਾਪ ਤਿਨੈ ਆਪ ਡਰਤੇ[੧੩]।

---

[੧]ਨੀਚਾਂ ਦੀ ਜੋੜੀ ਰਾਮ ਨੇ ਜੋੜ ਦਿਤੀ, ਐਸਿਆਂ ਦੀ ਬੇੜੀ ਚੰਗੀ ਤਰ੍ਹਾਂ ਕਿਉਂ ਨਾ ਡੁੱਬ ਜਾਵੇ। [੨]ਖੋਟਾ ਕੰਮ ਕੀਤਾ। [੩]ਬਰੂਦ ਦੀ ਥਾਂ ਸਰ੍ਹੋਂ ਪੀਸ ਕੇ ਭਰ ਦਿੱਤੀ। [੪]ਜਦੋਂ ਸਿੰਘਾਂ ਨੇ ਸਰ੍ਹੋਂ ਆਈ ਵੇਖੀ ਤਾਂ ਸਰ੍ਹੋਂ ਦੇ ਫੁਲਾਂ ਵਰਗਾ ਪੀਲਾ ਰੰਗ ਹੋ ਗਿਆ। [੫]ਤਦੋਂ ਤੋਪਾਂ ਬੰਦ ਕਰਕੇ ਤਲਵਾਰਾਂ ਖਿੱਚ ਕੇ ਵੈਰੀਆਂ ਤੇ ਸਿੰਘ [ਸਰਸੋਂ] ਅਧਿਕ ਬਲਵਾਨ ਹੋ ਕੇ ਪਏ। [੬]ਬਹੁਤੇ ਦੁਸ਼ਮਣਾਂ ਨੂੰ ਚੰਗੀ ਤਰ੍ਹਾਂ ਮਾਰ ਕੇ ਦੂਰ ਤੱਕ ਪਿੱਛੇ ਦਬਾਈ ਗਏ, ਜਿਵੇਂ [ਸਰ] ਸਰੋਵਰ ਦੇ (ਪਾਣੀ) [ਸੋਂ] ਉਪਰੋਂ ਤੇਜ ਹਵਾ ਬੂਰ ਨੂੰ [ਕਾਛੇ] ਚੰਗੀ ਤਰ੍ਹਾਂ ਹਟਾ ਦੇਂਦੀ ਹੈ। [੭]ਤੇਜਾ ਸਿੰਘ ਪਾਪੀ ਨੇ [ਅਮਾਪੀ] ਬਹੁਤੀ ਖੋਟੀ ਨੀਤੀ ਬਣਾਈ ਹੋਈ ਸੀ, ਆਪ ਹੀ ਭਾਜੜ ਪੁਆ ਕੇ ਫੌਜ ਨੂੰ ਪਿੱਛੇ ਲੈ ਗਿਆ। [੮]ਉਧਰ ਅੰਗਰੇਜ਼ਾਂ ਨੂੰ ਪਹਾੜਾ ਸਿੰਘ ਨੇ ਇਹ ਖਬਰ ਦਿਤੀ। [੯]ਇਸ ਖਬਰ ਦੇਣ ਦੇ ਬਦਲੇ। [੧੦]ਤਿਸ ਦੀ ਚੰਗੀ ਉਲਾਦ ਹੈ। [੧੧]ਜਿਸ ਨੂੰ ਮਾਲਕ ਹੀ ਮਾਰਿਆ ਚਾਹਵੇ, ਜਿਵੇਂ ਸਰਪੰਚ ਹੀ ਪਿੰਡ ਉਜਾੜੇ ਅਤੇ ਰਾਖਾ ਹੀ ਖੇਤ ਉਜਾੜਨ ਲਗ ਪਵੇ ਤਾਂ ਤਿਨਾਂ ਦੀ ਰਾਖੀ ਕੌਣ ਕਰੇ। [੧੨]ਭਿਆਨਕ। [੧੩]ਤਿਨਾਂ ਆਪਣੇ ਕੀਤੇ ਹੋਏ ਪਾਪਾਂ ਤੋਂ ਡਰਦਿਆਂ।

ਪੁਲ ਸਤਲੁਜ ਦਰਿਆਇ ਕੇ ਤੁੜਾਇ ਦੀਏ, ਖੁਦ ਪਾਰ ਹੋਇ ਬਿਰੇ ਮੰਦ
ਖਲ ਖਰ ਤੇ[1] । ਜੀਤ ਸਿੰਘ ਸ਼ਜ਼ਾਮ ਸਿੰਘ ਆਦਿ ਸਰਦਾਰੈਂ ਤਬਿ, ਬਾਹੀ
ਤਰਵਾਰੈਂ ਜਸ ਪੂਰ ਗਏ ਧਰ ਤੇ[2] ॥੨੫੫॥ ਥੀਏ ਤਬਿ ਅਧਿਕ ਸ਼ਹੀਦ
ਸਿੰਘ ਮਾਰਿ ਅਰਿ, ਬਾਕੀ ਦਰਿਆਵ ਤਰਿ ਆਵਨੇ ਥੇ ਜੋ ਲਗੇ। ਤੇਜਾ ਸਿੰਘ
ਅਤਤਾਈ[3] ਅਗਯੋਂ ਚਲਵਾਈ ਤੋਪੈਂ, ਝਾਰ ਕੈ ਗਰਾਫ ਸਾਫ[4] ਮਾਰੇ ਸੰਗ
ਸੋ ਦਗੇ। ਹੂਏ ਗਰਕਾਬ ਭੂਰ[5] ਲਾਗੇ ਕੇਊ ਜਾਇ ਦੂਰ[6], ਬਿੱਪਰੋਂ ਤੈ ਪਾਪ
ਕੂਰ ਹੋਯੋ ਸਦ ਹੈ ਅਗੇ[7] । ਪੀਛਯੋਂ ਬੈਰੀ ਮਾਰੈਂ ਅੱਗਯੋਂ ਮਾਲਕ ਹੀ
ਗਾਰੈਂ[8], ਦੇਖੋ ਭਾਰੈਂ[9] ਹੀ ਕੁੜੱਕੀ ਵੀਚ ਆਏ ਸਿੰਘ ਕਯੋਂ ਤਗੇ[10]॥੨੫੬॥
ਆਖਰ ਦਇਆਲੂ ਅੰਗ੍ਰੇਜ਼ਨ ਵਿਚਾਰ ਨੀਤਿ, ਹੁਕਮ ਸੁਨਾਯੋ ਜਾਹੁ ਆਯੁਧੈਂ
ਕੌ ਡਾਰ[11] ਕੈ। ਛੋਰ ਦੀਏ ਰਾਹਿ ਲੀਏ ਆਯੁਧ ਸੁਟਾਇ ਸਭਿ, ਸਿੰਘ ਪਏ
ਰਾਹਿ ਗੁਰੈਂ ਸ਼ੁਕਰ ਹਜ਼ਾਰ ਕੇ। ਲਘੁ ਜ਼ਖਮੀ ਭੀ ਗਏ ਵਗ[12] ਜਿਤ ਕਿਤ
ਮਗ[13], ਜ਼ਖਮੀ ਸਖਤ ਦਾਬੇ ਗਢਯੋਂ ਵੀਚ ਡਾਰ ਕੈ[14] । ਆਇ ਅੰਗ੍ਰੇਜ਼ੈਂ
ਤਬਿ ਡਾਰਿਓ ਲਹੌਰ ਡੇਰਾ, ਕੌਂਸਲ[15] ਬਨਾਈ ਰੀਤਿ ਨੀਤਿ ਕੀ ਵਿਚਾਰ
ਕੈ ॥੨੫੭॥ ਚੌਪਈ ॥ ਅੰਗ੍ਰੇਜ਼ਨ ਲਵਪੁਰ-ਪਤਿ ਮਾਹੈਂ[16] । ਬੰਧਯੋ ਅਹਿਦ
ਇਕ ਹੁਤੋ ਇਹਾਹੈਂ[17]। ਸਤਲੁੱਜ ਹੱਦ ਰਹੇਗੀ ਕਾਇਮ। ਦੂਹੁ ਬੀਚ ਮਿਤ੍ਰਾਈ
ਦਾਇਮ[18] ॥੨੫੮॥ ਇਉਂ ਭੀ ਸ਼ਰਤ ਹੁਤੀ ਤਿਸ ਮੋਹੈ[19] । ਪਹਿਲੇ ਤੋਪ
ਚਲਾਵੈ ਜੋ ਹੈ। ਬੈਰ ਭਾਵ ਧਰਿ ਅਧਿਕ ਲਰੈ ਹੈ। ਹਾਰ ਖਾਇ ਫਿਰ ਮਿਲਯੋ

---

[1]ਉਹ ਮੰਦੇ ਮੂਰਖ ਤੇ ਖੋਤੇ ਆਪ ਪਾਰ ਹੋ ਖੜੇ । [2]ਧਰਤੀ ਉੱਤੇ ਜਸ ਭਰ ਗਏ। [3]ਪਾਪੀ। [ਅਤਤਾਈ ਛੇ ਹਨ : ਅੱਗ ਲਾਉਣ ਵਾਲਾ, ਜ਼ਹਿਰ ਖੁਵਾਉਣ ਵਾਲਾ, ਧਨ ਇਸਤ੍ਰੀ ਤੇ ਜ਼ਮੀਨ ਖੋਹਣ ਵਾਲਾ, ਪ੍ਰਾਣ ਲੈਣ ਵਾਲਾ]। [4]ਸਾਫ [ਗਰਾਫ] ਰੌਲੇ ਮਾਰ ਕੇ। [5]ਬਹੁਤੇ(ਸਿੰਘ) ਡੁੱਬ ਗਏ। [6]ਦੂਰ (ਕਿਨਾਰੇ) ਜਾ ਲੱਗੇ। [7][ਕੂਰ] ਝੂਠੇ ਬਾਮਣਾ ਤੋਂ ਪਾਪ ਹੋਇਆ ਤੇ ਸਦਾ ਅਗੋਂ ਨੂੰ ਹੋਵੇਗਾ। [8]ਨਾਸ ਕਰਦੇ ਹਨ। [9]ਬਹੁਤੇ ਹੀ। [10]ਕਿਵੇਂ ਜਾਨ ਬਚਾਉਂਦੇ। [11]ਸ਼ਸਤ੍ਰ ਸੁੱਟ ਕੇ। [12]ਚਲੇ ਗਏ। [13]ਜਿਧਰ ਕਿਧਰ ਰਸਤਾ ਮਿਲਿਆ। [14]ਟੋਇਆਂ ਵਿੱਚ ਸੁੱਟ ਕੇ ਦੱਬ ਦਿੱਤੇ। [15]ਸਭਾ। [16]ਆਪਸ ਵਿਚ। [17]ਇਸ ਤਰ੍ਹਾਂ ਦਾ ਇਕ ਇਕਰਾਰ ਬੰਨ੍ਹਿਆ ਹੋਇਆ ਸੀ। [18]ਹਮੇਸ਼ਾਂ। [19]ਉਸ ਵਿੱਚ।

ਚੈਹੈ॥੨੫੯॥ਦੈ ਕੈ ਤੀਨ ਕਰੋੜ ਰੁਪੱਯਾ। ਬਾਂਧੇ ਹੱਦ ਵਹੀ ਫਿਰ ਭੱਈਆ[੧]। ਇਹੁ ਵਿਚਾਰ ਫਿਰ ਸਿਖ ਸਰਦਾਰੈਂ। ਭੂਪ ਗੁਲਾਬ ਸਿੰਘ ਓਦਾਰੈਂ॥੨੬੦॥ ਜਾਇ ਲਾਟ ਪੈ ਸੋਊ ਸੁਨਾਈ। ਕਰੀ ਲਾਟ ਮਨਜੂਰ ਇਹਾਈ। ਭੂਪ ਗੁਲਾਬ ਸਿੰਘ ਤਬਿ ਐ ਕੈ। ਸਭਿ ਸਰਦਾਰਨ ਤਈਂ ਬੁਲੈ ਕੈ॥੨੬੧॥ ਕਹਯੋ ਪਚਾਸ ਲਾਖ ਮੈਂ ਦੇਵੌਂ। ਲਾਖ ਪਚਾਸ ਖਜਾਨਯੋਂ ਲੇਵੇ। ਦੋਇ ਕਰੋੜ ਸਭੈ ਸਰਦਾਰੂ। ਦਿਹੁ ਔਹਦੇ ਜਾਗੀਰਨੁਸਾਰੂ[੨]॥੨੬੨॥ ਸਭਿ ਨੈ ਮਾਨੀ ਲਿਖਤੈਂ ਡਾਰੀ[੩]। ਲਾਲ ਸਿੰਘ ਮਤਸਰ[੪] ਧਰਿ ਭਾਰੀ। ਤੇਜਾ ਸਿੰਘ ਤਈਂ ਸੰਗ ਲੈ ਕੈ। ਰਾਣੀ ਢਿਗ ਭਾਖਯੋ ਇਮ ਜੈ ਕੈ॥੨੬੩॥ ਜੇ ਗੁਲਾਬ ਸਿੰਘ ਇਹੁ ਕੰਮ ਕਰਿ ਹੈ। ਸਭਿ ਤੇ ਅੱਗਰ ਹੋਇ ਅਪਰ ਹੈ[੫]। ਬਾਗ ਰਾਜ ਕੀ ਨਿਜ ਕਰ ਰਖ ਹੈ[੬]। ਰਾਖੈ ਕਾਢੈ ਚਹਿ ਜਿਮ,ਦਖ ਹੈ[੭]॥੨੬੪॥ ਹਮ ਤੁਮ ਪਰ ਪਰਬਲ ਇਹੁ ਥੈਹੈ। ਨਾਂਹਿ ਹਕੂਮਤ ਤੁਮਰੀ ਰੈਹੈ। ਰਾਣੀ ਚੜ੍ਹੀ ਹੁਤੀ ਹਥ ਉਨ ਕੇ। ਮਾਨੀ ਬਾਤ ਨ ਜਾਨੀ ਗੁਨ ਕੈ[੮]॥੨੬੫॥ ਖੁਦ ਗਰਜ਼ੀ ਬਿੱਪ੍ਰਨ ਬਹਿਕਾਈ[੯]। ਭਲਾ ਨ ਦਿਜ ਤੈ ਹੋਤ ਕਦਾਈ। ਖੁਰੀ ਮੱਤਿ ਨਾਰਿਨ ਕੀ ਐਹੈ[੧੦]। ਗਰਦਨ ਪੀਛੇ ਸਜ਼ਾਨੇ ਕੈਹੈਂ[੧੧]॥੨੬੬॥ ਲਾਟ ਪਾਸ ਉਨ ਇਮ ਲਿਖ ਪਠਯੋ। ਨ੍ਰਿਪ ਗੁਲਾਬ ਸਿੰਘ ਜੋ ਠਟਯੋ[੧੨]। ਸੋ ਬਜੀਰ ਨਹਿੰ ਹਮਰਾ ਸਾਚਾ[੧੩]। ਨਹਿੰ ਮਨਜ਼ੂਰ ਹਮੈਂ ਤਿਹ ਬਾਚਾ[੧੪]॥੨੬੭॥ ਤਬੈ ਲਾਟ ਭੂਪਤਿ ਬੁਲਵਾਯੋ। ਲਿਖਯੋ ਜੁ ਰਾਨੀ ਸੋ ਦਿਖਰਾਯੋ। ਤਬਿ ਗੁਲਾਬ ਸਿੰਘ ਹੋਇ ਉਦਾਸੈਂ। ਕਹਯੋ ਲਾਟ ਪ੍ਰਤਿ ਯਾ ਬਿਧਿ ਖਾਸੈਂ[੧੫]॥੨੬੮॥ ਆਪ ਇਜਾਜ਼ਤ ਮੁਝ ਕੋ ਦੀਜੈ। ਏਕ ਕਰੋੜ ਰੁਪੱਯਾ ਲੀਜੈ। ਦਿਹੁ ਕਸ਼ਮੀਰ ਮੁਲਕ ਮੁਝ ਤਾਂਈ। ਰਹਿਹੌਂ ਤਾਬੇਦਾਰ ਸਦਾਈ॥੨੬੯॥ ਸੋਚਯੋ ਲਾਟ

---

[੧]ਭਰਾ ਭਾਵ ਧਿਰ। [੨]ਜਗੀਰਾਂ ਅਨੁਸਾਰ। [੩]ਲਿਖਤਾਂ ਦੇ ਦਿਤੀਆਂ। [੪]ਈਰਖਾ। [੫]ਹੋਰ ਅੱਗੇ ਹੋ ਜਾਵੇਗਾ। [੬]ਰਾਜ ਦੀ ਵਾਗ ਡੋਰ ਆਪਣੇ ਹੱਥ ਰੱਖੇਗਾ। [੭](ਉਹ ਬੜਾ) [ਦੱਖ] ਚਤੁਰ ਹੈ। [੮]ਗਲ ਵਿਚਾਰ ਕੇ ਨਾ ਜਾਣੀ। [੯]ਬਾਹਮਣਾਂ ਦੀ ਖੁਦਗਰਜ਼ੀ ਨੇ ਭਟਕਾ ਦਿੱਤੀ। [੧੦]ਇਸਤ੍ਰੀਆਂ ਦੀ [ਖੁਰੀ] ਪੈਰ 'ਚ ਅਕਲ ਹੈ ਭਾਵ ਬਹੁਤ ਘੱਟ ਮੱਤਿ ਹੈ। [੧੧]ਧੌਣ ਪਿਛੇ, ਗਿੱਚੀ ਵਿੱਚ। [੧੨](ਮਤਾ) ਕੀਤਾ ਹੈ। [੧੩]ਸੱਚਾ, ਪੱਕਾ, ਅਸਲ। [੧੪]ਬਚਨ। [੧੫]ਆਪ।

ਇਹੀ ਹੈ ਡ਼ਾਢਾ[1]। ਦੋਸਤ ਕਰੈਂ ਇਸੈ ਨਿਜ ਗਾਢਾ[2]। ਸੁਆਲ ਤਾਂਹਿ ਕਾ ਕਰਿ ਮਨਜ਼ੂਰੈਂ। ਦੀਨੋ ਤਿਹ ਕਸ਼ਮੀਰ ਜਰੂਰੈਂ॥੨੭੦॥ਏਕ ਕਰੋੜ ਰੁਪੱਯਾ ਤਾਂ ਤੈ। ਲਯੋ, ਔਰ ਭੀ ਸੋਚੀ ਬਾਤੈਂ। ਹੈ ਕਸ਼ਮੀਰ ਮੁਲਕ ਬਡ ਭਾਰੈਂ। ਹੱਦ ਲੁਦਾਖ ਔਰ ਕੰਦਜਾਰੈਂ[3] ॥੨੭੧॥ ਮੁਲਕ ਰੂਸ ਕਾ ਤਹਿੰ ਨਿਕਟੈ ਹੈ। ਹਮਰੇ ਉਸ ਕੇ ਬਿਚ ਇਹੁ ਰੈਹੈ। ਅਨਿਕ ਬਾਤ ਕਾ ਸੋਚ ਫਾਇਦਾ। ਪੂਰਾ ਕੀਨੋ ਤਾਂਹਿ ਵਾਇਦਾ[4] ॥੨੭੨॥ ਥੱਪਯੋ ਵਜੀਰ ਲਾਲ ਸਿੰਘ ਇਤੈ[5]। ਖੈਰ ਖ੍ਵਾਹ ਰਾਨੀ ਧਰਿ ਚਿਤੈ[6]। ਬਨੀ ਬਾਤ ਇਸ ਤੇ ਨਹਿੰ ਵੈ ਹੈ। ਹੱਦ ਪੁਰਾ[7] ਜਿਮ ਕਾਇਮ ਹ੍ਵੈ ਹੈ ॥੨੭੩॥ ਔਰ ਕਾਮ ਭੀ ਕਰੇ ਨ ਐਸੇ। ਰਾਜ ਹਮੇਸ਼ੈਂ ਰਹਿ ਹੈ ਜੈਸੇ। ਦੋਇ ਕੋਟ ਮੈਂ ਬਿਸਤ-ਦੁਵਾਬਾ[8]। ਅੰਗ੍ਰੇਜ਼ੋ ਨੈ ਤਬਿ ਹੀ ਦਾਬਾ ॥੨੭੪॥ ਦੋਹਰਾ ॥ ਰਜ਼ੀਡੰਟ[9] ਲਵਪੁਰ ਬਹਯੋ,ਅੰਗ੍ਰੇਜ਼ਨ ਕਾ ਭਾਰ। ਫੌਜ ਅੰਗ੍ਰੇਜ਼ੀ ਬਹੁ ਰਖੀ,ਹੇਤ ਹਿਫਾਜ਼ਤ ਧਾਰਿ[10] ॥੨੭੫॥ ਚੌਪਈ ॥ ਲਿਖਯੋ ਅਹਿਦ-ਨਾਮਾ[11] ਫਿਰ ਹੋਰੀ। ਜੋ ਅੰਗ੍ਰੇਜ਼ੈਂ ਦਿਯ ਫਿਰ ਤੋਰੀ[12]।ਮਹਾਰਾਜ[13] ਜਬਿ ਬਰਸ ਅਠਾਰੈਂ। ਕੇਰ ਹੋਇ ਹੈ, ਲਾਇਕ ਭਾਰੈਂ ॥੨੭੬॥ ਰਾਜ ਕਾਜ ਅਰ ਮੁਲਖ ਅਪਾਰੈਂ। ਅਪਨਾ ਆਪੇ ਏਹੁ ਸੰਭਾਰੈਂ। ਰਜ਼ੀਡੰਟ ਅੰਗ੍ਰੇਜ਼ੀ ਜੋਈ। ਲਵਪੁਰ ਮਹਿ ਨਹਿੰ ਰਹਿ ਹੈ ਕੋਈ ॥੨੭੭॥ ਲਿਖੀ ਤਬੈ ਇੱਤ-ਜਾਦਿਕ ਸ਼ਰਤੈਂ। ਸੋ ਝੂਠਾ ਜੋ ਇਨਹਿੰ ਨ ਬਰਤੈ। ਦੁਇਕ ਸਾਲ ਇਮ ਕਾਰ ਚਲਾਯੋਭੂਪਤਿ ਸਿੰਘ-ਦਲੀਪ ਰਖਾਯੋ॥੨੭੮॥ ਮੂਲ-ਰਾਜ ਸੂਬੇ ਮੁਲਤਾਨੀ॥ ਅਸਤੀਫਾ[14] ਦੀਨੋ ਤਬਿ ਆਨੀ॥ ਰਜ਼ੀਡੰਟ ਕੌਂਸਲ ਮਨਜ਼ੂਰੈਂ। ਕਰਿ ਭੇਜਯੋ ਸਿੰਘ-ਸ਼ੇਰ ਜ਼ਰੂਰੈਂ[15] ॥੨੭੯॥ ਹੁਤੋ ਅਟਾਰੀ ਵਾਲਾ ਜੋਈ। ਕਿਯ ਸੂਬਾ

---

[1]ਤਾਕਤਵਰ। [2]ਤਕੜਾ। [3]ਫ਼ਾ: ਕੰਦਹਾਰ, ਸੰ: ਗਾਂਧਾਰ, ਕੰਧਾਰ=ਅਫਗਾਨਿਸਤਾਨ ਦਾ ਇਕ ਇਲਾਕਾ ਤੇ ਉਸਦਾ ਪ੍ਰਧਾਨ ਨੱਗਰ। [4]ਇਕਰਾਰ। [5]ਏਧਰ ਲਾਹੌਰ ਵਿੱਚ। [6]ਰਾਣੀ ਨੇ ਸੁਖ ਚਾਹੁਣ ਵਾਲਾ ਚਿਤ ਵਿੱਚ ਧਾਰ ਕੇ। [7]ਪਹਿਲੀ ਹੱਦ। [8]ਦੋ ਕਰੋੜ ਵਿੱਚ ਸਤਲੁਜ ਤੇ ਬਿਆਸ ਦੇ ਵਿਚਕਾਰਲਾ ਇਲਾਕਾ। [9]ਮੁਖ ਪ੍ਰਬੰਧਕ। [10]ਰਖਿਆ ਵਾਸਤੇ ਜਾਣ ਕੇ। [11]ਇਕਰਾਰ-ਨਾਮਾ। [12]ਤੋੜ ਦਿੱਤਾ। [13]ਦਲੀਪ ਸਿੰਘ। [14]ਤਿਆਗ-ਪੱਤਰ। [15]ਸ਼ੇਰ ਸਿੰਘ ਨੂੰ [ਜ਼ਰੂਰੈਂ] ਛੇਤੀ ਭੇਜ ਦਿੱਤਾ।

ਮੁਲਤਾਨੈ ਸੋਈ। ਫੌਜ ਤਾਂਹਿ ਸੰਗ ਦਈ ਅਪਾਰਨ[1] । ਅੰਗਨੂੰ[2] ਸਾਹਿਬ ਗਯੋ ਬਿਠਾਰਨ[3] ॥੨੯੦॥ ਜਬੈ ਕਿਲ੍ਹੇ ਕੇ ਬੀਚ ਪਧਾਰੇ। ਚਾਰਜ[4] ਲੇਵਨ ਲਗੇ ਸੁਧਾਰੇ। ਏਕ ਸਿਪਾਹੀ ਅੰਗਨੂੰ ਤਾਂਈਂ । ਮਾਰਿ ਗਿਰਾਯੋ ਤਬੈ ਤਹਾਂਈਂ ॥੨੯੧॥ ਔਰ ਕਿਤਿਕ ਹਤ[5] ਜ਼ਖਮੀ ਕੀਨੇ । ਬਿਗਰੀ ਫੌਜ ਕਿਲ੍ਹੇ ਕੀ ਪੀਨੇ[6] । ਮੂਲ-ਰਾਜ ਭੀ ਸੰਗੀ ਕੀਨੋ ।।ਲਗਯੋ ਜੰਗ ਫਿਰ ਹੋਵਨ ਪੀਨੋ ॥ ੨੯੨॥ਏਕ ਦਿਵਸ ਦੁਹਿ ਦਿਸ ਤੈ ਭਾਰੀ। ਚਲੀ ਤੋਪ ਜਨ ਮਰੇ ਅਪਾਰੀ। ਸਿੱਖੀ ਫੌਜ ਹੁਤੀ ਤਹਿੰ ਜੇਤੀ। ਮੂਲ-ਰਾਜ ਸੋਂ ਮਿਲ ਗਈ ਤੇਤੀ ॥੨੯੩॥ ਸ਼ੇਰ ਸਿੰਘ ਭੀ ਤਾਂ ਸੋਂ ਭਿਲਾ[7] । ਪੈ ਨ ਕਿਲ੍ਹੇ ਮੈਂ ਬੜਨਾ ਮਿਲਾ। ਮੂਲ-ਰਾਜ ਬਦਜ਼ਨ[8] ਤਬਿ ਹੋਯੋ। ਤਿਸ ਦਿਸ ਤੇ, ਵਹਿ ਕਾਲ ਵਿਗੋਯੋ[9] ॥੨੯੪॥ ਸ਼ੇਰ ਸਿੰਘ ਨਿੰਜ ਸੈਨਾ ਲੈ ਕੈ। ਰਾਵਲ ਪਿੰਡੀ ਦਿਸ ਗਯੋ ਧੈ ਕੈ। ਇਤ ਅੰਗ੍ਰੇਜ਼ੈਂ ਕਰਿ ਬਡ ਜੰਗੈਂ। ਫਤੇ ਕੀਨ ਮੁਲਤਾਨ ਨਿਸੰਗੈਂ ॥੨੯੫॥ ਮੂਲ-ਰਾਜ ਕੋ ਪਕਰਿ ਲਿਯਾਏ। ਪੂਰਬ ਦਿਸਾ ਦਯੋ ਪਹੁੰਚਾਏ । ਸ਼ੇਰ ਸਿੰਘ ਕਾ ਵਾਲਦ[10] ਸੂਬਾ। ਹੁਤੋ ਪਸ਼ੌਰ ਚਤਰ ਸਿੰਘ ਖੂਬਾ[11] ॥੨੯੬॥ਸੋ ਭੀ ਬਿਗਰਯੋ ਸੰਗ ਅੰਗ੍ਰੇਜ਼ੈਂ। ਸ਼ੇਰ ਸਿੰਘ ਜਾ ਮਿਲਯੋ ਤੇਜੈਂ[12] । ਸਿੱਖ ਸਰਦਾਰ ਔਰ ਥੇ ਜੇਤੇ।ਮਿਲੇ ਫੌਜ ਯੁਤ ਤਿਨ ਸੋਂ ਤੇਤੇ॥੨੯੭॥ਪਾਂਚ ਹਜਾਰ ਸਵਾਰ ਦੁਰਾਨੀ॥ ਕਾਬਲ ਪਤਿ ਨੇ ਪਠਯੋ ਮਹਾਨੀ। ਚਤਰ ਸਿੰਘ ਨੇ ਥੇ ਬਲਵਾਏ। ਸੋ ਭੀ ਮਿਲੇ ਸਿੰਘਨ ਸੋਂ ਆਏ ॥੨੯੮॥ ਮੂੰਗ-ਰਸੂਲ ਗਰਾਮ ਨਜ਼ੀਕੈਂ । ਫੌਜ ਅੰਗ੍ਰੇਜ਼ੀ ਸਿੰਘਨ ਠੀਕੈਂ[13] । ਗਾਢਾ ਜੰਗ ਮਚਯੋ ਤਹਿੰ ਭਾਰੀ। ਸਿੰਘਨ ਤਬਿ ਸ਼ਮਸ਼ੇਰ ਸੰਭਾਰੀ ॥੨੯੯॥ ਆਠ ਕੋਸ ਲੌ ਕਟਤੇ ਆਏ। ਫੌਜ ਅੰਗ੍ਰੇਜ਼ੀ ਦਈ ਭਗਾਏ। ਦੈ ਲਾਲਚ ਅੰਗ੍ਰੇਜ਼ੈਂ ਤਬੈ। ਅਪਨੇ ਕਰੇ ਦੁਰਾਨੀ ਸਭੈ॥

---

[1]ਬਹੁਤ। [2]ਨਾਮ। [3]ਬਿਠਾਉਣ ਭਾਵ ਕਬਜ਼ਾ ਦਿਵਾਉਣ । [4]ਕਬਜ਼ਾ। [5]ਮਾਰ ਕੇ। [6]ਬਹੁਤੀ, ਤਕੜੀ। [7]ਮਿਲ ਗਿਆ। [8]ਨਫਰਤ ਸਹਿਤ । [9]ਤਿਸ ਸ਼ੇਰ ਸਿੰਘ ਦੀ ਤਰਫ਼ੋਂ (ਜਾਣੋ ਇਹ) ਸਮੇਂ ਨੇ ਹੀ ਉਸ ਨੂੰ ਖਰਾਬ ਕਰ ਦਿੱਤਾ। [10]ਪਿਤਾ। [11]ਚੰਗਾ। [12]ਛੇਤੀ। [13]ਅੰਗਰੇਜ਼ਾਂ ਤੇ ਸਿੰਘਾਂ ਦੀ ਫੌਜ ਵਿੱਚ ਠੀਕ ਹੀ।

੨੯੦॥ ਉਨ ਦੁਸ਼ਟਨ ਜਬਿ ਭਾਜੜ ਪਾਈ। ਸਿੰਘ ਭੀ ਇਤ ਉਤ ਗਏ ਪਲਾਈ। ਕਰਮ ਰੇਖ ਨਹਿੰ ਜਾਇ ਮਿਟਾਈ। ਫਤੇ ਫੇਰ ਅੰਗ੍ਰੇਜ਼ਨ ਪਾਈ ॥੨੯੧॥ ਮਿਠੇ ਬਨ ਦੈ ਅਧਿਕ ਦਿਲਾਸੇ। ਕਾਮ ਕੀਨ ਅੰਗ੍ਰੇਜ਼ੈਂ ਖਾਸੇ[1]। ਦੈ ਹੁਲਾਸ ਸਰਦਾਰਨ ਗੌਰੈਂ[2]। ਦਗੇ ਸਾਥ ਬੁਲਵਏ ਲਹੌਰੈਂ ॥ ੨੯੨ ॥ ਇਕ ਹੀ ਨਿਸ ਮੈਂ ਸਭਿ ਕੇ ਤਾਂਈਂ। ਠੌਰ ਠੌਰ ਕਿਯ ਕੈਦ ਤਹਾਂਈਂ[3]। ਰਾਣੀ ਸ਼ੇਖੂਪੁਰ ਕੇ ਮਾਂਹੀਂ। ਰਖੀ ਕੈਦ ਥੀ ਕਰਿ ਪਹਿਲਾਂ ਹੀ॥੨੯੩॥ ਭੂਪ ਦਲੀਪ ਸਿੰਘ ਕੇ ਤਾਂਈਂ। ਤਖਤੋਂ ਦਯੋ ਉਤਾਰ ਤਦਾਂਈਂ[4]।ਪੱਜ[5] ਪੜ੍ਹਾਵਨ ਕਾ ਇਨ ਕਰਿ ਕੈ। ਫਰਖਾ-ਬਾਦ ਪਠਾਯੋ ਬਰ ਕੈ[6]॥੨੯੪॥ ਗੜ੍ਹ-ਚੰਡਾਲ ਮੈਂ ਭੇਜੀ ਰਾਨੀ। ਕਿਲ੍ਹਾ ਜੁ ਕਾਂਸੀ ਢਿਗੈ ਮਹਾਨੀ । ਸਿੱਖ ਸਰਦਾਰ ਔਰ ਥੇ ਜੇਤੇ। ਪੂਰਬ ਦਿਸਾ ਪਠਾਏ ਤੇਤੇ॥੨੯੫॥ਕਿਤਿਕ ਆਗਰੇ ਕੋਊ ਕਾਂਸੀ। ਕੋ ਪਰਯਾਗ ਆਦਿ ਕਿਯ ਬਾਸੀ । ਅਨਿਕ ਠੌਰ ਕਰਿ ਕੈਦ ਰਖਾਏ। ਦੀਨੀ ਪਿਨਸ਼ਨ ਸਭਿ ਕੀ ਲਾਏ॥੨੯੬॥ਸਭਿ ਕੀ ਜ਼ਬਤ ਜਗੀਰੈਂ ਕੀਨੀ। ਔਰ ਮੁਕਾਨ ਢਹਾਏ ਪੀਨੀ[7]। ਮੁਲਖਿ ਰਾਜ ਸਭਿ ਲਯੋ ਸੰਭਾਰੀ। ਤਾਂ ਦਿਨ ਤੈ ਅੰਗ੍ਰੇਜ਼ੈਂ ਭਾਰੀ ॥੨੯੭॥ ਮਹਾਰਾਜ ਨੈ ਜਿਤਿਕ ਰਾਜ ਥਾ। ਲੀਨੋ ਕਰਿ ਕਰਿ ਰਣ ਦਰਾਜ[8] ਥਾ। ਸੋ ਅੰਗ੍ਰੇਜਨ ਤਨਕ ਜੰਗ ਸੈਂ[9]। ਨਿਜ ਕਬਜ਼ੇ ਕਿਯ ਦਗੇ ਸੰਗ ਸੈਂ ॥ ੨੯੮ ॥ ਖਾਣ ਮਨੁੱਖੈਂ ਜਰ ਕੀ ਭਾਰੀ[10]। ਕਰ[11] ਅੰਗ੍ਰੇਜ਼ਨ ਆਈ ਸਾਰੀ। ਤਾਂ ਦਿਨ ਤੈ ਅਰੂਜ ਇਨ ਬਾਢੇ[12]। ਸ਼ਾਹਿਨ-ਸ਼ਾਹ ਬਨਿ ਬੈਠੇ ਗਾਢੇ॥੨੯੯॥ਹਰਿ-ਦਲੀਪ ਸੈਂ ਦਗਾ ਕਮਾਯੋ। ਹੁਤੋ ਨਬਾਲਗ[13] ਸੋਊ ਤਦਾਯੋ। ਨਿਰਦੋਸ਼ੇ ਕਾ ਰਾਜ ਛਿਨਾਯੋ[14]। ਅਤੀ ਅਨਜਾਇ ਕੀਨ ਮਨ ਭਾਯੋ॥੩੦੦॥ ਕਿਛ ਦਿਨ ਕਲਕੱਤੇ ਰਖਿ ਤਾਹੂ। ਲੈ ਗਏ ਫੇਰ ਬਲਾਯਤ

---

[1]ਬਹੁਤੇ। [2]ਵੱਡੇ ਸਰਦਾਰਾਂ ਨੂੰ ਉਤਸ਼ਾਹ ਦੇ ਕੇ। [3]ਉਥੇ ਹੀ। [4]ਤਦੋਂ। [5]ਬਹਾਨਾ। [6]ਜ਼ੋਰ ਨਾਲ, ਬਦੋ-ਬਦੀ। [7]ਤਕੜੇ, ਵੱਡੇ। [8]ਵੱਡੇ ਜੰਗ। [9]ਥੋਹੜੇ ਜਿਹੇ ਜੰਗ ਨਾਲ। [10]ਮਨੁੱਖਾਂ ਭਾਵ ਸੂਰਬੀਰਾਂ ਤੇ ਸੋਨੇ ਦੀ ਭਾਰੀ ਖਾਣ ਭਾਵ ਪੰਜਾਬ ਦੀ ਧਰਤੀ। [11]ਹੱਥ। [12]ਇਨ੍ਹਾਂ ਦਾ ਪ੍ਰਤਾਪ ਵਧਿਆ। [13]ਬੱਚਾ ਸੀ। [14]ਖੋਹ ਲਿਆ।

ਮਾਹੂੰ[1] । ਨਿਜ ਮਤ[2] ਬਾਲਕ ਤਈਂ ਦਿਢੈ ਕੈ[3] । ਕਰਿ ਲੀਨੋ ਈਸਾਈ ਜੈ ਕੈ[4] ॥੩੦੧॥ ਪਿਨਸ਼ਨ ਚਾਰ ਲਾਖ ਸਾਲਾਨਾ । ਕਰਿ ਦੀਨੀ ਨਿਜ ਦੇਸ਼ ਰੁਖਾਨਾ । ਸ਼ਾਦੀ ਦੀਨੀ ਤਹਾਂ ਕਰੈ ਹੈ । ਜੁਗ ਸੁਤ ਯੁਤ ਅਬ ਲੌ ਸੋ ਤੈ ਹੈ[5] ॥੩੦੨॥ ਜਿੰਦ ਕੌਰ ਰਾਣੀ ਤਿਸ ਮਾਈ । ਗੜ੍ਹ-ਚੰਡਾਲ ਤੈ ਮੌਕਾ ਪਾਈ । ਭਾਗ ਗਈ ਨੈਪਾਲ ਮਝਾਰੇ । ਪੁਨ ਨਿਜ ਸੁਤ ਹਿਤ ਮਿਲਨ ਵਿਚਾਰੇ ॥ ੩੦੩॥ ਨੰਦਨ ਮੈਂ[6] ਨਿਜ ਸੁਤ ਕੇ ਪਾਸੈਂ । ਪਹੁੰਚੀ, ਰਹਿ ਤਹਿ ਗਈ ਅਕਾਸੈਂ[7] । ਬੂੜ ਸਿੰਘ ਸਰਦਾਰ ਮੁਕੇਰੀ । ਸੁਨਿ ਉਨ ਜਾਇ ਵਲਾਯਤ ਫੇਰੀ ॥੩੦੪॥ ਲਜਾਇ ਲੋਥ ਰਾਨੀ ਕੀ ਤਹਿ ਤੈ । ਸ਼ਰਤ ਨਿਮਕ ਪਾਲੀ ਦੁਖ ਸਹਿਤੈ[8] । ਗੰਗਾ ਤਟ ਨਾਸਕ ਢਿਗ ਲਜਾਈ । ਕਰ ਕੈ ਦਾਹਿ[9] ਸਮਾਧਿ ਬਨਾਈ ॥੩੦੫॥ ਮਹਾਰਾਜ ਸ਼ੇਰ ਸਿੰਘ ਕੇਰੋ । ਸੁਤ ਸਹਿਦੇਵ ਸਿੰਘ ਥਾ ਜੇਰੋ[10] । ਢਿਗ ਲਖਨਊ ਜਗੀਰ ਤਾਂਹਿ ਸੋਂ । ਮਿਲੀ, ਰਹਿਤ ਅਬਿ ਤਹਾਂ ਚਾਹਿ ਸੋਂ[11] ॥੩੦੬॥ ਪੂਤ ਪਸ਼ੌਰਾ ਸਿੰਘ ਕਾ ਤੈਸੇ । ਹੈ ਜਗਜੋਤ ਸਿੰਘ ਤਹਿੰ ਵੈਸੇ । ਆਹਿ ਜਗੀਰ ਤਾਂਹਿ ਪੈ ਤਹਾਂ । ਕਰਤ ਗੁਜ਼ਰ ਉਪਕਾਰੀ ਮਹਾਂ ॥੩੦੭॥ ਦੇਖਹੁ ਪਰਮੇਸ਼੍ਵਰ ਕੀ ਮਾਯਾ । ਬਾਗ ਦਿਖਾਇ ਉਠਾਈ ਛਾਯਾ[12] । ਇਤਨੇ ਵੱਡੇ ਮਹਾਰਾਜ ਕੋ । ਸੁਤ ਪੌਤ੍ਰ ਪੰਜਾਬ ਆਜ ਕੋ ॥੩੦੮॥ ਨਹੀ ਪੇਖੀਅਤ ਹੈ ਬਡ ਕੋਈ[13] । ਨੇਕ ਨਾਮ ਜਾਂ ਤੇ ਜੱਦ ਹੋਈ[14] । ਜੋ ਮੁਤਬੰਨੇ ਕਰੇ ਰਾਣੀਐਂ[15] । ਆਹਿ ਨਲਾਇਕ ਸਭਿ ਪਛਾਣੀਐਂ ॥੩੦੯॥ ਦੋਹਰਾ ॥

---

[1]ਇੰਗਲੈਂਡ ਵਿੱਚ । [2]ਆਪਣਾ ਈਸਾਈ ਮਜ਼ਹਬ । [3]ਪੱਕਾ ਕਰਵਾ ਕੇ । [4]ਲੈ ਜਾ ਕੇ । [5]ਓਥੇ ਹੈ । [6]ਲੰਡਨ ਸ਼ਹਿਰ ਵਿੱਚ । [7]ਅਕਾਸ਼ ਵਿੱਚ ਭਾਵ ਮਰ ਗਈ । [8]ਦੁਖ ਸਹਾਰ ਕੇ ਨਿਮਕ ਹਲਾਲੀ ਦੀ ਸ਼ਰਤ ਪਾਲੀ ਭਾਵ ਨਿਮਕ ਹਲਾਲ ਕੀਤਾ । [9]ਸਸਕਾਰ ਕਰਕੇ । [10]ਜਿਹੜਾ । [11]ਉਹ ਸ਼ੌਕ ਨਾਲ । [12]ਬਾਗ ਦਿਖਾ ਕੇ ਛਾਂ ਵੀ ਉਠਾ ਦਿੱਤੀ ਭਾਵ ਰਾਜ ਭਾਗ ਵਿਖਾ ਕੇ ਕੱਖ ਵੀ ਕੋਲ ਨਾ ਰਹਿਣ ਦਿੱਤਾ । [13]ਇੱਡੇ ਵੱਡੇ ਮਹਾਰਾਜੇ ਰਣਜੀਤ ਸਿੰਘ ਦਾ ਕੋਈ ਵੱਡਾ ਜਾਂ ਛੋਟਾ ਪੁੱਤ੍ਰ ਜਾਂ ਪੋਤ੍ਰਾ ਅਜ ਪੰਜਾਬ ਵਿੱਚ ਕੋਈ ਨਹੀਂ ਦਿਸਦਾ । [14]ਜਿਸ ਕਰਕੇ [ਜੱਦ] ਕੁਲ ਦਾ ਚੰਗਾ ਨਾਮ ਕਾਇਮ ਰਹੇ । [15]ਰਾਣੀਆਂ ਨੇ ਗੋਦੀ ਲਏ ਪੁੱਤ੍ਰਾਂ ਨੂੰ ਆਪਣੀ ਜਾਇਦਾਦ ਦਾ ਮਾਲਕ ਕੀਤਾ ।

ਦੁਨੀਆਂ ਦੌਲਤ ਗਜਾਨ ਸੁਖ, ਹੈ ਈਸ਼੍ਵਰ ਕੀ ਦਾਤ। ਚਹੈ ਤ ਮੇਰੋਂ ਤ੍ਰਿਣ ਕਰੈ[1], ਤ੍ਰਿਣ ਤੇ ਮੇਰੁ ਦਿਖਾਤ॥੩੧੦॥ ਤਵਾਰੀਖ ਗੁਰੁ ਖਾਲਸੇ ਮਾਂਹਿ, ਆਹਿ ਸਭਿ ਗਾਥ। ਇਨ ਮਿਸਲੋਂ ਕੀ ਜੋ ਚਹੈ, ਪੇਖੇ ਤਹਾਂ ਬਖਯਾਤ॥੩੧੧॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਯਾਨ ਸਿੰਘ ਵਿਰਚਿਤੇ, 'ਆਠ ਮਿਸਲੋਂ ਕਾ ਪ੍ਰਸੰਗ,' ਬਰਨਨੰ ਨਾਮ ਤ੍ਰਿਵੰਜਮੋਂ ਬਿਸ੍ਰਾਮ ॥ ੫੩ ॥

---

## ੫੪. [ਡੱਲੇ-ਵਾਲੀਆਂ, ਫਰਜ਼ੁੱਲਾ-ਪੁਰੀਆਂ, ਆਹਲੂ-ਵਾਲੀਆਂ ਤੇ ਫੂਲ ਕੀਆਂ ਆਦਿ ਚਾਰ ਮਿਸਲਾਂ ਦੇ ਪ੍ਰਸੰਗ।]

### ੯. ਮਿਸਲ ਡੱਲੇਵਾਲੀਆਂ

ਦੋਹਰਾ॥ ਡੱਲੇ ਵਾਲੀਆਂ ਕੀ ਭਈ, ਮਿਸਲ ਜੈਸ ਬਿਧਿ ਔਰ। ਸੁਨੋ ਖਾਲਸਾ ਜੀ ਅਬੈ, ਕਹੋਂ ਬੰਦਿ ਪਗਿ ਗੌਰ[2]॥੧॥ ਚੌਪਈ॥ ਦ੍ਵਾਬੇ ਬਿਸਤ ਜਲੰਧਰ[3] ਮਾਹੀਂ। ਡੱਲਾ ਨਾਮ ਪਿੰਡ ਬਿਦਤਾਹੀ[4]। ਸ਼ਰਮਾ ਰਾਮ ਹੁਤੇ ਤਹਿਂ ਖੱਤ੍ਰੀ। ਬਿਯ ਗੁਲਾਬ ਸਿੰਘ ਸੁਤ ਤਿਹ ਅੱਤ੍ਰੀ[5]॥੨॥ ਤੁਰਕ ਜਬੈ ਹਿੰਦੁਨ ਕੋ ਜਬਰੈਂ[6]। ਤੁਰਕ ਕਰਨ ਲਾਗੇ ਬੇ-ਸਬਰੈਂ[7]। ਜਾਨ ਧਰਮ ਨਿਜ ਰਾਖਨ ਹੇਤੈਂ[8]। ਮਿਲਯੋ ਖਾਲਸੇ ਮੈਂ ਇਸ ਹੇਤੈਂ[9]॥੩॥ ਨਾਮ ਗੁਲਾਬ ਸਿੰਘ ਬਿਦਤਾਨਾ। ਬੀਰ ਬਾਂਕੁਰੋ[10] ਬਲੀ ਮਹਾਨਾ। ਹਰਿ-ਦਿਆਲ ਗੁਰਦਯਾਲ-ਹਰੀ ਜੇ। ਅਜੈਪਾਲ ਸਿੰਘ ਆਦਿ ਵਰੀ[11] ਜੇ॥੪॥ ਇਤਯਾਦਿਕ ਤਿਸ ਕੇਰ ਬਿਰਾਦਰ[12]। ਮਿਲੇ ਪੰਥ ਮੈਂ ਸੋ ਭੀ ਸਾਦਰ[13]। ਜੰਗ ਜਦਲ[14] ਇਨ ਕਰਿ ਕੈ ਭਾਰੇ। ਦੀਨੀ ਦੁਸ਼ਮਨ[15] ਹਤੇ ਅਪਾਰੇ॥੫॥ ਜਹਿਂ ਜਹਿਂ ਰਹੇ ਸਿੰਘ ਤਬਿ ਲਰਤੇ।

---

[1]ਸੁਮੇਰ ਤੋਂ ਕੱਖ ਕਰ ਦੇਂਦਾ ਹੈ। [2]ਧਿਆਨ ਨਾਲ ਚਰਨਾਂ ਤੇ ਨਮਸ਼ਕਾਰ ਕਰਕੇ। [3]ਬਿਆਸ ਤੇ ਸਤਲੁਜ ਦੇ ਵਿਚਕਾਰਲਾ ਇਲਾਕਾ, ਜਿਸ ਦੀ ਰਾਜਧਾਨੀ ਜਲੰਧਰ ਸੀ। [4]ਪ੍ਰਗਟ ਹੈ। [5]ਸ਼ਸਤ੍ਰਧਾਰੀ। [6]ਧੱਕੇ ਨਾਲ। [7]ਬੇ-ਸੰਤੋਖੇ ਹੋ ਕੇ। [8]ਵਾਸਤੇ। [9]ਕਾਰਨ ਕਰਕੇ। [10]ਸੁੰਦਰ ਸੂਰਮਾ। [11]ਸ੍ਰੇਸ਼ਟ। [12]ਭਰਾ। [13]ਆਦਰ ਨਾਲ। [14]ਜੰਗ ਜੁੱਧ। [15]ਧਰਮ ਦੇ ਵੈਰੀ, ਤੁਰਕ।

ਹੋਇ ਅਗਾਰੀ ਇਹੁ ਥੇ ਅੜਤੇ । ਲੱਖਪਤ ਨੇ ਜਬਿ ਘੱਲੂਘਾਰਾ । ਕੀਓ ਬਸੌਲੀ[1] ਨਿਕਟਿ ਜੂ ਭਾਰਾ ॥ ੬ ॥ ਗੁਰਦਯਾਲ ਹਰਿਦਜ਼ਾਲ ਸਿੰਘ ਤਬਿ । ਡੂਬੇ ਸੋ ਦਰਯਾਵੈਂ ਬੇਢਬ[2] । ਕੱਲਾ-ਕੰਗ ਪਿੰਡ ਜੋ ਨੀਕਾ । ਹੁਤੋ ਚੌਧਰੀ ਤਹਾਂ ਮਰੀਕਾ[3] ॥ ੭ ॥ ਤਾਰਾ ਸਿੰਘ ਗੈਬਾ[4] ਸੁਤ ਤਾਂ ਕਾ । ਬਿਦਤਯੋ ਪੰਥ ਮਾਂਹਿ ਬਡ ਬਾਂਕਾ । ਸਿੰਘ ਗੁਲਾਬ ਕਾ ਚੇਲਾ ਥੀਓ । ਨਾਹਰ ਸਿੰਘ ਭਾਈ ਤਿਹ ਬੀਓ[5] ॥੮॥ ਖਜ਼ਾਲ ਸਿੰਘ ਸੇ ਤਾਂਹਿ ਬਿਰਾਦਰ[6] । ਸਜੇ ਸਿੰਘ ਤਿਸ ਸੋਂ ਮਿਲਿ ਸਾਦਿਰ[7] । ਬੀਸਕ ਸੂਰਬੀਰ ਥੇ ਵੇਹੈਂ[8] । ਏਕੈ ਗੋਤ ਜਾਤ ਜੱਟ ਤੇਹੈਂ[9] ॥੯॥ਜਥਾ ਇਨੋਂ ਕਾ ਭਯੋ ਕਰਾਰਾ । ਪੰਥ ਮਾਂਹਿ ਜਸ ਲਯੋ ਉਦਾਰਾ । ਥਾ ਗੁਲਾਬ ਸਿੰਘ ਡੱਲੇ ਕੇਰੋ । ਮਾਲਕ ਏਸ ਮਿਸਲ ਕਾ ਹੇਰੋ॥੧੦॥ ਯਾਂ ਤੇ ਮਿਸਲ ਏਹੁ ਬਿਦਤਾਈ । ਡੱਲੇਵਾਲੀ ਲਖੋ ਮਹਾਂਈ । ਜੰਗ ਜਦਲ ਇਨ ਬਡ ਬਡ ਕਰ ਕੈ । ਲੂਟੀ ਦੌਲਤ ਸੱਤ੍ਰ ਹਰ ਕੈ ॥੧੧॥ ਪਾਂਚਮ ਵੇਰੈਂ ਸ਼ਾਹਿ ਦੁਰਾਨੀ । ਲੂਟੀ ਥੀ ਜਬਿ ਹਿੰਦ ਮਹਾਨੀ । ਤੀਨ ਹਜਾਰਕ ਤਿਯ ਨਰ ਗਹਿ ਕੈ । ਲੇ ਚਾਲਯੋ ਨਿਜ ਦੇਸਹਿੰ ਚਹਿ ਕੈ[10] ॥੧੨॥ ਰਾਵੀ ਤਟ ਢਿਗ ਡੱਲੇ ਗ੍ਰਾਮੂ । ਪਹੁੰਚਯੋ ਜਬਿ ਸੁਨਿ ਪੰਥ ਤਮਾਮੂ[11] । ਪੈ[12] ਸਭਿ ਤੇ ਆਗੇ ਸਿੰਘ ਤਾਰਾ । ਲੇ ਨਿਜ ਤੀਨ ਸਹਸ ਅਸਵਾਰਾ ॥ ੧੩ ॥ ਜੰਗ ਦੁਰਾਨਿਨ ਸੋਂ ਕਰਿ ਭਾਰੀ । ਲਏ ਛੁਡਾਇ ਹਿੰਦੂ ਨਰ ਨਾਰੀ । ਤਬਿ ਲੌ ਪੰਥ ਪੁਗਯੋ[13] ਸਭਿ ਜਾਈ । ਪੈ ਵਹਿ ਫਤੇ ਇਸੀ ਹਥ ਆਈ ॥ ੧੪ ॥ ਅਰ ਇਨ ਲੂਟਯੋ ਅਧਿਕ ਖਜਾਨਾ । ਪਤਿਸ਼ਾਹੀ ਅਸਬਾਬ ਮਹਾਨਾ । ਜਬਿ ਗੁਲਾਬ ਸਿੰਘ ਸੂਰਗ ਸਿਧਾਰਾ । ਤਿਸ ਕੀ ਠੌਰ ਭਯੋ ਸਿੰਘ-ਤਾਰਾ ॥੧੫॥ ਜਿਸ ਸੱਤ੍ਰ ਸੋਂ ਕਰਤ ਲਰਾਈ । ਪਰਤ ਅਚਾਨਕ ਤਾ ਪਰ ਧਾਈ । ਸ਼ਹਿਰ ਸਹਾਰਨ ਜਾਲਾ-ਪੁਰ ਸੇ । ਲੂਟੇ ਇਨੈ ਅਚਾਨਕ ਢੁਰ ਸੇ[14] ॥ ੧੬ ॥ ਤਾਰਾ ਸਿੰਘ

[1] ਪਿੰਡ । [2] ਬਿਨਾਂ ਢੰਗ ਤੋਂ । [3] ਅਮਰੀਕ ਸਿੰਘ । [4] ਗੁਪਤ ਹੱਲਾ ਕਰਨ ਵਾਲਾ । [5] ਦੂਜਾ । [6] ਭਰਾ । [7] ਨਿਰਭੈ ਹੋ ਕੇ । [8] ਉਹ । [9] ਓਥੇ । [10] ਉਤਸ਼ਾਹ ਕਰਕੇ । [11] ਸਾਰਾ । [12] ਪਰ । [13] ਪਹੁੰਚ ਗਿਆ । [14] ਜਾ ਕੇ ।

ਗੈਬਾ[1] ਇਸ ਹੇਤੈਂ[2]। ਬਿਦਤਯੋ ਪੰਥ ਮਾਂਹਿ ਬਲ ਸੇਤੈਂ[3]। ਜਬੈ ਸਰੂੰਦ ਪੰਥ ਨੈ ਮਾਰੀ। ਇਨ ਭੀ ਰੋਕਯੋ ਮੁਲਕ ਅਪਾਰੀ ॥੧੭॥ ਬਿਸਤ-ਦੁਆਬੇ ਮਾਂਹਿ ਅਪਾਰੇ। ਨਵਾਂ-ਸ਼ਹਰ ਰਾਹੋਂ ਲੌ ਭਾਰੇ। ਤੀਨ ਲਾਖ ਕਾ ਮੁਲਕ ਮਹਾਨੀ। ਰਾਹੋਂ ਠਾਨੀ ਨਿਜ ਰਜਧਾਨੀ ॥ ੧੮॥ ਕਿਲ੍ਹਾ ਦੱਖਣੀ[4] ਕਾ ਬਡ ਲੀਨਾ। ਮੰਡਯਾਲਾ ਜੰਡਯਾਲਾ ਪੀਨਾ[5]। ਮੁਲਕ ਅਧਿਕ ਨਿਜ ਤਾਬੇਦਾਰੈਂ। ਲੈ ਦੀਨੋ ਨਿਜ ਮਿਸਲੈਂ ਵਾਰੈਂ॥੧੯॥ਜੱਟ ਬਧੇ ਛੇ ਗੋਤ ਉਦਾਰੇ[6]। ਵੈਰੋ ਗਾਮ ਵੜਾਇਚ[7] ਵਾਰੇ। ਸਿੰਘ ਸੁਜਾਨ ਮਾਨ ਸਿੰਘ ਆਦੀ। ਸੂਰਬੀਰ ਥੇ ਸਿੰਘ ਮੁਯਾਦੀ ॥੨੦॥ ਸ਼ਾਹਿਕੋਟ ਗਿਰਦੈ ਅਪਨਾਯੋ। ਮੁਲਕ ਇਨੈ ਤਾਰਾ ਸਿੰਘ ਦਯਾਯੋ[8]। ਅਬਿ ਲੌ ਸੰਤਤਿ ਤਿਨ ਕੀ ਤਹੀਂ। ਸਿੰਘ ਜਗੀਰਦਾਰ ਹੈਂ ਸਹੀ ॥੨੧॥ ਖਯਾਲਾ ਸਿੰਘ ਨਾਹਰ ਸਿੰਘ ਆਦੀ। ਹੁਤੇ ਕੰਗ ਤਿਸ ਹੀ ਕੇ ਜਾਦੀ[9]। ਸਾਹਿਬ ਸਿੰਘ ਸਰਧਾ ਸਿੰਘ ਔਰੈਂ। ਮਾਨ-ਚੱਕੀਏ[10] ਜਾਨੋ ਗੌਰੈਂ ॥੨੨॥ਬਚਨ ਸਿੰਘ ਹਰਿ ਕਵਰ[11] ਮਹਾਨੋ। ਹੁਤੇ ਮੰਡਯਾਲੇ ਕੇ ਜੱਟ ਜਾਨੋ। ਸੱਜਨ ਸਿੰਘ ਜੋਧ ਸਿੰਘ ਜੋਈ। ਹੁਤੇ ਘਸੀਟ ਪੁਰੇ ਕੇ ਸੋਈ ॥੨੩॥ ਇਤ-ਯਾਦਿਕ ਨੇ ਗਿਰਦ ਖੁਮਾਨੋ। ਤੀਨ ਲਾਖ ਕਾ ਮੱਲਯੋ ਜਾਨੋ। ਏਕ ਲਾਖ ਤੈ ਜਯਾਦੇ ਅਬਿ ਤੱਕ। ਹੈ ਉਲਾਦ ਤਿਨ ਕੀ ਪੈ ਬੇਸ਼ੱਕ ॥ ੨੪ ॥ ਸਿੰਘ ਖੁਮਾਣੋਂ ਵਾਲੇ ਏਹੂ। ਪਰਗਟ ਹੈਂ ਸਭਿ ਸਿੰਘਨ ਮੇਹੂ[12]। ਫਤਿਆਵਾਦੀ ਗੁਰਦਿੱਤ-ਹਰੀ। ਮੀਰਾਂਪੁਰ ਜਗੀਰ ਬਹੁ ਬਰੀ[13]॥੨੫॥ਭਾਰ ਸਿੰਘ ਨੌਸ਼ਹਿਰੇ ਵਾਰੇ। ਔੜਾ ਆਦਿਕ ਗਾਮ ਸੰਭਾਰੇ। ਭਾਗ ਸਿੰਘ ਦੋਬੁਰਜੀ[14] ਵਾਲੇ। ਗਾਮ ਸੀਕਰੀ ਆਦਿ ਸੰਭਾਲੇ ॥੨੬॥ ਭੰਗਾ ਸਿੰਘ ਭਾਗ ਸਿੰਘ ਔਰੈਂ। ਗਿਰਦ ਬਨੇਸਰ ਮੱਲਯੋ ਗੌਰੈਂ। ਸਾਹਿਬ ਸਿੰਘ ਕੁੰਢੇ ਨੈ ਬਾਂਕਾ[15]। ਲਯੋ

---

[1]ਗੁਪਤ ਹੱਲਾ ਕਰਨ ਵਾਲਾ। [2]ਇਸੇ ਕਾਰਨ ਕਰਕੇ। [3]ਬਲ ਦੇ ਸਹਿਤ। [4]ਪਿੰਡ। [5]ਤਕੜਾ (ਪਿੰਡ)। [6]ਸ੍ਰੇਸ਼ਟ ਛੇ ਗੋਤਾਂ ਦੇ ਜੱਟ (ਤਾਕਤ ਵਿੱਚ) ਵਧ ਗਏ। [7]ਗੋਤ। [8]ਦਿਵਾ ਦਿੱਤਾ। [9]ਗੋਤ ਭਾਈ। [10]ਮਾਨ ਚੱਕ (ਪਿੰਡ) ਦੇ। [11]ਕੰਵਰ ਸਿੰਘ। [12]ਵਿੱਚ। [13]ਚੰਗੀ ਹੈ। [14]ਪਿੰਡ। [15]ਸੁੰਦਰ।

ਲਾਡ੍ਹਏ[1] ਕੇਰ ਇਲਾਕਾ ॥੨੭॥ ਖੇੜੀ[1] ਕੇਰ ਇਲਾਕਾ ਭਾਰੀ। ਨੌਧ ਸਿੰਘ ਨੈ ਲੀਓ ਸੰਭਾਰੀ। ਔਰ ਚੋਲੀਏ[2] ਸਿੰਘਨ ਧਾਈ। ਮੁਲਖ ਬੁੜੈਲ[1] ਗਿਰਦ ਲਿਯ ਜਾਈ ॥੨੮॥ ਤਾਰਾ ਸਿੰਘ ਨੱਥਾ ਸਿੰਘ ਬੀਰੈਂ। ਕਕਰਾਲੇ[1] ਬਡ ਲਈ ਜਗੀਰੈਂ। ਹਰੀ ਸਿੰਘ ਨੈ ਰੋਪੜ ਕਸਬਾ[3]। ਔਰ ਸਜਾਲਬੇ[1] ਆਦਿਕ ਤਸਬਾ[4] ॥੨੯॥ ਦੋਇ ਲਾਖ ਕਾ ਮੁਲਕ ਸੰਭਾਰਾ। ਯਾਹੀਂ ਬਿਧਿ ਸਭਿ ਹੀ ਸਰਦਾਰਾ। ਤੁਰਕ ਰਈਸ ਹੁਤੇ ਜੋ ਭਾਰੇ। ਤਿਨ ਤੇ ਮੁਲਕ ਛੁਡਯੋ ਅਪਾਰੇ[5] ॥੩੦॥ ਦੋਹਰਾ ॥ ਅਬਿ ਤਾਰਾ ਸਿੰਘ ਕੀ ਸੁਨੋ, ਬਾਕੀ ਗਾਥਾ ਔਰ। ਮਾਲਕ ਥਾ ਵਹਿ ਮਿਸਲ ਕਾ, ਮੁਲਕ ਸੰਭਾਰਯੋ ਗੌਰ ॥੩੧॥ ਧਰਮ ਕੋਟ ਕਾ ਪਰਗਨਾ ਅਰ ਘੁੰਘਰਾਣੇ ਕੇਰ। ਸਤਲੁਜ ਤੈ ਪੂਰਬ ਦਿਸਾ, ਫਤੇ ਕਰੇ ਤਿਸ ਫੇਰ ॥੩੨॥ ਕਾਬਯ ਛੰਦ ॥ ਜਬਿ ਸਰੰਦ ਸਿੰਘਨ ਥੀ ਮਾਰੀ, ਇਹ ਭੀ ਲਰਯੋ ਮਹਾਨਾ। ਕਿਲ੍ਹੇ ਵੀਚ ਤੇ ਇਸ ਕੋ ਮਿਲਿਓ, ਸ਼ਾਹੀ ਬਡੋ ਖਜਾਨਾ। ਹੀਰਾ ਪੰਨਾ ਲਾਲ ਜਵਾਹਰ, ਮੋਤੀ ਮਣੀਆਂ ਪਾਰਾ। ਸੋਨਾ ਚਾਂਦੀ ਏਕ ਕੋਟ ਕਾ[6], ਇਸ ਨੈ ਮਾਲ ਸੰਭਾਰਾ ॥੩੩॥ ਤੋਪ ਚਾਰ ਹੱਥਜਾਰ ਅਪਾਰੈ, ਲੈ ਰਾਹੋਂ ਮਧ ਆਯੋ। ਦਾਮਨ-ਕੋਹ[7] ਤੱਕ ਮੱਧ ਦੁਆਬੇ, ਇਨ ਬਹੁ ਮੁਲਕ ਦਬਾਯੋ। ਜੋਧ ਸਿੰਘ ਰਾਮ-ਗੜ੍ਹੀਆ ਔਰੈਂ, ਫਤੇ ਸਿੰਘ ਨ੍ਰਿਪ ਆਲੂ। ਅਰ ਸੰਸਾਰ ਚੰਦ ਕਾਟੋਚੀ, ਹੁਤੋ ਜੁ ਭੂਪ ਬਿਸਾਲੂ ॥੩੪॥ ਲਰਤ ਰਹੇ ਤੀਨੋ ਸਦ ਇਸ ਸੈਂ, ਨਿਜ ਨਿਜ ਹੱਦਨ ਪੈਹੈ। ਪੈ ਤਾਰਾ ਸਿੰਘ ਗੈਬਾ ਲਰ ਕਰਿ, ਪਾਵਤ ਰਹਯੋ ਫਤੈ ਹੈ। ਇਸ ਕੇ ਸੰਗੀ ਮਿਸਲਦਾਰ ਜੇ, ਥੇ ਸਰਦਾਰ ਅਪਾਰੇ। ਜਾਨੈਂ ਤੋੜ ਲੜਤ ਥੇ ਇਸ ਹਿਤ, ਲੈ ਨਿਜ ਨਿਜ ਦਲ ਸਾਰੇ ॥੩੫॥ ਹੁਤੋ ਉਦਾਰ ਸਖੀ ਅਤਿਸੈ ਇਹੁ, ਪੈਦਾ[8] ਇਸ ਜੋ ਆਤੀ। ਸਭਿ ਕੋ ਬਾਂਟ ਦੇਤ ਬਿਨੁ ਦੇਰੈਂ, ਸ਼ੀਰੀਂ-ਸੁਖਨ ਮਹਾਂ ਥੀ[9]। ਬਲਿਕੈ[10] ਲੰਗਰ

---

[1]ਪਿੰਡ। [2]ਚੋਲੀਏ ਗੋਤ ਦੇ। (ਅ) ਪਿੰਡ ਦੇ। [3]ਛੋਟਾ ਸ਼ਹਿਰ। [4]ਕਬਜ਼ਾ ਕਰ ਲਿਆ। [5]ਉਨ੍ਹਾਂ ਤੋਂ ਬਹੁਤੇ ਮੁਲਕ ਛੁਡਾ ਲਏ। [6]ਇਕ ਕ੍ਰੋੜ ਦਾ। [7]ਪਹਾੜ ਦੀਆਂ ਜੜ੍ਹਾਂ ਪਾਸ ਦਾ ਦੇਸ਼। [8]ਆਮਦਨੀ। [9]ਬਚਨਾਂ ਵਿਚ ਬਹੁਤ ਮਿਠਾਸ ਸੀ। [10]ਸਗੋਂ।

ਗ੍ਰਾਮ ਗ੍ਰਾਮ ਮੈਂ, ਲਾਇ ਰਖੇ ਥੇ ਭਾਰੇ। ਸਾਧੂ ਸਿੱਖ ਗਰੀਬ ਰੱਯਤੈਂ, ਸਭਿ ਕੋ ਦੇਤ ਅਪਾਰੇ ॥੩੬॥ ਇਸ ਹਿਤ ਰੱਯਤ ਇਸ ਕੀ ਮੱਦਦ, ਕਰਤੀ ਜੰਗ ਮਝਾਰੈਂ । ਮੁਹਕਮ-ਚੰਦ ਦੀਵਾਨ ਲਹੌਰੀ, ਗਯੋ ਕਈ ਬਿਰ ਹਾਰੈਂ। ਲਵਪੁਰ-ਪਤਿ ਸੋਂ[1] ਫਿਰ ਸਲੂਕ ਇਨ, ਕਰਿ ਲੀਨੋ ਥਾ ਨੀਕੈਂ[2]। ਅੱਠਾਰਾਂ ਸੈ ਚੌਸਠ ਮੈਂ ਜਬਿ, ਸੁਰਗ ਸਿਧਾਰ੍ਯੋ ਠੀਕੈਂ॥੩੭॥ ਮਾਤਮ ਪੁਰਸੀ ਹਿਤ[3] ਲਵਪੁਰ-ਪਤਿ, ਘਰ ਇਸ ਕੇ ਪੁਨ ਆਯੋ। ਫਤੇ ਸਿੰਘ ਆਲੂ ਕੀ ਮਸਲਤ ਸੈਂ[4], ਇਮ ਦਗਾ ਕਮਾਯੋ। ਸਿੰਘ ਦਸੌਂਧਾ ਤਾਰਾ-ਹਰਿ ਕਾ ਸੁਤ[5], ਮਿਲਨੇ ਜਬਿ ਆਯੋ। ਮਹਾਰਾਜ ਨੈ ਕੈਦ ਕਰ੍ਯੋ ਸੋ, ਜਬਰਨ ਮੁਲਕ ਦਬਾਯੋ॥੩੮॥ ਰਤਨ ਕੌਰ ਤਿਯ ਤਾਰਾ ਸਿੰਘ ਕੀ, ਲੜੀ ਪਹਿਰ ਦੁਇ ਆਛੇ। ਮਹਾਰਾਜ[1] ਨ੍ਰਿਪ ਆਲੂ[6] ਕੇਰੀ, ਫੌਜ ਹਟਾਈ ਪਾਛੇ । ਗੋਲੇ ਤੋਪਨ ਮੈਂ ਚਾਂਦੀ ਕੇ, ਚਲਵਾਏ ਇਸ ਭਾਏ। ਮਹਾਰਾਜ[1] ਕੇ ਤੰਬੂ ਕੇਰੀ, ਦੀਨੀ ਚੋਬ ਉਡਾਏ ॥ ੩੯॥ ਮਹਾਰਾਜ[1] ਛਲ ਬਲ ਕਰ ਤਿਸ ਕੇ, ਕਾਰਦਾਰ ਭਰਮਾਏ । ਨਿਮਕ ਹਰਾਮਨ ਖੋਲ੍ਹ ਦਯੋ ਦਰ, ਧਸ੍ਯੋ ਕਿਲ੍ਹੇ ਮੈਂ ਜਾਏ । ਰਤਨ ਕੌਰ ਕੋ ਸਾਤ ਗਾਮ ਦੈ, ਪਾਂਚ ਤਾਂਹਿ ਕੇ ਪੂਤੈਂ। ਮੁਲਖ ਆਠ ਲਖ ਕਾ ਤਿਨ ਕੇਰਾ, ਲਯੋ ਐਸ ਛਲ ਧੂਤੈਂ[7] ॥ ੪੦ ॥ ਜਵਾਹਰਾਤ ਬੀਸ ਲਖ ਨਕਦੀ, ਔਰ ਸਮਾਨ ਸੰਭਾਰੇ। ਦੁਤੀ ਸਾਲ ਫਿਰ ਲਵਪੁਰ ਪਤਿ ਜਬਿ, ਗਯੋ ਸਤਲੁਜੋਂ ਪਾਰੇ। ਧਰਮਕੋਟ ਘੁੰਘਰਾਣੇ ਕੇਰੇ, ਹੁਤੇ ਇਲਾਕੇ ਜੋਊ । ਤਾਰਾ ਸਿੰਘ ਕਾ ਸੁਤ ਗੁੱਜਰ ਸਿੰਘ, ਮਾਲਕ ਥਾ ਤਿਨ ਸੋਊ॥੪੧॥ ਮਹਾਰਾਜ ਤਿਸ ਤੇ ਸਭ ਛੀਨੇ, ਦੀਨੋ ਏਕ ਨ ਗ੍ਰਾਮੂ। ਲਵਪੁਰ-ਪਤਿ ਅਤਿ ਪਾਪ ਕਰ੍ਯੋ ਯਹਿ, ਮਰ੍ਯੋ ਸੁ ਹੋਇ ਬਿਰਾਮੂ[8] । ਅੱਠਾਰਾਂ ਸੌ ਸੱਤਰ ਮੈਂ ਜਬਿ, ਰਤਨ ਕੌਰ ਫਿਰ ਮੂਈ। ਗਾਮ ਤਾਂਹਿ ਕੇ ਮਹਾਰਾਜ ਲਿਯ, ਸੁਨੋ ਬਾਤ ਅਬ ਦੂਈ॥੪੨॥ ਝੰਡਾ ਸਿੰਘ

---

[1]ਮਹਾਰਾਜਾ ਰਣਜੀਤ ਸਿੰਘ ਨਾਲ। [2]ਚੰਗਾ [ਸਲੂਕ] ਵਰਤਾਉ। [3]ਅਫਸੋਸ ਕਰਨ ਵਾਸਤੇ। [4]ਸਲਾਹ ਨਾਲ। [5]ਤਾਰਾ ਸਿੰਘ ਦਾ ਪੁੱਤਰ ਦਸੌਂਧਾ ਸਿੰਘ। [6]ਆਹਲੂਵਾਲੀਆ ਰਾਜਾ ਫਤੇ ਸਿੰਘ। [7]ਇਸ ਤਰ੍ਹਾਂ ਛਲ ਕਰਕੇ। [8]ਬੇਅਰਾਮ ਹੋ ਕੇ।

ਦਸੌਂਧਾ ਸਿੰਘ ਪੈ, ਪਾਂਚ ਗਾਮ ਥੇ ਜੋਈ। ਊਨੇ ਵਾਲੇ ਬੇਦੀ ਜਬਰਨ, ਛੀਨ ਲਏ ਪੁਨ ਸੋਈ । ਮਹਾਰਾਜ ਨੈ ਸੁਨੀ ਨ ਕਾਈ, ਵਹਿ ਫਿਰ ਹੋਇ ਲਚਾਰੇ। ਨਿਕਟਿ ਨਕੋਦਰ ਬਾਲੂ ਕੇ ਪਿੰਡ, ਆਇ ਥਿਰੇ ਵਹਿ ਹਾਰੇ॥੪੩॥ ਸੋ ਗਰਾਮ ਤਾਰਾ ਸਿੰਘ ਮਾਫੀ, ਸੰਤਨ ਕੋ ਥਾ ਦੀਨਾ। ਉਸ ਕੀ ਸੰਤਤਿ ਕੋ ਦੁੱਖਜਾਰੀ, ਪਿਖਿ ਮਹੰਤ ਇਮ ਕੀਨਾ। ਆਧਾ ਗ੍ਰਾਮ ਦਯੋ ਤਬਿ ਤਿਨ ਕੋ, ਆਧਾ ਆਪ ਰਖੈ ਹੈ । ਅਮਰ ਸਿੰਘ ਆਦਿਕ ਅਬਿ ਤਿਨ ਕੀ, ਸੰਤਤਿ ਤਹਾਂ ਬਸੈ ਹੈ॥੪੪॥ਜਿਮੀ ਆਠ ਸੌ ਵਿਘੇ ਤਿਨੋ ਪੈ, ਅਰ ਬਡ ਲੰਬਰਦਾਰੀ। ਅਮਰ ਸਿੰਘ ਭੀ ਜੈਲਦਾਰ ਹੈ, ਬਹੁ ਗ੍ਰਾਮਨ ਕੁਨਕਾਰੀ[1]।ਡੱਲੇਵਾਲੀ ਮਿਸਲ ਕੇਰ ਕੀ ਗਾਥ ਭਈ ਇਤਿ ਏਹੋ। ਤ੍ਰਿਣ ਤੈ ਮੇਰੁ ਮੇਰੁ ਤੈ ਤ੍ਰਿਣਕਾ ਕਰੈ ਰੱਬ ਲਖ ਲੇਹੋ ॥੪੫॥

### ੧੦. ਮਿਸਲ ਫਰਜ਼ੁੱਲਾ ਪੁਰੀਆਂ ਕੀ

ਦੋਹਰਾ ॥ ਫਰਜ਼ੁੱਲਾ-ਪੁਰੀਅਨ ਕੀ, ਮਿਸਲ ਕੇਰ ਅਬਿ ਹਾਲ। ਸੁਨੋ ਸੁਨਾਊਂ ਭਲੀ ਬਿਧਿ, ਗੁਰ ਕੇ ਸਿੱਖ ਰਸਾਲ[2] ॥੪੬॥ ਸਿੰਘ-ਪੁਰੀਆਂ ਕੀ ਭੀ ਕਹੈਂ, ਇਸੀ ਮਿਸਲ ਕਾ ਨਾਮ। ਆਹਿ ਜਲੰਧਰ ਨਿਕਟਿ ਇਕ, ਫਰਜੁੱਲਾ ਪੁਰ ਗ੍ਰਾਮ ॥੪੭॥ ਚੌਪਈ ॥ ਹੁਤੋ ਤਹਾਂ ਇਕ ਬਸਨੇ ਵਾਰੋ ! ਸਿੰਘ ਕਪੂਰ ਬੀਰ ਬਰ ਧਾਰੋ। ਮਿਲ ਕਰਿ ਤਾਂਹਿ ਖਾਲਸੇ ਸੰਗਾ। ਤੁਰਕਨ ਸੋਂ ਕੀਨੇ ਬਹੁ ਜੰਗਾ ॥੪੮॥ ਜੋ ਜੋ ਕਾਮ ਨੇਕ ਤਿੰਹ ਕਰੇ । ਸੋ ਪਾਛੇ ਆਛੇ ਹਮ ਰਰੇ[3] । ਤਾਂ ਕੋ ਮਿਲੀ ਨੁਵਾਬੀ ਜੈਸੇ। ਕਹੀ ਗਾਥ ਪਾਛੇ ਹਮ ਤੈਸੇ ॥ ੪੯॥ ਮਿਸਲ ਤਾਂਹਿ ਕੀ ਜੈਸੇ ਹੋਈ। ਸੁਨੋ ਗਾਥ ਅਬਿ ਭਾਖੋਂ ਸੋਈ । ਸਿੰਘ-ਕਪੂਰ ਬ੍ਰਿਕ ਜੱਟ ਜਾਨੋ। ਭਯੋ ਪੰਥ ਮੈਂ ਪਰਗਟ ਮਾਨੋ ॥੫੦॥ ਜਬੈ ਕਸੂਰ ਖਾਲਸੇ ਮਾਰੀ। ਦੌਲਤ ਲੂਟੀ ਸਭਿ ਨੈ ਭਾਰੀ । ਹਾਥ ਕਪੂਰ ਸਿੰਘ ਕੇ ਤਹਾਂ। ਦੌਲਤ ਬਹੁ ਬਿਧਿ ਆਈ ਮਹਾਂ ॥੫੧॥ ਰਾਖ ਲਏ ਤਿਨ ਬਹੁ ਅਸਵਾਰੂ । ਔਰ ਸੰਗ ਬਹੁ ਮਿਲੇ ਸੂਦਾਰੂ । ਜਥਾ ਭਯੋ ਇਨ ਕਾ ਵਡ ਭਾਰਾ। ਲੰਗਰ ਚਲਨੇ

[1]ਬਹੁਤੇ ਪਿੰਡਾਂ ਦਾ ਕਾਰਕੁਨ (ਅਹਿਲਕਾਰ) ਹੈ। [2]ਸੁੰਦਰ। [3]ਕਹੇ ਹਨ।

ਲਗਯੋ ਅਪਾਰਾ ॥੫੨॥ ਨੁਵਾਬ ਕਪੂਰ ਸਿੰਘ ਸਰਦਾਰਾ । ਭਯੋ ਜਥੇ ਕਾ ਮਾਲਕ ਭਾਰਾ। ਜੰਗ ਜਦਲ ਜੋ ਇਨ ਬਡ ਕੀਨੇ । ਪੂਰਬ ਹਮ ਸਭਿ ਗਾਏ ਪੀਨੇ ॥੫੩॥ ਸਨੇ ਸਨੇ ਇਸ ਢਿਗ ਅਸਵਾਰੈਂ। ਭਯੋ ਇਕੱਠਾ ਆਠ ਹਜਾਰੈਂ। ਮੁਲਕ ਦਬਾਯੋ ਸਿੰਘਨ ਜਬਿ ਹੀ। ਰੋਕਯੋ ਮੁਲਕ ਅਧਿਕ ਇਨ ਤਬਿ ਹੀ ॥੫੪॥ ਸ਼ਹਿਰ ਜਲੰਧਰ ਦੁਆਬਾ ਦੇਸ । ਮੈਣ-ਦਾਬ[1] ਮੈਂ ਔਰ ਵਿਸੇਸ[2]। ਸਾਤ ਲਾਖ ਕੇ ਲਖੇ ਕਰੀਬੈਂ। ਭਯੋ ਮੁਲਕ ਇਨ ਪਾਸ ਅਜੀਬੈਂ ॥੫੫॥ ਰਜਧਾਨੀ ਤਿਨ ਠਟੀ[3] ਜਲੰਧਰ। ਦੁਤੀ ਮਨੌਲੀ ਮਾਲਵ ਅੰਦਰ। ਗਢ[4] ਅਟੱਲ-ਬੇਲਾ ਪੁਨ ਮਾਨੋ। ਮੈਣ-ਦਾਬ ਮਧ ਪ੍ਰਗਟ ਪਛਾਨੋ ॥੫੬॥ ਅੱਠਾਰਾਂ ਸੈ ਤੇਈ ਮਝਾਰਾ। ਜਬਿ ਕਪੂਰ ਸਿੰਘ ਸ੍ਵਰਗ ਸਿਧਾਰਾ। ਆਹਿ ਸਮਾਧਿ ਸੁਧਾਸਰ ਮਾਹੈਂ। ਬਾਬਾ ਅਟਲ ਰਾਇ ਕੇ ਪਾਹੈਂ[5] ॥੫੭॥ ਦੁਇ ਰਯਾਸਤਾਂ ਇਸ ਨੇ ਥਾਪੀ[6] । ਇਕ ਜੱਸਾ ਸਿੰਘ ਕੇਰ ਅਮਾਪੀ[7]। ਚੇਲਾ ਪੁਤ੍ਰੇਲਾ ਥਾ ਯਾਂ ਕਾ[8]। ਆਲੂ-ਵਾਲੀਆ ਸੋ ਬਡ ਬਾਂਕਾ ॥੫੮॥ ਦੁਤੀ ਬਿਰਾਦਰ ਜਾਦੇ ਕੇਰੀ[9]। ਲੇਹੁ ਖੁਸ਼ਾਲ ਸਿੰਘ ਕੀ ਹੇਰੀ। ਬਾਦ ਕਪੂਰ ਸਿੰਘ ਤੇ ਸੋਯੋ[10] । ਮਾਲਕ ਮਿਸਲ ਰਯਾਸਤ ਹੋਯੋ॥੫੯॥ਅੱਠਾਰਾਂ ਸੈ ਪੰਝੀ ਮਾਂਹੀਂ। ਜੰਗ ਜਦਲ ਇਨ ਠਾਨ ਮਹਾਂਈ[11]। ਸ਼ੇਖ ਸ਼ਰਫ ਜਾਲੰਧਰ ਵਾਰੇ। ਆਦਿ ਨੁਵਾਬ ਹਤੇ[12] ਇਨ ਭਾਰੇ॥੬੦॥ ਕਰਿ ਕੈ ਫਤੇ ਮੁਲਕ ਛੁਡਵਾਯੋ। ਅਪਨੇ ਕਬਜੇ ਮਾਹਿ ਲਿਆਯੋ। ਫਿਰ ਰੋਪੜੀਏ ਸੰਗ ਪਠਾਨੈ। ਜੰਗ ਜਦਲ ਇਨ ਕੀਨ ਮਹਾਨੈਂ ॥੬੧॥ ਹੁਤੋ ਮਰਾਝ ਸਿੰਘ ਇਕ ਜੋਧਾ। ਤਾਂਹਿ ਪਠਾਨ ਨ੍ਰਿਪ ਕੋ ਸੋਧਾ[13]। ਯੱਦਪਿ ਓਨ ਸ਼ਹੀਦੀ ਪਾਈ। ਪੈ ਗਯੋ ਅਰਿ ਤੈ ਮੁਲਕ ਛੁਡਾਈ ॥੬੨॥ ਦੁੱਲਟ ਗੋਤ ਜਾਤ ਜਟ ਸੂਰਾ । ਜਤੀ ਸਤੀ ਥਾ ਗੁਰੁਸਿੱਖ ਪੂਰਾ।

---

[1]ਘੱਘਰ ਤੇ ਜਮਨਾ ਵਿਚਕਾਰ ਦਾ ਦੇਸ਼। [2]ਬਹੁਤੇ (ਇਲਾਕੇ)। [3]ਬਣਾਈ। [4]ਕਿਲ੍ਹਾ। [5]ਪਾਸ। [6]ਬਣਾਈਆਂ। [7]ਵੱਡੀ। [8]ਇਸ ਕਪੂਰ ਸਿੰਘ ਦਾ ਚੇਲਾ ਸੀ ਜੋ ਪੁੱਤ੍ਰ ਬਣਾਇਆ ਹੋਇਆ ਸੀ। [9]ਦੂਜੀ ਰਿਆਸਤ ਭਰਾ ਦੇ ਪੁੱਤਰ (ਖੁਸ਼ਾਲ ਸਿੰਘ) ਦੀ ਸੀ। [10]ਉਹ (ਖੁਸ਼ਾਲ ਸਿੰਘ)। [11]ਬਹੁਤ ਜੰਗ ਜੁੱਧ ਕਰਕੇ। [12]ਮਾਰੇ। [13]ਸੋਧਿਆ ਭਾਵ ਮਾਰ ਦਿੱਤਾ।

ਆਹਿ ਸ਼ਹੀਦ ਗੰਜ ਤਿਸ ਕੇਰਾ । ਨਿਕਟਿ ਮਨੌਲੀ ਪ੍ਰਜ ਬਧੇਰਾ ॥ ੬੩ ॥
ਲਵਪੁਰ-ਪਤਿ ਕੀ ਮਦਦ ਹਮੇਸ਼ੈਂ। ਖੁਸ਼ਾਲ-ਹਰੀ ਰਹ੍ਯੋ ਕਰਤ ਬਿਸ਼ੇਸ਼ੈਂ ।
ਕਾਇਮ ਅਪਨਾ ਰਾਜ ਰਖਾਨਾ । ਔਰਹਿ ਦਾਬਤ ਰਹ੍ਯੋ ਮਹਾਨਾ ॥ ੬੪॥
ਸਾਲ ਤ੍ਰਿਤਾਲੀ ਮੈਂ[1] ਤਨ ਤੱਜ੍ਯੋ । ਪਾਛੇ ਬੁਧ ਸਿੰਘ ਸੁਤ ਤਿਹ ਗੱਜ੍ਯੋ।
ਲਵਪੁਰ ਪਤਿ ਕੇ ਮੱਧ ਦਰਬਾਰੈਂ । ਰਹ੍ਯੋ ਮਾਨ ਤਿਸ ਕਾ ਅਤਿ ਭਾਰੈਂ॥
੬੫॥ਜਬਿ ਮੁਲਤਾਨ ਸ੍ਰਕਾਰ ਛੁਡਾਈ॥ਇਹੁ ਭੀ ਲੜ੍ਯੋ ਤਹਾਂ ਅਧਿਕਾਈ।
ਫਿਰ ਕਸ਼ਮੀਰ ਜੰਗ ਜਬਿ ਭਯੋ। ਇਹੁ ਮੱਦਦ ਹਿਤ ਨਹਿ ਤਬਿ ਗਯੋ॥੬੬॥
ਇਸ ਹਿਤ ਸ੍ਰੀ ਰਣਜੀਤ ਮ੍ਰਿਗੇਸੈਂ । ਛੀਨ੍ਯੋ ਇਸ ਕਾ ਮੁਲਕ ਬਿਸੇਸੈਂ।
ਏਕ ਜਲੰਧਰ ਕੇਰ ਇਲਾਕਾ। ਉਤ ਦਿਸ ਰਹ੍ਯੋ ਏਸ ਢਿਗ ਬਾਂਕਾ॥੬੭॥
ਦਾੜੀ ਕੋ ਇਹੁ ਕਲਫ ਲਗਾਤੋ । ਇਸ ਹਿਤ ਸਿੱਖ ਗਨ ਬੁਰਾ ਮਨਾਤੋ।
ਇਕ ਦਿਨ ਮਧ ਦਰਬਾਰ ਲਹੌਰੈਂ। ਬਾਤ ਧਰਮ ਕੀ ਚਾਲੀ ਗੌਰੈਂ ॥੬੮॥
ਫਤੇ ਸਿੰਘ ਆਲੂ ਤਬਿ ਗਾਯੋ। ਸਿੱਖ ਹੋਇ ਜੋ ਕਲਫ ਲਗਾਯੋ । ਤਿਸ ਕੋ
ਕਿਆ ਤਨਖਾਹ ਲਗਾਨੀ। ਚਹੀਏ ਸੁਨ ਨ੍ਰਿਪ ਬੋਲ੍ਯੋ ਬਾਨੀ॥੬੯॥ ਤਿਸ
ਸਰਦਾਰ ਕੇਰ ਏਲਾਕਾ। ਛੀਨਨ ਜੋਗ ਅਹੇ ਦ੍ਰਿਢ ਬਾਂਕਾ । ਏਹੁ ਅਸ਼ਾਰੇ[2]
ਬੁਧ ਸਿੰਘ ਸੁਨ ਕੈ । ਅਰਥ ਸਭੀ ਨਿਜ ਹੀ ਪਰ ਗੁਨ ਕੈ[3] ॥ ੭੦ ॥ ਭਾਗ
ਸਤਲੁਜੇ ਉਸ ਦਿਸ ਗਯੋ । ਜਾਲੰਧਰ ਕਾ ਮੁਲਕ ਤਜਯੋ। ਸੋ ਰਣਜੀਤ
ਸਿੰਘ ਦਬ ਲਯੋ। ਬੁਧ ਸਿੰਘ ਫੇਰ ਉਤੈ ਨਹਿ ਗਯੋ ॥ ੭੧ ॥ ਅਪਨੇ ਹੀ
ਏਲਾਕੇ ਮਾਂਹੀ। ਰਹ੍ਯੋ ਭਰਤ-ਗੜ੍ਹ ਮੈਂ ਸਦ ਚਾਹੀ[4] । ਚਾਰ ਲਾਖ ਕਾ
ਹੁਤੋ ਇਲਾਕਾ। ਉਸ ਦਿਸ ਭੀ ਬੁਧ ਸਿੰਘ ਕਾ ਬਾਂਕਾ ॥੭੨॥ ਗਵਰਮਿੰਟ
ਅੰਗ੍ਰੇਜ਼ੀ ਕੇਰੈਂ। ਰਹ੍ਯੋ ਹਮੇਸ਼ ਹਕੂਮਤ ਜ਼ੇਰੈਂ[5]। ਅਠਾਰਾਂ ਸੈ ਪਛੱਤਰੇ ਮਾਂਹੀਂ।
ਸੁਰਪੁਰ ਗਯੋ ਰਾਜ ਤਜਿ ਯਾਹੀ॥੭੩॥ਸਾਤ ਪੂਤ ਥੇ ਇਸ ਕੇ ਨੀਕੈਂ। ਬਡੋ
ਅਮਰ ਸਿੰਘ ਥਾ ਭਲ ਠੀਕੈਂ। ਮਾਲਕ ਸੋ ਰਜ਼ਾਸਤ ਕਾ ਥੀਓ। ਪੈ ਹਿੱਸਾ

---

[1]੧੮੪੩ ਬਿ: ਵਿੱਚ। [2]ਇਸ਼ਾਰੇ । [3]ਇਨ੍ਹਾਂ ਗਲਾਂ ਦਾ ਅਰਥ ਭਾਵ ਆਪਣੇ ਉਪਰ ਹੀ ਵਿਚਾਰ ਕੇ। [4]ਉਤਸ਼ਾਹ ਨਾਲ। [5]ਅਧੀਨ।

ਸਭਿ ਹੀ ਕੋ ਦੀਓ ॥੭੪॥ ਹਿੱਸੇ ਦੋਇ ਰਖੇ ਖੁਦ ਭਾਰੀ। ਉਨ ਪਰ ਬਨੀ ਰਹੀ ਸਰਦਾਰੀ। ਬੇ-ਇਤਫਾਕੀ ਪਹਿਲੇ ਥਈ[1] । ਜਾਂ ਤੇ ਰਯਾਸਤ ਬਾਂਟੀ ਗਈ ॥੭੫॥ ਤਬੈ ਦੁਸ਼ਮਨੋ ਗ੍ਰਾਮ ਬਧੇਰੇ। ਦਾਬ ਲਏ ਕਰਿ ਝਗਰੇ ਝੇਰੇ। ਭੂਪਾਲ ਸਿੰਘ ਕੋ ਦਈ ਘਨੌਲੀ। ਗੁਪਾਲ ਸਿੰਘ ਕੋ ਲਖੋ[2] ਮਨੌਲੀ ॥੭੬॥ ਲਾਲ ਸਿੰਘ ਕੋ ਬੂੰਗਾ ਦੀਓ। ਹਰਦਿਆਲ ਸਿੰਘ ਬੇਲਾ ਲੀਓ । ਗੜ੍ਹ-ਅਟੱਲ ਗੁਰੁਦਯਾਲ ਸਿੰਘ ਲਿਯ। ਦਯਾਲ ਸਿੰਘ ਕੋ ਕੰਧੋਲਾ ਦਿਯ ॥੭੭॥ ਏਹੁ ਅਲਾਕੇ ਤਿਨ ਕੋ ਦੈ ਕੈ। ਰਖਯੋ ਭਰਤ-ਗੜ੍ਹ ਖੁਦ ਅਪਨੈ ਕੈ । ਹਿੱਸੇ ਦੋਇ ਰਖੇ ਖੁਦ ਭਾਰੀ। ਉਨ ਪਰ ਬਨੀ ਰਹੀ ਸਰਦਾਰੀ ॥੭੮॥ ਰਯਾਸਤ ਇਨ ਕੀ ਹਲਕੀ ਭਈ। ਏਕ ਲਾਖ ਕੀ ਹੀ ਰਹਿ ਗਈ । ਅਮਰ ਸਿੰਘ ਪੁੰਨ ਹੋਇ ਉਦਾਸੈਂ। ਕਰਯੋ ਜਾਇ ਕੁਰੁਖੇਤਰ ਬਾਸੈਂ[3] ॥੭੯॥ ਤੀਰਥ ਹਿੰਦੁਨ ਕੇ ਸਭਿ ਕੀਏ। ਦਾਨ ਦਿਜਨ ਕੋ ਅਨ ਗਨ ਦੀਏ। ਤਾਂ ਕਾ ਸੁਤ ਕ੍ਰਿਪਾਲ ਸਿੰਘ ਪਾਛੇ। ਮਾਲਕ ਮੁਲਕ ਰਹਯੋ ਬਨ ਆਛੇ ॥੮੦॥ ਅੱਠਾਰਾਂ ਸੌ ਤ੍ਰਾਨਵ ਮਾਹੈਂ। ਅਮਰ ਸਿੰਘ ਗਯੋ ਸ੍ਵਰਗ ਸਿਧਾਹੈ । ਰਾਜ ਕ੍ਰਿਪਾਲ ਸਿੰਘ ਬਹੁ ਕਰਿ ਕੈ। ਬਿਨ ਔਲਾਦ ਗਯੋ ਪੁਨ ਮਰ ਕੈ ॥ ੮੧ ॥ ਬੇਟਾ ਗੁਰਦਿਆਲ ਸਿੰਘ ਕੇਰਾ। ਜੈ ਸਿੰਘ ਭਯੋ ਸ੍ਰਦਾਰ ਬਡੇਰਾ। ਮਾਨੌਲੀ ਤਿਸ ਕੀ ਰਜਧਾਨੀ। ਅਬਿ ਲੌ ਜਾਨੋ ਅਹੇ ਮਹਾਨੀ ॥੮੨॥ ਜੈ ਸਿੰਘ ਭੀ ਜਬਿ ਸੁਰਪੁਰ ਗਯੋ। ਸੁਤ ਅਤਾਰ ਸਿੰਘ ਤਿਸ ਕਾ ਥਯੋ ॥੮੩॥ ਦੋਹਰਾ ॥ ਰਯਾਸਤ ਪਦਰੀ ਪਰ ਵਹੇ[4], ਕਰਤ ਹਕੂਮਤ ਚਾਹਿ । ਕਾਇਮ ਨਿਜ ਨਿਜ ਠੌਰ ਹੈਂ, ਔਰ ਬਿਰਾਦਰ[5] ਤਾਂਹਿ ॥੮੪॥

### ੧੧. ਮਿਸਲ ਆਹਲੂਵਾਲੀਆਂ ਕੀ

ਕਬਿੱਤ ॥ ਆਹਲੂਵਾਲ ਗ੍ਰਾਮ ਏਕ ਪਰਗਨੈ[6] ਲਹੌਰ ਮੈਂ ਹੈ, ਬਦ੍ਰ ਸਿੰਘ ਬਸਤੋ ਕਲਾਲ[7] ਤਹਾਂ ਜਾਨੀਏ। ਤਾਂ ਕੇ ਘਰ ਜੱਸਾ ਸਿੰਘ ਪੂਤ ਪਰਤਾਪ ਵਾਰੋ,

---

[1] ਹੋ ਗਈ। [2] ਜਾਣੋ। [3] ਵਾਸਾ ਕਰ ਲਿਆ। [4] ਉਹ ਪਿਤਾ ਦੀ ਰਿਆਸਤ ਉਪਰ। [5] ਭਰਾ। [6] ਇਲਾਕੇ। [7] ਜਾਤ (ਅ) ਗੋਤ।

ਭਯੋ ਥਾ ਸਤਾਰਾਂ ਸੈਂ ਪਛੱਤ੍ਰ ਮੈਂ ਮਾਨੀਏ । ਸੁਧਾ ਲੈ ਕਪੂਰ ਸਿੰਘ ਜੀ ਤੇ ਸਿੰਘ ਭਯੋ ਸੋਊ, ਪੰਥ ਖਾਲਸੇ ਮੈਂ ਬੀਰ ਬਿਦਤ੍ਯੋ ਮਹਾਨੀਏ। ਬਾਘ ਸਿੰਘ ਮਾਮੂੰ ਤਾਂ ਕਾ ਹੁਤੇ ਸਰਦਾਰ ਤਬਿ,ਸੋਊ ਜਬਿ ਮਰਯੋ ਏਕ ਜੰਗ ਮੈ ਪਛਾਨੀਏ ॥੯੫॥ ਹੁਤੀ ਨਾ ਉਲਾਦ ਤਾਂ ਕੇ ਯਾਹਿ ਹੇਤ ਖਾਲਸੇ ਨੈ, ਜੱਸਾ ਸਿੰਘ ਸਰਦਾਰ ਕੀਨੋਂ ਤਾਂ ਕੀ ਠੌਰ ਹੈ। ਆਪਨੀ ਸਖਾਵਤ[1] ਲਯਾਕਤ ਬਹਾਦਰੀ ਸੈਂ, ਖਾਲਸੇ ਮੈਂ ਹ੍ਵੈ ਗਯੋ ਉਜਾਗਰ ਸੁ ਗੌਰ ਹੈ[2] । ਗਾਥ ਬਹੁ ਠਾਇ ਹਮ ਗਾਇ ਚੁਕੇ ਪੀਛੇ ਯਾਂ ਕੀ, ਯਾਂਹੀ ਤੇ ਨ ਈਹਾਂ ਲਿਖੀ ਅਧਿਕੈਂ ਸੁ ਔਰ ਹੈ। ਪਾਂਚਕ ਹਜ਼ਾਰ ਅਸਵਾਰ ਥਾ ਜਰਾਰ ਥਯੋ, ਸੰਗ ਜੱਸਾ ਸਿੰਘ ਕੇ ਬਹਾਦਰ ਬਟੋਰ[3] ਹੈ॥੯੬॥ ਗੁਰਦੁਆਰਾ ਥੰਮ ਜੀ ਜਰਾਯੋ ਥਾ ਨਾਸਰ ਖਾਂ ਨੈ, ਯਾਂ ਤੇ ਜੱਸਾ ਸਿੰਘ ਜਾ ਜਲੰਧਰ ਮੈਂ ਲਰਯੋ ਹੈ । ਉਤ ਤੈ ਜਲੰਧਰੀਏ ਕੋਟਲੀਆਂ ਬਾਈ ਵਾਰੇ[4],ਜੋਰਿ ਦਲ ਬਲ ਲਾਇ ਆਇ ਜੰਗ ਕਰਯੋ ਹੈ। ਫਤੇ ਪਾਇ ਪੰਥ ਨੇ ਜਲੰਧਰ ਕੋ ਲੂਟ ਮਾਰਿ, ਜਾਰਯੋ ਨਾਸਰ ਖਾਨ ਕੋ ਸੁ ਬਦਲਾ ਨਿਕਰਯੋ ਹੈ। ਪੈਜ ਗਢੀਏ ਲੌ ਬਹੁ ਜੂਝੇ ਸਰਦਾਰ ਸਿੱਖ, ਬੀਰ ਸਿੰਘ ਫਤਯਾਬਾਦੀਆ ਭੀ ਤਹਾਂ ਮਰਯੋ ਹੈ ॥੯੭॥ ਜਾਂ ਕਾ ਸੁਤ ਰਾਜ ਸਿੰਘ ਪੰਥ ਮੈਂ ਦਰਾਜਾ ਭਟ[5], ਬਿਦਤ ਰਹਾਯੋ ਸਾਹਬ ਸਿੰਘ ਰਾਜਾ ਭੰਗੀ ਪੈ[6]। ਗੁਰਜਾਲਾ ਨੰਗਲ ਲੌ ਗਾਮ ਥੇ ਜਗੀਰ ਤਾਂ ਪੈ,ਪੂਤ ਤਾਂ ਕਾ ਪੂਤ ਭਾ ਹਮੀਰ ਸਿੰਘ ਰੰਗੀ ਪੈ[7] । ਲਰਯੋ ਮੌਜ਼ਾ[8] ਚੇਲੀਆਂ ਮੈਂ ਅੰਗ੍ਰੇਜੈਂ ਸੰਗ ਬਡ, ਜਬਤ ਜਗੀਰ ਥਈ ਤਾਂ ਕੀ ਏਸ ਢੰਗੀ ਪੈ[9] । ਹਰੀ ਸਿੰਘ ਸਰਦਾਰ ਤਾਂਕਾ ਸੁਤ ਸਯਾਲਕੋਟ,ਸਤਿਸੰਗੀ ਅਬਿਹੈ ਰਹਤ ਮੌਜ ਚੰਗੀ ਪੈ[10]॥੯੮॥ਬਡੇਬਡੇ ਜੀਤੇ ਜੰਗ ਜੱਸਾ ਸਿੰਘ ਨੈ ਅਭੰਗ[11], ਮਾਰ ਕੈ ਕਸੂਰ ਕੋ ਕੁਰੰਗ ਕਰਿ ਡਾਰਿਓ[12] ।

---

[1]ਦਾਤਾ ਪਨ। [2]ਬਹੁਤਾ ਮਸ਼ਹੂਰ ਹੋ ਗਿਆ। [3]ਲੜਾਕਾ [ਬਟੋਰ] ਇਕੱਠਾ [ਥਯੋ] ਹੋ ਗਿਆ [ਥਾ] ਸੀ। [4]ਬਾਈ ਕੋਟਲੀਆਂ ਵਾਲੇ ਪਠਾਣ। [5]ਵੱਡਾ ਸੂਰਮਾ। [6]ਭੰਗੀਆਂ ਦੀ ਮਿਸਲ ਦੇ ਰਾਜੇ ਸਾਹਿਬ ਸਿੰਘ ਪਾਸ ਪ੍ਰਗਟ ਹੀ ਰਿਹਾ । [7]ਪਵਿੱਤ੍ਰ ਪੁੱਤ੍ਰ ਹਮੀਰ ਸਿੰਘ [ਰੰਗੀ ਪੈ] ਅਨੰਦ ਵਾਲਾ। [8]ਪਿੰਡ। [9]ਇਸ ਢੰਗ ਕਰਕੇ। [10]ਚੰਗੀ ਮੌਜ ਨਾਲ। [11]ਲਗਾਤਾਰ। [12]ਖੋਟਾ ਰੰਗ ਕਰ ਸੁੱਟਿਆ।

ਲੀਓ ਧਨ ਭੂਰ ਤੇਜ ਦੂਰ ਕੀਓ ਬੈਰਿਨ ਕਾ,ਮੁਲਕ ਦਬਾਯੋ ਬਹੁ ਦੁਆਬੇ ਮੈਂ ਨਿਹਾਰਿਓ[1]। ਠਾਨੀ ਰਜਧਾਨੀ ਸੁਖ ਸਾਨੀ[2] ਨਿਜ ਫਤਯਾਬਾਦ,ਕੋਊ ਦਿਨ ਰਾਜ ਕਿਯ ਤਾਂਹੀ ਠੌਰ ਭਾਰਿਓ । ਮਿਸਲਾਂ ਬਨਾਈ ਜਬਿ ਪੰਥ ਖਾਲਸੇ ਨੇ, ਤਬਿ ਏਹੁ ਸਰਦਾਰ ਆਹਲੂ-ਵਾਲੀਆ ਉਚਾਰਿਓ ॥ ੮੯ ॥ ਯਾਂਹੀਂ ਤੈ ਮਿਸਲ ਆਹਲੂ-ਵਾਲੀਆਂ ਕੀ ਬਿਦਤਾਈ, ਹੁਤੇ ਜੇਊ ਸਰਦਾਰ ਜੈਲਦਾਰ[3] ਯਾਂਹਿ ਕੇ। ਜਥਾ ਜੋਗ ਸਭਿ ਹੀ ਨੈ ਮੁਲਕ ਦਬਾਯੋ ਤਬਿ,ਮਾਰੀ ਜਬਿ ਸਰਹੰਦ ਖਾਲਸੇ ਨੈ ਚਾਹਿ ਕੇ[4]। ਜਾਇ ਕੈ ਹਿੰਦੁਸਤਾਨ ਜਬਿ ਹੀ ਮਹਾਨ ਲੂਟਯੋ, ਖੁਰਜੇ ਚੰਦੌਸੀ ਤੱਕ ਸ਼ਹਿਰ ਤਹਾਂਹਿ ਕੇ[5]। ਜੀਤ ਧਨ ਲਯਾਏ ਬਹੁ ਦਿੱਲੀ ਮਾਂਹਿ ਆਇ ਫਿਰ, ਪਾਈ ਲੂਟ ਖਾਲਸੇ ਨੈ ਸਾਥ ਉਤਸ਼ਾਹਿ ਕੇ ॥੯੦॥ ਜੱਸਾ ਸਿੰਘ ਜੀ ਕੋ ਤਬਿ ਦੇਹਲੀ ਕੇ ਤਖਤ ਪੈ,ਦੀਓ ਥਾ ਬੈਠਾਇ ਖਾਲਸੇ ਨੈ ਬਿਨ ਦੇਰ ਹੈ। ਕਹਤੇ ਥਾ ਬਾਦਸ਼ਾਹਿ ਪੰਥ ਸਭਿ ਯਾਹਿ ਤਾਂਈਂ, ਕੀਨੋ ਸੋਊ ਸਫਲਾ ਪੈ ਪਾਲਯੋ ਨ ਫੇਰ ਹੈ[6] । ਲੂਟਿ ਔਖ ਸੌਖ ਕਰਿ ਆ ਗਏ ਪੰਜਾਬ ਓਰ, ਬਿਨ ਹੀ ਬਿਚਾਰ ਸ਼ਾਹੀ ਛੋਡੀ ਦਿੱਲੀ ਕੇਰ ਹੈ। ਹੁਤੋ ਇਤਫਾਕ ਖਾਲਸੇ ਕਾ ਦਿਢ ਪਾਕ ਨਾਹਿ[7], ਸਯਾਰਨ ਕਾ ਪੀਛਾ ਹੁਤੋ ਆਗਾ ਸਮ ਸ਼ੇਰ ਹੈ[8] ॥੯੧॥ ਗੁਰੁਦੁਆਰਾ ਸੁਧਾਸਰ ਗਯੋ ਥਾ ਦੁਰਾਨੀ ਹਰ[9], ਜੱਸਾ ਸਿੰਘ ਚੰਦਾ ਕਰਿ[10] ਸੋਊ ਬਨਵਾਯੋ ਹੈ । ਫਾਨੀ[11] ਕੀਨੇ ਮਾਰ ਕੈ ਦੁਰਾਨੀ ਦੇਸ਼ ਤੈ ਨਿਕਾਰੇ, ਹਿੰਦੂ ਨਰ ਨਾਰਿ ਸਹਸ ਬੀਸਕ ਛੁਡਾਯੋ ਹੈ। ਰਾਇ ਇਬ੍ਰਾਹੀਮ ਤੈ ਕਪੂਰਥਲਾ ਜੀਤ ਫਿਰ, ਠਾਨੀ ਰਜਧਾਨੀ ਦਿਢ ਅਬਿ ਲੌ ਸੁਹਾਯੋ ਹੈ। ਕਟੜਾ ਬਸਾਯੋ ਨਿਜ ਨਾਮ ਪਰ ਸੁਧਾਸਰ, ਕਾਮ ਐਸੇ ਕਰਿ ਬਹੁ ਸੁਜਸ ਲਹਾਯੋ ਹੈ[12] ॥ ੯੨॥ ਅਮਰ ਮ੍ਰਿਗੇਸ ਪਟਲੇਸ ਕੋ

---

[1]ਦੇਖਿਆ ਹੈ। [2]ਸੁਖ ਦੇਣ ਵਾਲੀ। [3]ਛੋਟੇ ਇਲਾਕਿਆਂ ਦੇ ਮਾਲਕ। [4]ਉਤਸ਼ਾਹ ਨਾਲ। [5]ਓਥੋਂ ਦੇ। [6]ਸਿੰਘਾਂ ਨੇ ਫੇਰ ਏਸ ਬਚਨ ਨੂੰ ਨਾ ਪਾਲਿਆ । [7]ਪੱਕਾ ਤੇ ਪਵਿੱਤ੍ਰ ਏਕਾ ਨਹੀਂ ਸੀ। [8]ਪਿੱਛਾ ਗਿੱਦੜ ਦਾ ਤੇ ਅੱਗਾ ਸ਼ੇਰ ਵਰਗਾ ਹੈ। [9]ਢਾਹ ਗਿਆ ਸੀ। [10]ਉਗਰਾਹੀ ਇਕੱਠੀ ਕਰਕੇ। [11]ਨਾਸ। [12]ਚੰਗਾ ਜਸ ਪ੍ਰਾਪਤ ਕੀਤਾ ਹੈ।

ਸੁਧਾ ਛਕਾਇ, ਇੱਜ਼ਤ ਬਿਸੇਸ ਪਾਇ ਬਾਦਸ਼ਾਹ ਕਹਾਇਓ। ਈਸੜੂ ਕਾ ਪ੍ਰਗਣਾ ਗੁਰਜਾਈ ਵੀਚ[1] ਦੀਨੋ ਤਾਂਹਿ, ਜਗਰਾਉਂ ਆਦਿ ਦੇਸ ਬਲ ਸੈਂ ਦਬਾਇਓ । ਸਤਲੁਜ ਹੂੰ ਤੇ ਆਰ ਪਾਰ[2] ਲਾਖ ਪੰਦਰਾਂ ਕਾ, ਮੁਲਕ ਦਬਾਇ ਨਿਜ ਸਿੱਕਾ[3] ਥਾ ਲਗਾਇਓ। ਬੇਟਾ ਕੋਊ ਥਯੋ ਨਾਹਿੰ ਯਾਹਿ ਤੈ ਭਤੀਜੇ ਤਾਂਈਂ, ਸਰਦਾਰੀ ਦੀਨੀ ਭਾਗ ਸਿੰਘ ਕੋ ਸੁਹਾਇਓ ॥੯੩॥ ਦਸ ਅਠ ਚਾਲੀਏ ਮੈਂ ਦਰਦ ਸ਼ਿਕਮ ਸੰਗ[4], ਆਪ ਗੁਰੁਪੁਰਿ ਗਯੋ ਸੁਧਾਸਰ ਮਾਂਹਿ ਹੈ। ਤਾਂਹਿ ਕਾ ਮਰਨ ਸੁਨਿ ਰੋਇ ਸਭਿ ਸਿੰਘ ਕੈਹੈਂ, ਏ ਰੇ ਜਮਰਾਜ ਤੈ ਅਕਾਜ ਕੀਨੋ ਕਾਂਹਿ ਹੈ[5]। ਪਰ ਉਪਕਾਰੀ ਸੂਰੋ ਪੂਰੋ ਬੀਰ ਅਤਿ ਭਾਰੀ, ਪੰਥ ਖਾਲਸੇ ਕਾ ਪਾਰੀ ਥਾ ਉਦਾਰੀ ਵਾਹਿ ਹੈ[6]। ਕੌਨ ਕੋ ਕਹੇਂਗੇ ਬਾਦ-ਸ਼ਾਹਿ ਹਮ ਚਾਹਿ ਨਿਜ[7], ਕੌਨ ਦੇਗ ਤੇਗ ਫਤੇ ਸੁਜਸ ਲਹਾਹਿ ਹੈ[8] ॥੯੪॥ ਤਾਂ ਕੇ ਪਾਛੇ ਆਛੇ ਰਾਜ ਕੀਨੋ ਚੀਨੋ[9] ਭਾਗ ਸਿੰਘ, ਲੀਨੋ ਬੈਰ ਬੈਰਿਨ ਤੈ ਦੀਨੋ ਸੁਖ ਸੰਗੀਐਂ। ਰਾਜ ਸਾਜ ਰੌਣਕ ਬਡਾਈ ਸੁਖਦਾਈ ਅਤਿ, ਚੜ੍ਹਦੀ ਰਹਾਈ ਕਲਾ ਬੈ[10] ਬਿਤਾਈ ਚੰਗੀਐਂ । ਸੰਮਤ ਅਠਾਰਾਂ ਸਦ ਅਠਵੰਜੇ ਦੇਹ ਤਜਿ, ਦੇਵ ਲੋਕ ਓਕ ਕੀਓ ਲੀਓ ਜਸ ਰੰਗੀਐਂ[11] । ਫਤੇ ਸਿੰਘ ਸਰਦਾਰ ਪੂਤ ਤਾਂ ਕਾ ਮੁਖਤਾਰ ਥਯੋ, ਤਿਸ ਨੇ ਸੰਭਾਰ ਲਯੋ ਰਾਜ ਅੰਗੀਐ[12] ॥੯੫॥ ਮਹਾਰਾਜ ਰਣਜੀਤ ਸਿੰਘ ਸੰਗ ਤਾਂਕੀ ਬਾਤ, ਬਨੀ ਰਹੀ ਸਭੀ ਭਾਂਤਿ ਨੀਕ ਬਖਯਾਤ ਹੈ। ਦਸਤਾਰ ਬਦਲੀ ਤੈ ਦੋਸਤੀ ਪੁਗਾਈ ਦਿੜ, ਸਭਿ ਹੀ ਹੰਗਾਮਯੋਂ ਮੈਂ[13] ਰਹਯੋ ਫਤੇ ਪਾਤ ਹੈ। ਰਾਜਗੀ ਖਿਤਾਬ ਪਾਯੋ ਰਾਜ ਅਧਿਕੈਂ ਕਮਾਯੋ, ਅੰਤ ਸੁਰਪੁਰ ਕੋ ਸਿਧਾਯੋ ਯੁਤ ਸਾਂਤਿ ਹੈ। ਪੂਤ

---

[1] ਅੰਮ੍ਰਿਤ ਛਕਾਉਣ ਦੇ ਇਵਜ਼ ਵਿੱਚ। [2] ਉਰਲੇ ਤੇ ਪਰਲੇ ਪਾਸੇ। [3] ਕਿਸੇ ਧਾਂਤ ਤੇ ਲੱਗੀ ਰਾਜੇ ਦੀ ਮੁਹਰ, ਇਹ ਸੁਤੰਤਰ ਰਾਜ ਦਾ ਚਿੰਨ੍ਹ ਹੈ । [4] ਸੰਮਤ ੧੮੪੦ ਬਿ: ਵਿੱਚ ਪੇਟ ਦੇ ਦਰਦ ਨਾਲ। [5] ਹੇ ਧਰਮਰਾਜ ! ਤੂੰ ਇਹ ਮਾੜਾ ਕੰਮ ਕਿਉਂ ਕੀਤਾ। [6] ਉਹ ਪਾਲਣਾ ਕਰਨ ਵਾਲਾ [ਉਦਾਰੀ] ਦਾਤਾ ਸੀ। [7] ਅਸੀਂ ਆਪਣੇ ਉਤਸ਼ਾਹ ਨਾਲ। [8] ਦਿਵਾਏਗਾ। [9] ਜਾਣੋ। [10] ਉਮਰ। [11] ਸੁਰਗ 'ਚ ਘਰ ਕਰ ਲਿਆ ਭਾਵ ਮਰ ਗਿਆ (ਜਿਸ ਨੇ) ਜਸ ਤੇ ਆਨੰਦ ਲਿਆ। [12] (ਸਾਰੇ) ਪਖਾਂ ਤੋਂ। [13] ਜੰਗਾਂ ਵਿੱਚ।

ਤਾਂਹਿ ਕਾ ਨਿਹਾਲ ਸਿੰਘ ਭੂਪ ਥੀਓ ਪਾਛੇ, ਧਰਮ ਸੁਜਸ ਆਛੇ ਰਹ੍ਯੋ ਸੋ ਕਮਾਤ ਹੈ ॥੯੬॥ਪੂਤ ਤਾਂ ਕੇ ਥਏ ਤੀਨ ਰਣਧੀਰ ਸਿੰਘ ਬੀਨ[1], ਬਿਕ੍ਰਮਾ ਮ੍ਰਿਗੇਸ ਔ ਸੁਚੇਤ ਸਿੰਘ ਜਾਨੀਏ। ਜਬਿ ਹੀ ਨਿਹਾਲ ਸਿੰਘ ਦੇਵ-ਲੋਕ ਮੈਂ ਪਧਾਰ੍ਯੋ, ਰਣਧੀਰ ਸਿੰਘ ਥਯੋ ਭੂਪਤਿ ਪਛਾਨੀਏ। ਬਿਕ੍ਰਮਾ ਮ੍ਰਿਗੇਸ ਔ ਸੁਚੇਤ ਸਿੰਘ ਕੋ ਗੁਜਾਰਾ, ਸਾਠ ਸਾਠ ਸਹਸ ਸਾਲਾਨਾ ਮਿਲ੍ਯੋ ਮਾਨੀਏ। ਰਣਧੀਰ ਸਿੰਘ ਰਾਜ ਕੀਨ ਸੁਖ ਭੀਨ ਅਤਿ[2] ਬਹੁ ਦਿਨ, ਚੀਨ[3] ਕਾਲ ਕੀਨ ਅੰਤ ਹਾਨੀਏ ॥੯੭॥ ਖੜਗ ਮ੍ਰਿਗੇਸ ਪੂਤ ਤਾਂਹਿ ਕੇ ਬਿਸੇਸ ਆਛੈ, ਰਾਜ ਕੀਨ ਕੋਊ ਦਿਨ ਪਾਛੈ ਮੋਦ ਮਾਨ ਹੈ। ਸੋਊ ਜਬਿ ਭਯੋ ਕਾਲ ਵਸ ਹੂੰ ਸੁਜੱਸ ਵਡ, ਪੂਤ ਤਾਂ ਕਾ ਥਯੋ ਜਗਜੀਤ ਸਿੰਘ ਆਨ ਹੈ[4]। ਸੋਊ ਅਬਿ ਕਾਇਮ ਹੈ ਰਾਖੇ ਗੁਰੁ ਦਾਇਮ[5] ਹੈ, ਲਾਖ ਪੰਦਰਾਂ ਕਾ ਤਾਂ ਪੈ ਮੁਲਖ ਅਮਾਨ ਹੈ[6]। ਗਾਥ ਆਹਲੂ-ਵਾਲੀਆਂ ਕੀ ਗ੍ਯਾਨ ਸਿੰਘ ਨੈ ਸੁਨਾਈ, ਹਾਥ ਜੋਰ ਖਾਲਸੇ ਕੋ ਦੰਡਵਤ ਠਾਨ ਹੈ[7] ॥੯੮॥

### ੧੨. ਮਿਸਲ ਫੂਲਕੀਆਂ ਕੀ

ਦੋਹਰਾ ॥ ਸੁਨੋ ਫੂਲ ਕੀ ਮਿਸਲ ਕਾ, ਸਹੀ ਸੰਛੇਪ ਬਿਆਨ[8]। ਫਲੀ ਫੂਲੀ ਫੈਲੀ ਫਬੀ, ਪਰਗਟ[9] ਜੈਸ ਜਹਾਨ ॥੯੯॥ ਕਬਿੱਤ ॥ ਸਿੱਧੂ ਗੋਤ ਜ਼ਿਮੀਂ-ਦਾਰ ਮਾਲਵੇ ਮੈਂ ਹੈਂ ਨਿਹਾਰ, ਤਿਨ ਮੈਂ ਮਰਾਝ ਕੇ[10] ਉਦਾਰ ਜੇ ਅਪਾਰ ਹੈਂ। ਗੁਰੂ ਹਰਿ ਰਾਇ ਕੋ ਦਰਾਜ ਸੇਵ[11] ਪਾਯੋ ਰਾਜ, ਫੂਲ ਨਾਮ ਚੌਧਰੀ ਬਿਦਤ ਸੰਸਾਰ ਹੈ। ਤਾਂ ਕਾ ਸੁਤ ਚੌਧਰੀ ਤਿਲੋਕ ਸਿੰਘ ਭਯੋ ਪਾਛੇ, ਰਾਮ ਸਿੰਘ ਤੇਗ ਗਹਿ ਥਯੋ ਸਰਦਾਰ ਹੈ। ਦੁੱਨਾ ਸਿੰਘ, ਆਲਾ ਸਿੰਘ, ਬਖਤ-ਮਲ, ਸੱਭਾ,ਲੱਧਾ, ਪਾਂਚ ਪੂਤ ਥੀਏ ਰਾਮ ਸਿੰਘ ਕੇ ਉਦਾਰ ਹੈਂ॥੧੦੦॥ ਲਘੁ ਹੀ ਉਮਰ ਵੀਚ ਲੱਧਾ ਕੋ ਤੋ ਲੱਧਾ ਮੀਚਿ[12], ਸੱਭਾ ਕੇ ਸੰਤਾਨ ਬੀਚ

---

[1]ਦੇਖੋ। [2]ਬਹੁਤੇ ਸੁਖ 'ਚ ਭਿੱਜ ਕੇ। [3]ਜਾਣੋ। [4]ਆ ਕੇ। [5]ਹਮੇਸ਼ਾਂ। [6]ਅਮਨ ਸਹਿਤ, ਰਖਿਆ ਸਹਿਤ। [7]ਨਮਸ਼ਕਾਰ ਕਰਕੇ। [8]ਸੰਖੇਪ ਵਰਣਨ। [9]ਮਸ਼ਹੂਰ ਹੈ। [10]ਮਰਾਝ ਦੀ ਬੰਸ ਦੇ ਸਿੱਧੂ। [11]ਵਡੀ ਸੇਵਾ। [12]ਮੌਤ ਨੇ ਲਭ ਲਿਆ ਭਾਵ ਮਰ ਗਿਆ।

ਭਈ ਕਿਛੁ ਨਾਹਿੰ ਹੈ[1] । ਐਪਰ ਹੰਢਜਾਲਾ ਨਾਮ ਕਸਬਾ ਬਸਾਯਾ ਤਿਨ, ਬਖਤਾ ਕੀ ਸੰਤਤਿ ਮਲੌਦੀਏ ਲੌ ਆਹਿ ਹੈ[2]। ਕੋਟ ਦੂੱਨੇਵਾਲੇ ਔ ਭਦੌੜੀਏ ਬਿਸਾਲੇ ਜੇਊ, ਸਰਦਾਰ ਦੁੱਨੇ ਕੀ ਉਲਾਦ ਬਹੁ ਵਾਹਿ ਹੈਂ[3] । ਆਲਾ ਸਿੰਘ ਜੂ ਕੇ ਸਰਦੂਲ ਸਿੰਘ ਲਾਲ ਸਿੰਘ, ਭੋਮੀਆਂ ਮ੍ਰਿਗੇਸ ਥਏ ਪੂਤ ਵੇਸ ਯਾਹਿ ਹੈਂ[4] ॥੧੦੧॥ ਬਾਦਸ਼ਾਹੀ ਵੀਚ ਤਬਿ ਪਰਜੋ ਹੁਤੋ ਰੌਰ ਗੌਰ, ਆਲੇ ਸਿੰਘ ਹਿੰਮਤ ਕੀ ਸ਼ਮਸ਼ੇਰ ਚਾਇ ਕੈ[5] । ਅਸਵਾਰ ਸੰਗ ਲੈ ਜਰਾਰ ਔ ਜੁਝਾਰ[6] ਬਡ, ਲੂਟ ਮਾਰ ਬੈਰਿਨ ਕੇ ਧੈਰਜ[7] ਛੁਡਾਇ ਕੈ । ਕੱਲੇ-ਰਾਇ, ਰਾਇ-ਕੋਟ-ਵਾਰੇ ਔ ਮਲੇਰੀਓਂ ਸੈਂ, ਭੱਟੀ ਰਾਜਪੂਤਨ ਸੈਂ ਤੇਗ ਖੜਕਾਇ ਕੈ। ਮੁਲਕ ਛੁਡਾਯੋ ਬਹੁ ਨਿਜ ਕਬਜੇ ਮੈਂ ਲਯਾਯੋ, ਭਾਈ-ਚਾਰੇ ਕੋ ਰਖਾਯੋ ਆਪਨੋ ਸਹਾਇਕੈ[8]॥੧੦੨॥ਸੰਮਤ ਸਤਾਰਾਂ ਸੌ ਉਨਾਸੀਏ ਮੈਂ, ਬਰਨਾਲਾ ਕਸਬਾ ਅਬਾਦ ਕਰਿ, ਰਜਧਾਨੀ ਥਾਪੀਆ[9]। ਝਲ-ਝੂੰਡ ਹਲਵਾਰਾ ਰਾਣੀਆਂ ਬੁਲਾਢਾ ਬੋਹਿਆ, ਕਾਕੜਾ ਸਮਾਣਾ ਤਲਵੰਡੀ ਆਦਿ ਖਾਪੀਆ[10] । ਇਤਯਾਦਿ ਠੌਰ ਕੇ ਨੁਵਾਬ ਥੇ ਤੁਰਕ ਜੇਊ, ਜੀਤ ਕੈ ਛੁਡਾਯੋ ਦੇਸ ਤਿਨ ਤੈ ਅਮਾਪੀਆ[11] । ਪੰਥ ਖਾਲਸਾ ਭੀ ਸਦ ਮਦਦ ਕਰਤ ਰਹਯੋ, ਸੇਵ ਆਲਾ ਸਿੰਘ ਕੀਨੀ ਪੰਥ ਕੀ ਸਦਾਪੀਆ[12] ॥ ੧੦੩ ॥ ਸਤ੍ਰਾਂ ਸੈ ਛਯਾਨਵੇ ਮੈਂ ਨਗਰ ਬਸਾਏ ਓਨ, ਲੌਂਗੋਵਾਲ ਉਭਾਵਾਲ ਆਦਿਕ ਮਹਾਨ ਹੈਂ। ਸੁਲੀ ਖਾਂ ਸਨੌਰ ਵਾਰੇ ਕਾ ਇਲਾਕਾ ਛੀਨ ਬਾਂਕਾ[13], ਸੰਮਤ ਅਠਾਰਾਂ ਸਦ ਨਉ ਮੈਂ ਪ੍ਰਮਾਨ ਹੈ[14] । ਸ਼ਹਰ ਪਟਯਾਲੇ ਰਜਧਾਨੀ ਕੀ ਬੁਨਯਾਦ ਠਾਨੀ[15], ਬਾਦਸ਼ਾਹ ਦੁਰਾਨੀ ਸੰਗ ਮੇਲ ਭਲ ਠਾਨ ਹੈ[16]। ਤੀਨ

---

[1]ਸੱਭੋ ਦੇ (ਸੰਸਾਰ) ਵਿੱਚ ਕੋਈ ਉਲਾਦ ਨਹੀਂ ਹੋਈ। [2]ਤੱਕ ਹੈ। [3]ਉਹ ਹਨ। [4]ਇਹ ਚੰਗੇ ਪੁੱਤਰ ਹੋਏ ਹਨ। [5]ਤਲਵਾਰ ਚੁੱਕ ਕੇ। [6]ਲੜਾਕੇ ਅਤਿ ਬਹਾਦਰ। [7]ਧੀਰਜ। [8]ਸਹਾਇਤਾ ਕਰਨ ਵਾਲਾ। [9]ਬਣਾ ਲਈ। [10](ਇਹ ਪਿੰਡ) ਮਾਰ ਲਏ ਭਾਵ ਕਬਜ਼ੇ 'ਚ ਕਰ ਲਏ। [11]ਬਹੁਤਾ। [12]ਹਮੇਸ਼ਾਂ। [13]ਚੰਗਾ ਇਲਾਕਾ ਖੋਹ ਕੇ। [14]ਸੰਮਤ ੧੮੦੯ ਬਿ: ਵਿੱਚ ਮੰਨੋ। [15]ਨਿਉਂ ਰੱਖੀ। [16]ਚੰਗਾ ਮੇਲ ਕਰ ਲਿਆ।

ਲਾਖ ਸਾਲੀਆਨਾ[1] ਦੈਨਾ ਕਰਿ ਅਗਵਾਨਾ[2], ਰਾਜਗੀ ਖਤਾਬ ਪਟਾ ਸਨਦ ਲਹਾਨ ਹੈ[3]॥੧੦੪॥ ਸਿੰਘਨ ਸਰ੍ਹੰਦ ਜਬਿ ਮਾਰੀ, ਏਨ ਭੀ ਬੁਲੰਦ[4] ਮੁਲਕ ਸਮਾਨ ਸ਼ਾਹੀ ਅਧਿਕੈਂ ਸੰਭਾਰਿਓ। ਲਾਲ ਸਿੰਘ ਤਾਂ ਕੇ ਸੁਤ ਮੂਣਕ ਲੌ ਦੇਸ ਲੀਓ, ਤਯੋਂ ਹੀ ਸਿੰਘ ਭੋਮੀਏਂ ਨੈ ਬੈਰੀ ਗਨ ਮਾਰਿਓ। ਸਰਦੂਲ ਹਰਿ ਸਰਦੂਲ ਜਯੋਂ[5] ਗਰਜ ਕਰਿ, ਤੁਰਕਨ ਕੋ ਹਰਿ ਲਰਿ[6] ਜਸ ਲੀਨ ਭਾਰਿਓ। ਐਪਰ ਸਪੂਤ ਤੀਨੋ ਆਲਾ ਸਿੰਘ ਜੂ ਕੇ ਚੀਨੋ[7], ਕਾਲਵੱਸ ਭਏ ਤਾਂ ਕੇ ਸੰਮੁਖ ਨਿਹਾਰਿਓ[8] ॥੧੦੫॥ ਸਰਦੂਲ ਸਿੰਘ ਕਾ ਸਪੂਤ ਥਾ ਅਮਰ ਸਿੰਘ, ਤਾਂ ਕੋ ਆਲਾ ਸਿੰਘ ਨਿਜ ਗਾਦੀ ਪੈ ਬਿਠਾਰਿਓ। ਦੂਸਰੇ ਥੇ ਦੋਈ ਗਏ ਬਿਨ ਹੀ ਉਲਾਦ ਸੋਈ, ਦਸ ਅਠ ਬਾਈ ਮਾਂਹਿ ਆਪ ਭੀ ਸਿਧਾਰਿਓ[9]। ਅਮਰ ਮ੍ਰਿਗੇਸ ਪਾਛੇ ਰਾਜ ਥਾ ਸੰਭਾਰਯੋ ਆਛੇ, ਨਾਨੂ-ਮੱਲ ਤਾਂਹਿ ਕਾ ਦੀਵਾਨ ਭਯੋ ਭਾਰਿਓ। ਸੂਰਬੀਰ ਆਮਲ[10] ਉਦਾਰ ਥਾ ਨਜ਼ੀਰ ਬਿਨ[11], ਮੁਲਕ ਬਢਾਯੋ ਬਹੁ ਬੈਰਿਨ ਕੋ ਮਾਰਿਓ ॥ ੧੦੬॥ ਕਾਬਲੇਸ ਦਲ ਲੈ ਬਿਸੇਸ ਫੇਰ ਆਯੋ ਜਬਿ, ਸੰਮਤ ਅਠਾਰਾਂ ਸਦ ਚੌਬੀ ਮਾਂਹਿ ਜਾਨੀਏ। ਔਰ ਸਰਦਾਰ ਸਿੱਖ ਭਏ ਥੇ ਫਰਾਰ[12] ਸਭਿ, ਪਟਲੇਸ ਮਿਲਯੋ ਕਾਬਲੇਸ ਕੋ ਪ੍ਰਮਾਨੀਏ[13]। ਆਲਾ ਸਿੰਘ ਦੈਨਾ ਕੀਓ ਥਾ ਜੌ ਸਾਲੀਆਨਾ ਟਕਾ[14], ਸਾਤ ਲਾਖ ਦੀਨੋ ਸੋਈ ਸੇਵ ਔਰ ਠਾਨੀਏ[15]। ਬਾਦਸ਼ਾਹ ਸਾਬਤੀ ਨਿਹਾਰਿ[16] ਮੋਦ ਥੀਓ ਅਤਿ, ਦੀਓ ਮਹਾਂਰਾਜਗੀ ਖਤਾਬ ਥਾ ਮਹਾਨੀਏ[17] ॥ ੧੦੭॥ ਸ਼ਾਹੀ ਮਰਤਬ[18]

---

[1]ਸਾਲਾਨਾ। [2]ਪੇਸ਼ਗੀ ਦੇਣਾ ਕਰਕੇ। [3]ਅਧਿਕਾਰ ਪੱਤ੍ਰ ਲੈ ਲਿਆ। [4]ਬਹੁਤਾ। [5]ਸਰਦੂਲ ਸਿੰਘ ਨੇ ਸ਼ੇਰ ਵਾਂਗ। [6]ਲੜ ਕੇ ਤੇ ਮਾਰ ਕੇ। [7]ਜਾਣੋ। [8]ਅੱਖਾਂ ਦੇ ਸਾਹਮਣੇ ਵੇਖਦਿਆਂ। [9]ਸੰ: ੧੮੨੨ ਬਿ: ਵਿੱਚ ਆਲਾ ਸਿੰਘ ਦਾ ਆਪਣਾ ਦਿਹਾਂਤ ਹੋ ਗਿਆ। [10]ਚੰਗੇ ਕਰਮ ਕਰਨ ਵਾਲਾ। [11]ਬੇ-ਮਿਸਾਲ, ਜਿਸ ਵਰਗੀ ਉਦਾਹਰਨ ਨਾ ਮਿਲੇ। [12]ਦੌੜ ਗਏ ਸਨ। [13]ਚੰਗੀ ਤਰ੍ਹਾਂ ਮੰਨੋ। [14]ਸਾਲਾਨਾ ਰੁਪਇਆ। [15]ਕੀਤੀ। [16](ਬਚਨ ਦੇ) ਪੱਕੇ ਦੇਖ ਕੇ। [17]ਮਹਾਰਾਜੇ ਦਾ ਵੱਡਾ ਖਿਤਾਬ। [18]ਬਾਦਸ਼ਾਹਾਂ ਵਲੋਂ ਪ੍ਰਤਿਸ਼ਠਤ ਆਦਮੀਆਂ ਨੂੰ ਮਿਲਿਆ ਹੋਇਆ ਇਕ ਖਿਤਾਬ ਅਤੇ ਉਸ ਦਾ ਖਾਸ ਚਿੰਨ੍ਹ, ਜੋ ਧੁਜਾ ਵਿੱਚ ਮੱਛੀ ਦੇ ਅਕਾਰ ਵਾਲਾ ਹੁੰਦਾ ਸੀ। ਇਹ ਅਮੀਰਾਂ ਜਾਂ ਬਾਦਸ਼ਾਹਾਂ ਦੀ ਸਵਾਰੀ ਅੱਗੇ ਹਾਥੀ ਪੁਰ ਹੋਇਆ ਕਰਦਾ ਸੀ।

ਚੌਰ ਮੁੱਠਾ[1] ਦੁੰਦਭੀ ਨਿਸ਼ਾਨ[2] ਦੈ ਕੈ, ਸਿੱਕਾ ਲਾਵਣੇ ਕੀ ਦੀਨੀ ਪੁਨ ਆਇਸੈਂ[3]। ਫੇਰ ਨ੍ਰਿਪ ਅਰਜ਼ ਕੈ ਫਰਜ਼ ਸਮਝ ਨਿਜ, ਛੁਡਵਾਇ ਹਿੰਦੂ ਕੈਦੀ[4] ਨਰ ਨਾਰਿ ਵਾਹਿ ਸੈਂ[5]।ਮੇਰਟ ਸਹਾਰਨ ਔ ਦਿੱਲੀ ਦਿਸ ਹੂੰ ਤੇ ਜਿਨੈ, ਗਿਲਜੇ ਥੇ ਲਜਾਏ ਗਹਿ ਤੁਕ ਕੂਨ ਖਾਹਿਸ਼ੈਂ[6] । ਨਿਜ ਨਿਜ ਧਾਮ ਪਹੁੰਚਾਏ ਭੂਪ ਖਰਚ ਦੈ, ਬੰਦੀ-ਛੋਡ ਅਮਰ ਸਿੰਘ ਬਿਦਤਯੋ ਥਾ ਯਾਹਿ ਸੈਂ[7]॥੧੦੮॥ ਤਬਿ ਤੈ ਅਮਰ ਮਿਰਗੇਸ ਕਾ ਦਿਨੇਸ ਸਮ,ਤੇਜ ਥਾ ਬਿਸੇਸ ਬਿਤੇ ਮਕਰ ਜਯੋਂ ਬਢਿਓ[8] । ਕਈ ਬਾਰ ਸ਼ਾਹਜ਼ਾਦੇ[9] ਮੁਗਲ ਬਜ਼ੀਰ ਜ਼ਜਾਦੇ, ਸੈਨ ਲੈ ਤਗਾਦੇ ਯੁਤ ਆਏ ਚਲਿ ਚਢਿਓ[10]। ਫਰਾਂਸੀਸ ਤੇ ਮਰੁੱਟੇ ਆਏ ਦਲ ਲੈ ਅਘੱਟੇ[11] ਦਾਂਤ ਕਰਵਾਇ ਖੱਟੇ ਹੱਟੇ ਬਿਨ ਖਢਿਓ[12]। ਆਪ ਨ੍ਰਿਪ ਹਾਂਸੀ ਲਗ ਦੇਸ ਥਾ ਸੰਭਾਰਯੋ ਉਤ[13], ਔਰ ਹੂੰ ਪੰਜੌਰ ਕਾ ਇਲਾਕਾ ਲਿਯ ਤਢਿਓ[14] ॥੧੦੯॥ ਸਿੰਘਨ ਤੈ ਦੇਸ ਛੁਡਵਾਨ ਹੇਤ ਜਬਿ ਜਬਿ, ਆਏ ਚਢਿ ਸੱਤਰੂ ਤੁਰਕ ਬਲ ਠਾਨ ਹੈਂ । ਨਿਜ ਜ਼ੈਲਦਾਰਨ ਮਿਸ਼ੈਲ ਸਰਦਾਰਨ ਕੋ, ਲੈ ਕੈ ਸੰਗ ਨਾਨੂ ਮੱਲ ਲਰਯੋ ਅਗਵਾਨ ਹੈ[15] । ਹਿਕਮਤ ਅਮਲੀ ਸੈਂ[16],ਕਮਲੀ ਤਿਨੋਂ ਕੀ ਮਤਿ ਕਰ ਕੈ ਭਗਾਏ, ਲੇਤ ਰਹਯੋ ਜਰ ਆਨ ਹੈ[17] । ਨਾਨੂ-ਮੱਲ ਅਪਨੇ ਜਮਾਨੇ ਕਾ ਥਾ ਅਫਲਾਤੂ[18], ਅਮਰ ਮ੍ਰਿਗੇਸ ਭਾ ਸਿਕੰਦਰ[19] ਸਮਾਨ ਹੈ ॥੧੧੦॥ ਸੰਮਤ ਅਠਾਰਾਂ ਸੈ ਅਠੱਤੀ

---

[1](ਮੋਰ ਦੇ ਖੰਭਾਂ ਦੇ) ਮੁੱਠੇ ਦਾ ਚੌਰ। [2]ਧੌਂਸਾ ਤੇ ਝੰਡਾ। [3]ਸਿੱਕਾ ਚਲਾਉਣ ਦੀ ਆਗਿਆ ਦਿੱਤੀ। [4]ਹਿੰਦੂ ਕੈਦੀ। [5]ਉਸ ਪਾਸੋਂ ।[6]ਇੱਛਾ ਨਾਲ। [7]ਏਸੇ ਕਰਕੇ। [8]ਤਦੋਂ ਤੋਂ ਮਹਾਰਾਜਾ ਅਮਰ ਸਿੰਘ ਦਾ ਤੇਜ ਬਹੁਤਾ ਐਉਂ ਵਧਿਆ ਜਿਵੇਂ ਮਕਰ ਰਾਸ਼ੀ ਭਾਵ ਮਾਘ ਦੇ ਮਹੀਨੇ ਦੇ ਮੁੱਕਣ ਤੋਂ ਸੂਰਜ ਦਾ ਤੇਜ ਵਧਦਾ ਹੈ। [9]ਬਾਦਸ਼ਾਹਾਂ ਦੇ ਪੁੱਤਰ। [10]ਭੜਕਾਹਟ ਸਹਿਤ ਚੜ੍ਹ ਕੇ ਚਲ ਆਏ। [11]ਬਹੁਤੇ। [12]ਬਿਨਾਂ ਖੜ੍ਹਨ ਤੋਂ ਭਾਵ ਭਗੌੜੇ ਹੋ ਕੇ ਪਿੱਛੇ ਹਟ ਗਏ। [13]ਉਸ ਪਾਸੇ। [14]ਛੇਤੀ ਲੈ ਲਿਆ। [ਤਢ—ਤੜ—ਛੇਤੀ।] [15]ਅੱਗੇ ਹੋ ਕੇ। [16][ਹਿਕਮਤ] ਚਤੁਰਾਈ ਦੇ [ਅਮਲੀ ਸੈਂ] ਕਰਤੱਬਾਂ ਨਾਲ । [17]ਹੋਰਨਾਂ ਦਾ [ਜਰ] ਧਨ ਲੈਂਦਾ ਰਿਹਾ। [18]ਯੂਨਾਨ ਦੇ ਮਹਾਂ-ਰਿਸ਼ੀ ਸੁਕਰਾਤ ਦਾ ਚੇਲਾ ਜੋ ਪੱਛਮ ਦੇ ਪ੍ਰਾਚੀਨ ਫਿਲਾਸਫਰਾਂ ਵਿਚੋਂ ਬਹੁਤ ਵਿਦਵਾਨ ਤੇ ਚਤੁਰ ਗਿਣਿਆ ਗਿਆ ਹੈ। [19]ਯੂਨਾਨ ਦਾ ਮਸ਼ਹੂਰ ਬਾਦਸ਼ਾਹ।

ਮੈਂ ਅਮਰ ਸਿੰਘ, ਅਮਰ[1] ਸੁਜਸ ਲੈ ਅਮਰ ਲੋਕ[2] ਜੌ ਗਯੋ । ਸਾਹਿਬ ਮ੍ਰਿਗੇਸ ਥਾ ਨਰੇਸ ਥਯੋ ਪੂਤ ਤਾਂਹਿ, ਲੱਖ ਕੱਖ ਸਮ ਵਾਹਿ[3] ਭੋਲਾ ਅਤਿ ਸੋ ਭਯੋ। ਐਪਰ ਦੀਵਾਨ ਥਾ ਸੁਜਾਨ ਤਾਂਹਿ ਕਾ ਮਹਾਨ, ਕਾਰ ਬਾਰ ਰਯਾਸਤ ਕਾ ਰਾਖਯੋ ਠੀਕ ਥੋ ਠਯੋ[4] । ਦੇਖਿ ਇਖਤਯਾਰ ਨਾਨੂ-ਮਲ ਕਾ ਉਦਾਰ ਅਤਿ, ਮਤਸਰ ਵਾਰ ਸਰਦਾਰਨ ਥਾ ਯੌਂ ਕਯੋ[5] ॥੧੧੧॥ ਝੂਠੀ ਸੱਚੀ ਬਾਤ ਲਾਇ ਭੂਪਤਿ ਕੋ ਸਿਖਰਾਇ, ਇਖਤਯਾਰ ਨਾਨੂ ਮੱਲ ਕਾ ਛਿਨਾਇ ਹੈ ਦਯੋ। ਨਾਨੂ ਮੱਲ ਮੋਯੋ, ਹੋਯੋ ਮੋਦ ਮਨ ਬੈਰਿਨ ਕੇ, ਤਿਨ ਹੂੰ ਅਨੇਕ ਠੌਰ ਰੌਰ ਮਚਵੈ ਦਯੋ। ਸਰਸਾ ਤੇ ਰਾਣੀਆਂ ਕਸੋਹਨ ਗੁਹਾਨਾ ਹਾਂਸੀ, ਪ੍ਰਗਨਾ ਤਾ ਜਾਰਜ ਤਾਮਸਨ ਨੈ ਦਬੈ ਲਯੋ[6]। ਔਰ ਹੂੰ ਮਝੈਲ ਸਰਦਾਰੋਂ ਨੈ ਦਬਾਏ ਗਾਮ, ਰਯਾਸਤ ਮੈਂ ਇਮ ਥਾ ਖਰਾਬਾ ਕਿਛੁ ਐ ਗਯੋ[7] ॥੧੧੨॥ ਤਾਂ ਪਰ ਸਾਹਿਬ ਕੌਰ ਬੀਬੀ ਨੈ ਪਟਯਾਲੇ ਆਇ, ਕੀਓ ਥਾ ਇਨਤਜ਼ਾਮ ਕਾਰਬਾਰ ਰਾਜ ਕੋ । ਸੱਤਰੂ ਦਬਾਏ ਗਾਮ ਅਧਿਕੈਂ ਛੁਡਾਏ ਫੇਰ, ਤਬਿ ਭੀ ਮਰੱਟੇ ਆਏ ਸੈਨ ਲੈ ਦਰਾਜ[8] ਕੋ । ਔਰ ਸਭਿ ਰਾਜੇ ਸਰਦਾਰਨ ਤੈ ਨਜ਼ਰਾਨੇ, ਲੀਏ ਤਿਨ ਹੂੰ ਮਹਾਨੇ ਰਖਯੋ ਨਾ ਲਿਹਾਜ ਕੋ। ਨਿਜ ਜ਼ੈਲਦਾਰ ਤਬਿ ਸਰਦਾਰ ਸਿੱਖ ਸਭਿ, ਬੀਬੀ ਬੁਲਵਾਏ ਸਾਜ ਜੰਗ ਕੇ ਸਮਾਜ ਕੋ[9] ॥੧੧੩॥ ਨਿਕਟਿ ਅੰਬਾਲੇ ਰਾਜ-ਗਢ ਕੇ ਮੈਦਾਨ ਮਾਂਹਿ, ਜੰਗ ਮਰਟਯੋਂ ਸੈਂ ਕੀਨ ਪੀਨ ਬਲ ਧਾਰ ਹੈ[10] । ਰਾਜੇ ਸਰਦਾਰ ਨਿਜ ਓਰ ਕੇ ਲਚਾਰਿ[11], ਜਬਿ ਭਾਗਨੇ ਕੋ ਤਯਾਰ ਦੇਖੇ ਤਬਿ ਹੀ ਵਿਚਾਰ ਹੈ[12]। ਮਰਦਾਨਾ ਭੇਸ ਧਰਿ ਰਥ ਤੈ ਉਤਰ ਕਰਿ, ਢਾਲ ਤਰਵਾਰ ਫਰਿ ਊਚੇ ਲਲਕਾਰ ਹੈ। ਕਹਯੋ ਸਭਿ ਕੋ ਸੁਨੈ ਕੈ ਜੈਹੋ ਕਹਾਂ ਨਾਕ ਲੈ ਕੈ, ਸਿੰਘ ਨਾਮ

[1]ਸਦਾ ਰਹਿਣ ਵਾਲਾ। [2]ਸੁਰਗ ਲੋਕ। [3]ਉਸ ਨੂੰ ਲੱਖ ਤੇ ਕੱਖ ਇਕੋ ਜਿਹਾ ਸੀ। [4](ਉਸ ਨੇ) ਠੀਕ [ਠਯੋ] ਬਣਾ ਕੇ ਰਖਿਆ ਸੀ। [5]ਈਰਖਾ ਵਾਲੇ ਸਰਦਾਰਾਂ ਨੇ ਇਉਂ ਕੀਤਾ। [6]ਇਹ ਪਰਗਣੇ ਤਾਂ ਜਾਰਜ ਟਾਮਸ ਅੰਗਰੇਜ਼ ਨੇ ਦਬਾ ਲਏ। [7]ਆ ਗਿਆ। [8]ਬਹੁਤੀ। [9]ਜੰਗ ਦੇ [ਸਮਾਜ] ਸਾਮਾਨ ਨੂੰ [ਸਾਜ] ਬਣਾ ਕੇ। [10]ਤਕੜਾ ਬਲ ਕਰਕੇ। [11]ਦੁਖੀ ਹੋ ਕੇ। [12]ਵਿਚਾਰ ਕਰਕੇ।

ਹੂ ਸਦੈ ਕੈ ਕਯੋਂ ਬਵੈਹੋ ਸਯਾਰ ਹੈ[1]॥੧੧੪॥ਮੈਂ ਤੋ ਅਬਿ ਇਸ ਹੀ ਮੈਦਾਨ ਮੈਂ ਮਰੌਂਗੀ, ਪਗ ਪਾਛੇ ਨਾ ਧਰੌਂਗੀ, ਚਾਹੇ ਜਾਹੋ ਸਭਿ ਭਾਜ ਹੈ। ਏਕ ਤੌ ਬਹਿਨ ਮੈਂ ਤੁਮਾਰੇ ਨ੍ਰਿਪ ਕੀ ਹੂੰ, ਦੂਜੇ ਤੀਆ,ਤੀਜੇ ਏਕਲੀ, ਨ ਐਹੈ ਤੁਮੈਂ ਲਾਜ ਹੈ[2]। ਫੇਰ ਤੁਮੇ ਬੈਰੀ ਭਾਗਿਓਂ ਕੋ ਭੀ ਨ ਛੋਡੈਂ ਕਿਤ, ਅੰਤ ਕੋ ਮਰੈਹੋ ਧ੍ਰਮ ਤਜਿ ਲਾਜ ਰਾਜ ਹੈ। ਬੀਬੀ ਕੀ ਲਲਕਾਰ ਸੁਨਿ ਗੁਨ ਕੈ, ਸਿਪਾਹ[3] ਰਾਜੇ ਸਰਦਾਰ ਲਰੇ, ਹਟ ਫੇਰ ਹੂੰ ਦਰਾਜ[4] ਹੈ॥੧੧੫॥ ਜੂਝੇ ਜਾਨ ਤੋਰਿ[5] ਮੋਰ ਦੀਏ ਮੁਖ ਬੈਰਿਨ ਕੇ,ਰੈਨ ਥਈ ਐਨ[6] ਜੰਗ ਛੋਰਿ ਦਲ ਦੋ ਥਿਰੇ[7]। ਸਭਿ ਕੋ ਬੁਲਾਇ ਬੀਬੀ ਮਤਾ ਹੂੰ ਮਤਾਇ[8], ਨਿਸ ਅਰਧ ਬਿਤਾਇ, ਮਾਰਯੋ ਛਾਪਾ ਅਰਿ ਪੈ ਫਿਰੇ[9]। ਮਾਚਯੋ ਰੌਰ ਗੌਰ ਦੌਰ ਗਏ ਅਰਿ ਧੈਰੀ ਬਿਨ[10], ਜਾਨਯੋ ਤਿਨੈ ਹਮ ਪੈ ਪੰਜਾਬੀ ਸਿੰਘ ਆ ਗਿਰੇ[11]। ਲੀਏ ਥੇ ਜੁ ਨਜ਼ਰਾਨੇ ਲੁਟਵਾਇ ਗੇ ਮਹਾਨੇ, ਪੀਛੇ ਕੋ ਪਿਆਨੇ ਫੇਰ ਲੌਟ ਹੇਰਿ ਨਾ ਭਿਰੇ[12]॥੧੧੬॥ ਨੇਕ ਹੂੰ ਨਸੀਬੀ[13] ਸ਼ੇਰ-ਦਿਲ ਬੀਬੀ ਫਤੇ ਪਾਇ,ਆਇ ਪਟਯਾਲੇ ਸਿਰੋਪਾਇ ਦਏ ਸੱਭਿ ਕੈ। ਦੇਖ ਪਰਤਾਪ ਤਾਂ ਕੇ ਹਾਸਦੋਂ ਕੋ[14] ਚਢਯੋ ਤਾਪ, ਪਾਪ ਥਾਪਿ[15] ਭੂਪ ਸਿਖਰਾਯੋ ਬਹੁ ਢੱਬ ਕੈ[16]। ਫਰਕ ਪਵਾਇ ਦਯੋ ਭੈਣ ਭਾਈ ਬੀਚ ਬਡ,ਰਾਣੀ ਆਸ ਕੌਰ ਇਖਤਯਾਰ ਲੀਓ ਫੱਬ ਕੈ। ਕੀਓ ਪੈ ਦਿਵਾਨ ਨੌਧਾ ਦੂਜ[17] ਰਾਣੀ ਨੈ ਮਹਾਨ, ਨਾਭੇ-ਪਤਿ ਸੰਗ ਜੰਗ ਥਯੋ ਇਨੈ ਤੱਬ ਕੈ[18]॥੧੧੭॥ ਹਾਰ ਜਸਵੰਤ ਸਿੰਘ, ਭਾਗ ਸਿੰਘ ਜੀਂਦ ਪਤਿ, ਹੇਤ ਨਿਜ ਮੱਦਦ ਲਹੌਰ-ਮੌਰ ਸੱਦਯੋ[19]।

[1]ਕਿਉਂ ਗਿੱਦੜ ਬਣਨ ਲੱਗੇ ਹੋ। [2]ਤੁਹਾਨੂੰ ਸ਼ਰਮ ਨਹੀਂ ਆਵੇਗੀ। [3]ਫੌਜ। [4]ਬਹੁਤੇ ਲੜੇ। [5]ਜਾਨਾਂ ਤੋੜ ਕੇ ਲੜੇ। [6](ਜਦੋਂ) [ਐਨ] ਚੰਗੀ ਤਰ੍ਹਾਂ ਰਾਤ ਪੈ ਗਈ। [7]ਟਿਕ ਗਏ। [8]ਸਲਾਹ ਪਕਾ ਕੇ। [9]ਮੁੜ ਕੇ ਵੈਰੀ ਤੇ ਛਾਪਾ ਮਾਰਿਆ। [10]ਧੀਰਜ ਤੋਂ ਬਿਨਾਂ। [11]ਆ ਪਏ ਹਨ। [12]ਫੇਰ ਮੁੜ ਕੇ ਦੇਖ ਕੇ ਨਹੀਂ ਲੜੇ। [13]ਚੰਗੇ ਭਾਗਾਂ ਵਾਲੀ। [14]ਈਰਖਾਲੂਆਂ ਨੂੰ। [15](ਮਨ ਵਿੱਚ) ਪਾਪ ਧਾਰ ਕੇ। [16]ਢੰਗਾਂ ਨਾਲ। [17]ਨੌਧਾ ਬ੍ਰਾਹਮਣ। [18]ਤਦੋਂ। [19]ਜਸਵੰਤ ਸਿੰਘ ਨੇ ਹਾਰ ਕੇ ਭਾਗ ਸਿੰਘ ਜੀਂਦ ਵਾਲੇ ਤੇ ਮਹਾਰਾਜਾ ਰਣਜੀਤ ਸਿੰਘ ਨੂੰ ਆਪਣੀ ਮਦਦ ਲਈ ਸੱਦਿਆ।

ਆਇ ਤਿਨ ਊਧਮ[1] ਮਚਾਇ ਲੂਟ ਪਾਇ ਦਈ. ਪਟਲੇਸ ਸੰਗ ਜੰਗ ਥੀਓ ਅਨੁਵੱਦਯੋ[2] । ਫੇਰ ਮਲਵੱਯੋਂ ਭੱਯੋਂ ਹੇਰਿ ਨੁਕਸਾਨ ਹੋਤੇ, ਆਪਸ ਮੈਂ ਸੁਲ੍ਹਾ ਕਰਿ ਲੀਨੀ ਪੀਨੀ ਤੱਦਯੋਂ । ਮਹਾਰਾਜ ਰਣਜੀਤ ਸਿੰਘ ਜੀ ਕੋ, ਦੈ ਕੈ ਕਿਛੁ ਤੋਫੇ ਤੈ ਨਕਦ, ਕੀਨੋ ਪਾਰ ਨਿਜ ਹੱਦਯੋਂ[3] ॥੧੧੮॥ ਐਪਰ ਲਹੌਰ-ਮੌਰ ਪਾਇ ਭੇਤ ਹ੍ਵੈ ਸੁਚੇਤ, ਦੁਤੀ ਸਾਲ ਦਲ ਲੈ ਬਿਸਾਲ ਖੁਦ ਹੈ ਅਯੋ। ਮੁਲਕ ਫਰੀਦਕੋਟ ਰਾਇਕੋਟ ਕੇਰ ਛੀਨ, ਲੀਨ ਨਜ਼ਰਾਨੇ ਸ੍ਵੈ ਰਫੀਕੈਂ[4] ਬਾਂਟ ਵੈ ਦਯੋ। ਪੱਖੋਵਾਲ ਕਾ ਇਲਾਕਾ ਚਾਲੀ ਸਹਸ ਕੇਰ ਬਾਂਕਾ, ਗਾਮ ਏਕਤੀਸ ਜਸਵੰਤ ਸਿੰਘ[5] ਨੈ ਲਯੋ। ਲੁਦਿਹਾਨਾ ਜੰਡਿਆਲੀ ਬਸੀਆਂ ਪੈਂਤਾਲੀ ਪਿੰਡ, ਭਾਗ ਸਿੰਘ[6] ਨਿਜ ਮਾਮੇ ਕੇ ਹਵਾਲੇ ਕੈ ਗਯੋ ॥੧੧੯॥ ਮਖੂ ਤੈ ਹਠੂਰ ਦਾਖਾ ਜਗਰਾਉ ਗਾਂਉ ਸੌ ਕੁ[7], ਫਤੇ ਸਿੰਘ ਆਲੂਵਾਲੀਏ ਕੋ ਦਏ ਜਰ ਲੈ[8] । ਘੱਲ, ਮੋਗਾ ਸੱਤਰ ਗਰਾਮ ਚੰਦ-ਮੁਹਕਮ ਕੋ[9], ਭੰਗਾ ਸਿੰਘ ਤਾਂਈਂ ਦਏ ਬਾਰਾਂ ਪਿੰਡ ਕਰ ਲੈ[10] । ਤਾਰਾ ਸਿੰਘ ਗੈਬੇ ਕਾ ਥਾ ਪੂਤ ਜੋ ਗੁੱਜਰ ਸਿੰਘ, ਘੁੰਘਰਾਨਾ ਬਦੋਵਾਲ ਤਾਂ ਤੇ ਸਭਿ ਹਰ ਲੈ[11] । ਗੁਰਦਿੱਤ ਸਿੰਘ ਪਤਿ ਲਾਡੂਏ ਕੋ[12] ਦਏ ਸੋਊ, ਤੀਨ ਖਾਨਦਾਨ ਇਮ ਡਾਰੇ ਕਰਿ ਪਰਲੈ[13] ॥੧੨੦॥ ਏਕ ਲਾਖ ਨਜਰਾਨਾ ਲੈ ਕਰਿ ਮਲੇਰੀਓਂ ਤੈ, ਆਇ ਪਟਯਾਲੇ ਮਿਲਯੋ ਨ੍ਰਿਪੈਂ ਭਲ ਤੌਰ ਸੈਂ[14]। ਮਾਲਾ ਮੋਤੀਓਂ ਕੀ ਤੋਪ ਕੜੇ ਖਾਂ ਬਿਸਾਲਾ[15] ਮਾਂਗਿ, ਲੈ ਕਰਿ ਅੰਬਾਲਾ ਜਾਇ ਛੀਨਯੋ ਦਯਾ-ਕੌਰ ਸੈਂ । ਨਾਹਣ-ਪਤੀ ਸੈਂ ਲੜਿ ਛੀਨਿਓ ਨਰੈਣਗੜ੍ਹ, ਔਰ ਸਰਦਾਰਨ ਸੈਂ ਅੜ ਕਰਿ ਜੌਰ ਸੈਂ। ਲੀਏ ਨਜ਼ਰਾਨੇ ਦੁਖ ਦੈ ਮਹਾਨੇ ਸਭਿ ਹੀ ਤੈ, ਜਮਨਾ ਲੌ

---

[1] ਡੰਡ ਰੌਲਾ। [2] ਪ੍ਰਸੰਸਾ ਯੋਗ। [3] ਆਪਣੀ ਹੱਦ ਤੋਂ। [4] ਆਪਣੇ ਮਿੱਤਰਾਂ ਨੂੰ। [5] ਨਾਭੇ ਦੇ ਰਾਜੇ। [6] ਜੀਂਦ ਦਾ ਰਾਜਾ। [7] ਇਕ ਸੌ ਪਿੰਡ। [8] ਸੋਨਾ ਭਾਵ ਮਾਇਆ ਲੈ ਕੇ ਦਿੱਤੇ। [9] ਮੁਹਕਮ ਚੰਦ ਨੂੰ। [10] ਟੈਕਸ ਲੈ ਕੇ। [11] ਖੋਹ ਲਏ। [12] ਲਾਡੂਵਾਲ ਦੇ ਰਾਜੇ ਨੂੰ। [13] ਇਸ ਤਰ੍ਹਾਂ ਤਿੰਨ ਖਾਨਦਾਨ (ਫਰੀਦਕੋਟ, ਰਾਇਕੋਟ, ਤਾਰਾ ਸਿੰਘ ਗੈਬੇ ਦਾ) ਨਾਸ ਕਰ ਦਿੱਤੇ। [14] ਚੰਗੇ ਢੰਗ ਨਾਲ। [15] ਕੜੇ ਖਾਂ ਨਾਮ ਦੀ ਵੱਡੀ ਤੋਪ।

ਤਹਿਦ ਬਿਠਾਯੋ ਨਿਜ ਗੌਰ ਸੈਂ[1] ॥੧੨੧॥ ਰਾਜੇ ਸਰਦਾਰ ਸਭਿ ਕਾਂਪ ਉਠੇ ਏਕ ਬਾਰ, ਜਬਰੀ ਨਿਹਾਰ ਮਹਾਰਾਜ ਕੀ ਸਤੇਜ ਹੈ[2]। ਸਭਿ ਹੀ ਨੈ ਮਿਲ ਕੈ ਸਲਾਹਿ ਠਹਿਰਾਈ, ਮ੍ਰਿਤੁ ਹੈਜ਼ੇ ਕੀ ਹੈ ਸਿੰਘ[3], ਤਪਦਿਕ ਅੰਗਰੇਜ਼ ਹੈਂ। ਏਕ ਕੇ ਕਬੂਲ ਕੀਏ ਬਿਨ ਛੁਟਕਾਰਾ ਨਾਹਿੰ, ਤਪਦਿੱਕ ਕੋਊ ਦਿਨ ਜਯਾਵੇ ਸ ਪ੍ਰਹੇਜ ਹੈ[4]। ਕੁੰਡਲ ਕਨਕ ਕਾਂਨ ਤੋਰੇ[5] ਸੋ ਹੈ ਕਾਮ ਕਿਸ, ਆਪਨੋ ਹ੍ਵੈ ਦੇਵੈ ਦੁਖ ਤਾ ਸੋਂ ਕੈਸੋ ਹੇਜ[6] ਹੈ॥੧੨੨॥ਐਸੇ ਮਨਿ ਧਾਰਿ ਨਿਜ ਰੱਖਕ ਵਿਚਾਰਿ ਦ੍ਰਿਢ, ਜਾਇ ਦਿਲੀ ਤੈ ਲਯਾਇ ਅੰਗ੍ਰੇਜ਼ੋਂ 'ਕੇ ਤੲੀਂ। ਲਵਪੁਰ-ਪਤਿ ਕੇ ਸਮੁਖ ਲੁਦਿਹਾਨੇ ਬੀਚ, ਦਸ ਅਠ ਚੌਹਠੇ[7] ਮੈਂ ਛਾਵਨੀ ਪਵਾ ਦਈ। ਸਤਲੁਜ ਬੰਨਾ[8] ਮੰਨਾ ਦੋਊ ਪਤਿਸ਼ਾਹੈਂ ਚਾਹੈਂ, ਆਪਸ ਮੈਂ ਅਹਿਦ-ਪਿਮਾਨ ਸ਼ਰਤੈਂ ਕਈ[9]। ਰਾਜੇ ਸਰਦਾਰਨ ਭੀ ਅੰਗ੍ਰੇਜ਼ੈਂ ਸੰਗ ਇਤ[10], ਲੀਨੀ ਦੀਨੀ ਲਿਖਤੈਂ ਅਮਲ ਜਿਨ ਪੈ ਹਈ[11] ॥੧੨੩॥ ਦੋਹਰਾ ॥ ਤਬਿ ਤੈ ਝਗੜੇ ਸਭਿ ਨਸੇ[12], ਬਾਹਰ ਕੇ ਥੇ ਜੋਇ। ਪਟਯਾਲੇ ਦੰਪਤੀ ਕਾ[13], ਰਗ਼ਰਾ ਨਿਤ ਨਿਤ ਹੋਇ ॥੧੨੪॥ ਚੌਪਈ ॥ ਮਹਾਰਾਜ ਸਾਹਿਬ ਮਿਰਗੇਸ। ਭੋਲਾ ਭਾਲਾ ਹੁਤੋ ਬਿਸੇਸ। ਆਸ ਕੌਰ ਰਾਣੀ ਥੀ ਸਯਾਣੀ। ਬੰਦੋ-ਬਸਤ ਚਹਿ ਕਰਨ ਮਹਾਨੀ ॥੧੨੫॥ ਲਪ ਚਕਣੇ[14] ਜਨ ਕਰਣ ਨ ਦੈਹੈਂ। ਨ੍ਰਿਪ ਰਾਣੀ ਭੁਚਲਾਇ[15] ਲਰੈ ਹੈਂ। ਬਢਯੋ ਫਸਾਦ ਇਮੈਂ ਜਬਿ ਭਾਰੀ। ਗਵਰ-ਮਿੰਟ ਤਬਿ ਨੀਤਿ ਵਿਚਾਰੀ ॥੧੨੬॥ ਸਭਿ ਇਕਤਯਾਰ ਨ੍ਰਿਪ ਕੇ ਛੀਨੇ। ਆਸ ਕੌਰ ਰਾਣੀ ਕੋ ਦੀਨੇ। ਬਾਰਾਂ ਸਹਸ ਗੁਜਾਰਾ ਲਾਯੋ। ਮਾਹਵਾਰੀ ਨ੍ਰਿਪ

---

[1] [ਗੌਰ] ਗਹੁ ਨਾਲ ਆਪਣਾ [ਤਹਿਦ] ਦਬਦਬਾ ਬਿਠਾਇਆ। [2] ਤੇਜ ਦੇ ਸਹਿਤ ਜਬਰ-ਦਸਤੀ ਦੇਖ ਕੇ। [3] ਮਹਾਰਾਜਾ ਰਣਜੀਤ ਸਿੰਘ। [4] ਤਪਦਿਕ ਪ੍ਰਹੇਜ਼ ਨਾਲ ਕੋਈ ਦਿਨ ਜਿਊਂਦਾ ਰਖਦੀ ਹੈ। [5] ਸੋਨੇ ਦਾ ਕੁੰਡਲ ਜੋ ਕੰਨ ਤੋੜੇ। [6] ਪਿਆਰ, ਮੋਹ। [7] ਸੰ: ੧੮੬੪ ਬਿ: ਵਿਚ। [8] ਹੱਦ। [9] ਇਕਰਾਰ-ਨਾਮੇ ਦੀਆਂ ਸ਼ਰਤਾਂ ਕਰ ਲਈਆਂ। [10] ਏਧਰੋਂ। [11] ਜਿਨ੍ਹਾਂ ਤੇ ਹੁਣ ਅਮਲ ਹੋ ਰਿਹਾ ਹੈ। [12] ਨੱਸ ਗਏ, ਮਿਟ ਗਏ। [13] ਇਸਤ੍ਰੀ ਪਤੀ ਦਾ, ਮਹਾਰਾਜਾ ਸਾਹਿਬ ਸਿੰਘ ਤੇ ਉਸਦੀ ਰਾਣੀ ਆਸ ਕੌਰ ਦਾ। [14] [ਚਕਣੇ] ਬੰਦੀ [ਲਪ] ਬੁਰਕੀ(ਖਾਣ) ਵਾਲੇ ਭਾਵ ਖਾਊ ਯਾਰ। [15] ਭੁਲੇਖੇ 'ਚ ਪਾ ਕੇ।

ਕੇਰ ਸੁਹਾਯੋ[1] ॥੧੨੭॥ ਸਜਾ ਦਈ ਸਠ ਲੋਗਨ ਤਾਂਈ[2] । ਤਬਿ ਫਿਰ ਰਜਾਸਤ ਫਬੀ ਮਹਾਂਈਂ । ਰੀਤੀ ਏਹ ਛਜਾਸਠੇ[3] ਕੀਨੀ । ਨ੍ਰਿਪ ਉਨੱਤ੍ਰੇ ਦੇਹ ਤਜੀਨੀ ॥੧੨੮॥ ਤਾਂ ਕਾ ਪੂਤ ਕਰਮ ਸਿੰਘ ਪਾਛੇ । ਬਯੋ ਨ੍ਰਿਪ ਦਾਨਾ ਬਡ ਆਛੇ । ਕਾਰ ਬਾਰ ਰਜਾਸਤ ਕੇ ਰਾਨੀ । ਕਰਤ ਰਹੀ ਸਭਿ ਨੇਕ ਮਹਾਨੀ ॥੧੨੯॥ ਨੌਧਾ ਮਿੱਸਰ ਰਹਯੋ ਦਿਵਾਨੂ । ਨਾਨੂ-ਮਲ ਸਮ ਬਢਯੋ ਮਹਾਨੂ । ਰਾਣੀ ਧਰਮਾਤਮ ਥੀ ਭਾਰੀ । ਸਦਾਬ੍ਰਤ ਦਿਯ ਦਾਨ ਅਪਾਰੀ ॥੧੩੦॥ ਰਜਾਸਤ ਮੈਂ ਸੰਤਨ ਕੇ ਡੇਰੇ । ਪਾਇ, ਜਗੀਰੈਂ ਦਈ ਬਧੇਰੇ । ਦਸ ਅਠ ਸੌ ਏਕਾਨਵ ਮਾਹੈਂ[4] । ਸੁਰਪੁਰ ਕੋ ਜਬਿ ਗਈ ਸਿਧਾਹੈ[5] ॥੧੩੧॥ ਕਰਮ ਸਿੰਘ ਨ੍ਰਿਪ ਰਾਜ ਉਦਾਰੈ । ਕੀਨੋ, ਪਾਛੇ ਭਲ ਪ੍ਰਕਾਰੈਂ । ਨੌਧਾ ਮਿੱਸਰ ਥਾ ਜਬਿ ਮਰਿਓ । ਨ੍ਰਿਪ ਨਿਜ ਨਾਇਬ[6] ਤੁਰਕੂ ਕਰਿਓ ॥ ੧੩੨॥ ਬਰਕਤ-ਅਲੀ-ਖਾਨ ਥਾ ਨਾਮੂ । ਬੰਧੇ ਕਾਯਦੇ ਤਾਂਹਿ ਤਮਾਮੂੰ[7] । ਜੋ ਰਜਾਸਤ ਮੈਂ ਅਬਿ ਲੌ ਚਾਲੈਂ । ਪਹਿਲੇ ਹੁਤੇ ਔਰ ਹੀ ਢਾਲੈਂ[8] ॥੧੩੩॥ ਅੰਗ੍ਰੇਜ਼ਨ ਲਾਹੌਰ ਮਧੈਹੈਂ[9] । ਮਚਯੋ ਜੰਗ ਜਬਿ ਸਤਲੁਜ ਪੈਹੈ । ਅੰਗ੍ਰੇਜ਼ਨ ਕੀ ਮੱਦਦ ਭਾਰੈਂ । ਕੀਨੀ ਭੂਪਤਿ ਸਭਿ ਪਰਕਾਰੈਂ ॥੧੩੪॥ ਪੈ ਉਨੀ ਸੈ ਤ੍ਰੈ ਮੈਂ ਤਬਿ ਹੀ । ਸੁਰਪੁਰ ਗਯੋ ਨ੍ਰਿਪ ਇਹੁ ਜਬਿ ਹੀ । ਸਿੰਘ-ਨਰਿੰਦ੍ਰ ਨ੍ਰਿਪ ਸੁਤ ਤਾਂ ਕਾ । ਭਯੋ ਨਰੇਸ ਬਿਸੇਸ ਚਲਾਕਾ ॥੧੩੫॥ ਰਾਜ ਕਾਜ ਭੀ ਨਿਜੈ ਸੰਭਾਰਾ । ਮਦਦ ਅੰਗ੍ਰੇਜ਼ੈਂ ਦਈ ਅਪਾਰਾ । ਖਤਮ ਜੰਗ ਲਵਪੁਰ ਜਬਿ ਭਯੋ । ਮੱਦਦ ਖਿਜ਼ਮਤ ਇਵਜ਼ ਲਖਯੋ[10] ॥੧੩੬॥ ਛੱਤੀ ਸਹਸ ਕੇਰ ਪਿੰਡ ਔਰੈਂ । ਦੀਨੇ ਗਵਰਮਿੰਟ ਨੈ ਗੋਰੈਂ । ਨਾਭੇ ਕੀ ਰਜਾਸਤ ਚੌਥਾਈ । ਜਬਤ ਭਈ ਥੀ ਜੋਊ ਤਦਾਂਈ[11] ॥੧੩੭॥ ਅੰਗ੍ਰੇਜ਼ੈਂ ਤਿਸ ਮੈਂ ਸੇ ਹੇਰੋ[12] । ਮੁਲਕ ਬਹੁਤ੍ਰ

---

[1]ਚੰਗਾ । [2]੬੦ ਬੰਦਿਆਂ ਨੂੰ । [3]ਸੰ: ੧੮੬੬ ਬਿ: ਵਿੱਚ । [4]ਸੰ: ੧੮੯੧ ਬਿ: ਵਿੱਚ । [5]ਸੁਰਗ ਨੂੰ ਚਲੀ ਗਈ । [6]ਵਜ਼ੀਰ. । [7]ਤਿਸ ਨੇ ਸਾਰੇ ਰਾਜ ਦੇ ਨਿਯਮ ਬੰਨ੍ਹੇ । [8]ਢੰਗ ਦੇ । [9]ਲਾਹੌਰ ਦਰਬਾਰ ਤੇ ਅੰਗਰੇਜ਼ਾਂ ਵਿਚਾਲੇ । [10]ਸੇਵਾ ਦਾ ਬਦਲਾ ਜਾਣ ਕੇ । [11]ਤਦੋਂ । [12]ਦੇਖੋ ।

ਹਜ਼ਾਰੈਂ ਕੇਰੋ। ਫਰੀਦਕੋਟ ਪਟਯਾਲੇ ਤਾਂਈਂ । ਦਯੋ ਬਾਂਟ ਥਾ ਸਮ ਜੁ ਤਦਾਂਈਂ ॥੧੩੮॥ ਫਿਰ ਨ੍ਰਿਪ ਚੌਦੇ ਗਦਰ ਮਝਾਰੈਂ[1] । ਖਿਦਮਤ ਮੱਦਦ ਕਰੀ ਅਪਾਰੈਂ । ਜਾਂ ਕੇ ਇਵਜ਼ ਵੀਚ ਅੰਗ੍ਰੇਜੈਂ । ਦਿਯ ਖਤਾਬ ਬਡ ਇਜ਼ਤ ਅਮੇਜੈਂ[2] ॥੧੩੯॥ ਨਾਰਨੌਲ ਕਨੌੜ ਬੁਧਵਾਨਾ। ਦਏ ਪਰਗਨੇ ਏਹੁ ਮਹਾਨਾ। ਤੀਨ ਲਾਖ ਸਾਲਾਨੇ ਕੇਰੈਂ। ਜੋ ਅਬਿ ਹੈਂ ਰਯਾਸਤ ਕੇ ਜ਼ੇਰੈਂ[3] ॥੧੪੦॥ ਔਰ ਖਮਾਣੋ ਕੇਰ ਇਲਾਕਾ । ਡੇਢ ਲਾਖ ਕਾ ਦੀਨੋ ਬਾਂਕਾ। ਸਿੰਘ ਜਗੀਰਦਾਰ ਤਹਿੰ ਜੇ ਹੈਂ[4]। ਹੱਕ ਹਕੂਕ ਤਿਨੋ ਪਰ ਵੇ ਹੈਂ[5] ॥੧੪੧॥ ਪਹਿਲੇ ਥੇ ਅੰਗ੍ਰੇਜ਼ੈਂ ਜੋ ਹੈਂ। ਅਬਿ ਇਖਤਯਾਰ ਪਟਯਾਲੇ ਕੇ ਹੈਂ। ਕੌਂਸਲ ਕਲਕੱਤੇ ਕੀ ਮਾਹੈਂ। ਇਸ ਨਰੇਸ ਨੈ ਦਾਖਲ ਥਾਹੈਂ[6] ॥੧੪੨॥ ਏਜਾਜ਼ਤ ਮੁਤਬੱਨੇ[7] ਕੇਰੀ। ਲੈ ਦੀਨੀ ਸਭਿ ਤਈਂ ਚੰਗੇਰੀ । ਬਹੁ ਉਪਕਾਰ ਐਸ ਨ੍ਰਿਪ ਕੀਨੇ। ਨਹੀ ਤ ਹੁਤੀ ਰਯਾਸਤਾਂ ਖੀਨੇ[8] ॥੧੪੩॥ ਇਹੁ ਨ੍ਰਿਪ ਧਰਮੀ ਭਯੋ ਉਦਾਰੈਂ। ਰੱਯਤ ਰਾਖੀ ਸੁਖੀ ਅਪਾਰੈਂ। ਚਤੁ-ਮਾਸ ਸੰਤਨ ਕੇ ਲਾਏ[9]। ਯਾ ਤੇ ਜਸ ਜਗ ਬਢਯੋ ਮਹਾਂਏ ॥੧੪੪॥ ਉੱਨੀ ਸੈ ਉੱਨੀ ਮੈਂ ਅੰਤੈਂ[10]। ਸੁਰਪੁਰ ਕਰਯੋ ਨਿਵਾਸ ਸੁਤੰਤੈਂ[11] ॥੧੪੫॥ ਦੋਹਰਾ ॥ ਕਿਲ੍ਹਾ ਬਹਾਦਰ ਗੜ੍ਹ ਰਚਯੋ, ਨ੍ਰਿਪ ਕਰਮ ਸਿੰਘ ਜੈਸ। ਬਾਗ ਪੰਜੌਰ ਬਤੌਰ[12] ਇਨ, ਮੋਤੀ ਬਾਗ ਕਿਯ ਲੈਸ[13] ॥੧੪੬॥ ਤਾਂ ਕਾ ਸੁਤ ਪਾਛੇ ਥਯੋ, ਭੂਪ ਮਹੇਂਦ੍ਰ ਮ੍ਰਿਗੇਸ। ਨਹਿਰ ਮੰਗਾ ਤਿਨ ਸਤਲੁਜੈਂ, ਕਿਯ ਅਬਾਦ ਨਿਜ ਦੇਸ ॥੧੪੭॥ ਚੌਬੀ ਬਰਸ ਕੀ ਉਮਰ ਮੈਂ, ਧੂਮ ਕਾ ਰਾਜ ਕਮਾਇ । ਉੱਨੀ ਸੈ ਚੌਤੀਸ ਮੈਂ,

---

[1]੧੯੧੪ ਬਿ: ਦੇ ਗਦਰ ਵਿੱਚ । [2]ਇੱਜ਼ਤ ਨਾਲ [ਅਮੇਜ਼] ਮਿਲੇ ਹੋਏ ਵੱਡੇ ਖਿਤਾਬ ਦਿੱਤੇ। [3]ਅਧੀਨ। [4]ਜਿਹੜੇ ਹਨ। [5]ਉਨ੍ਹਾਂ ਉੱਪਰ ਉਹ (ਸਾਰੇ) ਹੱਕ ਹਕੂਕ (ਹੁਣ ਪਟਿਆਲੇ ਦੇ) ਹਨ। [6]ਇਸ ਰਾਜੇ ਨੇ ਦਾਖਲ ਹੋ ਕੇ । [7]ਕਿਸੇ ਬੱਚੇ ਨੂੰ ਗੋਦੀ ਪਾ ਕੇ ਆਪਣਾ ਬਣਾ ਕੇ ਜਾਇਦਾਦ ਦਾ ਮਾਲਕ ਬਣਾ ਦੇਣਾ। [8]ਨਾਸ। [9]ਚਾਰ ਮਹੀਨੇ (ਹਾੜ ਸੁਦੀ ੧੨ ਤੋਂ ਕੱਤਕ ਸੁਦੀ ੧੨ ਤੀਕ ਦਾ ਸਮਾਂ) ਸਾਧੂ ਵਿਦਵਾਨਾਂ ਦੀ ਸੇਵਾ ਲਈ ਸਦਾ-ਵਰਤ ਲਾਈ ਰਖਦਾ ਸੀ। [10]ਅੰਤ ਨੂੰ। [11](ਦੇਹ ਤੋਂ) ਆਜ਼ਾਦ ਹੋ ਕੇ। [12]ਪੰਜੌਰ ਦੇ ਬਾਗ ਦੇ ਢੰਗ ਨਾਲ। [13]ਤਿਆਰ ਕਰਵਾਏ, ਲਗਵਾਏ।

ਬਸਯੋ ਅਮਰ-ਪੁਰ ਜਾਇ ॥੧੪੮॥ ਸੁਤ ਤਿਹ ਅਬਿ ਰਾਜੰਦ੍ਰ ਹਰਿ*, ਕਰਤ ਰਾਜ ਤਿਸ ਠੌਰ। ਕਾਯਮ ਦਾਯਮ[1] ਰਖੈ ਗੁਰੁ, ਇਹੁ ਅਸੀਸ ਮਮ ਗੌਰ[2]॥੧੪੯॥ਮੁਲਕ ਪੈਂਤਾਲੀ ਲਾਖ ਕਾ, ਦਸ ਹਜ਼ਾਰ ਹੈ ਫੌਜ। ਰਾਜੇਂਦ੍ਰ ਮਿਰਗੇਸ ਪੈ, ਰਹੈ ਸੁਖਦ ਸਭਿ ਸੌਜ[3] ॥੧੫੦॥ ਗ੍ਰੰਥ ਬਢਨ ਡਰ ਗਯਾਨ ਹਰਿ, ਲਿਖੀ ਤਨਕ[4] ਇਹ ਕਾਥ। ਤੁਵਾਰੀਖ ਗੁਰੁ ਖਾਲਸੇ, ਮੈਂ ਹੈ ਸਭਿ ਹੀ ਗਾਥ॥੧੫੧॥ਸਭਿ ਸਰਦਾਰਨ ਨ੍ਰਿਪਨ ਕਾ,ਹੈ ਤਹਿਂ ਸਭਿ ਇਤਿਹਾਸ। ਜੋ ਪੇਖਯੋ ਚਹਿ ਤਹਿਂ ਪਿਖੇ, ਅਬਿ ਇਤਿ ਥਯੋ ਨਿਵਾਸ[5] ॥੧੫੨॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਯਾਨ ਸਿੰਘ ਵਿਰਚਿਤੇ, 'ਫੂਲਕਯੋਂ ਕੀ ਮਿਸਲ ਕਾ ਬਰਨਨੰ,' ਨਾਮ ਚੁਰੰਜਮੋਂ ਬਿਸ੍ਰਾਮ ॥ ੫੪ ॥

---

## ੫੫. [ਨਾਭਾ, ਜੀਂਦ, ਕੈਂਥਲ ਤੇ ਫਰੀਦਕੋਟ ਆਦਿ ਰਿਆਸਤਾਂ ਦੇ ਪ੍ਰਸੰਗ।]

### ਅਹਵਾਲ ਨਾਭੇ ਕਾ ॥

ਦੋਹਰਾ ॥ ਨਾਭੇਸ੍ਵਰ ਕੀ[6] ਕਥਾ ਅਬਿ, ਦੈਹੋਂ ਤਨਕ ਦਿਖਾਇ। ਭਯੋ ਫਰਜੰਦ ਜੁ ਫੂਲ ਕਾ, ਤਲੋਕ ਸਿੰਘ ਵਡ ਸਾਇ[7] ॥੧॥ ਚੌਪਈ ॥ ਤਾਂ ਕੇ ਘਰ ਪੁੱਤਰ ਜੁਗ ਭਏ। ਇਕ ਸੁਖਚੈਨ ਸਿੰਘ ਵਡ ਜਏ[8] । ਦੂਸਰ ਗੁਰਦਿਤ ਸਿੰਘ ਬਿਦਤਯੋ। ਸੂਰਤ ਸਿੰਘ ਤਾਂ ਕੇ ਘਰ ਜਯੋ[8] ॥ ੨ ॥ ਇਨ ਭੀ ਕਰਿ ਹਿੰਮਤ ਅਤਿ ਭਾਰੀ। ਰਾਜਨੀਤਿ ਕੀ ਰੀਤਿ ਸੰਭਾਰੀ। ਰਾਖਿ ਫੌਜ ਕੀਨੋ ਨਿਜ

---

[1]ਹਮੇਸ਼ਾਂ। [2]ਬਹੁਤੀ। [3]ਸਮੱਗ੍ਰੀ। [4]ਥੋੜੀ। [5]ਅਧਿਆਇ ਪੂਰਾ ਹੋ ਗਿਆ ਹੈ। [6]ਨਾਭੇ ਦੇ ਰਾਜੇ ਦੀ। [7]ਉਹ ਤਲੋਕ ਸਿੰਘ ਫੂਲ ਦਾ ਵੱਡਾ ਪੁੱਤਰ ਸੀ। [8]ਪੈਦਾ ਹੋਇਆ।

*ਮਹਾਰਾਜਾ ਰਾਜਿੰਦਰ ਸਿੰਘ ਦਾ ੧੯੦੦ ਈ: 'ਚ ਦੇਹਾਂਤ ਹੋ ਗਿਆ ਤਾਂ ਭੁਪਿੰਦਰ ਸਿੰਘ ਮਹਾਰਾਜਾ ਥਾਪਿਆ ਗਿਆ।ਇਸ ਤੋਂ ਬਾਦ ਯਾਦਵਿੰਦਰ ਸਿੰਘ ਮਹਾਰਾਜਾ ਬਣਿਆਂ। ਇਸ ਦੇ ਸਮੇਂ ਭਾਰਤ ਦੀਆਂ ਸਾਰੀਆਂ ਰਿਆਸਤਾਂ ਦੇ ਰਾਜਿਆਂ ਦੇ ਅਧਿਕਾਰ ਖੋਹ ਕੇ ਰਿਆਸਤਾਂ ਸਬੰਧਤ ਸੂਬਿਆਂ 'ਚ ਮਿਲਾ ਦਿੱਤੀਆਂ ਗਈਆਂ। ਰਿਆਸਤ ਪਟਿਆਲਾ ਪੰਜਾਬ 'ਚ ਮਿਲ ਗਈ, ਮਹਾਰਾਜੇ ਨੂੰ ਨੀਦਰਲੈਂਡ ਦਾ ਰਾਜਦੂਤ ਬਣਾ ਕੇ ਭੇਜਿਆ ਗਿਆ, ਉਥੇ ਹੀ ਉਨ੍ਹਾਂ ਦਾ ੧੭ ਜੂਨ ੧੯੭੪ ਨੂੰ ਹੇਗ ਸ਼ਹਿਰ ਵਿੱਚ ਦੇਹਾਂਤ ਹੋ ਗਿਆ । ਪਿੱਛੇ ਜਾਇਦਾਦ ਦੇ ਵਾਰਸ ਦੋ ਪੁੱਤਰ ਹਨ, ਵੱਡਾ ਅਮਰਿੰਦਰ ਸਿੰਘ ਤੇ ਦੂਜਾ ਮਾਂਲਵਿੰਦਰ ਸਿੰਘ।

ਕਾਜਾ। ਲਯੋ ਸੰਭਾਰ ਮੁਲਕ ਬਹੁ ਰਾਜਾ[1] ॥੩॥ ਸੂਰਤ ਸਿੰਘ ਕੇ ਭਏ ਉਭੈ ਸੁਤ[2] । ਹਮੀਰ ਸਿੰਘ ਕਪੂਰ ਸਿੰਘ ਯੁਤ। ਸੂਰਤ ਸਿੰਘ ਗੁਰੁ-ਲੋਕ ਬਸਯੋ ਜਬਿ। ਭਯੋ ਨ੍ਰਿਪ ਹਮੀਰ ਸਿੰਘ ਤਬਿ॥੪॥ਤਿਨ ਹਿੰਮਤ ਕੀ ਗਹਿ ਸ਼ਮਸ਼ੇਰੈਂ। ਮੁਲਕ ਲਯੋ ਬਹੁ ਹੋਇ ਦਲੇਰੈਂ । ਨਾਭਾ ਸ਼ਹਿਰ ਅਬਾਦ ਕੀਓ ਪੁਨ। ਰਜਧਾਨੀ ਵਹਿ ਥਾਪੀ ਨਿਜ ਗੁਨ[3]॥੫॥ਸੁਤ ਜਸਵੰਤ ਸਿੰਘ ਤਿਹ ਪੀਨੋ[4] । ਪਾਛੇ ਭਯੋ ਪ੍ਰਗਟ ਜਗ ਚੀਨੋ[5] । ਸੁੰਦਰ ਸਬਲ ਬੁਧਿ-ਬਰ-ਵਾਰੋ[6] । ਹੁਤੋ ਰਾਜ ਇਨ ਕੀਨੋ ਭਾਰੋ ॥੬॥ ਲਵਪੁਰ-ਪਤਿ ਜਬਿ ਉਤ ਦਿਸ ਗਯੋ। ਮੇਲ ਯਾਂਹਿ ਤਿਸ ਸੋਂ ਬਡ ਠਯੋ[7]। ਮਹਾਰਾਜ ਤੈ ਏਕ ਇਲਾਕਾ। ਤੀਨ ਲਾਖ ਕਾ ਲੀਨੋ ਬਾਂਕਾ ॥੭॥ ਪੱਖੋ ਕੇਰ ਬੱਧਣੀ ਬੀਜੋ[8] । ਮਹਾਰਾਜ ਦਿਯ ਅਧਿਕ ਪਤੀਜੋ[9] । ਹਰਿ-ਜਸਵੰਤ ਕੇਰ ਜੁਗ ਪੂਤੈਂ। ਭਏ ਬਹਾਦਰ ਬਲੀ ਯਕੂਤੈਂ[10] ॥੮॥ ਬਡ ਰਣਜੀਤ ਸਿੰਘ ਪਹਿਚਾਨੋ ।ਲਘੁ ਦੇਵਿੰਦਰ ਸਿੰਘ ਪ੍ਰਮਾਨੋ[11] । ਪੈ ਰਣਜੀਤ ਸਿੰਘ ਸੌਂ ਬਿਗਰੀ। ਭੂਪਤਿ ਦਈ ਨ ਯੌਂ ਤਿਹ ਡਿਗਰੀ[12] ॥੯॥ ਲਘੁ ਸੁਤ ਦੇਵੇਂਦ੍ਰ ਸਿੰਘ ਤਾਂਈਂ। ਨਿਜ ਠੌਰੈਂ ਨ੍ਰਿਪ ਥਪਯੋ ਮਹਾਂਈਂ। ਬਡ ਸੁਤ ਕੇ ਸੁਤ ਔਰੈਂ ਥਯੋ[13] । ਨਾਮ ਸੰਤੋਖ ਸਿੰਘ ਬਿਦਤਯੋ[14] ॥੧੦॥ ਝਗੜੇ ਹੀ ਮੈਂ ਉਨ ਨਿਜ ਆਯੂ[15] । ਲਈ ਗਵਾਇ, ਥਯੋ ਨਹਿੰ ਕਾਜੂ। ਏਲਾਕੇ ਪਟਿਆਲੇ ਮਾਂਹੀਂ। ਬਾਹਾਦਰ ਗਢ, ਚਢ ਗਯੋ ਵਾਹੀਂ[16] ॥੧੧॥ ਦੇਵੇਂਦ੍ਰ ਸਿੰਘ ਭੂਪਤਿ ਭਯੋ। ਫਰਕ ਅਕਲ ਤਿਸ ਕੀ ਮੈਂ ਅਯੋ । ਆਪ ਤਈਂ ਅਵਤਾਰ ਬਖਾਨੈਂ। ਚਹੈ ਮਨਾਨਾ ਕ੍ਰਿਸ਼ਨ ਸਮਾਨੈ ॥੧੨॥ ਉਸੀ ਮਰਜ ਕੇ ਬਲ ਸੇ ਵਾ ਨੈ[17] ।ਕਿਯ ਅਸਮੇਧ ਜੱਗਯ ਜਗ ਜਾਨੈ। ਫੇਰਯੋ

---

[1]ਰਾਜਾ (ਬਣ ਗਿਆ)। [2]ਦੋ ਪੁੱਤ੍ਰ। [3]ਵਿਚਾਰ ਕੇ ਆਪਣੀ ਰਾਜਧਾਨੀ ਬਣਾਈ। [4]ਤਕੜਾ। [5]ਜਾਣੋ। [6]ਸੁੰਦਰ, ਬਲੀ ਤੇ ਸ੍ਰੇਸ਼ਟ ਬੁਧੀ ਵਾਲਾ। [7]ਕੀਤਾ। [8]ਇਕ ਪੱਖੋਵਾਲ ਦਾ ਇਲਾਕਾ ਤੇ ਦੂਜਾ ਬੱਧਣੀ ਦਾ। [9]ਖੁਸ਼ ਹੋ ਕੇ। [10]ਲਾਲਾਂ ਵਰਗੇ। [11]ਮੰਨੋ। [12]ਗੱਦੀ। [13]ਰਣਜੀਤ ਸਿੰਘ ਦੇ ਹੋਰ ਪੁੱਤਰ ਹੋ ਗਿਆ। [14]ਪ੍ਰਗਟ ਹੋਇਆ। [15]ਉਮਰ। [16]ਓਥੇ ਹੀ ਚੜ੍ਹਾਈ ਕਰ ਗਿਆ ਭਾਵ ਮਰ ਗਿਆ। [17]ਉਸੇ [ਮਰਜ਼] ਰੋਗ ਦੇ ਬਲ ਕਰਕੇ ਉਸ ਨੇ।

ਅਸ੍ਵ ਇਲਾਕੇ ਨਿਜ ਹੈ। ਲੂਟ ਲੈ ਗਏ ਜਰ ਤਿਹ ਦਿਜ ਹੈ[1]॥੧੩॥ ਉੱਨੀ ਸੈ ਜਬਿ ਏਕ ਮਝਾਰੀ। ਭਈ ਲਰਾਈ ਸਤਲੁਜ ਵਾਰੀ। ਜਿਤਿਕ ਨ੍ਰਿਪ ਥੇ ਉਸ ਦਿਸ ਤੇਜੈ[2]। ਸਭਿ ਨੈ ਮੱਦਦ ਦਈ ਅੰਗ੍ਰੇਜ਼ੈਂ॥ ੧੪ ॥ ਖਿਜਮਤ ਨਾਭੇਸੈਂ[3] ਨਹਿੰ ਕੀਨੀ। ਰਖੀ ਰਸ਼ਕ[4] ਅੰਗ੍ਰੇਜ਼ੈਂ ਪੀਨੀ[5]। ਫੌਜ ਲਹੌਰੀ ਜਬੈ ਹਰਾਨੀ। ਅੰਗ੍ਰੇਜ਼ੈਂ ਲੈ ਫਤੇ ਮਹਾਨੀ ॥੧੫॥ ਦੈ ਇਲਜ਼ਾਮ ਭੂਪ ਪਰ ਪੀਨਾ। ਜ਼ਬਤ ਮੁਲਕ ਨਾਭੇ ਕਾ ਕੀਨਾ। ਪੈ ਪਟਲੇਸ੍ਵਰ ਆਦਿਕ ਰਾਜੇ। ਕਰਤ ਤਰੱਦਦ ਭਏ ਦਰਾਜੇ[6]॥੧੬॥ ਪੱਖੋ ਔਰ ਬੱਧਣੀ ਵਾਲਾ। ਤੀਨ ਲਾਖ ਕਾ ਮੁਲਕ ਬਿਸਾਲਾ। ਸੋ ਅੰਗ੍ਰੇਜ਼ੋਂ ਕੇ ਕਰ[7] ਦੈ ਕੈ। ਗੱਦੀ ਤੇ ਨ੍ਰਿਪ ਖਾਰਜ ਕੈ ਕੈ॥੧੭॥ਸੁਤ ਭਰਪੂਰ ਸਿੰਘ ਬਡ ਤਾਂ ਕਾ। ਗੱਦੀ ਪਰੈ ਬਿਠਾਰਯੋ ਬਾਂਕਾ। ਦੇਵਿੰਦ੍ਰ ਸਿੰਘ ਤਈਂ ਗੁਜ਼ਾਰਾ। ਦੈ ਕਰਿ ਬ੍ਰਿੰਦਾਬਨ[8] ਬੈਠਾਰਾ॥੧੮॥ ਨਾਭੇ ਕਾਇਮ ਰਾਜ ਰਹਾਨਾ। ਬਾਰਾਂ ਲਖ ਕਾ ਲਖੋ ਮਹਾਨਾ। ਉੱਨੀ ਸੈ ਚੌਦਾਂ ਕੇ ਮਾਹੀਂ। ਦਿੱਲੀ ਗਦਰ ਭਯੋ ਜਬਿ ਆਹੀ ॥੧੯॥ ਭਰਪੂਰ ਸਿੰਘ ਖਿਦਮਤ ਤਬਿ ਕੀਨੀ। ਅੰਗ੍ਰੇਜ਼ੋਂ ਕੀ ਅਤਿਸੈ ਪੀਨੀ। ਵਾਵਲ-ਕਾਂਟੀ[9] ਕੇਰ ਇਲਾਕਾ। ਜਿਸ ਬਦਲੇ ਮਿਲਿਓ ਤਿਸ ਬਾਂਕਾ॥੨੦॥ ਜਬਿ ਭਰਪੂਰ ਸਿੰਘ ਤਨ ਛੋਰਾ। ਭਗਵਾਨ ਸਿੰਘ ਤਿਹ ਬੀਰ ਬਹੋਰਾ। ਭੂਪਤਿ ਭਯੋ ਰਾਜ ਬਹੁ ਕੀਨਾ। ਉਨ ਭੀ ਜਬੈ ਦੇਵ-ਮਗ ਲੀਨਾ[10] ॥ ੨੧ ॥ ਇਨ ਜੁਗ ਨ੍ਰਿਪਨ ਕੇ ਨਹਿੰ ਕੋਈ। ਥੀ ਉਲਾਦ, ਯਾਂ ਤੇ ਇਮ ਹੋਈ। ਅਹਿਦ[11] ਫੂਲ ਕੇ ਨ੍ਰਿਪਨ ਕੇਰੋ। ਹੈ ਅੰਗ੍ਰੇਜ਼ਨ ਸੋਂ ਇਮ ਹੇਰੋ॥੨੨॥ ਬਿਨ ਉਲਾਦ ਨ੍ਰਿਪ ਜੋ ਮਰ ਜਾਈ। ਤਾਂ ਕਾ ਜੱਦੀ[12] ਨਿਕਟੀ ਭਾਈ। ਵਾਰਸ[13] ਕਰਯੋ ਰਾਜ ਕਾ ਜਾਵੈ। ਇਹੀ ਸ਼ਰਤ ਅਬਿ ਫਲੀ ਇਬਾਵੈਂ[14] ॥ ੨੩ ॥

---

[1]ਬ੍ਰਾਹਮਣ ਤਿਸ ਦਾ ਧਨ ਲੁੱਟ ਕੇ ਲੈ ਗਏ। [2]ਤੇਜ ਵਾਲੇ। [3]ਨਾਭੇ ਦੇ ਰਾਜੇ ਨੇ। [4]ਈਰਖਾ। [5]ਬਹੁਤੀ। [6]ਬਹੁਤ [ਤਰੱਦਦ] ਜਤਨ ਕਰਦੇ ਰਹੇ। [7]ਹੱਥ। [8]ਮਥਰਾ ਦੇ ਜ਼ਿਲੇ ਜਮਨਾ ਨਦੀ ਦੇ ਕਿਨਾਰੇ ਇਕ ਜੰਗਲ। [9]ਇਕ ਇਲਾਕੇ ਦਾ ਨਾਮ। [10]ਸੁਰਗ ਦਾ ਰਸਤਾ ਲਿਆ, ਭਾਵ ਮਰ ਗਿਆ। [11]ਇਕਰਾਰ। [12]ਵੰਸ ਦਾ। [13]ਮਾਲਕ। [14]ਏਥੇ ਸਫਲ ਹੋਈ।

ਹੀਰਾ ਸਿੰਘ* ਬਰੜ੍ਹਖਿਆਂ ਵਾਲਾ। ਨਿਕਟੀ ਥਾ ਸਰਦਾਰ ਬਿਸਾਲਾ। ਉੱਨੀ ਸੈ ਆਠਾਈ ਮੈਹੈਂ। ਭਗਵਾਨ ਸਿੰਘ ਕੀ ਠੌਰੈਂ ਵੈਹੈ ॥੨੪॥ ਬਨਯੋ ਨ੍ਰਿਪ ਨਾਭੇ ਕਾ ਸੋਈ। ਹੈ ਅਬਿ ਲੌ ਜਾਨਤ ਸਭਿ ਲੋਈ। ਗਾਥਾ ਨਾਭੇ ਕੇਰੀ ਜੇਤੀ। ਚਹੀਅਤ ਥੀ, ਹਮ ਭਾਖੀ ਤੇਤੀ ॥੨੫॥ ਅਹਿਵਾਲ ਜੀਂਦ ਕਾ ॥ ਦੋਹਰਾ ॥ ਤ੍ਰਿਤੀ ਰਯਾਸਤ ਜਯੋਂ ਭਈ, ਫੂਲ ਬੰਸ ਕੀ ਹੇਰ। ਜੀਂਦ-ਪਤੀ ਕੀ ਗਾਥ ਅਬਿ, ਕਹਿ ਹੋਂ ਸਕਲ ਬਖੇਰ[1] ॥੨੬॥ ਕਬਿੱਤ ॥ ਭਯੋ ਜੋ ਤਲੋਕ ਸਿੰਘ ਜੂ ਕੇ ਸੁਤ ਚੈਨ ਸਿੰਘ, ਤਾਂ ਕੇ ਘਰ ਮਾਂਹਿ ਪੁਨ ਤੀਨ ਸੁਤ ਜਏ ਹੈਂ। ਏਕ ਸਿੰਘ ਆਲਮ ਬੁਲਾਕੀ ਸਿੰਘ ਦੂਜੋ ਲਖ[2], ਗਜਪਤ ਸਿੰਘ ਤੀਜੇ ਜਗ ਬਿਦਤਏ ਹੈਂ। ਬਾਂਧ ਕੈ ਕਮਰ ਜਿਨ ਹਿੰਮਤ ਕੀ ਤੇਗ ਗਹਿ, ਬੈਰਿਨ ਕੋ ਮਾਰ ਕੈ ਇਲਾਕੇ ਬਹੁ ਲਏ ਹੈਂ। ਲੁਦਿਹਾਨਾ ਖੰਨਾ ਜੀਂਦ ਦਾਦਰੀ ਸਪੀਦੋ ਪੁਨ, ਸੰਗਰੂਰ ਬਾਲਜਾਂ-ਵਾਲੀ ਆਦਿਕ ਗਨਏ ਹੈਂ॥੨੭॥ ਰਜਧਾਨੀ ਠਾਨੀ ਬਡ ਜੀਂਦ ਮੈਂ ਮਹਾਨੀ ਜਿਨ, ਰਾਜਗੀ ਖਿਤਾਬ ਸ਼ਮਸ਼ੇਰ ਜੋਰ ਹੈ ਲਯੋ। ਤਾਂ ਕੇ ਘਰ ਤੀਨ ਸੁਤ ਭਏ ਵਡੇ ਬੀਰ ਧੀਰ, ਭਾਗ ਸਿੰਘ ਭੂਪ ਸਿੰਘ ਮੁਹਿਰ ਸਿੰਘ ਹੈ ਜਯੋ। ਸੁਤਾ ਏਕ ਰਾਜ ਕੌਰ ਬਯਾਹੀ ਮਾਂਹਾਂ ਸਿੰਘ ਸੰਗ, ਜਾਂ ਕੋ ਸੁਤ ਸ੍ਰੀ ਰਣਜੀਤ ਸਿੰਘ ਹੈ ਭਯੋ। ਗਜਪਤ ਸਿੰਘ ਪਰਲੋਕ ਮੈਂ ਪਧਾਰਯੋ ਜਬਿ, ਭਾਗ ਸਿੰਘ ਭੂਪ ਪਾਛੇ ਆਛੇ ਬਡ ਹੈ ਥਯੋ ॥੨੮॥ ਮੁਹਿਰ ਸਿੰਘ ਖੰਨੇ ਕੇ ਇਲਾਕੇ ਪਰ ਕਾਬਜ ਹ੍ਵੈ, ਤਾਂ ਕਾ ਹਰੀ ਸਿੰਘ ਸੁਤ ਗਯੋ ਬੇ-ਉਲਾਦ ਹੈ। ਤਾਂ ਕੀ ਸਰਦਾਰਨੀ ਜੋ ਦਯਾ ਕੌਰ ਮਰੀ ਪਾਛੇ, ਲਯੋ ਅੰਗ੍ਰੇਜ਼ਨ ਇਲਾਕਾ ਸੋਊ ਤਾਦ[3] ਹੈ। ਭਾਗ ਸਿੰਘ ਜੂ ਕੇ ਪਾਛੇ ਫਤੇ ਸਿੰਘ

---

[1]ਵਿਸਥਾਰ ਨਾਲ। [2]ਜਾਣੋ। [3]ਤਦੋਂ।

*ਮਹਾਰਾਜਾ ਹੀਰਾ ਸਿੰਘ ਦੇ ੧੯੧੧ ਈ: ਨੂੰ ਦੇਹਾਂਤ ਤੋਂ ਬਾਦ ਰਿਪੁਦਮਨ ਸਿੰਘ (ਗੁਰਚਰਨ ਸਿੰਘ) ਮਹਾਰਾਜਾ ਬਣਿਆ। ਅੰਗਰੇਜ਼ਾਂ ਨੇ ਈਰਖਾ ਵਸ ਹੋ ਕੇ ਇਨ੍ਹਾਂ ਨੂੰ ਗੱਦੀ ਤੋਂ ਲਾਹ ਕੇ ਜਿਹਲ ਭੇਜ ਦਿੱਤਾ ਤੇ ੨੩ ਫਰਵਰੀ ਸੰਨ ੧੯੨੮ ਨੂੰ ਟਿੱਕਾ ਪ੍ਰਤਾਪ ਸਿੰਘ ਨੂੰ ਨਾਭੇ ਦਾ ਮਹਾਰਾਜਾ ਥਾਪਿਆ ਗਿਆ। ਇਹ ਰਿਆਸਤ ਵੀ ਪੰਜਾਬ ਵਿਚ ਮਿਲ ਗਈ ਹੈ।

ਥੀਓ ਆਛੇ, ਬਡ ਸੁਤ ਭੂਪ ਕਾਛੇ ਯੁਤ ਮਰਯਾਦ[1] ਹੈ। ਪੀਛੇ ਤਾਂਹਿ ਸੰਗਤ ਮ੍ਰਿਗੇਸ ਜੂ ਨਰੇਸ ਥੀਓ, ਕੀਓ ਜਿਨ ਸੰਗਰੂਰ ਸ਼ਹਿਰ ਅਵਾਦ ਹੈ ॥੨੯॥ ਫੇਰ ਜਬਿ ਸੋਊ ਬਿਨ ਸੰਤਤਿ ਪਲੋਕ ਗਯੋ, ਭੂਪ ਸਿੰਘ ਕੀ ਉਲਾਦ ਰਾਜ ਸਾਜ ਪਾਯੋ ਹੈ। ਭੂਪ ਸਿੰਘ ਜੂ ਕੇ ਸੁਤ ਭਏ ਦੋਇ ਬੀਰ ਬਰ, ਕਰਮ ਸਿੰਘ ਔ ਬਸਾਵਾ ਸਿੰਘ ਸਭਿ ਭਾਯੋ ਹੈ। ਕ੍ਰਮ ਸਿੰਘ ਪਾਸ ਤੌ ਜਾਗੀਰ ਥੀ ਬਾਜੀਦ ਪੁਰ, ਦੂਸਰੇ ਪੈ ਬਰਝੂਖੇ ਨਗਰ ਸੁਹਾਯੋ ਹੈ। ਕ੍ਰਮ ਸਿੰਘ ਜੂ ਕੇ ਪੂਤ ਭੂਪਤ ਸਰੂਪ ਸਿੰਘ, ਨਿਜ ਜੱਦੀ ਗੱਦੀ ਰਾਜ ਗਯੋ ਫੇਰ ਪਾਯੋ ਹੈ[2] ॥੩੦॥ ਰਾਜ ਸਾਜ ਪਾਇ ਕੈ ਕਮਾਇ ਕੈ ਸੁਕ੍ਰਿਤ ਬਹੁ[3], ਗੁਰੁਪੁਰ· ਹੈ ਸਰੂਪ ਸਿੰਘ ਜੌ ਪਧਾਰਿਓ। ਪਾਛੇ ਤਾਂ ਕੇ ਸੁਤ ਸਾਛੇ[4] ਰਘੁਬੀਰ ਸਿੰਘ* ਕਾਛੇ[5], ਰਾਜ ਸਾਜ ਕਾਜ ਆਛੇ ਨਿਜ ਹੈ ਸੰਭਾਰਿਓ। ਸੋਊ ਅਬਿ ਜੀਂਦ ਸੰਗਰੂਰ ਕੇਰ ਭੂਪ ਵਰ, ਜ਼ਾਹਿਰ ਜਗਤ ਆਹਿ ਕਾਯਮ ਨਿਹਾਰਿਓ। ਕਥਾ ਜਥਾ-ਮਤਿ ਜੀਂਦ ਪਤੀ ਕੀ ਬਖਾਨੀ ਏਹੁ, ਗਯਾਨ ਸਿੰਘ ਗਯਾਨੀ ਜੈਸ ਜਾਨੀ ਨ੍ਰਿਰਧਾਰਿਓ[6] ॥੩੧॥ ਦੋਹਰਾ ॥ ਲਘੁ ਲਘੁ ਜੇ ਸਰਦਾਰ ਹੈਂ, ਫੂਲ ਬੰਸ ਕੇ ਔਰ। ਜੇ ਗਾਥਾ ਸਭਿ ਕੀ ਲਿਖੌਂ, ਬਢੈ ਗ੍ਰੰਥ ਅਤਿ ਗੌਰ ॥੩੨॥ ਅਹਿਵਾਲ ਕੈਂਥਲ ਕਾ ॥ ਚੌਪਈ ॥ ਭਾਈ ਭਗਤੂ ਕੀ ਜੋ ਗਾਥਾ। ਚਹੀਅਤ ਠੀਕ ਕਹੌਂ ਹਿਤ ਸਾਥਾ। ਉੱਦਮ ਨਾਮੀ ਜੱਟ ਬਿਰਾਰੈਂ। ਹੁਤੇ ਗੁਰੂ ਕਾ ਸਿੱਖ ਉਦਾਰੈਂ॥੩੩॥ ਤਾਂ ਕੇ ਘਰ ਸੁਤ ਭਗਤੂ ਭਯੋ। ਜੋ ਸਭਿ ਹੀ ਜਗ ਮੈਂ ਬਿਦਤਯੋ। ਗੁਰੁ ਅਰਜਨ ਸਾਹਿਬ ਕੀ ਸੇਵਾ। ਕਰਿ ਅਤਿਸੈ ਤਿਨ ਪਾਯੋ ਮੇਵਾ ॥੩੪॥ ਖੁਸ਼ੀ ਹੋਇ ਸਤਿਗੁਰੁ ਤਿਸ ਤਾਂਈ। ਦਯੋ ਖਿਤਾਬ ਜੁ ਭਗਤੂ ਭਾਈ। ਭਏ ਉਭੈ ਬੇਟੇ ਤਿਸ ਧਾਮੈਂ। ਭਾਈ ਗੌਰਾ ਸੰਤੂ ਨਾਮੈਂ ॥੩੫॥ ਭਾਈ ਸੰਤੂ ਕੀ ਔਲਾਦੈਂ । ਗਾਮ ਚੱਕ

---

[1]ਸੁੰਦਰ ਮਰਯਾਦਾ ਸਹਿਤ। [2]ਆਪਣੀ [ਜੱਦ] ਵੰਸ ਦਾ ਗਿਆ ਹੋਇਆ ਫੇਰ ਰਾਜ ਪਾਇਆ ਹੈ। [3]ਬਹੁਤੇ ਪੁੰਨ। [4]ਚੰਗਾ, ਨੇਕ। [5]ਸੁੰਦਰ। [6]ਨਿਰਣਾ ਕਰਕੇ।

*ਰਘਬੀਰ ਸਿੰਘ ਦੇ ਟਿੱਕਾ ਬਲਬੀਰ ਸਿੰਘ ਦਾ ਦੇਹਾਂਤ ੧੯੧੩ ਈ: 'ਚ ਹੋ ਜਾਣ ਕਰਕੇ ਪੋਤਰਾ ਰਣਬੀਰ ਸਿੰਘ ਮਹਾਰਾਜਾ ਬਣਿਆ। ਇਨ੍ਹਾਂ ਦੇ ਘਰ ਟਿੱਕਾ ਰਾਜਬੀਰ ਸਿੰਘ ਦਾ ਜਨਮ ੨੫ ਸਤੰਬਰ ੧੯੧੮ ਈ: ਨੂੰ ਹੋਇਆ।

ਮੈਂ[1] ਆਹਿ ਅਬਾਦੈਂ। ਭਾਈ ਗੌਰੇ ਕੇ ਸੁਤ ਚਾਰੂ[2]। ਭਾਈ ਦਜ਼ਾਲਾ ਸਿੰਘ ਉਦਾਰੂ ॥੩੬॥ ਮਾਈ ਦਾਸ ਕਿਸ਼ਨ ਸਿੰਘ ਜਾਨੋ । ਮੇਹਰ ਸਿੰਘ ਔਰ ਪਰਮਾਨੋ। ਦਜ਼ਾਲ ਸਿੰਘ ਕੇ ਸੁਤ ਇਕ ਭਯੋ। ਗੁਰੁਬਖਸ਼ ਸਿੰਘ ਭਟ ਜਗ ਬਿਦਤਯੋ ॥੩੭॥ ਭਏ ਖਸ਼ਟ ਸੁਤ ਤਾਂ ਕੇ ਨਾਦਰ[3]। ਧੰਨਾ ਸਿੰਘ, ਗੁਰਦਾਸ ਬਹਾਦਰ। ਬੁਢਾ ਸਿੰਘ ਬਖਤਾ ਸਿੰਘ ਜਾਨੋ। ਦੇਸੂ ਸਿੰਘ ਸੁਖਾ ਸਿੰਘ ਮਾਨੋ ॥੩੯॥ ਇਨ ਸਭਿਹਨਿ ਮਿਲਿ ਹਿੰਮਤ ਕਰਿ ਕੈ । ਗਹਿ ਸ਼ਮਸ਼ੇਰ ਤੁਰਕ ਗਨ ਹਰ ਕੈ[4]। ਮੁਲਕ ਦਬਾਇ ਠਟੀ[5] ਰਜਧਾਨੀ। ਕੈਂਥਲ ਕਸਬਾ ਬਿਦਤ ਮਹਾਨੀ ॥੪੦॥ ਮਸਨਦ ਪਰ[6] ਦੇਸੂ ਸਿੰਘ ਥਿਰਿਓ । ਰਾਜ ਸਾਜ ਜਿਨ ਬਹੁ ਦਿਨ ਕਰਿਓ। ਭਾਈ ਦੇਸੂ ਸਿੰਘ ਕੇ ਪਾਛੇ । ਲਾਲ ਸਿੰਘ ਨ੍ਰਿਪ ਪ੍ਰਗਟਯੋ ਆਛੇ ॥੪੧॥ ਲਾਲ ਸਿੰਘ ਜਬਿ ਸੁਰ-ਪੁਰਿ ਗਯੋ । ਉਦੇ ਸਿੰਘ ਨ੍ਰਿਪ ਸੁਤ ਤਿਹ ਭਯੋ। ਤਿਨ ਬਹੁ ਪੰਡਤ ਗੁਨੀ ਬਟੋਰੇ[7]। ਹਰਿ ਗੁਰੁ ਭਗਤ ਭਯੋ ਨਹਿੰ ਥੋਰੇ[8]॥੪੨॥ ਬਿੱਦਯਾ ਸੰਸਕ੍ਰਿਤ ਕੀ ਅਤਿਸੈਂ। ਕਰੀ ਤਰੱਕੀ ਦਿਢ ਗੁਰੁਮਤਿ ਸੈਂ । ਕਵਿ ਸੰਤੋਖ ਸਿੰਘ ਲੌ ਗੁਨੀ। ਸਾਦਰ ਰਾਖੇ ਨਿਜ ਢਿਗ ਉਨੀ ॥੪੩॥ ਗੁਰ ਪ੍ਰਤਾਪ ਸੂਰਜ ਪਰਕਾਸ਼ੈਂ । ਬਾਲਮੀਕ ਰਾਮਾਇਣ ਖਾਸੈਂ। ਭਾਸ਼ਾ ਬਹੁਤ ਗ੍ਰੰਥ ਬਨਵਾਏ। ਰਹਯੋ ਸੁਜਸ ਜਾਂ ਤੈ ਜਗ ਛਾਏ॥੪੪॥ ਰਾਜ ਸਾਜ ਬਹੁ ਦਿਵਸ ਕਰੈ ਕੈ। ਬਸਯੋ ਜਬੈ ਗੁਰੁਪੁਰਿ ਸੋ ਜੈ ਕੈ। ਪਾਛੇ ਰਹੀ ਨ ਤਾਂਹਿ ਔਲਾਦੈਂ। ਯਾਂ ਤੈ ਗਯੇ ਰਾਜ ਬਰਬਾਦੈਂ ॥ ੪੫ ॥ ਮੁਲਕ ਹੁਤੋ ਕੈਂਥਲ ਕਾ ਜੇਤਾ। ਲਯੋ ਸੰਭਾਰ ਅੰਗ੍ਰੇਜ਼ੈਂ ਤੇਤਾ । ਨਕਦੀ ਥਈ[9] ਰਾਣੀਓਂ ਕੇਰੀ। ਰਹੀ ਪਹੋਏ ਨੇਕ ਬਧੇਰੀ[10] ॥੪੬॥ ਕੈਂਥਲ ਕੀ ਰਜਧਾਨੀ ਐਸੇ। ਹੋਇ ਗਈ ਭਾਵੀ ਹਰਿ ਜੈਸੇ[11] ॥ ੪੭ ॥ ਕਬਿੱਤ ॥ ਔਰ ਬੇ ਬਿਰਾਦਰ[12] ਜੋ ਦੇਸੂ ਸਿੰਘ ਕੇਰੇ ਪਾਂਚ, ਤਿਨ ਮੈਂ ਸੇ ਚਾਰ ਗਏ ਬਿਨ ਹੀ ਸੰਤਾਨ ਹੈਂ। ਏਕ

[1]ਚੱਕ ਨਾਮ ਪਿੰਡ ਵਿੱਚ। [2]ਚਾਰ। [3]ਅਨੋਖੇ। [4]ਮਾਰ ਕੇ। [5]ਬਣਾਈ। [6]ਗੱਦੀ ਉਪਰ। [7]ਇਕੱਠੇ ਕੀਤੇ। [8]ਭਾਵ ਬਹੁਤਾ। [9]ਹੋ ਗਈ। [10]ਬਹੁਤ ਨੇਕ ਰਾਣੀ ਪਹੋਏ ਰਹੀ। [11]ਜਿਵੇਂ ਹਰੀ ਨੂੰ [ਭਾਵੀ] ਚੰਗੀ ਲੱਗੀ। [12]ਭਰਾ।

ਸੁੱਖਾ ਸਿੰਘ ਕੇ ਬਸਾਵਾ ਸਿੰਘ ਭਯੋ ਪੂਤ, ਤਾਂ ਕੇ ਸੁਤ ਥਏ ਦੋਇ ਜਾਹਰ ਜਹਾਨ ਹੈਂ। ਬਡੋ ਥਾ ਗੁਲਾਬ ਸਿੰਘ ਦੂਸਰੋ ਸੰਗਤ ਸਿੰਘ, ਇਨ ਕੀ ਔਲਾਦ ਅਬਿ ਆਹਿ ਪਰਮਾਨ[1] ਹੈ। ਭਾਈ ਜਸਮੇਰ ਸਿੰਘ ਮੇਰੁ ਹੈ ਸੁਜਸ ਹੂੰ ਕੋ[2], ਪੁੱਤਰ ਗੁਲਾਬ ਸਿੰਘ ਜੂ ਕੋ ਸਮ ਭਾਨੁ[3] ਹੈ ॥੪੮॥ ਦੂਸਰੇ ਸੰਗਤ ਸਿੰਘ ਜੀ ਕੋ ਹੈ ਅਣੋਖਾ ਸਿੰਘ, ਭਾਈ ਕੇ ਖਤਾਬ ਮਸ਼ਹੂਰ ਇਨੈ ਖਾਸ ਹੈਂ। ਰਹਿਤ ਅਣੋਖ ਸਿੰਘ ਸੰਧੂਵਾਲੇ ਗਾਮ ਮਾਂਹਿ, ਪੰਦਰਾਂ ਹਜ਼ਾਰ ਕੀ ਜਗੀਰ ਏਸ ਪਾਸ ਹੈ। ਅਰਨੌਲੀ ਨਾਮ ਗਾਮ ਮਾਂਹਿ ਜਸਮੇਰ ਸਿੰਘ, ਬਸ ਹੈ ਜਗੀਰ ਸਹਸ ਪੰਦ੍ਰਾਂ ਕੀ ਤਾਸ ਹੈ। ਔਰ ਹੂੰ ਪਵਾਲੇ ਪੱਤੇਵਾਲੇ ਆਦਿ ਭਗਤੂ ਕੇ, ਲਘੁ ਲਘੁ ਹੂੰ ਜਗੀਰਦਾਰ ਬਹੁ ਭਾਸ ਹੈਂ[4] ॥੪੯॥ ਦੋਹਰਾ ॥ ਭਾਈ ਭਗਤੂ ਕੀ ਭਈ, ਸੰਤਤਿ ਜੋਊ ਨਰੇਸ। ਤਿਨ ਕੀ ਗਾਥਾ ਤਨਕ ਹੂੰ, ਭਨਕ ਸੁਨਾਈ ਵੇਸ[5]॥੫੦॥ ਅਹਵਾਲ ਫਰੀਦਕੋਟ ਕਾ ॥ ਦੋਹਰਾ ॥ ਵਾਲੀ[6] ਕੋਟ ਫਰੀਦ ਕੀ, ਸੁਨੋ ਛੋਟ ਸੀ ਗਾਥ। ਬੈਰਾੜਨ ਸਿਰਮੌਰ[7] ਜੋ, ਗੌਰ ਰੱਯਤੈਂ ਨਾਥ[8] ॥੫੧॥ ਸ਼ੇਖ ਫਰੀਦ ਅਬਾਦ ਕਿਯ, ਹੈ ਇਹੁ ਕੋਟ ਫਰੀਦ। ਹੈ ਜਾਗਾ ਤਿਸ ਕੀ ਤਹਾਂ, ਅਬਿ ਲੌ ਬਨੀ ਮਹੀਦ[9] ॥ ੫੨ ॥ ਚੌਪਈ ॥ ਮੁਲਕ ਏਹੁ ਬੈਰਾੜਨ ਕੇਰਾ। ਲਖੋ ਕਦੀਮੀ[10] ਆਹਿ ਬਧੇਰਾ। ਜਬਿ ਜਬਿ ਹਮਲੇ ਕਰੇ ਤੁਰਕੈਸੈਂ। ਸੋ ਨਹਿੰ ਧਸੇ ਕਬੀ ਇਸ ਦੇਸੈਂ ॥ ੫੩॥ ਗਜ ਪਚਾਸ ਪਰ ਧਰ ਮੈਂ ਵਾਰੀ[11]। ਮਿਲਤ ਕੂਪ ਤੈ ਸੋ ਭੀ ਖਾਰੀ। ਕਿਸੀ ਕਿਸੀ ਬਡ ਨਗਰ ਮਝਾਰੇ। ਹੁਤੇ ਕੂਪ ਭੀ ਤਬਿ ਲਿਹੁ ਧਾਰੇ॥੫੪॥ਮੋਠ ਬਾਜਰੀ ਚਨਾ[12] ਜਮਾਰੈਂ[13]। ਹੁਤੇ ਅੰਨ ਯਹਿ ਤੁਛ ਤਬਿ ਸਾਰੈਂ। ਜੰਡ, ਕਰੀਰ, ਝਾਰਿ[14] ਬਨ ਕੇਰੋ[15]। ਜੰਗਲ ਹੁਤੇ ਅਮੰਗਲ ਡੇਰੋ[16] ॥ ੫੫ ॥ ਅੰਨ ਆਂਬ ਫਲ

---

[1]ਮੰਨੋ। [2]ਚੰਗੇ ਜਸ ਦਾ ਸੁਮੇਰ ਪਹਾੜ ਹੈ। [3]ਸੂਰਜ। [4]ਚਮਕ ਰਹੇ ਹਨ। [5]ਚੰਗੀ [ਭਨਕ] ਕਹਿ ਕੇ ਸੁਣਾਈ ਹੈ। [6]ਮਾਲਕ। [7]ਸ਼ੋਮਣੀ। [8]ਪਰਜਾ ਦਾ ਭਾਰੀ ਸੁਆਮੀ ਹੈ। [9]ਵੱਡੀ। [10]ਪੁਰਾਣਾ। [11]ਧਰਤੀ ਵਿੱਚ ਪੰਜਾਹ (੫੦) ਗਜ (ਡੂੰਘਾ) ਪਾਣੀ ਸੀ। [12]ਛੋਲੇ। [13]ਜੁਆਰ। [14]ਮਲ੍ਹੇ। [15]ਵਣਾਂ (ਦੇ ਦਰਖਤਾਂ) ਦਾ। [16]ਡਰ ਦਾ ਘਰ।

ਮਿਲਤ ਨ ਬਾਂਛਿਤ[1] । ਤੁਰਕ ਨ ਜਾਤੇ ਥੇ ਇਮ ਵਾ ਛਿਤ[2] । ਜਬਿ ਜਬਿ
ਵਖਤ ਸਿੰਘਨ ਕੋ ਪਰਤੇ[3] । ਰਹੇ ਗੁਜਾਰੇ ਚਲਿ ਤਹਿੰ ਕਰਤੇ॥੫੬॥ ਭੱਲਨ
ਭਯੋ ਚੌਧਰੀ ਏਕੈਂ । ਦੇਸ ਬਿਰਾੜਨ ਕੋ ਬਡ ਨੇਕੈਂ । ਭੱਟੀ ਜੱਟ ਤੁਰਕ ਥੇ
ਜੋਈ । ਲਰਤ ਰਹ੍ਯੋ ਬਡ ਤਿਨ ਸੈਂ ਸੋਈ ॥ ੫੭ ॥ ਬਲਕੈ[4] ਅਕਬਰ ਕੀ
ਮਧ ਸਭਾ । ਲਰ ਕਰਿ ਸਿਰੇਪਾਉ ਉਨ ਲਭਾ । ਟਕੇ ਦੇਸ ਕੇ ਤਾਰਤ
ਰਹ੍ਯੋ । ਬਿਨ ਸੰਤਤਿ ਜਬਿ ਸੁਰਪੁਰ ਲਹ੍ਯੋ ॥ ੫੮ ॥ ਹੁਤੋ ਚਚੇਰਾ ਭਾਈ[5]
ਤਾਂ ਕਾ । ਨਾਮ ਕਪੂਰਾ ਸੂਰਾ ਬਾਂਕਾ । ਬਡੋ ਚੌਧਰੀ ਸੋ ਪੁਨ ਥਾਯੋ । ਕੋਟ-
ਕਪੂਰਾ ਤਾਂਹਿ ਬਸਾਯੋ ॥੫੯॥ ਸੱਤ੍ਰਾਂ ਸੈ ਏਕਾਹਟ ਮਾਂਹੀਂ । ਗਏ ਜਬੈ ਗੁਰੁ
ਦਸਮ ਤਹਾਂਹੀਂ । ਕਿਲ੍ਹਾ ਕਪੂਰੇ ਤੈ ਉਨ ਮੰਗਾ । ਕਰਨ ਹੇਤ ਤੁਰਕਨ ਸੋਂ
ਦੰਗਾ[6] ॥੬੦॥ ਨਾਹਿੰ ਕਪੂਰੇ ਦੀਨੋ ਜਬਿ ਹੀ । ਗੁਰੂ ਸਕੋਪ[7] ਸ੍ਰਾਪ ਦਿਯ
ਤਬਿ ਹੀ । ਤੈਂ ਜੁ ਕਹ੍ਯੋ ਮੈਂ ਤੁਰਕੀ ਬੰਦਾ । ਹਤ ਹੈਂ ਤੁਰਕ ਤੁਝੈ ਕਰਿ
ਗੰਦਾ ॥੬੧॥ ਸੋਈ ਬਾਤ ਬਨੀ ਇਸ ਭਾਏ । ਈਸੇ ਖਾਂ ਸੱਤ੍ਰ ਤਿਸ ਤਾਂਏਂ ।
ਦਗੇ ਸੰਗ ਗਹਿ ਮੱਧ ਪਖਾਨੇ[8] । ਕਰਿ ਕੈ ਬੰਦ ਹਤ੍ਯੋ ਦੁਖ ਦਾਨੇ[9] ॥੬੨॥
ਸੱਤ੍ਰਾਂ ਸੈ ਅਠਾਹਟੇ ਮਾਂਹੀਂ । ਬਚਨ ਗੁਰੂ ਕਾ ਫੁਰ੍ਯੋ ਇਦਾਂਹੀਂ[10] । ਸੁਖੀਆ
ਮੁਖੀਆ ਸੂਜਾ ਤੀਨੋ । ਬੇਟੇ ਕਾਪੂਰੇ ਕੇ ਚੀਨੋ ॥ ੬੩ ॥ ਰੋੜੀ ਦੋਦਾ ਮੱਤਾ
ਆਦੈਂ । ਗ੍ਰਾਮਨ ਮੈਂ ਜਨ ਜੋਊ ਅਬਾਦੈਂ । ਮੁਖੀਏ ਕੀ ਸੰਤਤਿ ਹੈ ਸੋਊ ।
ਸੂਜੇ ਕੇ ਨਹਿੰ ਹੋਯੋ ਕੋਊ ॥੬੪॥ ਸੁਖੀਆ ਬਾਪ ਠੌਰ ਸਰਦਾਰੈਂ । ਹੁਤੋ
ਗਦਰ[11] ਤਬਿ ਮੁਲਕ ਮਝਾਰੈਂ । ਮੁਲਕ ਅਧਿਕ ਉਨ ਕਬਜ਼ੇ ਕਰਿਓ ।
ਸੱਤ੍ਰਾਂ ਸੈ ਨੱਬੇ ਮੈਂ ਮਰਿਓ ॥੬੫॥ ਜੋਧ ਹਮੀਰਾ ਬੀਰਾ ਚੀਨੋ । ਸੁਖੀਏ ਕੇ
ਬੇਟੇ ਥੇ ਤੀਨੋ । ਜੋਧ ਭਯੋ ਸਰਦਾਰੈਂ ਭਾਰਾ । ਚਾਰ ਲਾਖ ਕਾ ਮੁਲਕ ਸੰਭਾਰਾ
॥੬੬॥ ਪੈ ਨਫਾਕ[12] ਭਾਈਓਂ ਮੈਂ ਥਾਏ । ਬੀਰੇ ਔਰ ਹਮੀਰੇ ਜਾਏ[13] ।

---

[1](ਜਿਤਨਾ) ਚਾਹੀਦਾ ਸੀ । [2]ਉਸ ਧਰਤੀ ਤੇ । [3]ਪੈਂਦੇ । [4]ਸਗੋਂ । [5]ਚਾਚੇ ਦਾ ਪੁੱਤਰ ਭਰਾ ।
[6]ਜੰਗ । [7]ਕ੍ਰੋਧ ਸਹਿਤ ਹੋ ਕੇ । [8]ਟੱਟੀ ਖਾਨੇ 'ਚ । [9]ਦੁਖ ਦੇ ਕੇ । [10]ਇਸ ਤਰ੍ਹਾਂ ।
[11]ਹਲਚਲ । [12]ਫੁੱਟ । [13]ਜਾ ਕੇ ।

ਜੱਸਾ ਸਿੰਘ ਆਲੂ ਅਰ ਭੰਗੀ । ਇਹੁ ਸਰਦਾਰ ਬੁਲਾਏ ਜੰਗੀ ॥੬੭॥ ਅਧਿਕ ਮੁਲਕ ਉਨ ਹੂੰ ਦਬ ਲੀਓ । ਕਿਛ ਤੀਨੋ ਕੋ ਬਾਂਟ ਸੁ ਦੀਓ। ਪੈ ਇਨ ਤੀਨੋ ਭਾਈਅਨ ਸੁਧਾ[1] । ਕਪੂਰ ਸਿੰਘ ਤੇ ਛਕ ਲਿਯ ਮੁਦਾ[2] ॥੬੮॥ ਸਿੰਘ ਨਾਮ ਇਹੁ ਤਬਿ ਤੇ ਥੀਏ । ਜੋਧ ਪਾਸ ਬਹੁ ਗ੍ਰਾਮ ਰਹੀਏ। ਬੀਰੇ ਕੋ ਮਾੜੀ ਦਿਲਵਾਈ। ਕੋਟ ਫਰੀਦ ਹਮੀਰੇ ਤਾਂਈ॥੬੯॥ਜੋਧ ਸਿੰਘ ਕੀ ਪਰੀ ਨਜਾ[3] ਹੈ। ਨ੍ਰਿਪ ਪਟਯਾਲੇ ਸੰਗ ਮਹਾਂ ਹੈ। ਅਮਰ ਸਿੰਘ ਪਟਯਾਲੇ ਵਾਰੇ। ਲਰ ਕਰਿ ਜੋਧ ਸਿੰਘ ਕੋ ਮਾਰੇ॥੭੦॥ ਆਠਾਰਾਂ ਸੈ ਚੌਬੀ ਮਾਹੈਂ। ਮੁਲਕ ਅਧਿਕ ਰੋਕਯੋ ਨ੍ਰਿਪ ਤਾਂਹੈ। ਟੇਕ ਸਿੰਘ ਸੁਤ ਜੋਧ ਹਰੀ ਕਾ। ਥਿਯ ਸਰਦਾਰ ਪਿਤਾ ਸਮ ਨੀਕਾ ॥੭੧॥ ਖਾਨ ਜਲਾਲ ਚੌਧਰੀ ਇਕ ਥਾ। ਦੁਸ਼ਮਨ ਜਾਨੀ ਇਨ ਕਾ ਠਿਕ ਥਾ[4] । ਤਿਸ ਕੋ ਮਾਰ ਪਿੰਡ ਤਿਸ ਚਾਰੇ। ਟੇਕ ਸਿੰਘ ਕਰਿ ਕਤਲ ਉਜਾਰੇ ॥੭੨॥ ਅਬਿ ਲੌ ਜੋ ਜਲਾਲ ਕੇ ਕਹੀਐ। ਬਸਤ ਬਿਰਾੜ ਲੋਗ ਤਿਨ ਮਹੀਐ । ਜ਼ਾਲਮ ਟੇਕ ਸਿੰਘ ਥਾ ਭਾਰੀ। ਯਾਂ ਤੇ ਰੱਯਤ ਬਿਗੜੀ ਸਾਰੀ ॥ ੭੩ ॥ ਮਹਾਂ ਸਿੰਘ ਖੁੱਸਰ-ਪੁਰ ਵਾਰੇ। ਮੁਦਕੀ ਗਿਰਦਾ ਦੱਬਯੋ ਭਾਰੇ। ਜਗਤ ਸਿੰਘ ਸੁਤ ਏਕ ਹਰੀ ਕੇ । ਮੰਦ ਕਾਮ ਕਿਯ ਪੂਤ ਖਰੀ ਕੇ[5] ॥ ੭੪ ॥ ਕਰਿ ਕੈ ਨਿਜ ਪਿਤ ਸੰਗ ਲਰਾਈ। ਦਈ ਕਿਲ੍ਹੇ ਮੈਂ ਆਗ ਲਗਾਈ। ਕੁੱਪੇ ਥੇ ਬਰੂਦ ਕੇ ਤਹਾਂ । ਕੀਨੋ ਜਿਨੈ ਉਪੱਦ੍ਰਵ ਮਹਾਂ ॥੭੫॥ ਟੇਕ ਸਿੰਘ ਬਹੁ ਨਰ ਯੁਤ ਟੱਬਰ। ਗਏ ਕਿਤੇ ਉਡ ਮਿਲੀ ਨ ਖੱਬਰ। ਅੱਠਾਰਾਂ ਸੈ ਬਾਹਟ ਮਾਂਹੈਂ । ਜਗਤ ਸਿੰਘ ਇਹੁ ਪਾਪ ਕਮਾਹੈ ॥੭੬॥ ਨਿਜ ਪਿਤ ਸਮ ਸਰਦਾਰ ਸੁ ਭਯੋ । ਕਰਮ ਸਿੰਘ ਭਾਈ ਤਿਸ ਥਯੋ। ਬਿਗਰ ਬੀਰ ਸੈਂ,ਮੁਹਕਮ ਚੰਦੈਂ[6] । ਲ ਯਾਯੋ,ਨਿਜ ਮੱਦਦ ਹਿਤ ਮੰਦੈਂ[7] ॥੭੭॥ ਮੁਹਕਮ ਚੰਦ ਜੰਗ ਕਰਿ ਪੀਨਾ। ਇਨ ਕਾ ਸਭੀ ਇਲਾਕਾ ਛੀਨਾ। ਗ੍ਰਾਮ ਪਾਂਚ ਜੱਲਾਲ ਕੇਰ ਜੋ। ਨਾਭੇ ਪਤਿ ਕੋ ਦਏ ਫੇਰ ਸੋ[8] ॥੭੮॥

[1]ਅੰਮ੍ਰਿਤ। [2]ਅਨੰਦ ਹੋ ਕੇ। [3]ਨਿਜ਼ਾਅ-ਫੁੱਟ (ਅ) ਝਗੜਾ। [4]ਠੀਕ ਸੀ। [5]ਖੋਤੀ ਦੇ। [6]ਭਰਾ ਨਾਲ ਵਿਗੜ ਕੇ ਮੁਹਕਮ ਚੰਦ ਨੂੰ। [7]ਮਾੜਾ। [8]ਉਹ ਮੋੜ ਕੇ।

ਦੋਹਰਾ ॥ ਕੋਟ ਕਪੂਰੇ ਕੀ ਕਥਾ, ਖਤਮ ਭਈ ਇਸ ਠਾਂਇ । ਫਰੀਦਕੋਟ ਕੀ ਅਬਿ ਸੁਨੋ, ਜਥਾ ਜੋਗ ਦਿਹੁੰ ਗਾਇ ॥ ੭੯ ॥ ਚੌਪਈ ॥ ਫਰੀਦਕੋਟ ਮੈਂ ਸਿੰਘ ਹਮੀਰਾ । ਕਾਬਜ ਰਹ੍ਯੋ ਸਗ੍ਰਾਮਨ[1] ਧੀਰਾ । ਦੋਇ ਪੂਤ ਥੇ ਤਿਸ ਕੇ ਭਏ । ਦਲ ਸਿੰਘ ਮੁਹਿਰ ਸਿੰਘ ਬਿਦਤਏ ॥ ੮੦ ॥ ਦਲ ਸਿੰਘ ਬਿਗਰ੍ਯੋ ਨਿਜ ਪਿਤ ਸੰਗੈਂ । ਯਾਂ ਤੇ ਮਿਲ੍ਯੋ ਗੁਜਾਰਾ ਤੰਗੈਂ । ਢੁਡੀ ਕੇ ਮਲੋਹ ਦੁਇ ਗ੍ਰਾਮੂ । ਰਹੇ ਤਾਂਹਿ ਕੇ ਪਾਸ ਤਮਾਮੂ ॥ ੮੧ ॥ ਮੁਹਿਰ ਸਿੰਘ ਨੇ ਰਯਾਸਤ ਪਾਈ । ਅੱਠਾਰਾਂ ਸੌ ਮੱਧ ਸਤਾਈ । ਸਿੰਘ ਹਮੀਰ ਸੁਰਗ ਜਬਿ ਗਯੋ । ਅਤੀ ਅੱਯਾਸ਼[2] ਮੁਹਿਰ ਸਿੰਘ ਭਯੋ ॥ ੮੨ ॥ ਬੇਟਾ ਚੜ੍ਹਤ ਸਿੰਘ ਥਿਯ ਤਾਂ ਕਾ । ਸਖੀ[3] ਨੇਕ ਬਾਹਾਦਰ ਬਾਂਕਾ । ਰਯਾਸਤ ਜਬਰਨ ਲਈ ਸੰਭਾਰੇ । ਨਿਜ ਪਿਤ ਡਾਰਿਓ ਕੈਦ ਮਝਾਰੇ ॥ ੮੩ ॥ ਅੱਠਾਰਾਂ ਸੌ ਮੱਧ ਚੁਰੰਜੇ । ਮੁਹਿਰ ਸਿੰਘ ਮਰਿਓ ਮਧ ਰੰਜੈਂ[4] । ਚੜ੍ਹ ਸਿੰਘ ਫਿਰ ਜਬਿ ਗਾਫਲ[5] ਹੂਆ । ਦਲ ਸਿੰਘ ਚਚਾ ਸੱਤ੍ਰ ਤਿਹ ਦੂਆ[6] ॥ ੮੪ ॥ ਸੈਨਾ ਬਹੁ ਲੈ ਖੁਫੀਆ[7] ਆਏ । ਚੜ੍ਹ ਸਿੰਘ ਬੇਖਬਰੇ ਦਿਯ ਘਾਏ[8] । ਚੜ੍ਹ ਸਿੰਘ ਕੀ ਰਾਣੀ ਥੀ ਜੋਈ । ਬਚੀ ਭਾਗ ਯੁਤ ਪੂਤੈਂ ਸੋਈ ॥ ੮੫ ॥ ਗਈ ਆਪਨੇ ਪਿਉ ਕੇ ਘਰ ਮੈਂ । ਸ਼ੇਰ ਸਿੰਘ ਵਾਲੇ ਸੁ ਨਗਰ ਮੈਂ । ਅਠਾਰਾਂ ਸੈ ਛਿਪੰਜੇ ਮੈਹੈਂ । ਦਲ਼ ਸਿੰਘ ਚੜ੍ਹ ਸਿੰਘ ਕੋ ਹਤ ਕੈ-ਹੈਂ[9] ॥ ੮੬ ॥ ਯੱਦਪਿ ਰਯਾਸਤ ਮਾਲਕ ਥਯੋ । ਪੈ ਉਨ ਜ਼ੁਲਮ ਕਰਨ ਬਡ ਠਯੋ । ਰੱਯਤ ਨਿਜ ਮੁਸਾਹਿਬੋਂ ਸੰਗੈਂ[10] । ਲਈ ਬਿਗਾੜ ਤੁ ਭਯੋ ਕੁਢੰਗੈਂ ॥ ੮੭ ॥ ਸਿੰਘ ਗੁਲਾਬ ਪਹਾੜ ਮ੍ਰਿਗੇਸੈਂ । ਸਾਹਿਬ ਸਿੰਘ ਥੇ ਤੀਨੋ ਥੇਸੈਂ[11] । ਚੜ੍ਹ ਸਿੰਘ ਕੇ ਸੁਤ ਧਾਮ ਨਾਨਕੇ । ਪੈਂਚ ਮਿਲੇ ਬਹੁ ਤਿਨੈ ਆਨ ਕੇ ॥ ੮੮ ॥ ਫੌਜੂ ਸਿੰਘ ਮਾਮਾ ਤਿਨ ਕੇਰਾ । ਥਾ ਸਰਦਾਰ ਬਹਾਦੁ ਬਡੇਰਾ । ਖੁਫੀਆ ਵਹੁ ਬਹੁ ਲੋਗਨ ਲੈ ਕੈ । ਆਇ ਪਰ੍ਯੋ ਦਲ ਸਿੰਘ ਪਰ ਧੈ ਕੈ ॥ ੮੯ ॥ ਖੋਲ੍ਹ

[1] ਪਿੰਡਾਂ ਉੱਤੇ । [2] ਬਹੁਤ ਵਿਕਾਰੀ । [3] ਦਾਤਾ । [4] ਗੁੱਸੇ ਵਿੱਚ । [5] ਸੁਸਤ, ਆਲਸੀ । [6] ਇਹ ਦੂਜਾ ਵੈਰੀ ਸੀ । [7] ਗੁਪਤ । [8] ਮਾਰ ਦਿੱਤਾ । [9] ਮਾਰ ਕੇ । [10] ਅਹਿਲਕਾਰਾਂ ਨਾਲ । [11] (ਚੜ੍ਹਤ ਸਿੰਘ) ਦੇ ਤਿੰਨੇ ਚੰਗੇ (ਪੁੱਤਰ ਸਨ) ।

ਦਯੋ ਦਰ ਕਿਲੇਦਾਰ ਹੈ। ਦਲ ਸਿੰਘ ਕੋ ਫਿਰ ਤਾਂਹਿ ਮਾਰ ਹੈ । ਗੁਲਾਬ ਸਿੰਘ ਨਿਜ ਭਾਨਜ ਤਾਂਈਂ। ਮਾਲਕ ਰਯਾਸਤ ਕੀਨ ਪੁਨਾਈਂ[1] ॥੯੦॥ ਕਾਰ-ਬਾਰ ਸਭਿ ਆਪ ਸੰਭਾਰਾ । ਪੈ ਦਸ ਅਠ ਸੌ ਤ੍ਰੈਹਟ ਮਝਾਰਾ[2]। ਮੁਹਕਮ ਚੰਦ ਦਿਵਾਨ ਲਹੌਰੀ। ਸਤ ਹਜ਼ਾਰ ਲਿਯ ਕਰਾ ਸਜੋਰੀ[3] ॥੯੧॥ ਚੌਹਟ ਮੈਂ[4] ਲਵਪੁਰ ਪਤਿ ਜਬੈ । ਆਯੋ ਛੀਨੀ ਰਯਾਸਤ ਸਭੈ। ਲੈ ਨਜ਼ਰਾਨਾਂ ਬੀਸ ਹਜਾਰੈਂ। ਮੁਹਕਮ ਸਸਿ ਕੋ ਦਈ ਸੰਭਾਰੈਂ ॥੯੨॥ ਸਿੰਘ ਗੁਲਾਬ ਢਿਗ ਪਾਂਚ ਗਰਾਮੂ । ਰਹੇ ਵਹੇ ਕਿਛੂ ਦਿਵਸ ਤਮਾਮੂ[5] ॥ ੯੩ ॥ ਦੋਹਰਾ ॥ ਜਬਿ ਸਰਕਾਰ ਲਹੌਰ ਕੇ, ਅਰ ਅੰਗ੍ਰੇਜ਼ਨ ਮਾਂਹਿ । ਅੱਠਾਰਾਂ ਸੌ ਪੈਂਹਠੇ, ਅਹਿਦ[6] ਭਯੋ ਦ੍ਰਿਢ ਆਹਿ ॥੯੪॥ ਚੌਪਈ ॥ ਇਨ ਕੀ ਰਯਾਸਤ ਅੰਗ੍ਰੇਜ਼ੈਂ ਤਬਿ। ਦਈ ਦਿਲਾਇ ਇਨੀ ਕੋ ਫਿਰ ਸਭਿ । ਕਾਰ ਬਾਰ ਫੌਜੂ ਸਿੰਘ ਸਾਰੀ। ਸਿੰਘ ਗੁਲਾਬ ਕੀ ਭਲੇ ਸੰਭਾਰੀ॥੯੫॥ਪਹਾੜ ਸਿੰਘ ਸਾਹਿਬ ਸਿੰਘ ਤਾਂਈਂ। ਮਿਲਯੋ ਗੁਜ਼ਾਰਾ ਜੋਗ ਜਬਾਈ[7]। ਹਰਿ-ਗੁਲਾਬ ਸ਼ਿਕਾਰ ਮੈਂ ਮੂਆ। ਅਤਰ ਸਿੰਘ ਤਾਂ ਕਾ ਸੁਤ ਹੂਆ॥੯੬॥ਅੱਠਾਰਾਂ ਸੌ ਵੀਹ ਅਠਾਸੀ। ਅਤਰ ਸਿੰਘ ਭੀ ਕਤਲ ਕਰਾਸੀ[8]। ਕਾਤਲ ਬਾਪ ਪੂਤ ਕਾ ਜੋਈ। ਸਾਬਤ ਭਯੋ ਨ ਬਿਨ ਘਰ ਕੋਈ ॥੯੭॥ ਆਮਦ ਦਸ ਹਜ਼ਾਰ ਕੀ ਪਹਿਲੇ। ਹੁਤੀ, ਕਰੀ ਇਨ ਬੀਸਕ ਸਹਿਲੇ[9]। ਪਿਤਾ ਪੂਤ ਥੇ ਸਯਾਨੇ ਜਯਾਦੈਂ। ਕਰੇ ਗਾਂਮ ਥੇ ਅਧਿਕ ਅਬਾਦੈਂ ॥੯੮॥ ਸਿੰਘ ਪਹਾੜ ਅਤਰ ਸਿੰਘ ਪਾਛੇ । ਮਾਲਕ ਰਯਾਸਤ ਥੀਓ ਆਛੇ। ਸਾਹਿਬ ਸਿੰਘ ਫਿਰ ਤਿਸ ਕੇ ਭਾਈ। ਸਿੰਘਪਹਾੜ ਸੈਂ ਕਰੀ ਲੜਾਈ॥੯੯॥ਇਨ ਨਿਜ ਕੁਲੈਂ ਰੀਤਿ ਅਨੁਸਾਰੈਂ। ਸੋ ਮਰਵਾਯੋ ਹਰੀ-ਪਹਾਰੈਂ। ਰਾਜ ਸਭੀ ਬੇਖਟਕੇ[10] ਕੀਨੋ। ਫਿਰ ਜਬਿ ਉੱਨੀ ਸੈ ਮੱਧ ਤੀਨੋ ॥੧੦੦॥ ਫੌਜ ਖਾਲਸੇ ਅਰ ਅੰਗ੍ਰੇਜ਼ੈਂ । ਸਤਲੁਜ ਤਟ ਬਿਯ ਜੰਗ

[1]ਫੇਰ। [2]ਸੰ: ੧੮੬੩ ਬਿ: ਵਿੱਚ। [3]ਜ਼ੋਰ ਨਾਲ ਮਾਮਲਾ ਲਿਆ। [4]ਸੰ: ੧੮੬੪ ਬਿ: ਵਿੱਚ। [5]ਸਾਰੇ। [6]ਇਕਰਾਰ। [7]ਜੈਸਾ ਯੋਗ ਸੀ। [8]ਕਰਾ ਦਿੱਤਾ ਸੀ। [9]ਸੁਖਾਲੇ ਹੀ। [10]ਬੇ-ਫਿਕਰ ਹੋ ਕੇ।

ਸਤੇਜੈਂ । ਫੇਰੁ ਸ਼ਹਿਰ ਸਿੰਘਨ ਲਰਿ ਭਾਰੀ । ਫੌਜ ਅੰਗ੍ਰੇਜ਼ੀ ਥੀ ਬਹੁ ਮਾਰੀ ॥੧੦੧॥ ਤਜਿ ਮੈਦਾਨ ਅੰਗ੍ਰੇਜ਼ੀ ਦਲ ਸਭਿ । ਸਾਤ ਕੋਸ ਪਾਛੇ ਭਗ ਗਯੋ ਜਬਿ । ਅਫਸਰ ਫੌਜ ਖਾਲਸੇ ਕੇਰੇ । ਤੇਜਾ ਸਿੰਘ ਲਾਲ ਸਿੰਘ ਜੇਰੇ[1] ॥੧੦੨॥ ਥੇ ਅੰਗ੍ਰੇਜ਼ਨ ਕੇ ਸੋ ਪਯਾਰੇ । ਦੁਸ਼ਮਨ ਦਿਲੀ ਸਿੰਘਨ ਕੇ ਭਾਰੇ[2] । ਫਤੇ ਨ ਥੇ ਸਿੰਘਨ ਕੀ ਚਹਿਤੇ । ਉਨ ਹੱਤਯਾਰਨ ਕਰਿ ਛਲ ਤਹਿਂ ਤੇ[3] ॥੧੦੩॥ ਫੌਜ ਖਾਲਸੇ ਤਈਂ ਭਗੈ ਕੈ । ਤੀਨ ਕੋਸ ਪਾਛੇ ਗਏ ਲੈ ਕੈ । ਭੇਤ ਪਹਾੜ ਸਿੰਘ ਇਹੁ ਪਾ ਕੇ । ਮੋੜ ਅੰਗ੍ਰੇਜ਼ੈਂ ਲਯਾਯੋ ਧਾ ਕੈ ॥੧੦੪॥ ਪਿਖਿ ਮੈਦਾਨ ਅੰਗ੍ਰੇਜ਼ੈਂ ਖਾਲੀ । ਸਿੰਘਨ ਕੀ ਸਭਿ ਸੌਜ[4] ਸੰਭਾਲੀ । ਫਤੇ ਬਡੀ ਅੰਗ੍ਰੇਜ਼ੈਂ ਲੀਨੀ । ਉਪਕਾਰ ਪਹਾੜ ਸਿੰਘ ਕਾ ਚੀਨੀ[5] ॥੧੦੫॥ ਬੈਰਾਸ-ਫੁੱਟ ਸਾਹਿਬ[6] ਥਾ ਜੋਈ[7] । ਪਹਾੜ ਸਿੰਘ ਹਿਤ ਲਿਖ ਗਯੋ ਸੋਈ[8] । ਮੁਲਕ ਏਕ ਲਖ ਕਾ ਇਸ ਤਾਂਈਂ । ਇਵਜ ਮਦਦ ਇਸ ਮਿਲੈ ਮਹਾਂਈਂ ॥੧੦੬॥ ਖਤਮ ਭਯੋ ਸੋਊ ਜੰਗ ਜਬੈ । ਮੁਲਕ ਪਹਾੜ ਸਿੰਘ ਕੋ ਤਬੈ । ਕੋਟ ਕਪੂਰੇ ਕੇਰ ਇਲਾਕਾ । ਮਿਲਯੋ ਪਚਾਸ ਸਹਸ ਕਾ ਬਾਂਕਾ ॥੧੦੭॥ ਔਰ ਇਲਾਕਾ ਨਾਭੇ ਕੇਰਾ । ਥਾ ਜਪਤਯੋ ਅੰਗ੍ਰੇਜ਼ੈਂ ਜੇਰਾ[9] । ਸੈਂਤੀ ਸਹਸ ਕੇਰ ਕਾ ਵਾਹੀ । ਗਵਰਮਿੰਟ ਦਿਯ ਤਿਸ ਕੋ ਚਾਹੀ[10] ॥੧੦੮॥ ਰਾਜ ਪਹਾੜ ਸਿੰਘ ਇਮ ਪਾਵਾ । ਏਕ ਲਾਖ ਕਾ ਲਖੋ ਸੁਹਾਵਾ । ਪੁਨ ਉੱਨੀ ਸੈ ਪਾਂਚ ਮਝਾਰੀ । ਜਬਿ ਵਹਿ ਗੁਜਰਯੋ ਤਾਂਹਿ ਪਿਛਾਰੀ ॥੧੦੯॥ ਤਾਂ ਕੇ ਸੁਤ ਵਜ਼ੀਰ ਸਿੰਘ ਆਛੇ । ਆਮਦਨੀ ਕੀਨੀ ਬਹੁ ਕਾਛੇ[11] । ਉੱਨੀ ਸੈ ਦਸ ਚਾਰ ਮਝਾਰੀ । ਕਰਿ ਅੰਗ੍ਰੇਜ਼ੈਂ ਖਿਜ਼ਮਤ[12] ਭਾਰੀ ॥੧੧੦॥ ਬੈਰਾੜ ਬੰਸ ਰਾਜਾ ਬਾਹਾਦਰ । ਕੇਰ ਖਤਾਬ ਲਯੋ ਉਨ ਨਾਦਰ[13] । ਖਿਲਤ ਪਾਰਚੇ ਗਯਾਰਾਂ ਦਾਮੀ[14] । ਸਾਤ ਤੋਪ ਕੀ ਥਈ[15] ਸਲਾਮੀ ॥੧੧੧॥ ਮੁਤਬੰਨਾ ਕਰਨਾ ਇਖਤਯਾਰੈਂ ।

[1]ਜਿਹੜੇ । [2]ਬਹੁਤੇ । [3]ਉਥੋਂ । [4]ਸਮੱਗਰੀ । [5]ਜਾਣ ਕੇ । [6]ਅੰਗਰੇਜ਼ ਦਾ ਨਾਮ । [7]ਜਿਹੜਾ । [8]ਉਹ । [9]ਜਿਹੜਾ । [10]ਚਾਹ ਕੇ । [11]ਚੰਗੀ । [12]ਸੇਵਾ । [13]ਅਨੋਖਾ । [14][ਪਾਰਚੇ] ਕਪੜਿਆਂ ਦੀਆਂ ਗਿਆਰਾਂ [ਖਿਲਤ] ਪੁਸ਼ਾਕਾਂ [ਦਾਮੀ] ਹਮੇਸ਼ਾਂ ਲਈ (ਮਿਲਣੀਆਂ ਪ੍ਰਵਾਣ ਹੋਈਆਂ) । [15](ਪ੍ਰਵਾਣ) ਹੋਈ ।

ਹਾਸਲ ਕੀਨੋ ਤਾਂਹਿ ਉਦਾਰੈਂ । ਜਬਿ ਵਜੀਰ ਸਿੰਘ ਸ੍ਵਰਗ ਸਿਧਾਰਾ। ਉੱਨੀ ਸੌ ਉਨਤੀਸ ਮਝਾਰਾ ॥੧੧੨॥ ਸੁਤ ਬਿੱਕ੍ਰਮ ਸਿੰਘ ਤਾਂ ਕਾ ਪਾਛੇ। ਰਾਜ ਕਰਤ ਅਬਿ ਪਿਖੀਅਤ ਆਛੇ। ਤੀਨ ਲਾਖ ਕੀ ਅਬਿ ਰਜਧਾਨੀ। ਕਰਿ ਲੀਨੀ ਬਿੱਕ੍ਰਮ ਸਿੰਘ* ਗਜ਼ਾਨੀ ॥ ੧੧੩॥ ਹਮਰੀ ਇਹੀ ਅਸੀਸ ਬਿਸੇਸੈਂ। ਸਤਿਗੁਰੁ ਕਾਯਮ ਰਖੇ ਹਮੇਸ਼ੈਂ । ਗਾਥ ਫਰੀਦਕੋਟ ਕੀ ਗਾਈ। ਤਨਕ[1], ਗ੍ਰੰਥ ਬਢਨ ਡਰ ਪਾਈ ॥੧੧੪॥ ਤਵਾਰੀਖ ਖਾਲਸੇ ਮੈਂਹੈਂ। ਅਧਿਕ ਇਕਾਂਖੀ[2] ਪੇਖੋ ਤੈਹੈਂ। ਇਤੀ[3] ਫਰੀਦਕੋਟ ਕੀ ਗਾਥਾ । ਗਜ਼ਾਨ ਸਿੰਘ ਕੀਨੀ ਹਿਤ ਸਾਥਾ ॥ ੧੧੫ ॥ ਭੂਲ ਚੂਕ ਮਮ ਮਾਫ ਕਰੀਜੈ। ਬੰਦਨ ਪੰਥ[4] ਗੁਰੂ ਮਮ ਲੀਜੈ ॥੧੧੬॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜ਼ਾਨ ਸਿੰਘ ਵਿਰਚਿਤੇ 'ਫਰੀਦਕੋਟ ਆਦਿਕ ਰਜ਼ਾਸਤੋਂ ਕਾ ਪ੍ਰਸੰਗ', ਬਰਨਨੰ ਨਾਮ ਪਚਵੰਜਮੋਂ ਬਿਸ੍ਰਾਮ ॥ ੫੫ ॥

----

## ੫੬. [ਭਾਈ ਰੂਪੇ, ਕਲਸੀਆਂ, ਖੁਮਾਣੋ, ਬੂੜੀਆ, ਭਦੌੜ ਆਦਿ ਦੇ ਸਰਦਾਰਾਂ ਦਾ ਪ੍ਰਸੰਗ ।]

ਅਹਵਾਲ ਭਾਈ ਰੂਪੇ ਕਾ ॥

ਕਬਿੱਤ ॥ ਭਾਈ ਰੂਪਾ ਹੁਤੋ ਏਕ ਸਿਦਕੀ ਗੁਰੂ ਕਾ ਸਿੱਖ, ਜਾਤਿ ਤਰਖਾਣ ਦੇਸ ਮਾਲਵੇ ਮੈਂ ਜਾਨੀਏ। ਏਕ ਬਾਰ ਗੁਰੂ ਹੋਇ ਤਿਨ ਪੈ ਅਪਾਰ ਖੁਸ਼,

---

[1]ਥੋੜੀ। [2]ਬਹੁਤੀ ਇੱਛਾ ਵਾਲੇ। [3]ਸੰਪੂਰਨ। [4]ਹੇ ਗੁਰੂ ਪੰਥ।

*ਰਾਜਾ ਬਿਕ੍ਰਮ ਸਿੰਘ ਨੇ ਬਹੁਤ ਵਿਦਵਾਨ ਇਕੱਠੇ ਕਰਕੇ ਗਿਆਨੀ ਬਦਨ ਸਿੰਘ ਜੀ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਲਿਖਵਾਇਆ ਜੋ ਰਿਆਸਤ ਵਲੋਂ ਬਹੁਤ ਧਨ ਖਰਚ ਕੇ ਦੋ ਵਾਰ ਛਪਵਾਇਆ ਗਿਆ। ਅੰਮ੍ਰਿਤਸਰ ਗੁਰੂ ਕੇ ਲੰਗਰ ਦੀ ਇਮਾਰਤ ਲਈ ੧੫੦੦੦) ਰੁਪਏ ਅਤੇ ਬਿਜਲੀ ਲਈ ੨੫੦੦੦) ਰੁਪਏ ਭੇਟਾ ਕੀਤੇ। ਇਸ ਤੋਂ ਬਾਦ ਕੰਵਰ ਬਲਬੀਰ ਸਿੰਘ ਰਾਜਾ ਹੋਇਆ। ਇਸ ਦੇ ਉਲਾਦ ਨਾ ਹੋਣ ਕਰਕੇ ਇਸ ਦੇ ਦੇਹਾਂਤ ਤੋਂ ਬਾਦ ਇਸ ਦਾ ਭਤੀਜਾ ਬ੍ਰਿਜਿੰਦਰ ਸਿੰਘ ਮਹਾਰਾਜਾ ਹੋਇਆ। ਫਿਰ ਇਸ ਦਾ ਕੰਵਰ ਹਰਿੰਦਰ ਸਿੰਘ ਰਾਜਾ ਹੋਇਆ, ਜੋ ਹੁਣ ਹੈ, ਪਰ ਰਿਆਸਤ ਪੰਜਾਬ ਵਿੱਚ ਮਿਲ ਗਈ ਹੈ।

ਭਾਈ ਕਾ ਖਤਾਬ ਦਯੋ ਬਖਸ਼ ਮਹਾਨੀਏ । ਧਰਮ ਸਿੰਘ ਪਰਮ ਸਿੰਘ ਭਏ ਸੁਤ ਤਾਂ ਕੇ ਜੁਗ, ਸਿਦਕੀ ਮਹਾਨ ਸਖੀ ਮਰਦ ਪ੍ਰਮਾਨੀਏ[1] । ਧ੍ਰਮ ਸਿੰਘ ਕੇਰੋ ਸੁਤ ਭਯੋ ਫਿਰ ਦਜ਼ਾਲ ਸਿੰਘ, ਤਾਂ ਕੇ ਭਏ ਪਾਂਚ ਸੁਤ ਬੀਰ ਬਲੀ ਮਾਨੀਏ ॥੧॥ ਭਾਈ ਰੂਪੇ ਗਾਮ ਮਾਂਹਿ ਧਾਮ ਅਭਿਰਾਮ ਰਚਿ[2], ਬਸਤ ਲਲਾਮ ਤਹਾਂ ਰਹੇ ਮੋਦ ਭਰ ਕੈ[3]। ਦਯਾਲ ਸਿੰਘ ਕੇਰੋ ਭਾਈ ਗੁੱਦੜ ਸਿੰਘ ਬਯੋ, ਤੀਆ ਤਾਂ ਕੀ ਮਾਈ ਰੱਜੀ ਪ੍ਰੇਮ ਅਤਿ ਕਰਿ ਕੈ। ਸਿੱਖ ਸਾਧੁ ਆਵੈ ਜੋਈ ਭੋਜਨ ਛਕਾਵੈ ਤਾਂਹਿ, ਲੰਗਰ ਚਲਾਵੈ ਲਾਵੈ ਸ੍ਵਾਸ ਹੇਤ ਹਰਿ ਕੈ। ਲੰਗਰ ਪ੍ਰਸਿੱਧ ਭਯੋ ਮਾਈ ਰੱਜੀ ਕੇਰੋ ਜਗ, ਪਾਯੋ ਵਡ ਨਾਮ ਨਿਜ ਸੁਜਸ ਬਿਥਰ ਕੈ[4] ॥੨॥ ਉੱਗ੍ਰ ਮ੍ਰਿਗੇਸ, ਸੁਖਚੈਨ ਮਾਨਕ ਜੂ[5], ਹਰਿਦਾਸ ਸਿੰਘ ਗੁਰਮੁਖ ਸਿੰਘ ਤਬਿ ਹੂੰ। ਇਤਯਾਦਿ ਅੰਸ[6] ਭਾਈ ਰੂਪੇ ਕੇ ਹਮੇਸ਼ ਰਹੇ, ਫੂਲ ਕੀ ਮਿਸਲ ਸੰਗ ਜੰਗਨ ਮੈਂ ਸਭਿ ਹੂੰ। ਗਾਰਤ[7] ਸਰੰਦ ਕਰਿ ਜੈਨ ਖਾਨ ਤਾਂਈ ਹਰਿ[8],ਮੁਲਕ ਦਬਾਯੋ ਪੰਥ ਖਾਲਸੇ ਨੇ ਜਬਿ ਹੂੰ। ਆਲਾ ਸਿੰਘ ਆਦਿ ਸਰਦਾਰਨ ਵਿਚਾਰ ਕਰਿ,ਲੰਗਰ ਕੇ ਹੇਤ ਦਏ ਗਾਉਂ ਤਿਨੈਂ ਤਬਿ ਹੂੰ ॥੩॥ ਬੀਸਕ ਹਜ਼ਾਰ ਕੀ ਜਗੀਰ ਪਰ,ਕਾਬਜ ਉਲਾਦ ਭਾਈ ਰੂਪੇ ਕੀ ਰਹਾਈ ਸਦ ਜਾਨੀਏ। ਸੁਤ ਦਜ਼ਾਲ ਸਿੰਘ ਕੇਰੋ ਭਾਈ ਸੁਖਚੈਨ ਸਿੰਘ, ਭਯੋ ਸੋ ਨਸ਼ੀਨ-ਗੱਦੀ[9] ਰਯਾਸਤ ਪਛਾਨੀਏ । ਠਾਨੀ ਰਜਧਾਨੀ ਪਿੰਡ ਬਾਗੜੀਆਂ ਤਾਂਹਿ ਨਿਜ, ਭਾਈ ਰੂਪਾ ਰਹਯੋ ਗਾਮ ਔਰਨ ਪੈ ਭਾਨੀਏ[10] । ਤਾਂ ਕੇ ਸੁਤ ਭਏ ਚਾਰ ਤੀਨ ਬੇ-ਉਲਾਦ ਗਏ, ਗੁਰਮੁਖ ਸਿੰਘ ਕੇ ਉਲਾਦ ਭਈ ਮਾਨੀਏ[11] ॥੪॥ ਸਾਹਿਬ ਸਿੰਘ, ਅਤ੍ਰ ਸਿੰਘ ਨੂਪ ਤੈ ਅਨੋਖਾ ਸਿੰਘ,

---

[1] [ਪ੍ਰਮਾਨੀਏ]ਸਤਿਕਾਰ ਯੋਗ ਵੱਡੇ ਦਾਤੇ ਤੇ ਸੂਰਮੇਂ। [2] ਸੁੰਦਰ ਘਰ ਬਣਾ ਕੇ। [3] ਸ਼ੋਭਾ ਸਹਿਤ ਬਹੁਤੇ ਅਨੰਦ ਵਿੱਚ ਭਰ ਕੇ ਵਸ ਰਹੇ ਹਨ। [4] ਫੈਲਾ ਕੇ। [5] ਸੁਖਚੈਨ ਸਿੰਘ ਤੇ ਮਾਨਕ ਸਿੰਘ ਜੀ। [6] ਉਲਾਦ। [7] ਤਬਾਹ, ਬਰਬਾਦ। [8] ਮਾਰ ਕੇ। [9] ਗੱਦੀ ਤੇ ਬੈਠਾ। [10] ਕਹੀ ਦਾ ਹੈ। [11] ਤਿਸ ਸੁਖਚੈਨ ਸਿੰਘ ਦੇ ਚਾਰ ਪੁੱਤਰ ਹੋਏ, ਇਸ ਦੇ ਤਿੰਨ ਭਰਾ (ਉੱਗਰ ਸਿੰਘ, ਮਾਣਕ ਸਿੰਘ, ਹਰਦਾਸੀਆ ਸਿੰਘ) ਬੇਉਲਾਦ ਚਲੇ ਗਏ । ਗੁਰਮੁਖ ਸਿੰਘ ਦੇ ਉਲਾਦ ਸੱਤ ਪੁੱਤਰ ਹੋਏ ਮੰਨੀ ਦੇ ਹਨ ਜੋ ਇਹ ਹਨ ।

ਮਹਿਤਾਬ ਸਿੰਘ ਅਰ ਜਵਾਹਰ-ਮ੍ਰਿਗੇਸ ਹੈ । ਸਤਵੇਂ ਬਹਾਦਰ ਮ੍ਰਿਗੇਸ ਭਾਈ ਗੱਦੀ ਪਾਈ, ਔਰਨ ਪੈ ਆਹਿ ਕਕਰਾਲਾ ਪਿੰਡ ਬੇਸ[1] ਹੈ। ਬਹਾਦਰ ਮ੍ਰਿਗੇਸ ਕੇ ਸੰਪੂਰਨ ਮ੍ਰਿਗੇਸ ਭਯੋ, ਮਹਿਮਾਂ ਮਹਾਨ ਜਾਂ ਕੀ ਗਾਇ ਥਾਕੈ ਸੇਸ[2] ਹੈ। ਤਾਂ ਕਾ ਸੁਤ ਅਬਿ ਹੈ ਨਰੈਣ ਸਿੰਘ* ਗੱਦੀ ਪਰ, ਰਾਖੇ ਗੁਰੁ ਐਸੇ ਧਰਮਿਗਜ[3] ਕੋ ਹਮੇਸ਼ ਹੈ ॥੫॥ ਦੋਹਰਾ ॥ ਲੰਗਰ ਦੇਤ ਅਤੋਟ ਨਿੱਤ, ਵਾਇ[4] ਨਗਾਰਾ ਏਹ। ਸਦਗੁਨ ਗਨ ਯੁਤ ਧਰਮ ਰਤਿ, ਸੇਵੀ ਸੰਤ ਅਛੇਹ[5] ॥੬॥ ਭਾਈ ਰੂਪੇ ਕੀ ਕਥਾ, ਕਹੀ ਜਥਾ ਮਤਿ ਸਾਰ। ਮਲਵੱਈਆਂ ਕੀ ਮਿਸਲ ਕੇ, ਹੁਤੇ ਏਹੁ ਸਰਦਾਰ ॥੭॥ ਮਿਸਲ ਕਲਸੀਆਂ ਕੀ ॥ ਹਾਕਲਾ ਛੰਦ॥ ਅਬਿ ਮਿਸਲ ਕਲਸੀਆਂ ਕੇਰੀ। ਕਹਿ ਹੋਂ ਜੋ ਥਈ ਭਲੇਰੀ। ਇਕ ਪਿੰਡ ਕਲਸੀਆਂ ਜੋ ਹੈ। ਢਿਗ ਤਰਨ ਤਾਰਨੈ ਸੋ ਹੈ ॥ ੮ ॥ ਗੁਰਬਖਸ਼ ਸਿੰਘ ਤਹਿ ਕੇਰੋ। ਇਕ ਥਾ ਸਰਦਾਰ ਬਡੇਰੋ। ਪੁਨ ਕਰਮ ਸਿੰਘ ਹਰਿ ਤੋਗਾ[6]। ਹੀਰਾ ਸਿੰਘ ਬੁੱਧ ਸਿੰਘ ਜੋਗਾ[7] ॥ ੯ ॥ ਇਤ੍ਯਾਦਿਕ ਅਧਿਕ ਬਹਾਦਰ। ਥੇ ਸਿੰਘ ਸੰਗ ਤਿਹ ਸਾਦਿਰ[8]। ਰਹਿ ਪੰਥ ਖਾਲਸੇ ਸੰਗੈਂ। ਬਹੁ ਕਰੇ ਤੁਰਕ ਅੰਗ ਭੰਗੈਂ ॥੧੦॥ ਪਲਟੇ ਨਿਜ ਗੁਰੂਅਨ ਕੇਰੇ। ਸੱਤ੍ਰੁਨ ਤੈ ਲਏ ਬਧੇਰੇ। ਥਾ ਦੋ ਹਜ਼ਾਰ ਅਸਵਾਰੈਂ। ਇਨ ਕੇਰੋ ਸੁਭਟ ਜੁਝਾਰੈਂ[9] ॥੧੧॥ ਜਬਿ ਪੰਥ ਸਰੰਦ ਉਜਾਰੀ। ਸਭਿ ਲੀਨੋ ਮੁਲਕ ਸੰਭਾਰੀ। ਤਬਿ ਡੇਰੇ ਬਸੀ ਗਰਾਮੂ। ਕੇ ਗਿਰਦੇ ਮੁਲਕ ਤਮਾਮੂ ॥੧੨॥ ਛਛਰੌਲੀ ਅਰ ਮਛਰੌਲੀ। ਅਰ ਪੁਰ-ਬਿਲਾਸ ਚਕਨੌਲੀ। ਇਤ੍ਯਾਦਿਕ ਪ੍ਰਗਨੇ ਸਾਰੇ। ਛੇ ਸਾਤ ਲਾਖ ਕੇ ਭਾਰੇ ॥੧੩॥ ਇਸ ਮਿਸਲ ਕੇਰ ਸਰਦਾਰੈਂ । ਨਿਜ ਕਬਜ਼ੇ ਕਰੇ ਅਪਾਰੈਂ।

---

[1]ਚੰਗਾ। [2]ਸ਼ੇਸ਼ਨਾਗ। [3]ਧਰਮ ਦੇ ਗਿਆਤਾ। [4]ਵਜਾ ਕੇ। [5][ਗਨ] ਸਾਰੇ ਸ੍ਰੇਸ਼ਟ ਗੁਣਾਂ ਦੇ ਸਹਿਤ, ਧਰਮ ਦੇ ਪ੍ਰੀਤਵਾਨ ਤੇ [ਅਛੇਹ] ਲਗਾਤਾਰ ਭਾਵ ਹਮੇਸ਼ਾਂ ਸੰਤ-ਸੇਵੀ ਸਨ। [6]ਤੋਗਾ ਸਿੰਘ। [7]ਜੋਗਾ ਸਿੰਘ। [8]ਨਿੱਡਰ। [9]ਲੜਾਕਾ ਸੂਰਮਾ।

*ਨਰੈਣ ਸਿੰਘ ਤੋਂ ਬਾਦ ਭਾਈ ਅਰਜਨ ਸਿੰਘ ਜੀ ਗੱਦੀ-ਨਸ਼ੀਨ ਹੋਏ। ਅਜ ਕੱਲ੍ਹ ਉਨ੍ਹਾਂ ਦੇ ਸਾਹਿਬਜ਼ਾਦੇ ਭਾਈ ਅਰਿਦਮਨ ਸਿੰਘ ਜੀ ਹਨ, ਜੋ ਇਸ ਵੰਸ਼ ਵਿੱਚ ਪਹਿਲੇ ਬੀ. ਏ. ਪਾਸ ਹਨ। ਆਪ ਧਾਰਮਕ ਰੁਚੀ ਰਖਣ ਵਾਲੇ ਤੇ ਚੰਗੇ ਮਿਲਣਸਾਰ ਸਨ।

ਗੁਰਬਖਸ਼ ਸਿੰਘ ਛਛਰੌਲੀ। ਰਜਧਾਨੀ ਥਪੀ[1] ਅਮੋਲੀ ॥ ੧੪ ॥ ਅਰ ਮੁਲਕ ਤੀਨ ਲਖ ਕੇਰੋ। ਨਿਜ ਕਬਜ਼ੇ ਕੀਨ ਅਛੇਰੋ। ਸੰਗੀ ਥੇ ਤਿਸ ਕੇ ਬਾਂਕੇ। ਬੀਸਕ ਸਰਦਾਰ ਲਰਾਕੇ॥੧੫॥ ਉਨ ਜਥਾ ਜੋਗ ਸਭਿ ਤਾਂਈਂ। ਜਾਗੀਰੈਂ ਦਈਂ ਮਹਾਂਈਂ। ਵਹਿ ਤਾਬੇਦਾਰ ਰਹਾਏ । ਜਹਿਂ ਚਾਹਯੋ ਤਹਾਂ ਲਰਾਏ ॥੧੬॥ ਪੁਨ ਜੋਧ ਸਿੰਘ ਸੁਤ ਤਾਂ ਕੋ । ਬਿਦਤ੍ਯੋ ਭਟ ਬਲੀ ਚਲਾਕੋ। ਸਰਕਾਰ ਖਾਲਸੇ[2] ਸੰਗੈਂ। ਉਨ ਮੇਲ ਠਾਨ ਦਿਢ ਚੰਗੈਂ ॥੧੭॥ ਹਰ ਏਕ ਮਾਰਕੇ ਮੈਂਹਿਂ[3]। ਉਨ ਰਹਿ ਸਰਕਾਰ ਸੰਗੈ ਹੈਂ । ਨਿਜ ਇਜ਼ਤ ਅਰੂਜ[4] ਬਢਾਯੋ। ਸੁਤ ਸੋਭਾ ਸਿੰਘ ਤਿਹ ਥਾਯੋ ॥ ੧੮॥ ਤਬਿ ਥਯੋ ਰਾਜ ਅੰਗ੍ਰੇਜ਼ੀ। ਕਿਛੁ ਘਟੀ ਤਾਂਹਿ ਕੀ ਤੇਜੀ। ਲਹਿਣਾ ਸਿੰਘ ਸੁਤ ਤਿਹ ਥੀਓ। ਨਿਜ ਰਾਜ ਟਿੱਕਾ[5] ਉਨ ਲੀਓ॥੧੯॥ ਸੁਤ ਬਿਸ਼ਨ ਸਿੰਘ ਤਿਸ ਕੇਰਾ। ਫਿਰ ਭਯੋ ਉਦਾਰ ਬਧੇਰਾ। ਅਬਿ ਪੂਤ ਤਾਂਹਿ ਕਾ ਨੀਕਾ। ਹੈ ਬਾਲਕ ਰਯਾਸਤ ਟੀਕਾ[6] ॥੨੦॥ ਹ੍ਵੈ ਦੌਲਤ ਉਮਰ ਦਰਾਜੈਂ[7]। ਗੁਰੁ ਰਾਖੈ ਸਦ ਇਸ ਰਾਜੈਂ ॥ ੨੧ ॥ ਦੋਹਰਾ ॥ ਇਨ ਸਭਿ ਮਿਸਲੋਂ ਕੀ ਕਥਾ, ਅਰ ਸਰਦਾਰਨ ਕੇਰ। ਤਵਾਰੀਖ ਗੁਰੁ ਖਾਲਸੇ, ਮੈਂ ਹੈ ਲਿਖੀ ਬਧੇਰ ॥ ੨੨ ॥ ਯਾਂ ਤੇ ਏਸ ਗ੍ਰੰਥ ਮੈਂ, ਅਤਿ ਸੰਛੇਪੈਂ ਕੀਨ । ਕਵਿ ਬੰਦਤ ਗੁਰੁ ਪੰਥ ਕੋ, ਬਖਸ਼ੈ ਭੂਲ ਪ੍ਰਬੀਨ ॥੨੩॥ ਅਹਵਾਲ ਸਰਦਾਰ ਖਮਾਣੋਂ ਵਾਲੋਂ ਕਾ ॥ਦੋਹਰਾ॥ ਡੱਲੇਵਾਲੀ ਮਿਸਲ ਕਾ, ਤਾਰਾ ਸਿੰਘ ਸਰਦਾਰ। ਕੰਗ ਗੋਤ ਜੱਟ ਬਡ ਭਯੋ, ਆਕਲ[8] ਬੀਰ ਉਦਾਰ ॥ ੨੪ ॥ ਲਖ ਨਿਜ ਭਾਈ ਕੰਗ ਜੱਟ, ਬਹੁ ਉਨ ਲਏ ਬੁਲਾਇ। ਦੈ ਮੱਦਦ ਸਜਵਾਇ ਸਿੰਘ, ਨਿਜ ਸੰਗ ਰਖੇ ਸਹਾਇ॥੨੫॥ ਚੌਪਈ ॥ ਨਾਮ ਗਾਮ ਤਿਨ ਕੇ ਕੁਛ ਕੈਹੋਂ। ਪਾਛੇ ਤਿਨੈ ਅਰੂਜ[9] ਦਿਖੈਹੋਂ। ਨੌਧ ਸਿੰਘ ਖਜਾਲਾ ਸਿੰਘ ਨਾਹਰ[10]। ਸਿੰਘ ਗੁਰਬਖਸ਼ ਆਦਿ ਭਟ ਜ਼ਾਹਰ

---

[1]ਬਣਾਈ। [2]ਮਹਾਰਾਜਾ ਰਣਜੀਤ ਸਿੰਘ। [3]ਹਰ ਇਕ ਲੜਾਈ ਵਿੱਚ। [4]ਪ੍ਰਤਾਪ। [5]ਆਪਣੇ ਰਾਜ ਦਾ ਤਿਲਕ। [6]ਟਿੱਕਾ ਭਾਵ ਰਾਜ-ਗੱਦੀ ਦਾ ਹੱਕਦਾਰ। [7]ਬਹੁਤੀ ਹੋਵੇ। [8]ਅਕਲ ਵਾਲਾ। [9]ਪ੍ਰਤਾਪ, ਤ੍ਰੱਕੀ। [10](ਸਿੰਘ)।

॥੨੬॥ ਕੰਗ ਗਾਮ ਕੇ ਰਹਿਨੇ ਵਾਰੇ । ਢਿਗ ਖਡੂਰ ਜੋ ਆਹਿ ਉਦਾਰੇ। ਸ਼ਰਧਾ ਸਿੰਘ ਸਾਹਿਬ ਸਿੰਘ ਨੱਥਾ । ਅਮਰ ਸਿੰਘ ਕ੍ਰਮ ਸਿੰਘ ਲੌ ਤੱਥਾ[1] ॥੨੭॥ ਦਸਕ ਸਿੰਘ ਇਹੁ ਮਾਲ-ਚੱਕ[2] ਦੇ । ਜੋਧ ਸਿੰਘ ਕੌਰ ਸਿੰਘ ਢੱਕ[2] ਦੇ। ਸੱਜਨ ਸਿੰਘ ਟੇਕ ਸਿੰਘ ਆਦੈਂ । ਹੁਤੇ ਮੰਡਯਾਲੇ[2] ਕੇ ਅਠ ਤਾਦੈਂ[3] ॥ ੨੮॥ ਸੁਧਾ ਸਿੰਘ ਮਲ ਸਿੰਘ ਲੌ ਪਾਂਚ । ਕੰਗ ਗਾਮ ਦੂਸਰ ਕੇ ਸਾਂਚ[4] । ਤੀਸਕ ਸਿੰਘਨ ਕਾ ਇਹੁ ਜਥਾ । ਭਯੋ ਬਿਦਤ ਸੁਭਟਨ ਮਧ ਪਥਾ[5] ॥੨੯॥ ਰਹੇ ਪੰਥ ਕੇ ਸਦਾ ਸੰਗਾਰੇ। ਕਰਿ ਕਰਿ ਜੰਗ ਤੁਰਕ ਗਨ ਗਾਰੇ[6] । ਮੁਲਕ ਖਾਲਸੇ ਮੱਲਯੋ ਜਬੈ । ਇਨ ਭੀ ਕਬਜੇ ਕਿਯ ਬਹੁ ਤਬੈ ॥ ੩੦ ॥ ਨਗਰ ਖਮਾਣੋ ਮੁੱਖਯ ਰਜਧਾਨੀ। ਠਟੀ ਰੋਕਯੋ ਮੁਲਕ ਮਹਾਨੀ । ਟੌਡਰ ਪੁਰ, ਕਕ੍ਰਾਲਾ, ਕਠਾਲਾ। ਬਾਹੋ ਮਾਜਰਾ, ਲਿਵੜਾ, ਆਲਾ ॥੩੧॥ ਸ਼ੰਮਸ ਪੁਰ ਆਦਿਕ ਬਹੁ ਠੌਰੈਂ। ਕਿਲ੍ਹੇ ਬਨਾਇ ਜਹਿਂ ਤਹਿਂ ਗੌਰੈਂ। ਜੇਤਿਕ ਥੇ ਅਸਵਾਰ ਜਾਂਹਿ ਪੈ। ਹਿੱਸਾ ਆਯੋ ਤਿਤਿਕ ਤਾਂਹਿ ਪੈ ॥੩੨॥ ਚਾਰ ਲਾਖ ਕਾ ਮੁਲਕ ਸੰਭਾਰਾ। ਥਾ, ਤਬਿ ਇਨ ਸਰਦਾਰਨ ਭਾਰਾ । ਰਹਿਨ ਲਗੇ ਇਹੁ ਜਬਿ ਬਹੁ ਠੌਰੈਂ। ਬੇ-ਇਤਫਾਕੀ ਹੋਈ ਗੌਰੈਂ ॥ ੩੩ ॥ ਕੁਛ ਲਵਪੁਰ ਪਤਿ ਕੁਛ ਪਟਲੇਸੈਂ। ਸਰਦਾਰਨ ਔਰਨ ਭੀ ਬੇਸੈਂ[7]। ਇਨ ਕੇ ਲਏ ਦਬਾਇ ਇਲਾਕੇ। ਅਬਿ ਹੈ ਡੇਢ ਲਾਖ ਕੇ ਬਾਂਕੇ ॥੩੪॥ ਸੌ ਕੁ ਠੌਰ ਸੋ ਬਾਂਟਯੋ ਗਯੋ। ਹਿੱਸਾ ਜੇਤਿਕ ਜਿਸ ਕੋ ਅਯੋ । ਨਿਜ ਨਿਜ ਗ੍ਰਾਮਨ ਕੀ ਉਗਰਾਹੀ । ਕਰਿ ਕੈ ਛਕਤ ਆਪ ਮਨਿ ਚਾਹੀ ॥੩੫॥ ਦੋਆਨੀ ਦੇਵਤ ਪਟਲੇਸੈਂ। ਤਿਸ ਕੇ ਤਾਬੇਦਾਰ ਰਹੇਸੈਂ। ਬੇ ਔਲਾਦ ਜਾਤ ਹੈ ਜੋਊ । ਹਿੱਸਾ ਜਪਤ ਪਟਯਾਲਾ ਸੋਊ ॥੩੬॥ ਲਹਿਣਾ ਸਿੰਘ ਪ੍ਰਤਾਪ ਸਿੰਘ ਉਭੈ । ਨਾਰਾਇਣ ਸਿੰਘ ਜੁਗ ਬਿਨ ਸ਼ੁਭੈ[8]। ਕੇਹਰ ਸਿੰਘ ਇਤਯਾਦਿ ਖਮਾਨੇ । ਹੈਂ ਅਬਿ ਇਹੁ ਸਰਦਾਰ ਮਹਾਨੇਂ ॥ ੩੭॥ ਬਾਹੋ-ਮਾਜਰੇ ਮਾਨ ਹਰੀ ਹੈ । ਸ਼ੰਮਸ ਪੁਰ ਹਰਿ ਨਥਾ

---

[1] ਤਿਵੇਂ ਹੀ। [2] ਪਿੰਡ। [3] ਤਦੋਂ ਇਹ ਅੱਠ ਸਨ। [4] ਇਕੱਠੇ ਹੋ ਕੇ। [5] ਪੰਥ ਵਿੱਚ। [6] ਗਾਲ੍ਹੇ,ਖਪਾਏ। [7] ਢੰਗੇ। [8] ਸ਼ਕ ਤੋਂ ਬਿਨਾਂ।

ਵਰੀ ਹੈ[1] । ਇਸ ਹੀ ਤੌਰ ਔਰ ਸਰਦਾਰੈਂ । ਹੈਂ ਇਹੁ ਸਿਦਕੀ ਗੁਰੁਸਿਖ ਭਾਰੈਂ ॥੩੮॥ ਸੋਰਠਾ ॥ ਜਥਾ ਖਮਾਣੋ ਵਾਰਿ[2], ਸਿੰਘਨ ਕਾ ਹਮ ਬਡ ਪਿਖ੍ਯੋ । ਯਾਂ ਤੈ ਕਿੰਚਤ ਸਾਰ[3], ਕਥਾ ਲਿਖੀ ਤਿਨ ਕੇਰ ਇਹੁ ॥ ੩੯ ॥

ਮਿਸਲ ਬੂੜੀਆ ॥ ਚੌਪਈ ॥ ਔਰ ਬੂੜੀਏ ਵਾਲਯੋਂ ਕੇਰੇ । ਸੁਨੋ ਹਵਾਲ ਰਸਾਲ ਅਛੇਰੇ[4] । ਬਾਇ ਸਿੰਘ ਅਰ ਰਾਇ ਮ੍ਰਿਗੇਸੈਂ । ਚੂੰਘ[5] ਜਾਟ ਭਟ ਭਏ ਬਿਸੇਸੈਂ ॥੪੦॥ ਰਹੇ ਖਾਲਸੇ ਸੰਗ ਸਦਾਈ । ਕਰੇ ਜੰਗ ਜਰ[6] ਤੁਰਕ ਉਠਾਈ । ਡੇਢ ਲਾਖ ਕਾ ਮੁਲਕ ਦਬਾਯੋ । ਰਜਧਾਨੀ ਗਢ-ਦਯਾਲ ਬਨਾਯੋ ॥੪੧॥ ਪੁਨ ਜਗਾਧਰੀ ਕੀਨ ਅਬਾਦੈਂ । ਗਯੋ ਰਾਇ ਸਿੰਘ ਬੇ-ਔਲਾਦੈਂ । ਸਿੰਘ ਭਗਵਾਨ ਬਾਇ ਸਿੰਘ ਕੇਰੋ । ਭਯੋ, ਗਯੋ ਬਿਨ ਸੰਤਤਿ ਹੇਰੋ ॥੪੨॥ ਰਾਣੀ ਤਿਸ ਕੀ ਸੁੱਖਾਂ ਰਹੀ । ਕਾਬਜ ਰਯਾਸਤ ਪਰ ਭਲ ਸਹੀ । ਜਬਿ ਵਹਿ ਮਰੀ ਮੁਲਕ ਅੰਗ੍ਰੇਜ਼ੈਂ । ਲੀਨੋ ਕਰ ਨਿਜ ਸੰਗ ਅਮੇਜੈਂ[7] ॥ ੪੩ ॥ ਦੂਤੀ ਬੂੜੀਏ ਮੈਂ ਰਜਧਾਨੀ । ਜੋ ਅਬਿ ਹੈ, ਸੁਨ ਤਾਂਹਿ ਕਹਾਨੀ । ਨਾਨੂ ਸਿੰਘ ਮਝੈਲ ਬਡ ਬੀਰੈਂ । ਭਯੋ ਪੰਥ ਮੈਂ ਪਰਗਟ ਧੀਰੈਂ ॥੪੪॥ ਦੋਇ ਲਾਖ ਕਾ ਮੁਲਕ ਦਬਾਯੋ । ਤਾਂਹਿ ਸਹਾਰਨਪੁਰ ਲੌ ਭਾਯੋ । ਬਿਨ ਔਲਾਦ ਜਬੈ ਵਹਿ ਗਯੋ । ਭਾਗ ਸਿੰਘ ਮਾਲਕ ਤਿਸ ਭਯੋ ॥ ੪੫॥ ਜਯੋਣ ਸਿੰਘ ਅਬਿ ਸੁਤ ਤਿਸ ਕੇਰਾ । ਆਹਿ ਬੂੜੀਏ ਮਾਂਹਿ ਅਛੇਰਾ । ਤੀਸ ਸਹਸ ਕੀ ਰਯਾਸਤ ਤਾਂ ਪੈ । ਹੈ, ਪੈ ਇਨਤਜ਼ਾਮ ਨਹਿੰ ਜਾਂ ਪੈ[8] ॥੪੬॥ ਅਹਿਲਕਾਰ ਲਪ ਚਕਣੇ[9] ਤਾਂ ਕੇ । ਹੈਂ, ਕਿਧ ਕਰਜ਼ਾਈ ਜਿਨ ਖਾ ਕੇ । ਅਰਜ਼ ਕਰਤ ਹਮ ਗੁਰੂ ਪੈ ਫੇਰੈ[10] । ਲਾਯਕ ਭਵੈਂ[11] ਪੂਤ ਤਿਸ ਕੇਰੈਂ ॥੪੭॥ ਸਿੰਘਨ ਕੀ ਰਯਾਸਤ ਤਬਿ ਰੈਹੈ । ਨਤ ਔਰਨ ਸਮ ਇਹੁ ਭੀ ਜੈਹੈ । ਗਾਬਾ ਏਹੁ ਬੂੜੀਏ ਕੇਰੀ । ਪਿਖੀ ਜਥਾਹਿ

---

[1]ਸ੍ਰੇਸ਼ਟ ਨੱਥਾ ਸਿੰਘ ਹੈ । [2]ਖੁਮਾਣੋ ਵਾਲਿਆਂ ਦਾ । [3]ਥੋੜ੍ਹੀ ਜੇਹੀ ਤੇ ਸ੍ਰੇਸ਼ਟ । [4]ਸੁੰਦਰ ਤੇ ਚੰਗੇ । [5]ਗੋਤ । [6]ਜੜ੍ਹ । [7]ਆਪਣੇ ਨਾਲ ਮਿਲਾ ਲਿਆ । [8]ਜਿਸ ਪਾਸੋਂ ਪ੍ਰਬੰਧ ਨਹੀਂ (ਹੋ ਰਿਹਾ) । [9]ਖਾਊ ਯਾਰ । [ਲਪ–ਬੁਰਕੀ–ਚਕਨੇ–ਚੀਕਣੀ ਭਾਵ ਬੰਧੀ ਖਾਣ ਵਾਲੇ] [10]ਮੁੜ ਕੇ । [11]ਹੋ ਜਾਣ ।

ਤਬਾਹਿ ਸੁ ਟੇਰੀ ॥੪੮॥ ਕਥਾ ਭਦੌੜੀਆਂ ਕੀ ॥ ਦੋਹਰਾ ॥ ਸ੍ਰੀ ਗੁਰੁ ਚਰਨ ਸਰੋਜ ਰਜ, ਅੰਜਨ ਨੈਨਿ ਸੁਧਾਰਿ[੧] । ਕਹਿ ਹੌਂ ਗਾਥ ਭਦੌੜੀਏ, ਸਰਦਾਰਨ ਕੀ ਸਾਰ[੨] ॥੪੯॥ ਕਬਿੱਤ ॥ ਸਸੀ-ਅੰਸ ਫੂਲ ਬੰਸ ਜੋਗ ਪਰਸੰਸ ਸਿੱਧੂ, ਜ਼ਿਮੀਂਦਾਰ ਅਵਤੰਸ ਹੰਸ ਸਮ ਭਾਸ ਹੈਂ[੩] । ਤਾਂਹਿ ਮਾਂਹਿ ਤੀਨ ਤੇ ਨਰੇਸ ਹੈਂ ਬਿਸੇਸ ਪੀਨ[੪], ਕੀਨ ਗਾਥ ਤਿਨਹੂੰ ਕੀ ਪੂਰਬ ਪ੍ਰਕਾਸ਼ ਹੈ । ਔਰ ਸਰਦਾਰ ਜੋ ਉਦਾਰ ਹੈਂ ਭਦੌੜ-ਵਾਰ, ਬੇਰ ਔ ਮਲੌਦ ਚਾਰ ਕੋਟ ਦੂੰਨੇ ਵਾਸ[੫] ਹੈਂ। ਇਨ ਕੀ ਕਥੈਹੌਂ ਕਥ ਮੇਰੁ ਮੈਂ ਸੇ ਕਨ ਵਥ[੬] ਸਾਥ ਹਿਤ ਸੁਨੋ ਤਥ[੭] ਪੰਥ ਗੁਰੂ ਖਾਸ[੮] ਹੈ॥੫੦॥ ਫੂਲ ਚੌਧਰੀ ਕੀ ਫੁਲਵਾਈ ਫੂਲੀ ਫਲੀ ਭਲੀ, ਫੈਲੀ ਫਬੀ ਕਲੀ ਕਲੀ ਗੁਰੂ ਪਰਤਾਪ ਤੇ[੯]। ਤਾਂ ਕੇ ਸੁਤ ਰਾਮ ਸਿੰਘ ਜੂ ਕੇ ਪੂਤ ਪਾਂਚ ਧਿੰਗ[੧੦], ਪਾਂਡਵੇਂ ਸਮਾਨ ਚੰਗ ਸਬਲ ਅਮਾਪ ਥੇ[੧੧]। ਦੂੰਨਾ ਸਿੰਘ ਧਰਮ ਥਾ[੧੨] ਆਲਾ ਸਿੰਘ ਅਰਜਨ, ਬਖਤਾ ਮ੍ਰਿਗੇਸ ਭੀਮ ਭਏ[੧੩] ਐਸ ਜਾਪਤੇ[੧੪] । ਦੂੰਨੇ ਸਿੰਘ ਬਡੇ ਭਾਈ ਚੌਧਰਾਤ ਪਾਈ, ਹੱਕ ਜਾਨ ਅਧਿਕਾਈ ਤੈ ਰਸਾਈ ਕਰਿ ਬਾਪ ਤੇ[੧੫] ॥੫੧॥ ਫੇਰ ਹਾਕਮੋਂ ਕੇ ਸੰਗ ਰਾਖ ਤਿਨ ਮੇਲ ਅੰਗ[੧੬], ਅਧਿਕ ਬਢਾਈ ਚੰਗ ਪਨਚਾਈ ਆਪ ਤੇ[੧੭]। ਟਕੇ ਰਹਯੋ ਤਾਰਤੋ ਹਮੇਸ਼ ਨਿਜ ਦੇਸ ਕੇਰ, ਇੱਜ਼ਤ ਬਿਸ਼ੇਸ਼ ਪਾਈ ਸੰਨਦੈਂ ਸਜਾਫਤੈਂ[੧੮]। ਆਲੇ ਸਿੰਘ ਤੁਰਕਾਨ ਸੰਗ ਜੰਗ ਠਾਨ[੧੯] ਬਡ, ਰਾਜ ਕਾ

---

[੧]ਸ੍ਰੀ ਗੁਰੂ ਜੀ ਦੇ ਚਰਨਾਂ ਦੀ ਧੂੜ ਦਾ [ਅੰਜਨ] ਸੁਰਮਾਂ ਅੱਖਾਂ ਵਿੱਚ ਪਾ ਕੇ । [੨]ਸ੍ਰੇਸ਼ਟ [੩]ਚੰਦ੍ਰ ਵੰਸੀ (ਖਾਨਦਾਨ ਵਿੱਚ) ਪ੍ਰਸੰਸਾ ਯੋਗ ਫੂਲ ਬੰਸੀ ਸਿੱਧੂ ਜ਼ਿਮੀਂਦਾਰ [ਹੰਸ] ਸੂਰਜ ਵਾਂਗ [ਅਵਤੰਸ] ਸ਼੍ਰੋਮਣੀ ਪ੍ਰਕਾਸ਼ ਰਹੇ ਹਨ । [੪]ਬਹੁਤ ਤਕੜੇ । [੫]ਚਹੁੰ ਥਾਈਂ ਵਸਦੇ ਹਨ [੬]ਇਨ੍ਹਾਂ ਦੀ ਕਥਾ ਸੁਮੇਰ ਵਿਚੋਂ ਇਕ ਕਿਣਕੇ ਵਾਂਗ ਕਥਨ ਕਰਦਾ ਹਾਂ । [੭]ਇਸ ਤਰ੍ਹਾਂ। [੮]ਆਪ। [੯]ਫੂਲ ਚੌਧਰੀ ਦੀ ਵੰਸ ਰੂਪ ਫੁਲਵਾੜੀ ਦੀ ਕਲੀ ਕਲੀ ਗੁਰੂ ਦੇ ਪ੍ਰਤਾਪ ਕਰਕੇ ਭਲੀ ਪ੍ਰਕਾਰ ਫੁੱਲੀ, ਫਲੀ, ਫੈਲੀ ਤੇ ਫਬੀ ਹੋਈ ਹੈ। [੧੦]ਜ਼ੋਰਾਵਰ । [੧੧]ਬਹੁਤੇ ਬਲੀ ਸਨ। [੧੨]ਯੁਧਿਸ਼ਟਰ ਸੀ। [੧੩]ਭੀਮ ਸੈਨ ਹੋਏ। [੧੪]ਇਸ ਤਰ੍ਹਾਂ ਜਾਪਦੇ ਸਨ। [੧੫](ਵੱਡਾ ਪੁੱਤਰ ਹੋਣ ਕਰਕੇ) ਬਹੁਤਾ ਹੱਕ ਜਾਣ ਕੇ ਪਿਤਾ ਨਾਲ ਪਹੁੰਚ ਕਰਕੇ। [੧੬]ਪੱਖ। [੧੭]ਆਪਣੇ ਆਪ ਬਹੁਤ ਚੰਗੀ ਚੌਧਰਤਾ ਵਧਾਈ। [੧੮](ਉਨ੍ਹਾਂ ਪਾਸੋਂ) [ਸਨਦੈਂ] ਅਧਿਕਾਰ ਪੱਤਰ [ਸਜਾਫਤੈਂ]ਸਹਿਤ ਪ੍ਰੀਤੀ ਭੋਜਨਾਂ ਦੇ ਲਏ। [੧੯]ਕਰਕੇ।

ਸੰਭਾਰਯੋ ਢੰਗ ਅਰਿਗਨ ਖਾਪਤੈ[1] । ਤਾਂਹੀਂ ਸਮੇਂ ਦੂੱਨੇ ਸਿੰਘ ਮੱਲਯੋ ਭਦੌੜ ਗਾਮ, ਬਖਤੇ ਸਿੰਘ ਬਖਤ-ਗੜ੍ਹ ਲੀਓ ਨਿਜ ਥਾਪਤੈ[2] ॥ ੫੨ ॥ ਇਨ ਹੀ ਗਰਾਮਨ ਮੈਂ ਰਚ ਕੈ ਅਵਾਸ ਨਿਜ[3], ਕੀਓ ਹੈ ਨਿਵਾਸ ਖਾਸ[4] ਆਨੰਦ ਬਢਾਇ ਕੈ। ਆਲਾ ਸਿੰਘ ਸੰਗ ਮੇਲ ਰਾਖ ਕੈ ਧਕੇਲ ਅਰਿ, ਔਰ ਭੀ ਗਰਾਮ ਕਿਛੁ ਕਬਜੇ ਲਹਾਇ ਕੈ[5] । ਸੰਮਤ ਸਤਾਰਾਂ ਸੌ ਚੁਰਾਸੀ ਮਾਂਹਿ ਦੂਨਾ ਸਿੰਘ, ਹੋਇ ਕੈ ਬਿਮਾਰ ਬਸ੍ਯੋ ਸੁਰਪੁਰਿ ਜਾਇ ਕੈ। ਬਿੱਘਾ ਸਿੰਘ ਪੂਤ ਤਾਂ ਕਾ ਚੌਧਰੀ ਬਵੱਯੋ ਬਾਂਕਾ, ਸ਼ਾਹੀ ਟਕੇ ਰਹ੍ਯੋ ਸੋਊ ਤਾਰਤੇ ਸੁਭਾਇ ਕੈ[6] ॥ ੫੩ ॥ ਤਾਂ ਕੇ ਸੁਤ ਚੂਹੜ ਸਿੰਘ ਮੋਹਰ ਸਿੰਘ ਦਲ ਸਿੰਘ, ਭਏ ਸਮ ਸ਼ੇਰ ਸ਼ਮਸ਼ੇਰ ਤਿਨੈ ਗਹਿ ਹੈ[7]। ਸੱਤ੍ਰ ਬਿਦਾਰੇ[8] ਭਾਰੇ ਕਰ ਕੈ ਅਖਾਰੇ[9] ਬਹੁ, ਪਟਲੇਸ ਅਮਰ ਮ੍ਰਿਗੇਸ ਸੰਗ ਰਹਿ ਹੈ। ਰੋਕ੍ਯੋ ਇਲਾਕਾ ਬਾਂਕਾ ਚੂਹੜ ਸਿੰਘ ਨੱਬੇ ਗਾਉਂ[10], ਸੂਰਬੀਰ ਅਧਿਕੈਂ ਬਹਾਦਰ ਥੋ ਵਹਿ ਹੈ। ਔਰ ਬਾਦਸ਼ਾਹੋਂ ਸੰਗ ਮੇਲ ਭੀ ਰਖਾਯੋ ਚੰਗ, ਸੰਨਦਾਤ[11] ਤਹਿਮੂਰ ਸ਼ਾਹਿ ਦਈ ਤਹਿ[12] ਹੈ ॥ ੫੪ ॥ ਤਾਂਹੀਂ ਸਮੇਂ ਦਲ ਸਿੰਘ ਕੋਟ ਦੂੱਨੇ ਦਾ ਬਸਾਯੋ, ਨਿਜ ਦਾਦੇ ਹੂੰ ਕੇ ਨਾਮ ਪਰ ਨਾਮ ਹੈ ਧਰਾ। ਔਰ ਹੂੰ ਇਲਾਕਾ ਬਹੁ ਬਾਂਕਾ ਸ਼ਮਸ਼ੇਰ ਬਲ, ਤੁਰਕਨ ਤੈ ਛੁਡਵਾਇ ਨਿਜ ਕਬਜੇ ਕਰਾ। ਤਾਂਹਿ ਕੀ ਸੰਤਾਨ ਅਬਿ ਬਸਤ ਮਹਾਨ ਤਹਾਂ, ਕਿਸ਼ਨ ਸਿੰਘ ਭਾਗ ਸਿੰਘ ਆਦਿ ਨੇਕ ਹੂੰ ਖਰਾ[13]। ਸਾਤਕ ਹਜ਼ਾਰ ਕੀ ਜਗੀਰ ਆਹਿ ਤਿਨੈ ਪਾਹਿ, ਸੁਨੋ ਅਬਿ ਔਰ ਪਰਸੰਗ ਵੀਚ ਜੋ ਛਰਾ[14] ॥੫੫॥ ਸੰਮਤ ਅਠਾਰਾਂ ਸੌ ਅਠੱਤੀ ਮਾਂਹਿ ਬਿੱਘਾ ਸਿੰਘ, ਗਯੋ ਪਰਲੋਕ ਚੂਹੜ ਸਿੰਘ ਤਾਂਹਿ ਠੌਰ ਹੈ । ਜਤੀ ਸਤੀ ਧਰਮੀ ਸੁਕਰਮੀ ਬਰ੍ਯਾਮ ਬੀਰ[15], ਅਧਿਕ ਉਦਾਰ ਥੀਓ ਸਰਦਾਰ

---

[1]ਬਹੁਤੇ ਵੈਰੀ ਖਪਾ ਕੇ। [2]ਆਪਣਾ ਬਣਾ ਲਿਆ । [3]ਆਪਣੇ ਘਰ ਬਣਾ ਕੇ। [4]ਆਪ। [5]ਕਰਕੇ। [6]ਸੁਤੇ ਸਿੱਧ (ਪਹਿਲਾਂ ਵਾਂਗ)। [7]ਉਨ੍ਹਾਂ ਸ਼ੇਰ ਵਾਂਗ ਤਲਵਾਰਾਂ ਫੜ ਕੇ। [8]ਵੈਰੀ ਖਿੰਡਾ ਦਿਤੇ। [9]ਜੰਗ। [10]੯੦ ਪਿੰਡ। [11]ਸਨਦਾਂ, ਅਧਿਕਾਰ ਪੱਤ੍ਰ, ਪਟੇ । [12]ਉਸ ਨੂੰ। [13]ਬਹੁਤੇ ਨੇਕ ਹਨ। [14]ਛੱਡਿਆ ਸੀ। [15]ਬਹਾਦਰ ਜੋਧਾ।

ਗੌਰ ਹੈ। ਬਾਰ[1] ਜਾਂ ਕੇ ਸੁਜਸ ਬਹਾਦ੍ਰੀ ਕੀ ਲੋਗ ਸਭਿ ਗਾਵਤੇ ਹੈਂ ਅਬਿ ਲੌ ਭੀ ਗੀਤਨ ਕੇ ਤੌਰ[2] ਹੈਂ। ਸੂਰਬੀਰ ਲੋਗਨ ਕੀ ਤਾਂਹਿ ਸੰਗ ਭੀਰ ਬਡ, ਰਹਿਤੀ ਹਮੇਸ਼ ਧਾੜੇ[3] ਮਾਰਤੇ ਸੁ ਦੌਰ ਹੈਂ॥੫੬॥ ਅਮਰ ਮ੍ਰਿਗੇਸ਼ ਲੌ ਨਰੇਸ[4] ਏਸ ਦੇਸ ਕੇਰ,ਮਾਂਡਤੇ ਬਿਸੇਸ ਜੰਗ ਜਹਾਂ ਅਰਿ ਸੰਗ ਥੇ[5]। ਮਾਨ ਸਿਤਕਾਰ ਦਾਇ[6] ਚੂਹੜ ਸਿੰਘ ਕੋ ਬੁਲਾਇ, ਭੇਜਤੇ ਤਹਾਂਇ[7] ਫਤੇ ਪਾਵਤੇ ਨਿਸੰਗ[8] ਥੇ। ਜੈਮਲ[9] ਤੈ ਫੱਤਾ[10] ਸਿੰਘ ਅਮਰ[11] ਛਤ੍ਰ-ਸਾਲ[12], ਇਨ ਕੇ ਸਮਾਨ ਇਹੁ ਲਰਤੇ ਨਿਸੰਗ ਥੇ। ਬਾਨ ਅਰਜਨ ਜੈਸੇ ਭੀਮ ਸੀ ਗੁਰਜ ਯਾਂ ਕੀ, ਤੇਗ ਮਾਨ ਸਿੰਘ ਤੈ ਭੀ ਕੈਹੈਂ ਲੋਗ ਚੰਗ ਥੇ[13] ॥੫੭॥ ਭੱਟੀ ਤੈ ਪਚਾਧੇ[14] ਲੋਗ ਧਾੜਵੀ ਬਿਰਾੜ ਹੁਤੇ, ਜੇਊ ਤਬਿ ਲੂਟਤੇ ਥੇ ਦਿੱਲੀ ਲਗ ਦੇਸ ਹੈਂ। ਸ਼ਾਹਿਨ ਤੈ ਹੁੱਟੇ ਨਾ ਨਰੇਸਨ ਤੈ ਤੁੱਟੇ ਜੇਊ[15], ਤੇਊ ਲੁੱਟੇ ਮਾਰੇ ਚੂਹੜ ਸਿੰਘ ਥੇ ਬਿਸੇਸ ਹੈਂ। ਕਈ ਬੇਰ ਜੰਗ ਕਰਯੋ ਹਰਯੋ ਇਨੈਂ ਤਾਂਈਂ ਇਨੈਂ, ਪਰਯੋ ਬੇਰ ਭਾਰੀ ਧਰਯੋ ਧੀਰਜ ਮ੍ਰਿਗੇਸ ਹੈ[16]। ਔਰ ਉਨ ਕੀ ਨ ਪੇਸ਼ ਚਾਲੀ ਜਬਿ ਕੋਊ ਬੇਸ[17], ਕੀਨ ਤਬਿ ਦਗਾ ਨੇਸ ਜਾਲੀ ਸੰਗ ਏਸ ਹੈ[18] ॥੫੮॥ ਆਇ ਮਿਲ ਪੈਰੀ ਪਏ ਦੋਸਤ ਬਿਰਾੜ ਥਏ, ਕਪਟ ਰਖਏ ਮਨ ਪਾਪੀਓਂ ਨੇ ਭੀਤਰੀ[19]। ਏਕ ਦਿਨ ਦਲ ਸਿੰਘ ਚੂਹੜ ਸਿੰਘ ਦੋਊ ਭਾਈ, ਆਵਤੇ ਥੇ ਬਰਨਾਲਯੋਂ ਰਨ ਮਗ ਮੈਂ ਪਰੀ[20] । ਘਣੀਏ ਗਰਾਮ ਵਾਲੇ

---

[1]ਵਾਰਾਂ ਜੋ ਢਾਡੀ ਪੜ੍ਹਦੇ ਹਨ। [2]ਢੰਗ ਨਾਲ । [3]ਡਾਕੇ, ਬਲ ਨਾਲ ਲੁੱਟਣਾ । [4]ਰਾਜੇ। [5]ਜਿੱਥੇ ਜਿੱਥੇ ਵੈਰੀਆਂ ਨਾਲ ਵੱਡਾ ਜੰਗ ਸਜਾਉਂਦੇ ਸਨ । [6]ਆਦਰ ਸਤਿਕਾਰ ਦੇ ਕੇ। [7]ਓਥੇ। [8]ਬਿਨਾਂ ਸ਼ੰਕਾ ਤੋਂ। [9]ਬੇਦਨੋਰ ਦੇ ਰਈਸ। [10]ਕੈਲਵਾਰਾ ਦਾ ਸਰਦਾਰ ਪੱਤੋ। [11](ਮਿਵਾੜ ਦੇ ਰਾਜੇ ਰਾਣਾ ਪ੍ਰਤਾਪ ਸਿੰਘ ਦਾ ਜੇਠਾ ਪੁੱਤਰ) ਅਮਰ ਸਿੰਘ । [12]ਬੁੰਦੇਲ-ਵੰਸ਼ੀ ਚੰਪਤ ਰਾਇ ਦੇ ਪੁੱਤਰ ਪੰਨੇ ਦਾ ਪ੍ਰਤਾਪੀ ਰਾਜਾ। [13]ਤੀਰ ਅਰਜਨ ਵਰਗੇ, ਗੁਰਜ ਇਹਨਾਂ ਦੀ ਭੀਮ ਸੈਨ ਵਰਗੀ, (ਜੈਪੁਰ ਦੇ ਰਾਜੇ ਭਗਵਾਨ ਦਾਸ ਦੇ ਭਤੀਜੇ) ਮਾਨ ਸਿੰਘ ਨਾਲੋਂ ਵੀ ਇਹਨਾਂ ਦੀ ਤਲਵਾਰ ਨੂੰ ਲੋਕ ਚੰਗਾ ਕਹਿੰਦੇ ਸਨ। [14]ਇਕ ਮੁਸਲਮਾਨ ਰਾਜਪੂਤ ਜਾਤੀ। [15]ਜਿਹੜੇ ਬਾਦਸ਼ਾਹਾਂ ਤੋਂ ਹਾਰਦੇ ਨਹੀਂ ਸਨ, ਰਾਜਿਆਂ ਤੋਂ ਫ਼ਤਹ ਨਹੀਂ ਸਨ ਹੁੰਦੇ। [16]ਸ਼ੇਰ ਵਾਂਗ। [17]ਚੰਗੀ। [18]ਤਦੋਂ ਦਗੇ ਕਰਕੇ ਏਸ ਨੂੰ (ਅੱਗ) [ਸੰਗ] ਨਾਲ [ਨੇਸ] ਰਾਤ ਨੂੰ [ਜਾਲੀ] ਸਾੜ ਦਿੱਤਾ। [19]ਹਿਰਦੇ ਵਿੱਚ। [20]ਰਾਹ 'ਚ ਜੰਗ ਹੋ ਪਿਆ।

ਚੌਧਰੀ ਸੁਜਾਨੇ ਆਦਿ, ਆਇ ਕੈ ਬਿਰਾੜੈਂ ਬਾਗ ਫਰੀ ਪ੍ਰੀਤਿ ਹੂ ਕਰੀ। ਡੇਰਾ ਏਕ ਬੁਰਜ ਮੈਂ ਦੀਨੋ ਕੀਨੋ ਪ੍ਰੇਮ ਅਤਿ,ਅਧਿਕ ਪਿਲਾਇ ਕੈ ਸ਼ਰਾਬ ਤਿਨ ਹੂ ਖਰੀ[1] ॥੫੯॥ ਸੰਗੀ ਅਸਵਾਰ ਔਰ ਠੌਰ ਹੂ ਸੁਲਾਇ ਦਏ, ਭੋਜਨ ਛਕਾਏ ਕਰੀ ਖਾਤਰ[2] ਅਪਾਰੀਆ । ਗਏ ਜਬਿ ਸੋਇ ਸਭਿ ਮਿਲ ਕੈ ਬਿਰਾੜੋਂ ਤਬਿ, ਛਾਪੇ ਔਰ ਲਕੜੀ ਲਯਾਇ ਭਾਰ ਭਾਰੀਆ[3] । ਬੁਰਜ ਕੇ ਚਿਨ ਕੈ ਚੁਫੇਰੇ ਆਗ ਲਾਇ ਦੀਨੀ, ਆਯੋ ਜਬਿ ਸੇਕ ਉਠੇ ਬੀਰ ਬਲ-ਕਾਰੀਆ[4] । ਚਢੇ ਛਾਤ ਪਰੇ[5] ਹੇਰੇ ਦੁਸ਼ਮਨ ਦੂਰ ਖਰੇ, ਤੀਰਨ ਕੇ ਸਾਥ ਆਠ ਦਸ ਡਾਰੇ ਮਾਰੀਆ ॥੬੦॥ ਨਿਕਸ ਨ ਸਾਕੇ ਕਾਹੂ ਓਰ ਜੋਰ ਪਾਇ ਦੋਊ, ਅੰਤ ਸੋਊ ਜਰ ਬਰ ਖਾਕ ਪਾਕ ਹ੍ਵੈ ਗਏ[6] । ਠੀਕ ਪਾਪ ਪਾਪੀ ਕੋ ਪਯਾਰਾ ਗੁਰੂ ਭੀ ਉਚਾਰਾ, ਦੇਖੋ ਕੈਸੇ ਦਗੇ ਸੰਗ ਬੀਰ ਬਡ ਦ੍ਵੈ ਹਏ[7]। ਸੰਮਤ ਅਠਾਰਾਂ ਸੈ ਉਣੰਜਾ ਮਾਂਹਿ ਯਾਹਿ ਸਾਕਾ, ਥਯੋ ਅਤਿ ਮੰਦ ਜੋ ਬਿਰਾੜ ਕਰਤੇ ਭਏ। ਸਾਰ ਪਾਇ ਯਾਹਿ ਭਾਰ[8] ਚੂਹੜ ਸਿੰਘ ਜੂ ਕੇ ਸੁਤ, ਦੀਪ ਸਿੰਘ ਬੀਰ ਸਿੰਘ ਨਿਜ ਫੌਜ ਹੂ ਲਏ ॥੬੧॥ ਲੈਣ ਹੇਤ ਬੈਰ ਨਿਜ ਬਾਪ ਕਾ ਅਲਾਪ[9] ਚਢੇ, ਫੌਜ ਪਟਲੇਸ਼ੂਰ ਪਠਾਈ ਹੇਤ ਮੱਦਤੈਂ । ਔਰ ਭਾਈਚਾਰਾ ਸਾਰਾ ਥੀਓ ਸੰਗ ਤਿਨ ਹੂੰ ਕੇ, ਜਾਇ ਗਾਮ ਘਣੀਏ ਕੋ ਘੇਰਯੋ ਜਾਇ ਸ਼ਿੱਦਤੈਂ[10] । ਹੁਤੋ ਜੋ ਬਿਰਾਰਨ ਕਾ ਸਰਦਾਰ ਚੌਧਰੀ, ਸੁਜਾਨਾ ਨਾਮ ਬੈਰੀ ਇਨ ਕੇਰ ਭੱਟ ਬੱਧਤੈ[11]। ਬਿਨਾ ਸਾਰ ਵਾਹਿ ਤੋ ਸ਼ਿਕਾਰ ਗਯੋ ਖੇਲ ਬੇ ਥਾ[12], ਦੀਪ ਸਿੰਘ ਸਾਰ ਪਾਇ ਧਾਇ ਜਾਇ ਹੱਦ ਤੈ[13] ॥੬੨॥ ਘੇਰ ਲੀਓ ਜੰਗਲ ਮੈਂ ਸੱਤਰੂ ਅਮੰਗਲ[14] ਕੋ, ਭਾਖਯੋ ਉਦੰਗਲ ਤੈਂ ਦਗਾ ਕੀਨ ਭਾਰੀਆ[15]।

---

[1]ਚੰਗੀ। [2]ਸੇਵਾ। [3]ਬਹੁਤੀਆਂ ਪੰਡਾਂ। [4]ਬਲਵਾਨ। [5]ਛੱਤ ਦੇ ਉਪਰ ਚੜ੍ਹ ਗਏ । [6]ਸੜ ਬਲ ਕੇ ਪਵਿੱਤ੍ਰ ਸੁਆਹ ਹੋ ਗਏ । [7]ਦੋ ਸੂਰਮੇ ਮਾਰ ਦਿੱਤੇ । [8]ਇਹ ਭਾਰੀ ਖਬਰ ਸੁਣ ਕੇ। [9]ਬੋਲ ਕੇ, ਵੰਗਾਰ ਕੇ। [10]ਸਖਤੀ ਨਾਲ। [11]ਵੱਡਾ ਸੂਰਮਾਂ ਇਨ੍ਹਾਂ ਦਾ ਵੈਰੀ ਸੀ। [12]ਖੇਲਣ ਗਿਆ ਸੀ। [13]ਹੱਦ ਉੱਤੇ। [14]ਭਿਆਨਕ। [15][ਉਦੰਗਲ] ਇਕੱਠ ਵਿੱਚ ਕਿਹਾ ਤੈਂ ਭਾਰੀ ਦਗਾ ਕੀਤਾ ਹੈ।

ਏ ਰੇ ਮੂਢ ਗੀਦੀ ਪਾਜੀ[1] ਐਸੇ ਸੂਰਬੀਰਨ ਸੋਂ, ਧ੍ਰੋਹ ਤੈਂ ਕਮਾਯੋ[2] ਅਬਿ ਹੋਹੁ ਹੁਸ਼ਿਆਰੀਆ। ਲੇਹੁ ਕਰਿ ਬਾਰ ਰੈਹੈ ਹੌਂਸ[3] ਮਨ ਮਾਂਹਿ ਨੈਹੈਂ, ਨਾ ਤੋ ਹਮ ਹੂੰ ਹਤੈਂਹੈਂ ਤੋਹਿ ਲਲਕਾਰੀਆ। ਸੁਭਟ ਸਪੂਤ ਹਮ ਬੈਰੀ ਕਾ ਨ ਰਾਖੇਂ ਗੰਮ, ਛੱਤ੍ਰੀ ਅਛੂਤ ਥੰਮ ਧਰਮ ਸੁਧਾਰੀਆ[4] ॥੬੩॥ ਐਸ ਹੂੰ ਸੁਜਾਨਾ ਸੁਨਿ ਪਛੁਤਾਇ ਸਿਰ ਧੁਨਿ, ਕੇਲੇ ਦਲ ਜਿਮ ਪੁਨ ਕਾਂਪਯੋ ਡਰਾਇ ਕੈ[5]। ਹੋਇ ਕੈ ਅਧੀਰ ਕੀਰ ਯਦੀ ਕਿਛੁ ਛੋਰੇ ਤੀਰ, ਸਰਦਾਰ ਧਾਰ ਧੀਰ ਢਾਲ ਪੈ ਲਹਾਇ ਕੈਂ[6]। ਅਸ੍ਵ ਕੋ ਕੁਦਾਇ ਜਾਇ ਢਿਗ ਰੋਸ ਉਪਜਾਇ, ਤੇਗ ਬੇਗ ਬਲ ਲਾਇ[7] ਬਾਹੀ ਹੁਲਸਾਇ ਕੈ[8]। ਬੀਜਰੀ ਸਮਾਨ ਲੱਸ, ਸਿਰ ਧਰ ਜ਼ੀਨ ਅੱਸ੍ਵ, ਕਾਟ ਗਈ ਧਰ ਧੱਸ, ਡਾਰਯੋ ਅਰਿ ਘਾਇ ਕੈ[9] ॥੬੪॥ ਔਰ ਜੇ ਬਿਰਾਰ ਥੇ, ਸ਼ਿਕਾਰ ਮਾਂਹਿ ਤਾਂਹਿ ਸੰਗ, ਜੰਗ ਕਰਿ ਘੇਰਿ ਮਾਰੇ ਸਰਦਾਰ ਸੰਗੀਐਂ[10]। ਲੂਟ ਕੂਟ ਗਾਮ ਸੋ ਉਜਾਰਯੋ ਬੈਰੀਆਂ ਕੋ ਮਾਰਯੋ, ਬਰਬਾਦ ਕਰਿ ਡਾਰਿਓ ਯੁਤ ਸਾਕ ਅੰਗੀਐਂ[11]। ਬੈਰ ਲੀਓ ਬਾਪ ਕਾ ਅਮਾਪ ਧਾਪ ਖਾਪ ਅਰਿ[12] ਦੀਪ ਸਿੰਘ ਬੀਰ ਸਿੰਘ ਸਰਦਾਰ ਚੰਗੀਐਂ[13]। ਸਿਰ ਧਰ[14] ਸੱਤ੍ਰੁ ਕਾ ਲਯਾਇ ਕੈ ਭਦੌੜ ਮਾਂਹਿ, ਲਟਕਾਯੋ ਠੌਰ ਠੌਰ ਕਾਟਿ ਦੂਰ ਢੰਗੀਐਂ[15] ॥੬੫॥ ਬਾਪ ਕੀ ਰਯਾਸਤੈਂ ਵਰਾਸਤੈਂ ਕੋ ਸਮ ਭਾਗ[16], ਬੀਰ ਸਿੰਘ ਦੀਪ ਸਿੰਘ ਬਾਂਟ ਭਲ ਹੈ ਲਯੋ। ਖੜਗ ਮ੍ਰਿਗੇਸ ਪੂਤ ਦੀਪ ਸਿੰਘ

---

[1]ਹੇ ਮੂਰਖ ਕਾਇਰ ਤੇ [ਪਾਜੀ] ਨੀਚ। [2]ਧੋਖਾ ਕੀਤਾ ਹੈ। [3]ਇੱਛਾ। [4][ਅਛੂਤ] ਬਹਾਦਰ [ਛੱਤ੍ਰੀ] ਸੂਰਮੇ ਹਾਂ ਤੇ ਧਰਮ ਦੇ [ਸੁਧਾਰੀਆ] ਚੰਗੇ ਥੰਮ ਹਾਂ। [5]ਸਿਰ ਮਾਰ ਕੇ ਕੇਲੇ ਦੇ ਪੱਤੇ ਵਾਂਗ ਡਰ ਕੇ ਕੰਬਿਆ। [6][ਕੀਰ] ਕੰਗਾਲ [ਸੁਜਾਨੇ] ਨੇ ਧੀਰਜ ਤੋਂ ਰਹਿਤ ਹੋ ਕੇ ਭਾਵੇਂ ਕੁਝ ਤੀਰ ਛੱਡ, ਸਰਦਾਰ ਦੀਪ ਸਿੰਘ ਨੇ ਧੀਰਜ ਧਾਰ ਕੇ ਢਾਲ ਤੇ ਲੈ ਲਏ। [7]ਜ਼ੋਰ ਨਾਲ। [8]ਉਤਸ਼ਾਹ ਨਾਲ। [9]ਬਿਜਲੀ ਵਾਂਗ [ਲੱਸ] ਚਮਕ ਕੇ, ਸਿਰ-ਧੜ ਕਾਠੀ ਤੇ ਘੋੜਾ ਕੱਟ ਕੇ ਧਰਤੀ 'ਚ ਧਸ ਗਈ ਦੁਸ਼ਮਣ ਸੁਜਾਨੇ ਨੂੰ ਮਾਰ ਕੇ ਸੁੱਟ ਦਿੱਤਾ। [10]ਦੀਪ ਸਿੰਘ ਦੇ ਸਾਥੀ ਸਰਦਾਰਾਂ ਨੇ। [11]ਸਾਕਾਂ ਅੰਗਾਂ ਸਮੇਤ। [12]ਵੈਰੀਆਂ ਨੂੰ ਖਪਾ ਕੇ [ਅਮਾਪ] ਬਹੁਤਾ [ਧਾਪ] ਪ੍ਰਸੰਨ ਹੋਏ। [13]ਜੋ ਚੰਗੇ ਸਰਦਾਰ ਸਨ। [14]ਧੜ। [15]ਖੋਟੇ ਢੰਗ ਨਾਲ ਕੱਟ ਕੱਟ ਕੇ ਥਾਂ ਥਾਂ ਲਟਕਾ ਦਿੱਤਾ। [16]ਮਾਲਕੀ ਦੀ ਜਾਇਦਾਦ ਨੂੰ ਇਕੋ ਜਿਹੇ ਹਿੱਸਿਆਂ ਵਿੱਚ।

ਕਾ ਸਪੂਤ[1], ਸਰਦਾਰ ਮਜਬੂਤ ਨੇਕ ਅਤਿ ਹੀ ਭਯੋ । ਅਤਰ ਮ੍ਰਿਗਿੰਦ ਫਰਜ਼ੰਦ ਤਾਂਹਿ ਕੋ ਬੁਲੰਦ[2], ਸਰਦਾਰ ਅਬਿ ਹੈ ਅਮੰਦ ਚੰਦ ਜਨੋਂ ਨਯੋ[3] । ਆਹਿ ਸੋ ਗੁਨੱਗਯ ਤੱਗਯ ਕੋਵਿਦ ਉਦਾਰ ਚਾਰੁ[4], ਭੂਪ ਕਾ ਖਤਾਬ ਸਰਕਾਰ ਤਾਂਹਿ ਕੋ ਦਯੋ ॥੬੬॥ ਜ਼੍ਹਾਹਰ ਮ੍ਰਿਗਿੰਦ[5] ਸਿੰਘ-ਜੈਮਲ ਜਗੱਤ-ਸਿੰਘ, ਬੀਰ ਸਿੰਘ ਜੂ ਕੇ ਪੂਤ ਭਏ ਏਹੁ ਬੇਸ[6] ਹੈਂ । ਮਾਹਾਂ ਸਿੰਘ ਕੇਹਰ ਮ੍ਰਿਗੇਸ ਅਜੈ ਪਾਲ ਸਿੰਘ[7] ਆਦਿਕ ਸੰਤਾਨ ਅਬਿ ਤਿਨ ਕੀ ਬਿਸੇਸ[8] ਹੈ। ਬਿੱਘਾ ਸਿੰਘ ਜੂ ਕੇ ਬੇਟੇ ਮੁਹਿਰ ਸਿੰਘ ਕੀ ਉਲਾਦ, ਦੇਵਾ ਸਿੰਘ ਅਚਲ ਸਿੰਘ ਉੱਤਮ ਮ੍ਰਿਗੇਸ ਹੈ। ਤਾਬੇਦਾਰ ਭੂਪਤਿ ਪਟਯਾਲੇ ਕੇ ਬਿਸਾਲੇ ਏਹ, ਕਿੰਚਤ ਭਦੌੜੀਓਂ ਕੀ ਗਾਥ ਬਿਧਿ ਏਸ ਹੈ[9] ॥ ੬੭॥ ਦੋਹਰਾ ॥ ਥੀ ਜਗੀਰ ਇਕ ਲਾਖ ਕੀ, ਇਨ ਸਰਦਾਰਨ ਪਾਸ। ਅੱਸੀ ਸਹਸ ਕੀ ਅਬਿ ਅਹੇ, ਔਰ ਜਬਤ ਭਈ ਖਾਸ[10] ॥੬੮॥ ਬੇਉਲਾਦ ਸਰਦਾਰ ਜੋ, ਜਾਵਤ ਇਨ ਕੇ ਮਾਂਹਿ। ਨ੍ਰਿਪ ਪਟਯਾਲਾ ਕਰਤ ਹੈ, ਜਪਤ ਜਗੀਰ ਸੁ ਤਾਂਹਿ ॥ ੬੯ ॥ ਸੋਰਠਾ ॥ ਅਬਿ ਮਲੌਦ, ਪੁਰ-ਰਾਮ, ਬੇਰ[11] ਕੇਰ ਸਰਦਾਰ ਜੋ । ਤਿਨ ਕੀ ਗਾਥ ਲਲਾਮ[12], ਸੁਨੋ ਸਜਨ ਕਿੰਚਤ[13] ਕਥੋਂ ॥੭੦॥ ਕਬਿੱਤ ॥ ਨਾਤੀ[14] ਫੂਲ ਕਾ ਬਖਯਾਤੀ[15] ਰਾਮ ਸਿੰਘ ਕਾ ਸਪੂਤ, ਬਖਤਾ ਮ੍ਰਿਗੇਸ ਜੋ ਬਿਸੇਸ ਬੀਰ ਹੈ ਥਏ। ਗਾਮ ਏਕ ਤਾਂਹਿ ਨਿਜ ਨਾਮ ਪੈ ਅਵਾਦ ਕੀਓ, ਆਲੇ ਸਿੰਘ ਸੰਗ ਰੈਹ ਜੰਗ ਬਹੁਤੇ ਕਏ। ਮਾਨ ਸਿੰਘ ਫਰਜ਼ੰਦ ਤਾਂਹਿ ਕੇ ਬੁਲੰਦ ਬੀਰ, ਚੀਰ ਅਰਿ-ਗਨ ਕੋ ਇਲਾਕੇ ਬਾਂਕੇ ਹੈਂ ਲਏ । ਰਾਇ ਉਲਯਾਸ ਤੇ ਛੁਡਾਇ ਲੀਏ ਸੈਣਾ ਚੀਮੇ, ਕੋਟਲੇ ਮਲੇਰ ਤੈ ਮਲੌਦ ਬੇਰ[16], ਲੈ ਲਏ

---

[1]ਪੁੱਤ੍ਰਾਂ 'ਚੋਂ ਸ੍ਰੇਸ਼ਟ ਪੁੱਤਰ ਹੈ। [2]ਅਤਰ ਸਿੰਘ ਤਿਸ ਖੜਗ ਸਿੰਘ ਦਾ ਵੱਡਾ [ਫ਼ਰਜੰਦ] ਪੁੱਤਰ ਹੈ (ਇਸ ਪਾਸ ਚਾਰ ਹਜ਼ਾਰ ਦੀ ਜਾਗੀਰ ਹੈ)। [3]ਨਵੇਂ ਚੰਦ ਭਾਵ ਦੂਜ ਦੇ ਚੰਦ ਵਾਂਗ [ਅਮੰਦ] ਉੱਜਲ ਹੈ । [4]ਗੁਣਾਂ ਦਾ ਗਿਆਤਾ, ਤੱਤ ਦਾ ਗਿਆਤਾ, ਵਿਦਵਾਨ, ਦਾਤਾ ਤੇ ਸੁੰਦਰ ਹੈ। (ਇਸ ਪਾਸ ਦੋ ਹਜ਼ਾਰ ਦੀ ਜਾਗੀਰ ਹੈ) । [5]ਸਿੰਘ। [6]ਚੰਗੇ । [7](ਬਾਈ ਹਜ਼ਾਰ ਦੀ ਜਾਗੀਰ ਇਸ ਪਾਸ ਹੈ) । [8]ਬਹੁਤੀ ਹੈ । [9]ਇਸ ਤਰ੍ਹਾਂ ਹੈ । [10]ਹੋਰ ਬਹੁਤੀ । [11]ਪਿੰਡ ਦਾ ਨਾਮ । [12]ਸੁੰਦਰ । [13]ਥੋੜ੍ਹੀ ਜਿਹੀ । [14]ਪੋਤਰਾ । [15]ਮਸ਼ਹੂਰ । [16]ਪਿੰਡ ਦਾ ਨਾਮ ।

॥੭੧॥ ਪੂਤ ਦੋਇ ਤਾਂਹਿ ਕੇ ਦਲੇਲ ਸਿੰਘ ਬਾਘ ਸਿੰਘ, ਹਰਿ ਗੁਰੁ ਭਗਤ ਜਗਤ ਭਟ ਜਾਹਿਰੈਂ। ਸੰਮਤ ਅਠਾਰਾਂ ਸੌ ਸਤਾਈ ਮਾਂਹਿ ਮਾਨ ਸਿੰਘ, ਗਯੋ ਪਰਲੋਕ ਤੌ ਦਲੈਲ ਸਿੰਘ ਮਾਹਿਰੈਂ[1]। ਰਜਾਸਤ ਸੰਭਾਰ ਸਰਦਾਰ ਭਯੋ ਬਾਪ ਸਮ, ਲਘੁ ਭਾਈ ਬਾਘ ਸਿੰਘ ਤਾਂਈਂ ਕੀਓ ਬਾਹਿਰੈਂ[2]। ਦੀਓ ਨ ਗੁਜਾਰਾ ਹਿੱਸਾ, ਬਢਯੋ ਤਾਂਹਿ ਪਰ ਕਿੱਸਾ[3], ਝਗੜਾ ਫਸਾਦ ਦਿਸਾ ਸਾਲ ਕਈ ਕਾਹਿਰੈਂ[4] ॥੭੨॥ ਆਖਰੇਸ ਪਟਲੇਸ[5] ਸਰਦਾਰ ਚੂਹੜ ਸਿੰਘ ਆਦਿਕੈਂ, ਤਿਹਾਈ ਬਾਘ ਸਿੰਘ ਕੋ ਦਿਲਾ ਦਈ। ਏਸ ਖਾਨਦਾਨ ਮਾਂਹਿ ਯਾਂਹੀਂ ਤੈ ਹੈ ਰੀਤਿ ਵਾਹਿ, ਦੁਗੁਨ ਬਡੋ ਲਹਾਹਿ ਲਘੁ ਏਕ ਹੂੰ ਲਈ[6]। ਭਏ ਜੁ ਦਲੇਲ ਸਿੰਘ ਜੂ ਕੇ ਪੂਤ ਦੋਇ ਪੁਨ, ਫਤੇ ਸਿੰਘ ਮਿੱਤ ਸਿੰਘ ਤਿਨੈਂ ਇਮ ਹੀ ਕਈ। ਫਤੇ ਸਿੰਘ ਕੇ ਹਜੂਰਾ ਸਿੰਘ ਤੈ ਉਤਮ ਸਿੰਘ ਭਏ, ਐ ਪੈ ਬਿਨ ਪੂਤ ਬਡੇ ਮ੍ਰਿਤੁ ਜੋ ਪਈ[7] ॥ ੭੩ ॥ ਯਾਹੀਂ ਤੈ ਉੱਤਮ ਸਿੰਘ ਪਾਸ ਹਿੱਸਾ ਆਯੋ ਸੋ ਭੀ, ਰਾਮਪੁਰ ਨਾਮ ਗਾਮ ਮੈਂ ਸਲਾਮਤੈਂ ਅਹੇ[8]। ਆਮਦਨੀ ਪੈਂਤੀਸ ਹਜ਼ਾਰ ਕੀ ਜਗੀਰ ਤਾਂ ਪੈ, ਅੰਗ੍ਰੇਜ਼ੋਂ ਦਿਸ ਤੈ ਮਜੱਸਟ੍ਰੇਟ ਹੈਂ ਵਹੇ[9]। ਮਿਤ ਸਿੰਘ ਜੁ ਮਲੌਂਦ ਮੈਂ ਅਵਾਦ ਰਹਯੋ[10] ਭਲ, ਬੀਸਕ ਹਜ਼ਾਰ ਆਮਦਨੀ ਤਾਂਹਿ ਕੀ ਕਹੇਂ। ਤਾਂ ਕਾ ਸੁਤ ਬਦਨ-ਮ੍ਰਿਗੇਸ ਤੌ ਮਲੌਂਦ ਮੈਂ ਹੈ, ਦੂਸਰੋ ਸੁੰਦਰ ਸਿੰਘ ਪੱਖੋ ਗਾਮ ਮੈਂ ਰਹੇ॥੭੪॥ ਏ ਤੋ ਬਡੀ ਸਾਖ ਕੀ[11] ਕਹਾਨੀ ਹਮ ਭਾਖ ਦਈ, ਅਬਿ ਬਾਘ ਸਿੰਘ ਜੂ ਕੀ ਆਖ ਦੇਤ ਹੈਂ ਸਹੀ। ਰਣਜੀਤ ਸਿੰਘ ਤੈ ਹਕੀਕਤ ਮ੍ਰਿਗੇਸ ਬੇਸ[12], ਭਏ ਸੁਤ ਦੋਇ ਤਾਂ ਕੇ ਬਾਂਟ ਰਜਾਸਤੈ ਲਹੀ[13]। ਸੰਤਤਿ ਬਿਹੀਨ ਰਣਜੀਤ ਸਿੰਘ ਖੀਨ ਭਯੋ[14],

---

[1]ਮੁਖੀ ਹੋ ਗਿਆ। [2]ਬਾਹਰ ਕਰ ਦਿੱਤਾ, ਵੱਖਰਾ ਕਰ ਦਿੱਤਾ। [3]ਕਹਾਣੀ ਵਧ ਗਈ। [4]ਕਈ ਸਾਲ ਝਗੜਾ ਫਸਾਦ ਤੇ [ਕਾਹਿਰੈਂ] ਮੁਸੀਬਤ (ਦੋਹੀਂ)[ਦਿਸਾ] ਤਰਫੀਂ ਪਈ ਰਹੀ। [5]ਅਖੀਰ ਨੂੰ ਮਹਾਰਾਜਾ ਪਟਿਆਲਾ ਤੇ..। [6]ਏਸੇ ਕਰਕੇ ਉਹੋ ਰੀਤੀ ਹੈ ਵੱਡਾ ਦੁੱਗਣਾ(ਹਿੱਸਾ) ਲੈਂਦਾ ਹੈ ਤੇ ਛੋਟਾ ਇਕ ਹਿੱਸਾ ਲੈਂਦਾ ਹੈ। [7]ਪਰ ਜਦੋਂ ਪੁੱਤ ਤੋਂ ਬਿਨਾਂ ਵੱਡੇ ਦੀ ਮੌਤ ਹੋ ਗਈ। [8]ਕਾਇਮ ਹੈ। [9]ਉਹ ਜੱਜ ਹਨ। [10]ਵਸਦਾ ਰਿਹਾ। [11]ਵੰਸ਼ (ਕੁਲ) ਦੀ। [12]ਚੰਗੇ। [13]ਰਿਆਸਤ ਵੰਡ ਲਈ। [14]ਮਰ ਗਿਆ।

ਲੀਨ ਤਾਂ ਕੀ ਰਜਾਸਤ ਹਕੀਕਤ ਹਰੈਂ ਵਹੀ[1]। ਬਲਵੰਤ ਸਿੰਘ ਸੁਤ ਤਾਂਹਿ ਕੇਰ ਆਹਿ ਅਬਿ, ਬੇਰ ਗਾਮ ਮੈਂ ਰਹਾਹਿ ਚੀਮੇਂ ਤਾਂਹਿ ਪੈ ਅਹੀ[2] ॥੭੫॥ ਬੀਸਕ ਹਜ਼ਾਰ ਕੀ ਜਗੀਰ ਹੈ ਉਦਾਰ ਤਾਂ ਪੈ ਰਾਖੈ ਕਰਤਾਰ ਹਮ ਹੂੰ ਅਸੀਸ ਦਾਏ ਹੈਂ[3]। ਫੌਜਦਾਰੀ ਤੈ ਦਿਵਾਨੀ ਅੰਗ੍ਰੇਜ਼ੀ ਇਨੈ ਮਾਨੀ, ਦੇਤ ਹੈ ਦੁਆਨੀ ਈਨ ਔਰ ਹੂੰ ਕਮਾਏ ਹੈਂ[4]। ਆਲੇ ਸਿੰਘ ਜੂ ਕੇ ਭਾਈ ਬਖਤੇ ਕੀ ਗਾਥ ਗਾਈ[5], ਰਘੂ ਔਰ ਸੱਭਾ ਕਿਛੁ ਨਾਂਹਿ ਬਿਦਤਾਏ ਹੈਂ । ਬੇਰ ਰਾਮਪੁਰ ਤੈ ਮਲੌਦ ਕਾ ਹਵਾਲ ਕਹਯੋ, ਅਬਿ ਬਰੜ੍ਹੱਖੇ ਵਾਰਿਓਂ ਕੀ ਕਿਛੁ ਗਾਏ ਹੈਂ ॥੭੬॥ ਚੌਧਰੀ ਤਿਲੋਕਾ ਸੁਤ ਫੂਲ ਕਾ ਥਯੋ ਬਿਸੋਕਾ[6], ਪੋਤਾ ਤਾਂ ਕਾ ਗਜਪਤ ਸਿੰਘ ਭੂਪ ਜੋ ਭਯੋ। ਮੁਹਿਰ ਸਿੰਘ ਭਾਗ ਸਿੰਘ ਭੂਪ ਸਿੰਘ ਪੂਤ ਤਾਂ ਕੇ, ਥਏ ਬੀਰ ਬਾਂਕੇ ਰਾਜ ਭਾਗ ਸਿੰਘ ਕੋ ਦਯੋ। ਮੁਹਿਰ ਸਿੰਘ ਪੈ ਇਲਾਕਾ ਖੰਨੇ ਕੇਰ ਰਹਯੋ ਬਾਂਕਾ, ਤਾਂ ਕਾ ਸੁਤ ਹਰੀ ਸਿੰਘ ਬੇ-ਉਲਾਦ ਹੀ ਗਯੋ। ਭੂਪ ਸਿੰਘ ਪਾਸ ਬਰੜ੍ਹਖੇ ਔ ਬਜੀਦ ਪੁਰ, ਰਹੇ ਦੋ ਇਲਾਕੇ ਬਾਂਕੇ ਸਰਦਾਰ ਸੋ ਥਯੋ ॥੭੭॥ ਕਰਮ ਸਿੰਘ ਤੈ ਬਸਾਵਾ ਸਿੰਘ ਤਾਂ ਕੇ ਪੂਤ ਭਏ, ਕਰਮ ਸਿੰਘ ਕੋ ਬਜੀਦ ਪੁਰ ਦੀਓ ਚਾਇ ਕੈ[7]। ਬਰੜ੍ਹੱਖੇ ਤੇ ਭਵੱਦੀ ਏਹ ਵਸਾਵਾ ਸਿੰਘ ਪਾਸ ਰਹੇ, ਸਰਦਾਰੀ ਸੋ ਕਮਾਤ ਭਲ ਭਾਇ ਕੈ[8]। ਸੰਗਤ-ਮ੍ਰਿਗੇਸ ਜੌ ਨਰੇਸ ਜੀਂਦ ਕੇਰ ਬੇਸ[9], ਬੇ-ਉਲਾਦ ਮੁਯੋ ਪਾਛੇ ਝਗੜਾ ਥਵਾਇ ਕੈ[10]। ਪੂਤ ਕਰਮ ਸਿੰਘ ਕੇ ਸਰੂਪ ਸਿੰਘ ਜੀ ਕੋ ਰਾਜ, ਪਟਲੇਸ ਨੈ ਦਿਵਾਯੋ ਅਨਿਕ ਉਪਾਇ ਕੈ ॥੭੮॥ ਸੋ ਤੋ ਭਯੋ ਰਾਜਾ ਜੀਂਦ ਕੇਰ ਹੂੰ ਦਰਾਜਾ[11] ਭਲ, ਬਰੜ੍ਹੱਖੇ ਆਦਿ ਜੋ ਬਸਾਵਾ ਸਿੰਘ ਪੈ ਰਹਯੋ। ਤਾਂ ਕੇ

[1]ਉਹੋ ਰਿਆਸਤ। [2]ਚੀਮੇ ਨਾਮ ਦਾ ਪਿੰਡ ਵੀ ਉਸ ਪਾਸ ਹੀ ਹੈ। [3]ਅਸੀਂ ਅਸੀਸ ਦਿੰਦੇ ਹਾਂ। [4]ਫੌਜਦਾਰੀ ਤੇ ਦਿਵਾਨੀ ਮੁਕੱਦਮਿਆਂ ਦੇ ਫੈਸਲੇ ਅੰਗ੍ਰੇਜ਼ਾਂ ਦੇ ਇਨ੍ਹਾਂ ਨੇ ਮੰਨ ਲਏ ਹਨ ਭਾਵ ਇਹ ਅਧਿਕਾਰ ਅੰਗ੍ਰੇਜ਼ਾਂ ਕੋਲ ਹਨ, (ਰੁਪਏ ਵਿਚੋਂ) ਦੁਆਨੀ ਈਨ ਮੰਨਣ ਦੀ ਦਿੰਦੇ ਹਨ, ਹੋਰ ਬਾਕੀ ਆਪ ਕਮਾ ਲੈਂਦੇ ਹਨ, ਭਾਵ ਬਾਕੀ ਆਮਦਨ ਉਨ੍ਹਾਂ ਕੋਲ ਹੀ ਰਹਿੰਦੀ ਹੈ। [5]ਕਥਾ ਕਹੀ ਹੈ। [6]ਬਿਨਾਂ ਸ਼ੋਕ ਤੋਂ। [7]ਖੁਸ਼ੀ ਨਾਲ। [8]ਚੰਗੀ ਤਰ੍ਹਾਂ ਪ੍ਰੇਮ ਨਾਲ। [9]ਚੰਗੇ। [10]ਹੋ ਕੇ। [11]ਵੱਡਾ।

ਸੁਤ ਸੁੱਖਾ ਸਿੰਘ ਭਗਵਾਨ ਸਿੰਘ ਭਏ, ਸਮ ਭਾਗ ਬਾਪ ਕਾ ਇਲਾਕਾ ਬਾਂਟ ਹੈ ਲਹਯੋ[1]। ਸੁੱਖਾ ਸਿੰਘ ਜੂ ਕੇ ਹਰਨਾਮ ਸਿੰਘ ਹੀਰਾ ਸਿੰਘ ਭਏ ਸੁਤ, ਬਡੋ ਬੇ-ਉਲਾਦ ਮ੍ਰਿਤੁ ਨੇ ਗਹਯੋ[2]। ਰਹਯੋ ਹਿੱਸਾ ਤਾਂਹਿ ਕੇਰ ਹੀਰਾ ਸਿੰਘ ਪਾਸ ਫੇਰ, ਕਰ ਦੀਓ ਸੋ ਸੁਮੇਰ ਲੇਖ ਤਾਂ ਕੇ ਜੌ ਚਹਯੋ[3] ॥ ੭੯ ॥ ਭੂਪ ਭਗਵਾਨ ਸਿੰਘ ਨਾਭੇ ਵਾਰੋ ਬੇ-ਉਲਾਦ, ਉੱਨੀ ਸੈ ਅਠਾਈ ਮਾਂਹਿ ਪਰਲੋਕ ਜੌ ਗਯੋ। ਤਾਂਹਿ ਕੀ ਰਯਾਸਤ ਕੇ ਲੈਨ ਹੇਤ, ਦੇਤ ਭਏ ਅਰਜੀ ਨਜੀਕੀ ਸਭਿ ਝਗੜਾ ਥਵੇ ਪਯੋ[4]। ਉਦੇ ਸਿੰਘ ਜੋਊ ਪਟਯਾਲੇ ਕਾ ਦਿਵਾਨ ਥੋਊ[5], ਤਾਂਹਿ ਕਾ ਜਮਾਈ ਸੋਊ ਹੀਰਾ ਸਿੰਘ ਥਾ ਭਯੋ। ਪੂਤ ਉਦੇ ਸਿੰਘ ਕੇ ਸਪੂਤ ਗੁਰਮੁਖ ਸਿੰਘ, ਭੂਪਤਿ ਮਹੇਂਦ੍ਰ ਸਿੰਘ ਤਾਂਈਂ ਹਾਥ ਪੇ ਲਯੋ ॥ ੮੦॥ ਓਨ ਪਟਲੇਸ਼੍ਵਰ ਤੈ ਹੀਰੇ ਮ੍ਰਿਗੇਸ਼੍ਵਰ ਕੋ, ਨਾਭੇ ਕਾ ਦਿਵਾਯੋ ਰਾਜ ਲਾਟ ਅੰਗ੍ਰੇਜ਼ੀ ਸੈਂ[6]। ਹੀਰਾ ਸਿੰਘ ਰਾਜਾ ਅਬਿ ਨਾਭੇ ਕਾ ਦਰਾਜਾ ਆਹਿ, ਰਾਜ ਕਾਜ ਕਰਿ ਹੈ ਧਰਮ ਬਡ ਤੇਜੀ ਸੈਂ। ਹੁਤੀ ਜੋ ਜਗੀਰ ਬਰੜੱਖਯਾਂ ਮੈਂ ਤਾਂਹਿ ਕੇਰ, ਤਾਂ ਹੀ ਕੇ ਚਚੇਰੇ ਭਾਈ ਪਾਈ ਸੋ ਅਮੇਜੀ ਸੈਂ[7]। ਭਗਵਾਨ ਸਿੰਘ ਜੀ ਕਾ ਪੁੱਤ੍ਰ ਦਿਵਾਨ ਸਿੰਘ ਬਰੜਖਿਯਾ ਮੈਂ ਸਰਦਾਰ ਹੈ ਅਗੇਜੀ ਸੈਂ[8] ॥ ੮੧ ॥ ਗਾਮ ਬਰੜੱਖੇ ਤੈ ਭਵੱਦੀ ਤਾਂਹਿ ਪਾਸ ਖਾਸ, ਆਮਦਨੀ ਸਾਤਕ ਹਜਾਰ ਕੀ ਲਖਾਏ ਹੈਂ[9]। ਤਾਬੇਦਾਰ ਰੈਹੈ ਰਾਜਾ ਜੀਂਦ ਪਤਿ ਕੇ ਹੈ ਵੈਹੈ, ਨੇਕ ਅਤਿਸੈ ਹੈ ਰਤਿ ਧਰਮ ਰਖਾਏ ਹੈ[10]। ਫੂਲ ਕੇ ਸ੍ਰਦਾਰ ਭੂਪ ਲਘੁ ਬਡ ਜੇ ਅਨੂਪ, ਥੋਰੇ ਥੋਰੇ ਹਾਲ ਖੂਪ[11] ਸਭਿ ਕੇ ਸੁਨਾਏ ਹੈਂ। ਗਯਾਨ ਸਿੰਘ ਦੈ ਅਸੀਸ ਰਾਖੈ ਜਗਦੀਸ ਇਨੈਂ, ਬੀਸ ਬਿਸਵੇ ਹੀ ਫੈਲੇ ਫਲੇ ਔ ਫਬਾਏ ਹੈਂ[12] ॥੮੨॥ ਸੋਰਠਾ ॥ ਯਦੀ ਸਿੰਧੁ ਸੀ[13] ਯਾਹਿ, ਫੂਲ ਬੰਸ ਕੀ ਗਾਥ ਥੀ।

[1]ਲੈ ਲਿਆ। [2]ਮੌਤ ਨੇ ਪਕੜ ਲਿਆ ਭਾਵ ਮਰ ਗਿਆ। [3]ਜਦੋਂ ਉਸਦੇ [ਲੇਖ] ਕਰਮਾਂ ਨੇ ਚਾਹਿਆ ਤਾਂ ਸੁਮੇਰ ਪਰਬਤ ਵਾਂਗ ਸ਼੍ਰੋਮਣੀ ਕਰ ਦਿੱਤਾ। [4]ਹੋ ਪਿਆ। [5]ਵਜ਼ੀਰ ਸੀ। [6]ਅੰਗਰੇਜ਼ਾਂ ਦੇ ਵਾਇਸਰਾਇ ਪਾਸੋਂ। [7]ਮਿਲਾਪ ਨਾਲ। [8]ਮੁਖੀਆ। [9]ਜਾਣੀ ਦੀ ਹੈ। [10]ਉਹ ਬਹੁਤਾ ਨੇਕ ਹੈ ਤੇ ਧਰਮ ਦੀ ਪ੍ਰੀਤੀ ਰਖਦਾ ਹੈ। [11]ਚੰਗੇ। [12]ਇਨ੍ਹਾਂ ਨੂੰ ਵਾਹਿਗੁਰੂ ਚੰਗੀ ਤਰ੍ਹਾਂ ਫੈਲੇ ਫੁੱਲੇ ਤੇ ਫਬਾਈ ਰੱਖੇ। [13]ਸਮੁੰਦਰ ਵਰਗੀ ਵੱਡੀ।

ਕੁਜੜੀ[1] ਪਾਇ ਦਿਖਾਇ, ਅਬਿ ਅਧ੍ਯਾਇ ਇਹੁ ਇਤਿ ਭਯੋ[2] ॥੯੩॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗ੍ਯਾਨ ਸਿੰਘ ਵਿਰਚਿਤੇ 'ਸਰਦਾਰ ਖਮਾਣੋ ਵਾਲੇ, ਕਲਸੀਆਂ, ਭਵੌੜੀਆਂ ਆਦਿਕ ਕੀ ਕਥਾ', ਬਰਨਨੰ ਨਾਮ ਛਿਪੰਜਮੋ ਬਿਸ੍ਰਾਮ ॥੫੬॥

----

## ੫੭. [ਸੰਧਾਂ-ਵਾਲੀਏ, ਅਟਾਰੀ ਵਾਲੇ, ਮਜੀਠੇ ਵਾਲੇ ਅਤੇ ਮਾਨਾਂ ਵਾਲੇ ਸਰਦਾਰਾਂ ਦੀ ਕਥਾ।]

ਦੋਹਰਾ ॥ ਸੰਧਾਂ-ਵਾਲੀਏ ਜਯੋਂ ਭਏ, ਮਸ਼ਹੂਰੈਂ ਸਰਦਾਰ। ਗਾਥ ਭਨਕ ਹੌਂ ਤਨਕ ਤਿਨ[3], ਸੁਨੋ ਸਰੋਤਾ ਸਾਰੁ[4] ॥੧॥ ਚੌਪਈ ॥ ਭੂਪ ਸਾਲ-ਬਾਹਨਿ ਜੋ ਭਯੋ। ਬੰਸ ਤਾਂਹਿ ਜੋਊ ਬਹੁ ਥਯੋ[5]। ਸਹਿਸੂ ਨਾਮ ਨ੍ਰਿਪ ਇਕ ਥੀਓ। ਤਾਂ ਕੇ ਸੁਤ ਨਹਿੰ ਜਬਿ ਕੋਊ ਜੀਓ ॥੨॥ ਇਕ ਸੁਤ ਦਯੋ ਸਾਂਹਸੀ[6] ਤਾਂਈਂ। ਪਾਲਨ ਹਿਤ ਸੋ ਜੀਓ ਸਦਾਈ। ਲੋਗ ਸਾਂਹਸੀ ਤਾਂ ਕੋ ਕੈਹੈਂ। ਭਈ ਜੁ ਸੰਤਤਿ ਅੱਗਰ ਤੈਹੈਂ[7] ॥੩॥ ਅੱਲ ਸਾਂਹਸੀ ਤਿਨ ਕੀ ਹੋਈ। ਬਿਦਤਯੋ ਗੋਤ ਯਾਂਹਿ ਤੈ ਸੋਈ। ਭਯੋ ਤਖਤ ਮੱਲ ਚੌਧਰੀ ਏਕੈਂ। ਸ਼ਾਹਜਹਾਂ ਕੇ ਵਕਤੈਂ ਨੇਕੈਂ[8] ॥੪॥ ਅਧਿਕ ਅਰੂਜ[9] ਤਾਂਹਿ ਨੈ ਪਾਯੋ। ਰਾਜਾ-ਸਾਂਹਸੀ ਗਾਮ ਬਸਾਯੋ। ਭਾਗ-ਮੱਲ ਸੁਤ ਥੀਓ ਤਾਂ ਕਾ। ਬੁੱਢਾ ਸਿੰਘ ਜਾਂ ਕਾ ਸੁਤ ਬਾਂਕਾ ॥੫॥ ਦੇਸੀ ਬੁੱਢਾ ਸਿੰਘ ਮਸ਼ਹੂਰੈਂ। ਭਯੋ ਜਗਤ ਗੁਰੁ ਭਗਤ ਜ਼ਰੂਰੈਂ। ਅਜੀਤ ਸਿੰਘ ਸਾਹਿਬ ਕੀ[10] ਦਾਈ। ਗੁਰੁ ਘਰ ਤ੍ਰਿਸ ਕੀ ਤੀਯਾ ਰਹਾਈ ॥ ੬ ॥ ਬੁੱਢਾ ਸਿੰਘ ਗੁਰੁ ਦਸਮ ਹਜੂਰੈਂ। ਅੰਮ੍ਰਿਤ ਛਕਿ ਸਿੰਘ ਸਜਯੋ ਜਰੂਰੈਂ[11]। ਆਨੰਦਪੁਰ ਸਭਿ ਜੰਗਨ ਮਾਹੈਂ। ਰਹਯੋ ਸਦੀਵ ਗੁਰੂ ਕੇ ਪਾਹੈਂ ॥੭॥ ਜਬਿ ਗੁਰੁ ਦੱਖਨ ਓਰ ਪਧਾਰੇ। ਇਹੁ ਆਯੋ ਨਿਜ ਧਾਮ ਮਝਾਰੇ।

---

[1]ਕੁੱਜੀ ਵਿੱਚ। [2]ਪੂਰਾ ਹੋ ਗਿਆ ਹੈ। [3]ਤਿਨ੍ਹਾਂ ਦੀ ਥੋੜੀ ਜਿਹੀ ਕਥਾ [ਭਨਕ] ਕਹਿੰਦਾ ਹਾਂ। [4]ਸ੍ਰੇਸ਼ਟ। [5]ਹੋ ਗਈ ਭਾਵ ਬਹੁਤ ਵਧ ਗਈ। [6]ਇਕ ਨੀਚ ਜਾਤੀ। [7]ਤਿਸ ਦੀ ਅਗੋਂ ਜੋ ਉਲਾਦ ਹੋਈ। [8]ਨੇਕ, ਚੰਗਾ। [9]ਤ੍ਰੱਕੀ। [10]ਸਾਹਿਬਜ਼ਾਦੇ ਦੀ। [11]ਬਿਨਾਂ ਸੰਸੇ ਤੋਂ।

ਪੈ ਫਿਰ ਬੰਦੇ ਸੰਗ ਰਹਾਯੋ। ਸੁਭਟ ਪੰਥ ਮੈਂ ਬਡ ਬਿਦਤਾਯੋ ॥ ੮ ॥ ਨੌਧ ਸਿੰਘ ਚੰਦਾ ਸਿੰਘ ਦੋਊ। ਪੂਤ ਭਏ ਭਟ ਤਾਂ ਕੇ ਸੋਊ । ਪੰਥ ਖਾਲਸੇ ਸੰਗ ਰਹਾਏ। ਅੱਗ੍ਰ ਹੋਇ ਅਰਿ ਅਨਗਨ ਘਾਏ[1] ॥ ੯ ॥ ਸ਼ੁਕ੍ਰ-ਚੱਕ ਸਿੰਘ ਨੌਧ ਬਸਾਯੋ। ਰਚਿ ਘਰ ਤਹਿੰ ਫਿਰ ਸਦਾ ਰਹਾਯੋ। ਜੰਗ ਮਜੀਠੇ ਢਿਗ ਜਬਿ ਭਾਰਾ। ਅਹਿਮਦ ਸ਼ਾਹ ਸੈਂ ਬਯੋ ਕਰਾਰਾ ॥ ੧੦ ॥ ਨੌਧ ਸਿੰਘ ਤਹਿੰ ਭਯੋ ਸ਼ਹੀਦੈਂ[2] । ਜਨਮ ਮਰਨ ਤੈ ਲਈ ਰਸੀਦੈਂ[3] । ਚੜ੍ਹਤ ਸਿੰਘ ਸੁਤ ਤਾਂ ਕਾ ਰਹਾ। ਗੁਜਰਾਂਵਾਲਾ ਤਿਸ ਨੈ ਲਹਾ[4]॥੧੧॥ਮਹਾਰਾਜ ਰਣਜੀਤ ਮ੍ਰਿਗੇਸੂ। ਤਾਂ ਕਾ ਪੌਤ੍ਰ ਬਯੋ ਬਿਸੇਸੂ[5] । ਚੰਦਾ ਸਿੰਘ ਕਾ ਸੁਤ ਦਿਦਾਰ ਸਿੰਘ। ਭਯੋ ਸੁਭਟ ਯੁਤ ਪਿਤਾ ਬਲੀ ਧਿੰਗ[6] ॥ ੧੨ ॥ ਚੜ੍ਹਤ ਸਿੰਘ ਕੇ ਸੰਗ ਰਹਾਏ। ਸਭਿ ਜੰਗਨ ਮੈਂ ਅੱਗ੍ਰ ਲਰਾਏ । ਨਗਰ ਰਸੂਲ, ਗੁੱਜਰਾਂਵਾਲਾ। ਚੜ੍ਹਤ ਸਿੰਘ ਥਾ ਜਬੈ ਸੰਭਾਲਾ[7] ॥੧੩॥ ਗਾਮ ਪਿਨਸਿਖਾ, ਸੰਧਾਂਵਾਲਾ । ਇਨ ਤਬਿ ਕਬਜ਼ੇ ਕਰੇ ਬਿਸਾਲਾ। ਦਿਦਾਰ ਸਿੰਘ ਨਿਜ ਧਾਮ ਰਚੈ ਕੈ।ਸੰਧਾਂਵਾਲੇ ਸਦਾ ਰਹੈ ਕੈ ॥੧੪॥ ਤਟ ਝਨਾਵ ਮਧ ਜੰਗ ਲਰੈ ਕੈ। ਭਯੋ ਸ਼ਹੀਦ ਸੱਤ੍ਰ-ਗਨ ਘੈ ਕੈ[8] ॥੧੫॥ ਦੋਹਰਾ ॥ ਅਮੀਰ ਸਿੰਘ ਗੁਰੁਬਖਸ਼ ਸਿੰਘ, ਰਤਨ ਸਿੰਘੋ ਇਹੁ ਤੀਨ। ਪਾਛੇ ਸੁਤ ਤਿਸ ਕੇ ਰਹੇ, ਆਛੇ ਸੁਭਟ ਪ੍ਰਬੀਨ[9] ॥ ੧੬ ॥ ਸ੍ਵੈਯਾ ਛੰਦ ॥ ਮਾਹਾਂ ਸਿੰਘ ਰਣਜੀਤ ਸਿੰਘ ਸੰਗ, ਸਦ ਹੀ ਏਹੁ ਰਹਾਏ। ਜਹਿੰ ਜਹਿੰ ਮਚ੍ਯੋ ਘਮੰਡ ਚੰਡ ਅਤਿ[10],ਅੱਗ੍ਰ ਹੋਇ ਅਰਿ ਘਾਏ। ਮਹਾਰਾਜ ਜਬਿ ਲਈ ਲਹੌਰੈਂ, ਅਰ ਭਸੀਨ ਮੈਂ ਲਰਿਓ। ਸਿਰੋਂ ਪਰੇ ਹ੍ਵੈ ਤਬਿ ਇਨ ਤੀਨੋਂ, ਬੀਰੋਂ ਨੈ ਕੰਮ ਕਰਿਓ॥੧੭॥ਬੁਧ ਸਿੰਘ ਅਤਰ ਸਿੰਘ ਜੈਮਲ ਸਿੰਘ, ਲਹਿਣਾ ਸਿੰਘ ਬਸਾਵਾ[11] । ਪਾਂਚੋ ਪੂਤ ਅਮੀਰ ਸਿੰਘ ਕੇ, ਰਖਤੇ ਸੁਭਟਨ

---

[1]ਅਣਗਿਣਤ ਵੈਰੀ ਮਾਰੇ। [2](ਸੰ: ੧੭੯੮ ਬਿ: 'ਚ) ਸ਼ਹੀਦ ਹੋਇਆ। [3]ਛੁੱਟੀ, ਮੁਕਤੀ [4]ਲਿਆ। [5]ਵੱਡਾ (ਪ੍ਰਤਾਪੀ) ਹੋਇਆ। [6]ਜ਼ੋਰਾਵਰ। [7](ਸੰ: ੧੮੦੭ ਬਿ: ਵਿੱਚ)। [8]ਬਹੁਤੇ ਵੈਰੀਆਂ ਨੂੰ ਮਾਰ ਕੇ(੧੮੩੩ ਬਿ: ਵਿੱਚ)ਸ਼ਹੀਦ ਹੋਇਆ। [9]ਚੰਗੇ ਚਤੁਰ ਸੂਰਮੇ। [10]ਬਹੁਤਾ ਤਿੱਖਾ [ਘਮੰਡ] ਜੰਗ ਹੋਇਆ। [11](ਸਿੰਘ)।

ਦਾਵਾ[1]। ਸਿੰਘ ਖਜ਼ਾਨ ਨਿਧਾਨ ਸਿੰਘ ਇਹੁ, ਰਤਨ ਸਿੰਘ ਕੇ ਥਾਏ। ਮਹਾਰਾਜ ਕੇ ਸੰਗ ਸਦਾ ਇਹੁ, ਜੰਗਨ ਮਾਂਹਿ ਰਹਾਏ॥੧੮॥ ਜੈ ਸਿੰਘ ਮਰਯੋ ਜਬੈ ਜੰਮੂ-ਪਤਿ, ਤਬਿ ਅਮੀਰ ਸਿੰਘ ਜਾਈ। ਕੀਨੋ ਮੁਲਕ ਤਾਂਹਿ ਕਾ ਕਬਜੇ, ਫਤੇ ਅਤੈ ਬਡ ਪਾਈ। ਹਰਯਾਨਾ, ਨੌਨਾਰ, ਰਤੋ, ਅਬਦਾਲ ਇਲਾਕੇ ਚਾਰੈਂ। ਖੁਸ਼ੀ ਹੋਇ ਆਮੀਰ ਸਿੰਘ ਕੋ ਬਖਸ਼ੇ ਤਬਿ ਸਰਕਾਰੈਂ[2]॥੧੯॥ ਬੁੱਧ ਸਿੰਘ ਕੋ ਹਾਕਮ ਕੀਨੋ, ਬਾਹਾਵਲ ਪੁਰ ਕੇਰਾ। ਫਤੇ ਕਰੇ ਉਨ ਕਿਲ੍ਹੇ ਝੰਗ ਕੇ, ਕੀਨੋ ਕਾਮ ਬਡੇਰਾ। ਕਲਾਰ, ਨਿਰਾਲੀ, ਸਾਰੋਂ, ਤਲਬਨ, ਖੁੱਤੂ, ਕੱਬੂ-ਨੰਗਲ। ਡੇਢ ਲਾਖ ਕੇ ਮਿਲੇ ਪਰਗਨੇ, ਸਰਕਾਰੋਂ ਇਹੁ ਚੰਗਲ[3]॥੨੦॥ ਦਸਕ ਹਜ਼ਾਰ ਫੌਜ ਕਾ ਮਾਲਕ, ਕੀਨੋ ਬੁਧ ਸਿੰਘ ਤਾਂਈਂ। ਅਟਕ ਪਾਰ ਹ੍ਵੈ ਝਟਕ ਇਨੇ ਹਤਿ[4], ਦੁਸ਼ਮਨ ਦਏ ਭਗਾਈ। ਏਸ ਫਤੇ ਹਿਤ ਤੀਨ ਲਾਖ ਕੀ, ਔਰ ਜਗੀਰ ਲਹਾਈ[5]। ਅੱਠਾਰਾਂ ਸੌ ਚੌਰਾਸੀ ਮੈਂ, ਬੁੱਧ ਸਿੰਘ ਮ੍ਰਿਤੁ ਪਾਈ॥੨੧॥ ਤਿਸ ਕੀ ਠੌਰ ਅਤਰ ਸਿੰਘ ਹੋਯੋ, ਅਫਸਰ ਮੁਲਕੀ ਫੌਜੀ[6]। ਛੈ ਲਖ ਕੀ ਜਗੀਰ ਤਿਸ ਕੇਰੀ, ਸ਼ਮਸ਼ੇਰ ਸਿੰਘ ਕੋ ਸੌਜੀ[7]। ਲਹਿਣਾ ਸਿੰਘ ਅਰ ਅਤਰ ਸਿੰਘ ਨੈ, ਮੁਲਕ ਫਤੇ ਬਹੁ ਕੀਏ। ਇਹੁ ਭੀ ਹਰੀ ਸਿੰਘ ਨਲੂਏ ਸਮ, ਜੰਗ ਬਹਾਦਰ ਥੀਏ॥੨੨॥ ਖੜਗ ਸਿੰਘ ਮਹਾਰਾਜ ਜੀਅਤ ਲੌ, ਇਨ ਅਰੂਜ[8] ਬਡ ਪਾਯੋ। ਕੌਰ ਮਰੇ ਪਰ ਫੇਰ ਨਾਦਰੀ[9], ਕੁਛ ਦਿਨ ਹੁਕਮ ਚਲਾਯੋ। ਰਹਿਣੇ ਲਗੇ ਰਾਣੀਆਂ ਮੈਂ ਖੁਦ, ਇਹੁ ਨਹਿਂ ਲੋਗੈਂ ਭਾਯੋ। ਮਿਲਿ ਵਜ਼ੀਰ ਫੌਜੀ ਲੋਗੋਂ ਨੈਂ, ਸ਼ੇਰ ਸਿੰਘ ਬੁਲਵਾਯੋ॥੨੩॥ ਆਕੀ ਹੋਇ ਕਿਲ੍ਹੇ ਮੈਂ ਇਨ ਤਬਿ, ਜੰਗ ਸੰਗ ਤਿਹ ਕੀਓ। ਆਖਰ ਸ਼ੇਰ ਸਿੰਘ ਮਹਾਰਾਜੇ, ਕਿਲ੍ਹਾ ਫਤੇ ਕਰਿ ਲੀਓ[10]। ਲਹਿਣਾ

---

[1]ਸੂਰਮਿਆਂ ਵਾਂਗ ਬਹਾਦਰੀ ਤੇ ਆਪਣਾ [ਦਾਵਾ] ਹੱਕ ਰਖਦੇ ਸਨ, ਭਾਵ ਬਹੁਤ ਬਹਾਦਰ ਸੂਰਮੇ ਸਨ। [2]ਮ: ਰਣਜੀਤ ਸਿੰਘ ਨੇ। [3]ਚੰਗੇ। [4]ਇਸ ਨੇ ਛੇਤੀ ਮਾਰ ਕੇ। [5]ਲੈ ਲਈ। [6]ਆਪਣੇ ਮੁਲਕ ਦੀ ਫੌਜ ਦਾ ਅਫਸਰ। [7]ਸਜ ਗਈ, ਫਬ ਗਈ ਭਾਵ ਦੇ ਦਿੱਤੀ। [8]ਤ੍ਰੱਕੀ। [9]ਅਣੋਖਾ। [10](ਸੰ: ੧੮੯੭ 'ਚ) ਫ਼ਤਹ ਕੀਤਾ।

ਸਿੰਘ ਅਜੀਤ ਸਿੰਘ ਕੋ, ਪਕਰਿ ਕੈਦ ਮੈਂ ਡਾਰਾ । ਅਤਰ ਸਿੰਘ ਪਹਿਲੇ ਹੀ ਥਾ, ਕਲਕੱਤੇ ਓਰ ਪਧਾਰਾ॥੨੪॥ ਇਕ ਸ਼ਮਸ਼ੇਰ ਸਿੰਘ ਬਿਨ ਇਨ ਕਾ, ਮੁਲਕ ਜ਼ਬਤ ਸਭਿ ਥੀਆ । ਪੈ ਫਿਰ ਦੈ ਜਗੀਰ ਤਜਿ ਇਨ ਕੋ, ਨਿਜ ਰਫੀਕ[1] ਕਰਿ ਲੀਆ। ਫਿਰ ਭੀ ਇਨੈਂ ਹਾਜ਼ਰੀ ਕੇ ਦਿਨ, ਨ੍ਰਿਪ ਸੈਂ ਦਗਾ ਕਮਾਯੋ। ਮਾਰ ਦੁਗਾੜਾ ਮਹਾਰਾਜ ਕੋ, ਅੱਚਾ-ਚੇਤ[2] ਗਿਰਾਯੋ॥੨੫॥ ਝਟਪਟ ਸ਼ੇਰ ਸਿੰਘ ਕਾ ਸਿਰ ਫਿਰ, ਸਿੰਘ ਅਜੀਤ ਉਤਾਰਾ । ਹੁਤੀ ਫੌਜ ਇਨ ਹੀ ਕੀ ਤਹਿੰ ਬਹੁ,ਮਿਲ ਇਹੁ ਕਿਯ ਬਡ ਕਾਰਾ[3] । ਸੰਮਤ ਉੱਨੀ ਸੌ ਪੂਰਾ ਥਾ, ਅੱਸੂ ਕੀ ਸੰਕ੍ਰਾਂਤੀ[4] । ਮਹਾਰਾਜ ਕਾ ਸੁਤ ਪ੍ਰਤਾਪ ਸਿੰਘ, ਉਸ ਹੀ ਦਿਨ ਬਖਯਾਤੀ ॥੨੬॥ ਲਹਿਣਾ ਸਿੰਘ ਨੇ ਕਤਲ ਕਰਯੋ ਥਾ,ਤੁਲਾ ਦਾਨ ਕਰਵਾਤੋ[5] । ਧਯਾਨ ਸਿੰਘ ਵਜੀਰ ਮਿਲਯੋ ਮਗ, ਸੋ ਭੀ ਇਨ ਹੀ ਹਾਤੋ[6] । ਮਹਾਰਾਜ ਦਾਲੀਪ ਸਿੰਘ ਕੋ, ਤਖਤ ਊਪਰ ਬੈਠਾਯੋ। ਸੀਸ ਸ਼ੇਰ ਸਿੰਘ ਕੇ ਕਾ ਲੋਹੂ, ਟੀਕਾ ਮਾਥੇ ਲਾਯੋ[7] ॥ ੨੭ ॥ ਆਪ ਵਜ਼ੀਰ ਬਨੇ ਰਯਾਸਤ ਕੇ, ਅਤੀ ਗਰਬ ਉਰਿ ਧਾਰਾ[8]। ਪੈ ਪ੍ਰਭੁ ਗਰਬ ਪ੍ਰਹਾਰੀ ਦੀਨੋ[9], ਪਾਪ ਕੇਰ ਫਲ ਭਾਰਾ। ਲਹਿਣਾ ਸਿੰਘ ਅਜੀਤ ਅਤਰ ਸਿੰਘ, ਮੂਲ ਕਲ੍ਹੈ ਕੇ ਤੀਨੋ[10]। ਥੇ ਅਤਿ ਭਾਰੀ ਬੀਰ ਬਲੀ ਭੀ ਔਰੈਂ ਥੇ ਭਲ ਚੀਨੋ[11]॥੨੮॥ ਧਯਾਨ ਸਿੰਘ ਕੇ ਸੁਤ ਹੀਰਾ ਸਿੰਘ, ਫੌਜੀ ਸਭਿ ਸਰਦਾਰੈਂ। ਮੇਲਿ ਰੁਪੱਯਾ ਨਾਲੀ ਬਾਂਧਾ, ਦੈਨਾ ਕਰਿ ਇਕਰਾਰੈਂ[12]। ਕੰਠੇ ਕੜੇ ਇਨਾਮ ਸੁਨੈ ਕੈ, ਸਭਿ ਨਿਜ ਮਗਰ ਲਗਾਏ। ਸੰਧਾਂ ਵਾਲੀਆਂ ਪਰ ਪਹਿਲੇ ਹੀ, ਦੁਖੀ ਹੁਤੇ ਸਮੁਦਾਏ[13]॥੨੯॥

---

[1]ਮਿੱਤ੍ਰ। [2]ਅਚਾਨਕ। [3]ਉਪੱਦ੍ਰਵ। [4]ਸੰਗ੍ਰਾਂਦ। [5]ਆਪਣੇ ਸ਼ਰੀਰ ਦੇ ਬਰਾਬਰ ਕੋਈ ਵਸਤੂ ਤੋਲ ਕੇ ਦਾਨ ਕਰਦਾ। [6]ਮਾਰ ਦਿੱਤਾ। [7]ਸ਼ੇਰ ਸਿੰਘ ਦੇ ਸਿਰ ਦਾ ਲਹੂ (ਲੈ ਕੇ) ਮੱਥੇ ਤੇ ਤਿਲਕ ਲਾਇਆ। [8]ਹਿਰਦੇ 'ਚ ਬਹੁਤ ਹੰਕਾਰ ਧਾਰਿਆ। [9]ਹੰਕਾਰ ਨਾਸ ਕਰਨ ਵਾਲੇ ਪ੍ਰਮੇਸ਼ਰ ਨੇ। [10]ਇਹ ਤਿੰਨੇ [ਕਲ੍ਹੈ] ਲੜਾਈ ਦੇ ਮੁੱਢ ਸਨ। [11](ਭਾਵੇਂ) ਬਹੁਤੇ ਭਾਰੀ ਬਲੀ ਸੂਰਮੇ ਵੀ ਸਨ ਜਾਣੋ ਹੋਰਨਾਂ ਤੋਂ ਚੰਗੇ ਵੀ ਸਨ। [12]ਆਪਣੇ ਨਾਲ ਮੇਲ ਕੇ ਹਰ ਇਕ[ਨਾਲੀ] ਬੰਦੂਕ ਭਾਵ ਹਰ ਸਿਪਾਹੀ ਨੂੰ ਇਕ ਰੁਪਇਆ ਬੰਨ੍ਹ ਦਿੱਤਾ ਤੇ ਦੇਣ ਦਾ ਇਕਰਾਰ ਕਰ ਲਿਆ। [13]ਸਾਰੇ।

ਚਢ ਕੈ ਘੇਰ ਕਿਲ੍ਹੇ ਕੋ ਲੀਨੋ, ਕੀਨੋ ਜੰਗ ਤਹਾਂਨੇ[1] । ਸੰਧਾਂਵਾਲੀਏ ਲਰੇ ਅੰਦਰੋਂ, ਬਾਹਰ ਪੰਥ ਮਹਾਨੇ । ਢਾਹੀ ਬਾਹੀ ਏਕ ਕਿਲ੍ਹੇ ਕੀ, ਤੋਪੈਂ ਮਾਰਿ ਜਬੈ ਹੀ। ਲਹਿਣਾ ਸਿੰਘ ਮਰਯੋ ਲਗਿ ਗੋਲੀ, ਟੂਟਯੋ ਕਿਲ੍ਹਾ ਤਬੈ ਹੀ॥੩੦॥ ਪਕਰਯੋ ਗਯੋ ਅਜੀਤ ਸਿੰਘ ਭੀ, ਪੈ ਤਬਿ ਹੀ ਦਿਯ ਘਾਈ[2]। ਬੰਦੋ-ਬਸਤ ਰਯਾਸਤ ਕਾ ਕੀਨੋ ਹੀਰਾ ਸਿੰਘ ਜੈ ਪਾਈ। ਲਹਿਣਾ ਸਿੰਘ ਅਜੀਤ ਸਿੰਘ ਕੇ, ਕਰਿ ਟੁਕੜੇ ਲਟਕਾਏ । ਠੌਰ ਠੌਰ ਲਾਹੌਰੈਂ ਕੇ, ਦਰਵਾਜਯੋਂ ਪਰ ਦਿਖਰਾਏ ॥੩੧॥ ਸੰਧਾ ਵਾਲਾ ਗ੍ਰਾਮ ਢਹਾ ਕੇ, ਊਪਰ ਹਲ ਫਿਰਵਾਏ। ਨਹਿ ਸ਼ਮਸ਼ੇਰ ਸਿੰਘ ਥਾ ਆਯੋ, ਏਸ ਕਲੇਸ਼ ਮਧਾਂਏ[3]। ਯਾਂ ਤੇ ਤਿਸ ਬਿਨ ਔਰ ਸਭੀ ਕੀ, ਕੀਨੀ ਜਪਤ ਜਗੀਰੈਂ । ਹੀਰਾ ਸਿੰਘ ਦਲੀਪ ਸਿੰਘ ਕਾ, ਬਨਯੋ ਬਡ ਬਾਜੀਰੈਂ॥੩੨॥ਅਤਰ ਸਿੰਘ ਤਬਿ ਊਨੇ ਮੈਂ ਥਾ, ਬੇਦੀ ਸਾਹਿਬ ਪਾਸੈਂ । ਕਹਯੋ ਬਿੱਕ੍ਰਮਾ ਸਿੰਘ ਬੇਦੀ ਤਿਹ, ਹਮ ਨਹਿ ਰਾਖ ਸਕਾਸੈਂ[4] । ਯਾਂ ਤੇ ਅਤਰ ਸਿੰਘ ਭਜਿ ਤਹਿ ਤੈ, ਗਯੋ ਨੁਰੰਗਾਵਾਦੈਂ । ਭਾਈ ਬੀਰ ਸਿੰਘ ਸਾਧੂ ਕੀ, ਸਰਣ ਗਹੀ ਉਨ ਜ਼ਯਾਦੈਂ[5] ॥ ੩੩ ॥ ਮਾਂਗ ਰਹਯੋ ਹੀਰਾ ਸਿੰਘ ਤਿਸ ਕੋ, ਨਹਿ ਭਾਈ ਜਬਿ ਦੀਨੋ। ਫੌਜ ਚਢਾਈ ਹੀਰਾ ਸਿੰਘ ਤਬਿ, ਠਾਠ ਲਰਾਈ ਪੀਨੋ[6]। ਅਤਰ ਸਿੰਘ ਸਮ ਸ਼ਾਹੀ ਮੁਜਰਮ[7], ਔਰ ਅਧਿਕ ਥੇ ਤੈਹੈਂ[8]। ਚਾਰ ਹਜਾਰਕ ਕੀ ਥੀ ਭੀੜਾ ਭਾਈ ਸਾਹਿਬ ਪੈਹੈਂ[9] ॥੩੪॥ ਤੋਪੈਂ ਤੁਪਕੈਂ[10] ਤਜ ਕੈ ਫੌਜੈਂ, ਮਾਰੇ ਕਿਛੂ ਭਗਾਏ[11]। ਭਾਈ ਸਾਹਿਬ ਪ੍ਰਾਨ ਦਏ ਤਹਿੰ, ਅਤਰ ਸਿੰਘ ਸੰਗਾਏ[12]। ਕਸ਼ਮੀਰਾ ਸਿੰਘ, ਮਹਾਰਾਜ ਕਾ[13], ਸੁਤ ਭੀ ਥਾ ਤਿਸ ਠੌਰੈਂ[14]। ਵਹਿ ਭੀ ਭਯੋ ਸ਼ਹੀਦ ਤਹਾਂਈਂ, ਔਰੈਂ ਜੂਝੇ ਗੌਰੈਂ[15]॥੩੫॥ ਮੁੱਠਜਾਂਵਾਲੇ ਪਿੰਡ ਸਤਲੁਜ ਤਟ[16], ਸਾਕਾ ਥੀਓ ਏਹੈ। ਬਾਕੀ ਸੰਧਾਵਾਲੀਏ

---

[1]ਉਨ੍ਹਾਂ ਫੌਜੀਆਂ ਨੇ। [2]ਮਾਰ ਦਿੱਤਾ। [3]ਇਸ ਝਗੜੇ ਵਿੱਚ। [4]ਅਸੀਂ ਨਹੀਂ ਰਖ ਸਕਦੇ। [5]ਬਹੁਤ (ਅਧੀਨ ਹੋ ਕੇ)। [6]ਤਕੜੀ। [7]ਬਾਦਸ਼ਾਹੀ ਕਸੂਰ ਵਾਰ। [8]ਓਥੇ। [9]ਭਾਈ ਬੀਰ ਸਿੰਘ ਪਾਸ। [10]ਬੰਦੂਕਾਂ। [11]ਭਜਾ ਦਿੱਤੇ। [12]ਨਾਲ ਹੀ। [13]ਰਣਜੀਤ ਸਿੰਘ ਦਾ। [14]ਤਿਸ ਜਗ੍ਹਾ। [15]ਬਹੁਤ ਸ਼ਹੀਦ ਹੋਏ। [16]ਕਿਨਾਰੇ।

ਰਾਜੇ-ਸਾਂਹਸੀ ਗਾਮ ਰਹੇ ਹੈਂ। ਜਵਾਹਰ ਸਿੰਘ ਵਜੀਰ ਭਯੋ ਜਬਿ, ਹੀਰਾ ਸਿੰਘ ਮਰੇ ਤੇ। ਸੰਧਾਂ ਵਾਲੀਏ ਫੇਰ ਬੁਲਾ ਕੇ, ਰਾਖੇ ਤਾਂਹਿ ਖਰੇ ਤੇ[1] ॥੩੬॥ ਦੋਇ ਲਾਖ ਕੀ ਦਈ ਜਗੀਰੈਂ, ਹੁਤੀ ਕਦੀਮੀ[2] ਜੋਈ। ਸਿੰਘ ਸ਼ਮਸ਼ੇਰ ਫੌਜ ਕਾ ਅਫਸਰ, ਕੀਨੋ ਬਡੋ ਤਦੋਈ[3]। ਉੱਨੀ ਸੌ ਤ੍ਰੈ ਮੈਂ ਸਤਲੁਜ ਤਟ, ਹੋਈ ਜਬੈ ਲਰਾਈ। ਜੀਤ ਅੰਗ੍ਰੇਜ਼ੈਂ ਰਜੀਡੰਟ ਨਿਜ[4], ਦਯੋ ਲਹੌਰ ਬਿਠਾਈ ॥੩੭॥ ਸ਼ਮਸ਼ੇਰ ਸਿੰਘ ਹਾਕਮ ਤਬਿ ਥੀਓ, ਜ਼ਿਲੇ ਸੁਧਾਸਰ ਕੇਰੋ। ਹੰਗਾਮੇ[5] ਮੁਲਤਾਨ ਮਾਂਹਿ ਇਨ, ਮੱਦਦ ਦਈ ਬਧੇਰੋ। ਤੀਸ ਸਹਸ ਕੀ ਅੰਗ੍ਰੇਜ਼ੋਂ ਨੈ, ਔਰੈਂ[6] ਜਿਸ ਹਿਤ ਦੀਨੀ। ਮਰੇ ਬਾਦ ਸ਼ਮਸ਼ੇਰ ਸਿੰਘ ਕੇ, ਜਪਤ ਭਈ ਫਿਰ ਪੀਨੀ[7] ॥੩੮॥ ਖਾਸ[8] ਪੁੱਤ੍ਰ ਤਿਸ ਕਾ ਨਹਿਂ ਥਾ ਕੋ, ਯਾਂ ਤੇ ਕਿਯ ਮੁਤਬੰਨਾ[9]। ਬਖਸ਼ੀਸ਼ ਸਿੰਘ ਸੁਤ ਠਾਕੁਰ ਸਿੰਘ ਕਾ, ਨਿਜ ਪੁੱਤ੍ਰ ਤਿਹ ਮੰਨਾ। ਮਾਲ ਮੁਲਕ ਸ਼ਮਸ਼ੇਰ ਸਿੰਘ ਕਾ, ਪਾਯੋ ਤਿਸ ਨੈ ਯਾਂ ਤੇ। ਹੈ ਹਜ਼ਾਰ ਪੰਝੀ ਕੀ ਤਿਸ ਪੈ, ਅਬਿ ਜਗੀਰ ਬਖਜਾਤੇ ॥ ੩੯ ॥ ਅਤਰ ਸਿੰਘ ਕੇ ਮਰਣੇ ਪੀਛੇ, ਕੇਹਰ ਸਿੰਘ ਸੁਤ ਤਾਂ ਕੇ। ਲੀਨੀ ਸਾਂਭ ਜਗੀਰ ਪਿਤਾ ਕੀ, ਹੁਤੋ ਖਰਾਬ ਸੁਭਾ ਕੇ। ਉੱਨੀ ਸੌ ਇੱਕੀ ਮੈਂ ਮਰਿਓ, ਪੁੱਤ੍ਰ ਰਹਯੋ ਨ ਕੋਈ। ਜ਼ਬਤ ਜਗੀਰ ਹਜ਼ਾਰ ਛੱਬੀ ਕੀ, ਸਰਕਾਰੇ ਤਿਹ ਹੋਈ॥੪੦॥ਠਾਕੁਰ ਸਿੰਘ ਪਰਤਾਪ ਸਿੰਘ ਥੇ, ਲਹਿਣਾ ਸਿੰਘ ਕੇ ਬੇਟੇ। ਪਦਰੀ[10] ਰਜਾਸਤ ਪਰ ਰਹਿ ਕਾਯਮ, ਯੌਂ ਫਿਰ ਮ੍ਰਿੱਤੁ ਸਮੇਟੇ। ਉੱਨੀ ਸੈ ਬਾਰਾਂ ਮੈਂ ਗੁਜਰਯੋ, ਹਰਿ-ਪ੍ਰਤਾਪ ਬਿਨ ਸੰਤਤਿ[11]। ਜ਼ਬਤ ਜਗੀਰ ਗਜ਼ਾਰਾਂ ਸਹਿਸ ਕੀ, ਹੋਈ ਤਾਂਹਿ ਨਿਰੰਤਤਿ[12] ॥੪੧॥ ਠਾਕੁਰ ਸਿੰਘ ਢਿਗ ਛੈ ਹਜ਼ਾਰ ਕੀ, ਥੀ ਜਾਗੀਰ ਚੰਗੇਰੈ। ਅਰ ਉਨ ਡਿਪਟੀ ਹ੍ਵੈ ਅੰਗ੍ਰੇਜ਼ੀ, ਪਿਨਸ਼ਨ ਲਈ ਬਧੇਰੈਂ। ਸੁਤ ਗੁਰਬਚਨ ਸਿੰਘ ਭੀ ਤਿਸ ਕਾ, ਥਾ ਅਸਟੰਟ ਬਡੇਰੋ[13]। ਹੁਤੀ ਪਾਂਚ ਸੌ

---

[1]ਉਹ ਚੰਗੇ (ਜਾਣ ਕੇ)। [2]ਪੁਰਾਣੀ। [3]ਤਦੋਂ। [4]ਆਪਣਾ ਵੱਡਾ ਅਫਸਰ। [5]ਜੰਗ। [6]ਹੋਰ (ਜਾਗੀਰ)। [7]ਬਹੁਤੀ। [8]ਆਪਣਾ। [9]ਕਿਸੇ ਦੇ ਪੁੱਤ੍ਰ ਨੂੰ ਝੋਲੀ ਪਾ ਕੇ ਜਾਇਦਾਦ ਦਾ ਮਾਲਕ ਬਣਾ ਲਿਆ। [10]ਪਿਤਾ ਦੀ। [11]ਉਲਾਦ। [12]ਸਾਰੀ। [13]ਵਡਾ ਨਾਇਬ ਸੀ।

ਮਾਂਹਵਾਰੀ, ਤਨਖਾਹਿ ਤਾਂਹਿ ਕੀ ਹੇਰੋ ॥ ੪੨ ॥ ਪੈ ਦਲੀਪ ਸਿੰਘ ਢਿਗ ਜਬਿ, ਠਾਕੁਰ ਸਿੰਘ ਬਲਾਯਤ ਗਯੋ । ਸੁਨ ਕੈ ਸੀਖ ਯਾਂਹਿ ਕੀ ਸੋ ਭੀ, ਹਿਤ ਆਵਨ ਉਮਕੋਯੋ[1] । ਆਗਜ਼ਾ ਲੈ ਮਲਕਾਂ ਤੇ ਜਬਿ ਸੋ, ਗਯੋ ਪੰਜਾਬਹਿੰ ਓਰੀ । ਅਦਨ ਮੁਲਕ ਮੈਂ ਸੋ ਅੰਗ੍ਰੇਜ਼ੈਂ, ਫਿਰ ਵਹਿ ਦੀਨੋ ਮੋਰੀ ॥ ੪੩॥ ਗੁੱਸੇ ਥਾਇ ਵਾਹਿ ਫਰਜਾਦੀ, ਸ਼ਾਹਿ ਰੂਸ ਪੈ ਪਹੁੰਚਾ[2] । ਸੁਤ ਤਿਯ ਤਿਸ ਕੇ ਰਹੇ ਲੰਦਨ ਮੈਂ, ਇਤ ਕੀ ਸੁਨਹੁ ਅਗਹੁੰਚਾ[3] । ਲਾਟ ਸਾਹਿਬ ਕੀ ਫਿਰੀ ਆਂਖ ਜਬਿ, ਠਾਕੁਰ ਸਿੰਘ ਨੈ ਹੇਰੀ । ਸ਼ਾਹ ਫਰਾਂਸ ਪਾਸ ਵਹਿ ਪਹੁੰਚਯੋ, ਯੁਤ ਕੁਟੰਬ ਬਿਨ ਦੇਰੀ ॥ ੪੪ ॥ ਇੱਜ਼ਤ ਕਰੀ ਸ਼ਾਹ ਬਡ ਇਨ ਕੀ, ਹੋਵਤ ਜੈਸ ਅਮੀਰੈਂ । ਤਹਿੰ ਤੇ ਹੋਇ ਬਿਮਾਰ ਲੌਟ ਫਿਰ, ਚੰਦ੍ਰ ਨਗਰ ਭਯੋ ਥੀਰੈਂ[4] । ਸੰਮਤ ਉੱਨੀ ਸੈ ਬੈਤਾਲੀ, ਮੈਂ ਇਹੁ ਗਾਥਾ ਜੋਈ । ਸੁਤ ਨਾਤੀ[5] ਤਿਸ ਕੇ ਹੈਂ ਤਹਿੰ, ਜਿਮ ਗੁਰੂ ਕਰੈ ਤਿਮ ਹੋਈ ॥ ੪੫॥ ਸਿੰਘ ਰਣਜੋਰ ਬਸਾਵੇ ਸਿੰਘ ਕੇ, ਬੇਟੇ ਕੀ ਸੁਨ ਲੇਹੋ । ਉੱਨੀ ਸੌ ਅਠਾਰਾਂ ਮੈਂ ਜਬਿ, ਭਯੋ ਮ੍ਰਿਤੁ ਵਸ ਵੇਹੋ[6] । ਜਬਤ ਜਗੀਰ ਭਈ ਦੋ ਹਿੱਸੇ, ਹਿਸਾ ਇਤਿਕ ਰਹਾਈ[7] । ਤਾਂ ਕੇ ਸੁਤ ਰਣਧੀਰ ਸਿੰਘ ਢਿਗ, ਹੈ ਅਬਿ ਲਖੋ ਤਹਾਂਈਂ[8] ॥੪੬॥ ਦੁਤੀ ਪੁੱਤ੍ਰ ਬਸਾਵਾ ਸਿੰਘ ਕਾ, ਥਾ ਅਜੀਤ ਸਿੰਘ ਜੋਊ । ਸੁਤ ਤਿਸ ਕੇ ਘਰ ਭਯੋ ਨ ਕੋਊ, ਮਰਯੋ ਜੰਗ ਮੈਂ ਸੋਊ । ਗੁਰਮੁਖ ਸਿੰਘ ਕੀ ਸੰਤਤਿ ਕੇ ਢਿਗ, ਹੈ ਅਬਿ ਸੰਧਾ ਵਾਲਾ । ਜਗਤ ਸਿੰਘ ਹਰਿ-ਭਗਤ ਦਸੌਂਧਾ ਸਿੰਘ ਲੌ ਤਹਾਂ ਬਿਸਾਲਾ ॥੪੭॥ ਰਣਧੀਰ ਸਿੰਘ ਬਖਸ਼ੀਸ਼ ਸਿੰਘ ਇਹੁ, ਰਾਜੇ-ਸਾਂਹਸੀ ਰੈਹੈਂ । ਸੰਧਾਂ ਵਾਲੀਆਂ ਕੀ ਗਯਾਨ ਸਿੰਘ, ਗਾਥ ਦਈ ਇਹੁ ਕੈਹੈ ॥੪੮॥ ਕਥਾ ਸ੍ਰਦਾਰਾਂਨ ਅਟਾਰੀ ॥ ਕਬਿੱਤ ॥ ਚਾਰੁ[9] ਸਰਦਾਰ ਜੇ ਅਟਾਰੀ ਵਾਲੇ ਹੈਂ ਉਦਾਰ[10], ਗਾਥ ਤਿਨ ਕੀ ਉਚਾਰ ਸਾਰ[11] ਦਿਖਾਰਹਿ

[1]ਉਤਸ਼ਾਹ ਸਹਿਤ ਹੋਇਆ । [2]ਉਹ ਦਲੀਪ ਸਿੰਘ ਗੁੱਸੇ ਹੋ ਕੇ ਫਰਿਆਦ ਕਰਨ ਵਾਸਤੇ ਰੂਸ ਦੇ ਬਾਦਸ਼ਾਹ ਪਾਸ ਪਹੁੰਚਿਆ । [3]ਏਧਰ ਦੀ [ਅਗਹੁਚਾ] ਫੇਰ ਅੱਗੋਂ ਸੁਣੋ । [4]ਇਸਥਤ ਭਾਵ ਟਿਕ ਗਿਆ । [5]ਪੁੱਤ ਪੋਤਰੇ । [6]ਉਹ । [7]ਏਨ੍ਹਾਂ ਕੁ ਭਾਵ ੫੨੮੫ ਰੁਪਏ ਦਾ ਹਿੱਸਾ ਰਹਿ ਗਿਆ । [8]ਹੁਣ ਓਥੇ ਉਸ ਕੋਲ ਹੈ ਜਾਣੋ । [9]ਸੁੰਦਰ । [10]ਦਾਤੇ । [11]ਸ੍ਰੇਸ਼ਟ ।

ਹੈਂ। ਜੈਸਲ ਨਰੇਸ ਕੀ ਬਿਸੇਸ ਬੰਸ ਯਾਹਿ ਜੈਸ, ਤੈਸ ਫੂਲ ਕਜਾਂ ਕੀ ਗਾਥ ਮਾਂਹਿ ਆਏ ਕਹਿ ਹੈਂ[1]। ਸਿੱਧੂ ਜ਼ਿਮੀਂਦਾਰ ਭਏ ਜੱਗਾ ਧੀਰ ਜੇ ਉਦਾਰ, ਸੰਤਤੀ ਬਿਰਾੜਨ ਮੈਂ ਬਿਦਤਾਏ ਵਹਿ ਹੈਂ[2]। ਇੰਦ-ਪੁਰਾ ਨਾਮ ਗਾਂਮ ਜਗਰਾਂਵ ਕੇ ਨਜ਼ੀਕ, ਤਿਨ ਹੂੰ ਕੀ ਸੰਤਤੀ ਬਸਾਇ ਬਸੀ ਤਹਿਂ ਹੈ[3]॥੪੯॥ ਭਯੋ ਕਾਨ੍ਹ ਚੰਦ ਏਕ ਚੋਧਰੀ ਅਮੰਦ[4] ਤਹਿਂ, ਗੌਰ ਸਿੰਘ ਕੌਰ ਸਿੰਘ ਤਾਂ ਕੇ ਸੁਤ ਥਏ ਦੋ। ਤਰਕੋਂ ਨੈ ਹਿੰਦੂ ਜਬਿ ਬਹੁ ਭਾਂਏ ਥੇ ਸੰਤਾਏ[5], ਪੰਥ ਮਾਂਹਿ ਆਏ ਵੇਊ ਬਾਏ ਸਿੰਘ ਨਏ ਸੋ[6]। ਧਰਮ ਇਮਾਨ ਹਿੰਦੁਵਾਨ ਰਾਖਬੇ ਕੋ ਤਿਨੈ, ਤੇਗ ਗਹੀ ਹਿੰਮਤ ਕੀ ਕਿੰਮਤ ਬਤਏ ਕੋ[7]। ਕੀਨੇ ਜੰਗ ਭਾਰੇ ਮਾਰੇ ਸੱਤ੍ਰੂ ਅਪਾਰੇ ਤਿਨੈ, ਭਏ ਹਸ਼ਮਤ ਵਾਰੇ ਸੁਭਟ ਗਨਏ ਸੋ[8]॥ ੫੦॥ ਸੰਮਤ ਸਤਾਰਾਂ ਸੌ ਚੁਰਾਨਮੇਂ ਮੈਂ ਗੌਰ ਪਰਾ ਨਿਕਟਿ ਧਨੇਸਟੇ ਬਸਾਯੋ ਗਾਮ ਹੈ ਸਹੀ। ਗਢੀ ਖਾਂਮ ਥੀ ਰਚਾਈ[9] ਊਪਰ ਅਟਾਰੀ ਪਾਈ, ਧਾੜੇ ਮਾਰ ਲੂਟ ਲਜਾਈ ਛਕੈਂ ਤਹਿ ਬੈਸ ਹੀ। ਦੇਹਲੀ ਲਹੌਰ ਕੇਰ ਲੂਟੈਂ ਨਿੱਤ ਰਾਹ ਢੇਰ[10], ਬਿਦਤਾਏ ਧਾੜਵੀ ਅਟਾਰੀ ਵਾਲੇ ਐਸ ਹੀ। ਯਾਂਹੀਂ ਤੈ ਅਟਾਰੀ ਨਾਮ ਥਯੋ ਯਾਂਹਿ ਗਾਂਮ ਕੇਰ, ਛੋਡ ਗਏ ਕਈ ਬੇਰ ਆਏ ਫੇਰ ਤੈ ਸਹੀ॥ ੫੧॥ ਗੌਰ ਸਿੰਘ ਕੌਰ ਸਿੰਘ ਸੰਗ ਖਾਲਸੇ ਕੇ ਚੰਗ, ਰਹੇ ਮੱਧ ਜੰਗਨ ਹਮੇਸ਼ ਬੇਸ[11] ਲਰਤੇ। ਰਾਖ ਦਿਖਰਾਯੋ ਹਿੰਦੂ ਧ੍ਰਮ ਨਿਜ ਪੰਥ ਜਿੰਦ, ਬੈਰਨ

---

[1]ਜਿਵੇਂ ਜੈਸਲ ਰਾਜੇ ਦੀ ਇਹ ਵੱਡੀ ਵੰਸ ਹੈ ਤਿਵੇਂ ਫੂਲਕਿਆਂ ਦੀ ਕਥਾ ਵਿੱਚ ਕਹਿ ਆਏ ਹਾਂ। [ਜੈਸਲ—ਯਦੁਵੰਸ਼ੀ ਰਾਜਪੂਤ ਦੁਸਾਜ ਦਾ ਪੁੱਤਰ ਰਾਵਲ ਜੈਸਲ [ਜਯਸ਼ਾਲ) ਜਿਸ ਨੇ ਸੰਨ ੧੧੫੬ ਵਿੱਚ ਆਪਣੇ ਨਾਮ ਰਾਜਿਸਥਾਨ ਵਿੱਚ ਜੈਸਲ-ਮੇਰ ਸ਼ਹਿਰ ਵਸਾਇਆ। ਫੂਲ ਵੰਸ਼ ਤੇ ਅਟਾਰੀ ਵਾਲੇ ਸਰਦਾਰਾਂ ਦਾ ਨਿਕਾਸ ਵੀ ਜੈਸਲ ਤੋਂ ਹੀ ਹੈ।] [2]ਬਿਰਾੜਾਂ ਦੀ ਉਲਾਦ ਵਿੱਚ ਉਹ ਮਸ਼ਹੂਰ ਹੋਏ ਹਨ। [3]ਤਸੀਲ ਜਗਰਾਵਾਂ ਦੇ ਨਜ਼ਦੀਕ ਇੰਦ ਪੁਰਾ (ਜਿਸ ਦਾ ਹੁਣ ਪ੍ਰਸਿੱਧ ਨਾਉਂ ਕਾਉਂਕੇ ਹੈ) ਨਾਮ ਦਾ ਪਿੰਡ ਉਨ੍ਹਾਂ ਦੀ ਉਲਾਦ ਵਸਾ ਕੇ ਉੱਥੇ ਵਸਦੀ ਹੈ। [4]ਉੱਜਲ। [5]ਬਹੁਤ ਤਰ੍ਹਾਂ ਦੁਖੀ ਕੀਤੇ। [6]ਉਹ ਨਵੇਂ ਸਿੰਘ ਹੋ ਗਏ ਭਾਵ ਸਿੰਘ ਸਜ ਗਏ। [7]ਕੀਮਤ ਕਉਣ ਦੱਸ ਸਕਦਾ ਹੈ। [8]ਬਿਭੂਤੀ ਵਾਲੇ ਹੋ ਗਏ ਤੇ ਉਹ ਸੂਰਮੇ ਗਿਣੇ ਗਏ। [9]ਕੱਚੀ ਗੜ੍ਹੀ ਬਣਾਈ ਸੀ। [10]ਬਹੁਤੇ ਰਾਹ। [11]ਚੰਗੀ ਤਰ੍ਹਾਂ।

ਕੀ ਖੋਈ ਬਿੰਦ[1] ਹਾਕਮੀ ਸੁ ਧਰਤੇ[2]। ਮਾਰੀ ਜਬਿ ਥੀ ਕਸੂਰ ਪਾਯੋ ਧਨ ਥਾ ਜਰੂਰ[3], ਰਾਖ ਲਏ ਨਿਜ ਭੂਰ ਅਸਵਾਰ ਘਰ ਤੇ[4]। ਗਿਰਦੇ ਅਟਾਰੀ ਗਾਮ ਕੀਏ ਕਬਜੇ ਤਮਾਮ, ਪੈਹੈ ਜਹਾਂ ਜੰਗ ਕਾਮ ਤੈਹੈਂ ਜਾਇ ਅਰਤੇ[5] ॥੫੨॥ ਆਠ ਸਾਤ ਭਏ ਪੂਤ ਇਨ ਹੂੰ ਕੇ ਮਜਬੂਤ, ਬੀਰ ਬਾਂਕੁਰੇ ਅਛੂਤ ਛੱਤ੍ਰੀ ਬਿਸਾਲ ਹੈਂ[6]। ਟੇਕ ਸਿੰਘ ਜੋਧ[7] ਚੜ੍ਹਤ ਸਿੰਘ ਤੈ ਵਜ਼ੀਰ ਸਿੰਘ, ਦਲ ਸਿੰਘ ਦਯਾਲ ਸਿੰਘ ਕੇਸਰੀ[8] ਨਿਹਾਲ ਹੈਂ। ਮਿਸਲ ਘਨੱਈਓਂ ਸੰਗ ਰਹੇ ਸਦ ਹੀ ਨਿਸੰਗ, ਗਿਲਜਯੋਂ ਸੈਂ ਜੰਗ ਕੀਏ ਇਨ ਭੀ ਕਮਾਲ[9] ਹੈਂ। ਨਿਕਟਿ ਮਜੀਠੇ ਲਰਿ ਬਿਕਟਿ[9] ਦੁਰਾਨੀਓਂ ਸੈਂ, ਗੌਰ ਸਿੰਘ ਕਵਰ[10] ਸ਼ਹੀਦ ਅਰਿ ਘਾਲ ਹੈਂ[11] ॥੫੩॥ ਰਾਮ-ਗੜ੍ਹੀਓਂ ਕੇ ਸੰਗ ਜੈ ਸਿੰਘ ਸੂਦਾਰ ਚੰਗ, ਕਰਤੋ ਹਮੇਸ਼ ਜੰਗ ਰਹ੍ਯੋ ਬਲ ਧਰ ਕੈ। ਜੈ ਸਿੰਘ ਕਾ ਬੇਟਾ ਹੁਤੋ ਸੁਭਟ ਅਮੇਟਾ[12], ਗੁਰਬਖਸ਼ ਮ੍ਰਿਗੇਸ ਲੇਟਾ ਜਬਿ ਅਰਿ ਹਰ ਕੈ[13]। ਜੈ ਸਿੰਘ ਉਮੰਗ ਹਾਰ[14] ਛੋਡ ਦੀਓ ਜੰਗ ਕਾਰ, ਹੁਤੇ ਜੇ ਮਦਦਗਾਰ ਬੈਠੇ ਘਰ ਟਰ ਕੈ। ਭੰਗੀ ਸਰਦਾਰ ਥੇ ਅਪਾਰ ਬਲਵਾਰ ਤਬਿ, ਤਿਨ ਕੇ ਸੰਗਾਰ ਮਿਲੇ ਏਊ ਮੋਦ ਭਰ ਕੈ ॥੫੪॥ ਵੀਚ ਸਾਂਹਚੀ ਕੇ ਜੰਗ ਕੀਨੇ ਅਰਿ ਅੰਗ ਭੰਗ, ਔਰ ਬਹੁ ਕਾਮ ਚੰਗ ਇਨੈ ਤਬਿ ਬਧ ਕੈ[15]। ਲਹਿਣਾ ਸਿੰਘ ਗੁੱਜਰ ਮ੍ਰਿਗੇਸ ਹ੍ਵੈ ਬਿਸੇਸ ਖੁਸ਼ੀ, ਇਨ ਕੋ ਇਲਾਕਾ ਰੋਕ ਦੀਓ ਬਾਂਕਾ ਅਧਿਕੈਂ[16]। ਲੀਓ ਜਬਿ ਭੰਗੀਓਂ ਲਹੌਰ ਤੋ ਨਿਹਾਲ ਸਿੰਘ, ਆਦਿ ਸਾਤੋਂ ਬੀਰਨ ਮਦਦ ਕੀਨੀ ਸਧਕੈਂ[17]। ਜਾਂਹਿ ਹੇਤ ਪਸਰੂਰ ਪ੍ਰਗਨਾ ਲਹਾਯੋ ਭੂਰ, ਡੇਢ ਲਾਖ ਕੋ ਜਰੂਰ ਇਨੈ ਤਬਿ ਲੱਧ ਕੈ[18] ॥ ੫੫ ॥ ਮਹਾਰਾਜ ਰਣਜੀਤ ਸਿੰਘ ਜੌ

---

[1]ਬੀਜ ਨਾਸ ਕਰ ਦਿੱਤਾ। [2]ਉਹ ਹਕੂਮਤ ਕਰਦੇ ਸਨ। [3]ਬਿਨਾਂ ਸੰਸੇ ਤੋਂ। [4]ਆਪਣੇ ਘਰ ਦੇ ਬਹੁਤੇ ਅਸਵਾਰ ਰਖ ਲਏ। [5]ਅੜਦੇ ਸਨ। [6]ਸੁੰਦਰ ਤੇ [ਅਛੂਤ] ਬਹਾਦਰ ਛੱਤ੍ਰੀ ਸੂਰਮੇ ਸਨ। [7](ਸਿੰਘ)। [8]ਚੰਗੇ। [9]ਭਿਆਨਕ। [10]ਕੌਰ ਸਿੰਘ। [11]ਵੈਰੀਆਂ ਨੂੰ ਮਾਰ ਕੇ। [12]ਲੜਾਕਾ। [13]ਵੈਰੀਆਂ ਨੂੰ ਮਾਰ ਕੇ [ਲੇਟਾ] ਮਰ ਗਿਆ। [14]ਉਤਸ਼ਾਹ ਛੱਡ ਕੇ। [15](ਅੱਗੇ) ਵਧ ਕੇ। [16]ਬਹੁਤਾ। [17]ਭਰੋਸੇ ਨਾਲ। [18]ਜਿਸ ਕਰਕੇ ਪਸਰੂਰ ਦਾ ਬਹੁਤਾ ਇਲਾਕਾ ਜੋ ਠੀਕ ਡੇਢ ਲੱਖ ਦਾ ਸੀ ਇਨ੍ਹਾਂ ਨੇ ਤਦੋਂ ਲੱਭ ਕੇ [ਲਹਾਯੋ] ਦਿਵਾ ਦਿੱਤਾ।

ਲਹੌਰ ਲੀਓ, ਰਹਯੋ ਇਨ ਕੋ ਬੁਲਾਇ ਮਿਲੇ ਯੇ ਨ ਜਾਇ ਹੈਂ । ਛੀਨ ਲੀਨ ਤਾਂਹਿ ਯਾਂਹਿ ਕੇਰ ਹੂੰ ਮੁਲਕ ਬਹੁ, ਮਿਲਿਓ ਨਿਹਾਲ ਸਿੰਘ ਫੇਰ ਧਰ ਭਾਇ ਹੈ[1]। ਸੱਤਰ ਜੰਬੂਰੇ[2] ਦੋਇ ਤੋਪ ਪਾਂਚ ਸੌ ਸਵਾਰ ਦੇ, ਪਠਾਯੋ ਛੱਛ ਓਰ[3] ਜਾਇ ਕੈ ਤਹਾਂਇ ਹੈ। ਕੀਓ ਸਰ[4] ਮੁਲਕ ਇਨਤਜ਼ਾਮ[5] ਤਾਂਹਿ ਭਲ, ਦੀਓ ਸੁੱਖੋ ਦਾ ਇਲਾਕਾ ਖੁਸ਼ੀ ਨ੍ਰਿਪ ਥਾਇ ਹੈ[6] ॥੫੬॥ ਫੇਰ ਜੌ ਫੀਰੋਜ਼-ਪੁਰ ਪਤਿ, ਧੰਨੇ ਸਿੰਘ ਗੁਰਬਖਸ਼ ਸਿੰਘ ਜੂ ਕੇ ਸੁਤ, ਰੱਯਤ ਦੁਖਾਈ ਹੈ। ਆਏ ਫਰਯਾਦੀ ਲੋਗ ਮਹਾਰਾਜ ਜੂ ਪੈ ਤਬਿ, ਮਹਾਰਾਜ ਦੇ ਕੈ ਫੌਜ ਪਠਯੋ ਏਸ ਤਾਂਈਂ ਹੈ। ਜਾਇ ਏਨ ਜੰਗ ਕੈ ਭਗਾਇ ਦੀਓ ਧੰਨਾ ਸਿੰਘ, ਦੋਇ ਲਾਖ ਕਾ ਇਲਾਕਾ ਲਯੋ ਸੋ ਛਿਨਾਈ ਹੈ[7] । ਪ੍ਰਗਨਾ ਅਟਾਰੀ ਕਾ ਇਵਜ਼ ਏਸ ਖਿਦਮਤ[8], ਦੀਓ ਮਹਾਰਾਜ ਨੈ ਨਿਹਾਲ ਸਿੰਘ ਤਾਂਈਂ ਹੈ॥੫੭॥ ਮਰਯੋ ਸੋ ਚੁਹੱਤ੍ਰ ਮੈਂ ਤਾਂ ਕੇ ਸੁਤ ਸ਼ਯਾਮ ਸਿੰਘ, ਕਾਮ ਕਰਿ ਨੇਕ ਨਾਮ[9] ਇੱਜ਼ਤੈਂ ਬਡੈਂ ਪਈ[10] । ਚੁਹੱਤ੍ਰੇ ਮੈਂ ਮੁਲਤਾਨ ਛਿਹੱਤ੍ਰੇ ਮੈਂ ਕਾਸ਼ਮੀਰ, ਬਯਾਸੀਏ ਮੈਂ ਬੰਨੂ ਕੀ ਮੁਹਿੰਮ ਸਰ ਜੌ ਭਈ[11]। ਦਸਕ ਹਜ਼ਾਰ ਫੌਜ ਮੌਜ ਸਿੰਧੁ ਕੀ ਸੀ[12] ਸ਼ਯਾਮ ਸਿੰਘ ਆਗੇ ਹ੍ਵੈ ਲਰਾਈ ਫਤੇ ਏਸ ਤ੍ਰੈ ਲਈ[13] । ਫੇਰ ਤਾਂ ਕੀ ਬੇਟੀ ਸਾਬ੍ਹ ਕੌਰ ਨੌ ਨਿਹਾਲ ਸਿੰਘ ਜੂ ਕੀ ਸ਼ਾਦੀ, ਕਾਨਵੇਂ ਮੈਂ ਧੂੰਮ ਧਾਮ ਸੈਂ ਭਈ[14] ॥੫੮॥ ਤੀਸ ਲਾਖ ਖਰਚ ਰਜਤਪਣ[15] ਥੀਓ ਜਾ ਮੈਂ, ਗਯਾਰਾਂ ਫੀਲ[16] ਕੋਤਰ ਸੌ ਅੱਸ੍ਵ ਊਂਟ ਥੇ ਭਏ[17] । ਗਊ ਭੈਂਸ ਬੇਸ਼ੁਮਾਰ ਜਰੇ

---

[1]ਪ੍ਰੇਮ ਧਾਰ ਕੇ । [2]੭੦ ਛੋਟੀਆਂ ਤੋਪਾਂ । [3]ਛੱਛ ਇਲਾਕੇ ਦੀ ਤਰਫ਼ । [ਛੱਛ—ਜ਼ਿਲੇ ਅਟਕ ਦੀ ਅਟਕ ਤਸੀਲ ਵਿੱਚ ਸਿੰਧੁ ਦੇ ਕਿਨਾਰੇ ਦਾ ਇਕ ਇਲਾਕਾ ਜੋ ੧੯ ਮੀਲ ਲੰਬਾ ਤੇ ੯ ਮੀਲ ਚੌੜਾ ਹੈ ਇਸ ਨੂੰ ਛੱਛ ਹਜ਼ਾਰਾ ਜਾਂ ਚੱਚ ਹਜ਼ਾਰਾ ਭੀ ਆਖਦੇ ਹਨ। [4]ਫ਼ਤਹ। [5]ਪ੍ਰਬੰਧ। [6]ਮਹਾਰਾਜ ਰਣਜੀਤ ਸਿੰਘ ਨੇ ਖੁਸ਼ੀ ਹੋ ਕੇ। [7]ਉਹ ਖੋਹ ਲਿਆ। [8]ਇਸ ਸੇਵਾ ਦੇ ਬਦਲੇ। [9]ਮਸ਼ਹੂਰੀ, ਪ੍ਰਸਿੱਧੀ। [10]ਵੱਡੀ ਇੱਜ਼ਤ ਪਾ ਲਈ। [11]ਜਾਂ ਜੰਗ ਫ਼ਤਹ ਹੋ ਗਈ। [12]ਸਮੁੰਦਰ ਦੀ ਲਹਿਰ ਵਰਗੀ । [13]ਇਸ ਨੇ ਤਿੰਨ ਵਾਰ ਫਤੇ ਲਈ। [14][ਧੂਮ ਧਾਮ] ਉਤਸ਼ਾਹ ਦੇ ਵਾਜਿਆਂ ਗਾਜਿਆਂ ਨਾਲ ੧੮੯੧ ਬਿ: ਵਿੱਚ ਹੋਈ। [15]ਜਿਸ ਵਿੱਚ ਤੀਹ ਲੱਖ ਰੁਪਏ ਖਰਚ ਹੋਏ। [16]ਹਾਥੀ। [17]੧੦੧ ਘੋੜਾ ਤੇ ੧੦੧ ਊਠ (ਦਾਨ) ਹੋਏ ਸਨ।

ਜ਼ੇਵਰਨ ਸਾਰ, ਭਾਰ ਪਸ਼ਮੰਬਰੈਂ ਪਟੰਬਰੈਂ ਕੇ ਹੈਂ ਦਏ[1] । ਮਹਾਰਾਜ ਨੇ ਉਘਾੜਾ ਦੀਓ ਸੂਫੀਓਂ ਕਾ ਬਾੜਾ[2], ਜਾਚਕੋਂ ਨੇ ਮਾਰਯੋ ਧਾੜਾ ਛਾਂਦੇ ਕੀੜਯੋਂ ਕੇ ਲਏ[3]। ਐਸੋ ਬਜਾਹਿ ਭਯੋ ਹੈ ਨ ਕਰ ਹੈ ਧਰਾ ਪੈ[4] ਕੋਊ,ਇੰਦ੍ਰ ਕੁਬੇਰ ਰਮਾ ਹਰੀ ਮਾਨੋ ਥੇ ਅਏ[5]॥ ੫੯ ॥ ਸਤਲੁਜ ਤਟ ਜੰਗ ਠੱਟਨੇ ਮੈਂ ਹੱਠ ਕਰਿ ਸ਼ਯਾਮ ਸਿੰਘ ਰਹਯੋ ਸਮਝਾਇ ਔ ਹਟਾਇ ਤੈ[6]। ਰਾਣੀ ਨੇ ਨ ਮਾਨੀ ਕਾਈ ਠਾਨੀ ਜ਼ਿੱਦ ਜੌ ਮਹਾਂਈ[7], ਸਾਚੀ ਤੌ ਸੁਨਾਈ ਸਰਦਾਰ ਇਸ ਭਾਇ ਤੈ[8]। ਰਾਜ ਖਾਲਸੇ ਕਾ ਜੇਹੈ ਅੰਗ੍ਰੇਜ਼ ਸ਼ਾਹਿ ਥੈਹੈਂ[9], ਸੁਤ ਯੁਤ ਤੂੰ ਭੀ ਜੈਹੈਂ ਬਾਂਧੀ ਹੂੰ ਬਲਾਇਤੈਂ[10]। ਕਾਹੇ ਤੂੰ ਚਿੰਗਾਰੀ ਥਾਤ ਪੰਥ ਬਨ ਕੋ ਦਹਾਤ, ਨਾਮ ਪਤਿ ਕਾ ਉਠਾਤ ਦੇਸ ਏਸ ਥਾਂਇ ਤੈ[11] ॥ ੬੦ ॥ ਉਲਟਾ ਬਖਾਨੇ ਰਾਨੀ ਤਾਨ੍ਹੇ ਮਾਨੇ ਨਾਂਹਿ ਕਿਛੁ, ਸਰਦਾਰ ਹਾਰਿ ਨਿਜ ਫੌਜ ਵੀਚ ਹੈ ਗਯੋ। ਸਰਬੰਸ ਦਾਨ ਕਰਿ[12] ਕੇਸੀ ਇਸ਼ਨਾਨ ਧਰਿ, ਆਯੁਧ ਪੁਸ਼ਾਕ ਵਰ[13] ਗਾਨਾਂ ਬੰਨ੍ਹ ਹੈ ਲਯੋ। ਹੋਇ ਅਸਵਾਰ ਨਿਜ, ਸਾਤਕ ਹਜ਼ਾਰ ਫੌਜ ਤਾਂਈ ਲਲਕਾਰ, ਉਤਸ਼ਾਹ ਚਾਹ ਯੌਂ ਦਯੋ[14] । ਏਹੋ ਪੰਥ ਖਾਲਸਾ ਜੀ, ਸਿੰਘ ਨਾਮ ਦਾੜੀਆਂ ਕੀ ਲਾਜ ਰਾਖਬੇ ਕੋ ਸਮਾਂ, ਆਜ ਆਇ ਹੈ ਪਯੋ ॥੬੧॥ ਐਸੇ ਕਹਿ ਹਾਥ ਜੋਰਿ ਸਭਿ ਕੋ ਨਿਹੋਰਿ[15], ਆਗੇ ਤੋਰਿ, ਦੈ ਕੈ ਜੋਰ ਘੋਰ[16]

---

[1]ਜੜਾਊ ਤੇ [ਸਾਰ] ਸ੍ਰੇਸ਼ਟ ਗਹਿਣੇ, ਪੱਸ਼ਮ ਤੇ ਰੇਸ਼ਮ ਦੇ ਬਸਤ੍ਰਾਂ ਦੀਆਂ [ਭਾਰ] ਪੰਡਾਂ ਦਿੱਤੀਆਂ। [2]ਮ: ਰਣਜੀਤ ਸਿੰਘ ਨੇ ਮੁਹਰਾਂ ਦਾ ਵਾੜਾ ਭਾਵ ਖਜ਼ਾਨਾ ਹੀ ਖੋਲ੍ਹ ਦਿੱਤਾ। [3]ਮੰਗਤਿਆਂ ਨੇ ਵੀ ਡਾਕਾ ਮਾਰਿਆ ਜੋ ਆਪਣੇ ਕੋਲ ਡੱਬੀਆਂ 'ਚ ਬੰਦ ਕੀੜਿਆਂ ਦੇ ਵੀ [ਛਾਂਦੇ] ਹਿੱਸੇ ਲਏ। [4]ਧਰਤੀ ਉੱਤੇ। [5]ਜਾਣੋ ਇੰਦ੍ਰ, ਕੁਬੇਰ, ਲਛਮੀ ਤੇ ਵਿਸ਼ਨੂੰ ਹੀ ਆਏ ਸਨ। [6]ਸਤਿਲੁਜ ਦੇ ਕਿਨਾਰੇ ਜੰਗ ਕਰਨ ਵਿੱਚ (ਮਹਾਰਾਣੀ ਜਿੰਦਾ) ਹਠ ਕਰ ਰਹੀ ਸੀ, ਪਰ ਸ਼ਾਮ ਸਿੰਘ [ਤੈ] ਤਿਸ ਨੂੰ ਸਮਝਾ ਰਿਹਾ ਸੀ ਤੇ ਹਟਾ ਰਿਹਾ ਸੀ। [7]ਜਦੋਂ ਬਹੁਤੀ ਜ਼ਿੱਦ ਕੀਤੀ। [8]ਇਸ ਤਰ੍ਹਾਂ। [9]ਬਾਦਸ਼ਾਹ ਹੋਣਗੇ। [10]ਪੁੱਤਰ ਸਣੇ ਤੂੰ ਵੀ ਵਲਾਇਤ ਨੂੰ ਬੱਧੀ ਜਾਵੇਂਗੀ। [11]ਤੂੰ ਕਿਉਂ ਚੰਗਿਆੜੀ ਹੋ ਕੇ ਪੰਥ ਰੂਪ ਜੰਗਲ ਨੂੰ ਸਾੜ ਰਹੀ ਹੈਂ, ਏਸ ਦੇਸ ਤੇ ਏਸ ਥਾਂ ਤੋਂ ਤੂੰ ਕਿਉਂ ਆਪਣੇ ਪਤੀ ਦਾ ਨਾਮ ਮੇਟਣ ਲੱਗੀ ਹੈਂ। [12]ਆਪਣੀ ਸਭ ਜਾਇਦਾਦ ਦਾਨ ਕਰਕੇ। [13]ਚੰਗੇ ਸ਼ਸਤ੍ਰ ਤੇ ਬਸਤ੍ਰ ਪਹਿਨ ਕੇ। [14]ਆਪਣੀ [ਚਾਹ] ਇੱਛਾ ਅਨੁਸਾਰ ਦਿਉਂ ਉਤਸ਼ਾਹ ਦਿੱਤਾ। [15]ਬੇਨਤੀ ਕਰਕੇ। [16]ਭਿਆਨਕ।

ਥੋਰ ਜੰਗ ਨਾ ਕਰਯੋ। ਛੋਰ ਕੈ ਤੁਰੰਗ ਸੋ ਨਿਸੰਗ ਇਤ ਉਤ, ਅਤਿ[1] ਜੰਗ ਕਰਵਾਤੋ ਫਿਰੈ ਪੈ ਉਮੰਗ ਸੈਂ ਭਰਯੋ। ਧੜ ਧੜ ਤੋਪੈਂ ਕੜ ਕੜ ਰਾਮ-ਜੰਗੇ ਚਲਵਾਏ, ਸੜ ਸੜ ਚੱਲੇ ਤੀਰ ਚੀਰ ਸੱਤ੍ਰੂੰ ਧਰਯੋ[2]। ਕੱਟ ਬੱਢ ਤੁੱਛ ਮੁੱਛ ਲੁੱਥ ਪੈ ਚਢਾਈ ਲੁੱਥ, ਰੰਗ-ਭੂਮਿ ਮਾਂਹਿ ਖੂਨ ਤੰਗ ਤਾਜੀਐਂ ਚਰ੍ਹਯੋ[3]॥੬੨॥ ਮੰਡਾ ਹੈ ਘਮੰਡਾ ਘੋਰ ਜ਼ੋਰ ਸ਼ੋਰ ਕੈ ਬਹੋਰ, ਪੰਡਾ ਮੁਖ ਦੀਏ ਮੋਰ ਸਿੰਘੈਂ ਬਲਵਾਨੇ ਹੈਂ[4]। ਗੌਰਨ ਤੇ ਪੰਡ ਥੀਏ ਲੰਡਨ ਕੇ ਢੰਡ ਹੇਰਿ, ਖਾਲਸੇ ਕੀ ਚੰਡ ਅਤਿ ਚਾਲੀ ਜੌ ਕ੍ਰਿਪਾਨੇ ਹੈਂ[5]। ਛੰਡਾ ਤੌ ਅਖੰਡਾ ਖੰਡਾ ਮਾਰਤੰਡ ਤੈ ਪ੍ਰਚੰਡਾ, ਅਰਿਗਨ ਕੌ ਬਿਹੰਡਾ ਚੰਡਾ ਚਢਯੋ ਜ੍ਵਾਨੇ ਹੈਂ[6]। ਖੰਡਾਂ ਭਏ ਖੰਡਾਂ-ਪਤੀ ਬਲਵੰਡਾ, ਕੰਡਾ ਹੇਰਿ ਖੰਡਾ ਕੇਰ ਝੰਡਾ, ਜਬਿ ਮੰਡਾ ਅਗਵਾਨੇ ਹੈਂ[7]॥੬੩॥ ਝੂਮ ਝੂਮ ਝੁਕ ਝੁਕ ਝਪਕ ਝਪਕ ਸਿੰਘ, ਝਕਤ ਨ ਝਪਟ ਝੰਜੋੜ ਝੱਟ ਸੱਟਕੈਂ[8]। ਸੱਟ-ਪੱਟ ਕਟ ਕੈ ਲਪੱਟ ਕੈ ਦਪੱਟ ਫਿਰ, ਅੱਟ

---

[1]ਬਹੁਤਾ। [2]ਧੜ ਧੜ ਸ਼ਬਦ ਕਰਕੇ ਤੋਪਾਂ ਤੇ ਕੜ ਕੜ ਸ਼ਬਦ ਕਰਕੇ ਬੰਦੂਕਾਂ ਸੜ ਸੜ ਸ਼ਬਦ ਕਰਕੇ ਤੀਰ ਚਲਵਾਏ (ਜਿਨ੍ਹਾਂ ਨਾਲ) ਵੈਰੀਆਂ ਨੂੰ ਚੀਰ ਕੇ ਸੁੱਟ ਦਿੱਤਾ। [3]ਕੱਟ ਵੱਢ ਕਰਕੇ [ਤੁੱਛ] ਛੋਟੇ ਛੋਟੇ [ਮੁੱਛ] ਟੁਕੜੇ ਕਰ ਦਿੱਤੇ, ਲੋਥ ਤੇ ਲੋਥ ਚੜ੍ਹਾ ਦਿੱਤੀ, ਜੰਗ ਦੀ ਧਰਤੀ ਵਿੱਚ ਖੂਨ ਘੋੜਿਆਂ ਦੇ ਤੰਗਾਂ ਤੱਕ ਚੜ੍ਹ ਗਿਆ। [4][ਘੋਰ] ਭਿਆਨਕ [ਘਮੰਡਾ] ਜੰਗ [ਮੰਡਾ] ਸਜਾਇਆ [ਬਹੋਰ] ਫੇਰ ਜ਼ੋਰ ਨਾਲ ਸ਼ੋਰ ਕਰਕੇ ਬਲਵਾਨ ਸਿੰਘਾਂ ਨੇ (ਦੁਸ਼ਮਨਾਂ ਦੇ) ਮੂੰਹ [ਪੰਡਾ] ਪੀਲੇ ਕਰਕੇ (ਪਿੱਛੇ) ਮੋੜ ਦਿੱਤੇ। [5]ਜਦੋਂ ਖਾਲਸੇ ਦੀਆਂ ਬਹੁਤ ਤਿੱਖੀਆਂ ਕਿਰਪਾਨਾਂ ਚੱਲੀਆਂ ਤਾਂ ਦੇਖ ਕੇ ਲੰਦਨ ਭਾਵ ਇੰਗਲੈਂਡ ਦੇ [ਢੰਡ] ਸੂਰਮਿਆਂ (ਅੰਗਰੇਜ਼ਾਂ ਦੇ ਮੂੰਹ) ਗੋਰਿਆਂ ਤੋਂ ਪੀਲੇ ਹੋ ਗਏ। [6][ਮਾਰਤੰਡਾ] ਸੂਰਜ ਨਾਲੋਂ [ਪ੍ਰਚੰਡਾ] ਬਹੁਤ ਤਿੱਖਾ ਖੰਡਾ ਤਦੋਂ [ਅਖੰਡਾ] ਲਗਾਤਾਰ [ਛੰਡਾ] ਚਲਾਇਆ (ਜਿਸ ਨਾਲ) ਬਹੁਤੇ ਦੁਸ਼ਮਣਾਂ ਨੂੰ [ਬਿਹੰਡਾ] ਨਾਸ ਕਰ ਦਿੱਤਾ ਕਿਉਂਕਿ ਜਵਾਨਾਂ ਨੂੰ [ਚੰਡਾ] ਗੁੱਸਾ ਚੜ੍ਹਿਆ ਹੋਇਆ ਸੀ। [7](ਜਿਹੜੇ) ਬਲਵਾਨ (ਅੰਗਰੇਜ਼ ਕਈਆਂ) [ਖੰਡਾਂ] ਮੁਲਕਾਂ ਦੇ [ਪਤੀ] ਮਾਲਕ ਸਨ, ਸਿੰਘਾਂ ਦਾ [ਕੰਡਾ] ਤਿੱਖੇ ਖੰਡੇ ਵਾਲਾ ਝੰਡਾ ਅੱਗੇ [ਮੰਡਾ] ਸਜਿਆ ਦੇਖ ਕੇ [ਪੰਡਾ] ਪੀਲੇ ਹੋ ਗਏ। [8](ਬੀਰ-ਰਸ ਦੀ ਮਸਤੀ ਵਿੱਚ) ਹਿਲੋਰੇ ਖਾ ਖਾ ਕੇ, ਝੁਕ ਝੁਕ ਕੇ, [ਝਪਕ ਝਪਕ] ਉੱਛਲ ਉੱਛਲ ਕੇ ਸਿੰਘ [ਝਕਤ ਨ] ਡਰਦੇ ਨਹੀਂ [ਝਪਟ] ਹੱਲਾ ਕਰਕੇ ਝਟਕੇ ਨਾਲ ਪਛਾੜ ਕੇ ਛੇਤੀ ਸੁੱਟ ਦੇਂਦੇ ਹਨ।

ਬੋਲ ਤੋਲ ਤੇਗ ਬੇਗ ਫੱਟ ਕੈਂ[1]। ਰੁੰਡ ਮੁੰਡ ਤੁੰਡ ਝੁੰਡ ਝੁੰਡ ਮਹੀ ਮੰਡ ਪੈ ਬਿਥਾਰੇ ਹੈਂ ਬਿਤੁੰਡ ਕੁੰਡ ਸ੍ਰੋਣ ਕਾਲੀ ਗੱਟਕੈ[2]। ਛੱਟ ਕੈ ਬਿਆਰੇ ਕਿਧੋਂ ਕਿੰਸਕ ਗੁਲਾਬ ਝਾਰੇ ਬਾਢੀਓਂ ਕੇ ਬਾਹੇ ਆਰੇ ਡਾਰੇ ਤਰੁ ਕੱਟ ਕੈ[3] ॥੬੪॥ ਬੱਟ ਕੈ ਕਸੀਸ ਰੀਸ ਦਾਂਤ ਪੀਸ ਈਸ ਧਯਾਇ, ਅਵਨੀਸ ਈਸਾ ਸੁਤ ਖੀਸ ਪਾਏ ਹੱਤ ਕੈ[4]। ਪੂਰਬੀ ਪਛਾਰੇ ਮੰਦ੍ਰਾਜੀ[5] ਤੈ ਜਹਾਜੀ ਝਾਰੇ[6], ਮੂਸਲੇ ਮਸਲ ਡਾਰੇ[7] ਮਾਰੇ ਬੰਗੀ ਬੱਤ ਕੈ[8]। ਕੱਟੇ ਜਿਮ ਕੇਲੇ ਬਾਗ ਖੇਲੇ ਖੂਬ ਬੀਰ ਫਾਗ, ਪਾਇ ਦੀਨੀ ਸਿੰਘੈਂ ਭਾਗ ਮਾਰਿ ਹੱਥ ਗੱਤਕੈ[9]। ਥੋਰੇ ਗੋਰੇ ਕਤਲਾਮ ਕੀਨੇ ਨਾਂਹਿ ਸਿੰਘ ਸ਼ਯਾਮ, ਸੂਰਨ ਮੈਂ ਪਾਯੋ ਨਾਮ ਕਾਮ ਨੇਕ ਅੱਤਿ ਕੈ[10] ॥੬੫॥ ਚੌਪਈ ॥ ਸੰਮੁਖ[11] ਕਰਤੇ ਥੇ ਜੁ ਲਰਾਈ। ਸੋ ਅਰਿ ਤੋ ਹਰਿ ਦਏ ਭਗਾਈ[12]। ਮਾਰ ਸਥਾਰ ਕੋਸ ਤ੍ਰੈ ਮਾਹੈਂ[13]। ਸੁਟੇ ਘਾਣ ਗੋਰਯੋਂ

---

[1][ਸੱਟ-ਪੱਟ] ਛੇਤੀ ਕੱਟ ਕੇ, [ਸਪੱਟ ਕੈ] ਝਪਟ ਮਾਰ ਕੇ [ਦਪੱਟ ਫਿਰ] ਫੇਰ ਦੌੜ ਕੇ [ਅੱਟ] ਬਹੁਤਾ ਬੋਲ ਕੇ ਤਲਵਾਰ ਨੂੰ ਤੋਲ ਕੇ ਭਾਵ ਉਤਾਂਹ ਚੁੱਕ ਕੇ [ਬੇਗ ਬੇਗ] ਛੇਤੀ ਛੇਤੀ [ਫੱਟ ਕੈਂ] ਜ਼ਖਮ ਕਰਦੇ ਹਨ । [2][ਬਿਤੁੰਡ] ਬਿਨਾਂ ਮੂੰਹਾਂ ਤੋਂ [ਰੁੰਡ] ਧੜ [ਮੁੰਡ] ਸਿਰ [ਤੁੰਡ] ਮੂੰਹ [ਝੁੰਡ ਝੁੰਡ] ਢੇਰਾਂ ਦੇ ਢੇਰ [ਮੰਡ] ਵਖ ਵਖ ਕਰਕੇ [ਮਹੀ] ਧਰਤੀ ਦੇ [ਪੈ] ਉੱਪਰ ਖਿੰਡਾਏ ਪਏ ਹਨ; ਲਹੂ ਦੇ (ਭਰੇ) [ਕੁੰਡ] ਟੋਇਆਂ ਵਿਚੋਂ ਕਾਲੀ [ਗੱਟਕੈਂ] ਗੱਟ ਗੱਟ ਸ਼ਬਦ ਕਰਕੇ ਲਹੂ ਪੀ ਰਹੀ ਹੈ। [3](ਜਾਣੋ) [ਬਿਆਰੇ] ਹਵਾ ਨੇ [ਛੱਟ ਕੈ] ਤੇਜ ਛੁੱਟ ਕੇ ਕੇਸੂ ਜਾਂ ਗੁਲਾਬ ਦੇ ਫੁਲ ਝਾੜ ਦਿੱਤੇ ਹਨ (ਜਾਂ ਇਉਂ ਜਾਣੋ) [ਬਾਢੀਓਂ] ਤਰਖਾਣਾਂ ਦੇ [ਬਾਹੇ] ਚਲਾਏ ਹੋਏ ਆਰਿਆਂ ਨੇ [ਤਰੁ] ਦਰੱਖਤ ਕੱਟ ਕੇ ਸੁੱਟੇ ਹਨ। [4](ਸਿੰਘ ਨੇ) ਕਸੀਸ ਵੱਟ ਕੇ [ਰੀਸ] ਗੁੱਸੇ ਨਾਲ ਦੰਦ ਪੀਹ ਕੇ ਵਾਹਿਗੁਰੂ ਨੂੰ ਧਿਆ ਕੇ [ਅਵਨੀਸ] ਧਰਤੀ ਦੇ ਮਾਲਕ ਈਸਾ ਦੇ ਪੁੱਤ੍ਰ (ਅੰਗਰੇਜ਼) [ਹਤ ਕੈ] ਮਾਰ ਕੇ [ਖੀਸ ਪਾਏ] ਨਸ਼ਟ ਕਰ ਦਿੱਤੇ। [5]ਮਦਰਾਸ ਦੇਸ ਦੇ ਵਸਨੀਕ। [6]ਜਹਾਜ਼ਾਂ ਨਾਲ ਸਬੰਧ ਰਖਣ ਵਾਲੇ, ਅੰਗਰੇਜ਼ ਝਾੜ ਦਿੱਤੇ। [7]ਤੁਰਕ ਮਲ ਦਿੱਤੇ। [8]ਬੰਗਾਲੀਆਂ ਨੂੰ ਤਾਂ [ਬੱਤ ਕੈ] ਗੱਲਾਂ ਨਾਲ ਹੀ ਮਾਰ ਲਿਆ । (ਅ) ਬੱਤਖਾਂ ਵਾਂਗ। [9]ਜਿਵੇਂ ਕੇਲਿਆਂ ਦੇ ਬਾਗ ਕੱਟੀਦੇ ਹਨ, ਸੂਰਮੇ ਚੰਗੀ ਤਰ੍ਹਾਂ ਹੋਲੀ ਖੇਲੇ, ਸਿੰਘਾਂ ਨੇ ਗੱਤਕੇ ਦੇ ਹਥ ਮਾਰ ਕੇ (ਅੰਗਰੇਜ਼ਾਂ ਨੂੰ) ਭਾਜੜ ਪਾ ਦਿੱਤੀ । [10]ਸ਼ਾਮ ਸਿੰਘ ਨੇ ਗੋਰੇ ਥੋੜੇ ਕਤਲ ਨਹੀਂ ਕੀਤੇ ਭਾਵ ਬਹੁਤੇ ਕਤਲ ਕੀਤੇ, ਬਹੁਤਾ ਚੰਗਾ ਕੰਮ ਕਰਕੇ ਸੂਰਮਿਆਂ ਵਿੱਚ ਨਾਮ ਪਾਇਆ ਭਾਵ ਜੱਸ ਖੱਟਿਆ। [11]ਸਾਹਮਣੇ। [12]ਉਹ ਵੈਰੀ ਤਾਂ ਮਾਰ ਕੇ ਭਜਾ ਦਿੱਤੇ। [13]ਤ੍ਰਿੰਨਾਂ ਕੋਹਾਂ ਵਿੱਚ ਮਾਰ ਕੇ ਢੇਰ ਲਾ ਦਿੱਤੇ।

ਕੇ ਲਾਹੈਂ[੧] ॥੬੬॥ ਤੇਜ ਅਮੇਜ ਅੰਗ੍ਰੇਜ਼ ਪਿਖੇ ਕੈ[੨]। ਰਹੇ ਤਜਬ[੩] ਅੰਗੁਰੀ
ਮੁਖਿ ਦੇ ਕੈ। ਤਬਿ ਲੌ ਫੌਜ ਮੌਜ ਸਿੰਧੁ ਕੀ ਸੀ[੪]। ਆਈ ਔਰ ਘਟਾਂ ਬਿੰਧ
ਕੀ ਸੀ[੫] ॥੬੭॥ ਸ਼ਯਾਮ ਸਿੰਘ ਕੋ ਘੇਰਯੋ ਆਈ। ਕੁਪ ਕੈ[੬] ਤੁਪਕੈਂ ਤੋਪ
ਚਲਾਈ। ਮੇਂਹ ਬਸਾਯੋ ਗੋਲੀ ਗੋਲਨਿ। ਝਾੜੈਂ ਬਾੜੈਂ ਬੋਲੀ ਬੋਲਨਿ[੭] ॥
੬੮॥ ਅੰਧ ਧੁੰਧ ਮਾਚਯੋ ਰਣ ਭਾਰੀ[੮]। ਸੂਰ ਨੂਰ[੯] ਨਹਿਂ ਦੇਤ ਦਿਖਾਰੀ।
ਕਾਯਰ ਸੂਰ ਕਰੇ ਇਕ-ਸਾਰੀ[੧੦]। ਤੌ ਭੀ ਲਰਯੋ ਸ਼ਯਾਮ ਸਿੰਘ ਭਾਰੀ॥੬੯॥
ਕੁਰਸੀ ਕਰੀ ਬਯੰਤੈਂ ਖਾਲੀ[੧੧]। ਲੰਡਨ ਰੰਡਨ ਸੈਂ ਭਰ ਡਾਲੀ[੧੨]। ਮੱਦਦ
ਤੇਜਾ ਸਿੰਘ ਨਹਿਂ ਪਾਛਯੋਂ। ਪਠੀ[੧੩], ਠਟੀ ਮ੍ਰਿਤੁ ਇਨ ਤਿਨ ਬਾਂਛਯੋ[੧੪]
॥੭੦॥ ਬਲਕੈ[੧੫] ਸਿੰਘੀ ਫੌਜ ਬਧੇਰੈਂ। ਥੀ ਜੁ ਲਰਤ ਢਿਗ ਹੀ ਤਿਨ
ਕੇਰੈਂ। ਤਿਸ ਕੋ ਖੁਦ ਹੀ ਭਾਜ ਪਵੇ ਕੈ। ਲੈ ਆਯੋ ਪਾਛੇ ਕੋ ਧੈ ਕੈ[੧੬]॥੭੧॥
ਸ਼ਯਾਮ ਸਿੰਘ ਬਹੁ ਸਿੰਘਨ ਸੰਗੈਂ। ਮਾਰਿ ਹਜ਼ਾਰਨ ਤਈਂ ਨਿਸੰਗੈਂ। ਥਯੋ
ਸ਼ਹੀਦ ਰਸੀਦ ਲਹਾਨੀ[੧੭]। ਦਫਤ੍ਰ ਕਿਯ ਜਮੇਸ ਕਾ ਫਾਨੀ[੧੮]॥੭੨॥
ਗੁਰਪੁਰਿ ਬਸਯੋ ਭਵਾਂਬੁਧ[੧੯] ਤਰਿਓ। ਨਿਜ ਕੁਲ ਇੱਕੀ ਤਈਂ ਉਧਰਿਓ।
ਲਿਖਤ ਤਰੀਫ ਗਰੀਫਨ ਸਾਹਿਵ। ਯਾਂ ਕੀ ਨਿਜ ਤਰੀਖ ਮਧ ਸਾ ਇਵ[੨੦]

---

[੧]ਗੋਰਿਆਂ ਦੇ ਘਾਂਣ ਲਾਹ ਸੁੱਟੇ। ਭਾਵ ਬਹੁਤੇ ਗੋਰੇ ਮਾਰੇ। [੨]ਅੰਗਰੇਜ਼,ਸਿੰਘਾਂ ਦਾ [ਅਮੇਜ] ਬਹੁਤਾ ਤੇਜ ਵੇਖ ਕੇ। [੩]ਹੈਰਾਨ। [੪]ਸਮੁੰਦਰ ਦੀ ਲਹਿਰ ਵਰਗੀ ਫੌਜ। [੫]ਬਿੰਧਿਆਚਲ ਪਹਾੜ ਦੀਆਂ ਘਟਾਂ ਵਰਗੀ। [੬]ਕ੍ਰੋਧਵਾਨ ਹੋ ਕੇ। [੭][ਬਾੜੈਂ] ਸਾਰੀਆਂ ਬੰਦੂਕਾਂ ਦਾ ਇਕੱਠਾ ਵਾਰ [ਝਾੜੈਂ] ਮਾਰਦੇ ਹਨ (ਤੇ ਤਰ੍ਹਾਂ ਤਰ੍ਹਾਂ ਦੀਆਂ) ਬੋਲੀਆਂ ਬੋਲਦੇ ਹਨ। [੮]ਜੰਗ ਵਿੱਚ ਬਹੁਤਾ ਗਾੜ੍ਹਾ ਅਨ੍ਹੇਰਾ ਹੋ ਗਿਆ। [੯]ਸੂਰਜ ਦਾ ਚਾਨਣ। [੧੦]ਇਕੋ ਜਿਹੇ। [੧੧]ਭਾਵ ਬੇਅੰਤ ਵੱਡੇ ਵੱਡੇ ਅਫਸਰ ਮਾਰੇ। [੧੨]ਲੰਦਨ ਭਾਵ ਇੰਗਲੈਂਡ ਦਾ ਦੇਸ਼ ਰੰਡੀਆਂ ਨਾਲ ਭਰ ਦਿੱਤਾ। [੧੩]ਤੇਜਾ ਸਿੰਘ ਨੇ ਪਿਛੋਂ (ਸਿੰਘਾਂ ਨੂੰ) ਮਦਦ ਨਹੀਂ ਭੇਜੀ। [੧੪]ਤਿਸ ਨੇ ਵਿਉਂਤ (ਇਹ) [ਠਟੀ] ਬਣਾਈ ਤੇ ਚਾਹਿਆ ਕਿ ਇਨ੍ਹਾਂ (ਸਿੰਘਾਂ) ਦੀ ਮੌਤ (ਹੋ ਜਾਵੇ)। [੧੫]ਸਗੋਂ। [੧੬]ਦੌੜ ਕੇ। [੧੭]ਛੁੱਟੀ (ਮੁਕਤੀ) ਲੈ ਲਈ। [੧੮]ਧਰਮਰਾਜ ਦਾ ਦਫਤ੍ਰ ਨਾਸ ਕਰ ਦਿੱਤਾ ਭਾਵ ਸਾੜ ਦਿੱਤਾ। [੧੯]ਸੰਸਾਰ ਸਮੁੰਦਰ। [੨੦][ਸਾ] ਉਹ ਗਰੀਫ਼ਨ ਸਾਹਿਬ ਅੰਗਰੇਜ਼ ਆਪਣੀ ਤਵਾਰੀਖ ਵਿੱਚ [ਯਾਂ ਕੀ] ਇਸ (ਸ਼ਾਮ ਸਿੰਘ) ਦੀ [ਇਵ] ਇਸ ਤਰ੍ਹਾਂ ਉਸਤਤ ਲਿਖਦਾ ਹੈ।

॥੭੩॥ ਪਾਂਚ ਸਾਤ ਸਰਦਾਰ ਜਿ ਔਰੈਂ । ਲਰਤੇ ਸ਼ਜਾਮ ਸਿੰਘ ਸਮ ਗੌਰੈਂ । ਤੌ ਅੰਗ੍ਰੇਜ਼ਨ ਕੌ ਕਲਕੱਤੈਂ । ਭੀ ਥਾ ਟਿਕਨ ਔਖ ਅਲਵੱਤੈਂ[1] ॥ ੭੪ ॥ ਪੈ ਤੇਜਾ ਸਿੰਘ ਭਾਵੀ ਪ੍ਰੇਰਾ[2] । ਨਿਮਕ ਹਰਾਮੀ ਥਯੋ ਬਧੇਰਾ। ਚਾਹਿਤ ਥਾ ਸੋ ਜੈ[3] ਅੰਗ੍ਰੇਜ਼ੀ । ਸਿੰਘਨ ਓਪ ਘਟਾਵਨ ਤੇਜੀ[4] ॥੭੫॥ ਕਾਮ ਮੰਦ ਅਤਿਸੈ ਉਨ ਕੀਓ । ਅਫਸਰ ਹ੍ਵੈ ਬਡ ਦਗਾ ਕਮੀਓ । ਜਾਂ ਦਿਨ ਮੁੱਦਕੀ ਥਈ ਲੜਾਈ । ਮੱਦਦ ਜਲ ਲੌ ਭੀ ਨ ਪੁਚਾਈ ॥ ੭੬ ॥ ਪਾਨੀ ਪਾਉ ਰੁਪੱਯੇ ਕੇਰਾ । ਸੋ ਭੀ ਨਹਿਂ ਜਬਿ ਮਿਲਯੋ ਬਧੇਰਾ । ਸਿੰਘ ਪਯਾਸੇ ਬਯਾਕੁਲ ਭਾਰੇ। ਹ੍ਵੈ ਨਿਜ ਗੁਰੁ ਪ੍ਰਭੁ ਪਾਸ ਪੁਕਾਰੇ ॥੭੭॥ ਬਦਲੀ ਦਲ ਸਿੰਘਨ ਪਰ ਛਾਈ । ਭਰੇ ਕਯਾਰ ਟੋਭੇ ਬਰਸਾਈ[5] । ਸੋ ਭੀ ਦ੍ਵਿਜ ਸਠ[6] ਪੀਨ ਨ ਦਯੋ । ਭਾਜ ਪਵਾ ਪੀਛੇ ਲੈ ਅਯੋ ॥ ੭੮ ॥ ਤਯੋਂ ਹੀ ਫੇਰੂ-ਸ਼ਹਿਰ ਨਜੀਕੈਂ । ਥਯੋ ਜੰਗ ਜਬਿ ਅਤਿਸੈ ਠੀਕੈਂ । ਸਾਤ ਕੋਸ ਅੰਗ੍ਰੇਜ਼ ਭਗਾਏ । ਸਾਰ ਪਾਇ[7] ਤੇਜੇ ਸਿੰਘ ਆਏ ॥੭੯॥ ਫੌਜ ਅਧਿਕ ਨਿਜ ਵੀਚ ਮਿਲੈ ਹੈ । ਲੈ ਗਯੋ ਭਾਗ ਪਵਾਇ ਪਿਛੈ ਹੈ । ਖੁਫੀਆ ਖਬਰ ਅੰਗ੍ਰੇਜ਼ੈਂ ਦੈ ਹੈ । ਫਤੇ ਸਮਾਨ ਦਿਲਏ ਤਿਨੈ ਹੈ[8] ॥੮੦॥ ਫਿਰ ਸਭਰਾਵੀਂ ਜਬਿ ਰਣ ਥੀਓ । ਭਾਜੜ ਪਾਇ ਤੋੜ ਪੁਲ ਦੀਓ ॥ ੮੧ ॥ ਦੋਹਰਾ ॥ ਦਿਲ ਤੇ ਦੁਸ਼ਮਨ ਸਿੰਘਨ ਕੇ, ਥੇ ਅਫਸਰ ਇੱਤਯਾਦਿ । ਸ਼ਾਹੀ ਲਵਪੁਰ ਕੀ ਕਰੀ, ਐਨ[9] ਇਨੈਂ ਬਰਬਾਦ ॥ ੮੨॥ ਦ੍ਵਿਜ ਤੇ ਭਲਾ ਨ ਹੋਤ ਹੈ, ਕੈਹਤ ਸਯਾਨੇ ਲੋਗ । ਦੂਤੀ ਤੀਯਾ ਦ੍ਵਿਜ ਸੈਂ ਮਿਲੀ, ਫਿਰ ਉਜਾਰ ਕਿ ਨ ਹੋਗ[10] ॥ ੮੩ ॥ ਚੌਪਈ ॥ ਸੁਨੋ ਅਟਾਰੀ-ਵਾਰਿਨ ਅਬੈ । ਥਯੋ ਸ਼ਹੀਦ ਸ਼ਜਾਮ ਸਿੰਘ ਜਬੈ । ਉੱਨੀ ਸੌ ਦੋ ਫਾਗਨ ਮਾਹੈਂ । ਕਾਨ੍ਹ ਸਿੰਘ ਸੁਤ ਤਾਂਹਿ ਰਹਾ ਹੈ ॥ ੮੪ ॥ ਮਿਲੀ ਜਗੀਰ ਹਜ਼ਾਰ

---

[1] ਬਿਨਾਂ ਸੰਸੇ ਤੋਂ । [2] ਹੋਣਹਾਰ ਦਾ ਪ੍ਰੇਰਿਆ । [3] ਜਿੱਤ । [4] ਸਿੰਘਾਂ ਦੀ ਉਪਮਾਂ (ਮਹਿਮਾਂ) ਤੇ ਤੇਜ਼ੀ (ਪ੍ਰਤਾਪ) ਘਟਾਉਣ ਵਾਸਤੇ । [5] ਵਰਖਾ ਕਰਕੇ ਟੋਏ ਤੇ ਖੇਤ ਭਰ ਦਿੱਤੇ । [6] ਮੂਰਖ ਬਾਮਣਾਂ ਨੇ । [7] ਖਬਰ ਪਾ ਕੇ । [8] ਫਤੇ ਤੇ ਸਾਮਾਨ ਉਨ੍ਹਾਂ ਨੂੰ ਦਿਵਾ ਦਿੱਤੇ ਭਾਵ ਅੰਗਰੇਜ਼ਾਂ ਦੀ ਫਤਹ ਦੇ ਹਾਲਾਤ ਪੈਦਾ ਕਰ ਦਿੱਤੇ । [9] ਚੰਗੀ ਤਰ੍ਹਾਂ । [10] ਕਿਉਂ ਨਾ ਉਜਾੜ ਹੋਵੇਗੀ ।

ਬੱਤੀ ਕੀ। ਤਾਂਹਿ ਬੀਮਾਰੀ ਹੁਤੀ ਮ੍ਰਿਗੀ ਕੀ। ਉੱਨੀ ਸੈ ਆਠਾਈ ਮਾਹੈਂ। ਬਿਨ ਔਲਾਦ ਮਰਿਓ ਜਬਿ ਵਾਹੈ[੧]॥੮੫॥ਜਬਤ ਜਗੀਰ ਭਈ ਸਰਕਾਰੈਂ। ਦੁਤੀਏ ਘਰ ਕੀ ਅੱਗ੍ਰ ਉਚਾਰੈਂ। ਕੌਰ ਸਿੰਘ ਕੇ ਬੇਟੇ ਚਾਰੈਂ । ਜੋਧ ਸਿੰਘ ਲੌ ਥੇ ਭਟ ਭਾਰੈਂ॥੮੬॥ ਮਹਾਰਾਜ ਰਣਜੀਤ ਮ੍ਰਿਗੇਸੈਂ। ਪਾਸ ਮੁਸਾਹਿਬ[੨] ਰਹੇ ਬਿਸੇਸੈਂ। ਜੋਧ ਸਿੰਘ ਪਾਛੇ ਸੁਤ ਤਾਂ ਕੇ । ਸਿੰਘ ਪ੍ਰਤਾਪ ਚਤੁਰ ਸਿੰਘ ਬਾਂਕੇ॥੮੭॥ ਪਿਦਰੀ[੩] ਬੀਸ ਸਹਸ ਕੀ ਪਾਈ। ਇਨੈ ਜਗੀਰੈਂ ਔਰ ਲਹਾਈ[੪]। ਚਤੁਰ ਸਿੰਘ ਕੇ ਸੁਤ ਸਿੰਘ ਸ਼ੇਰੈਂ। ਕਿਯੇ ਕਾਮ ਬਹੁ ਜਬੈ ਭਲੇਰੈਂ ॥੮੮॥ ਅਰ ਤਿਹ ਭਗਨੀ ਕੀ ਕੁੜਮਾਈ[੫] । ਜਬੈ ਦਲੀਪ ਸਿੰਘ ਸੈਂ ਥਾਈ[੬]। ਹਾਕਮ ਬਨਯੋ ਪਸ਼ਾਵਰ ਸੋ[੭] ਹੈ। ਚਤਰ ਸਿੰਘ ਹਜ਼ਾਰੇ ਕੋ ਹੈ॥੮੯॥ ਰਜ਼ੀਡੰਟ[੮] ਜਬਿ ਥਿਰਯੋ ਲਹੌਰੈਂ । ਅੰਗ੍ਰੇਜ਼ੀ ਕੌਂਸਲ[੯] ਭਈ ਗੋਰੈਂ[੧੦]। ਸ਼ੇਰ ਸਿੰਘ ਤਹਿੰ ਕਰਯੋ ਮੁਯੰਬਰ[੧੧]। ਦਿਯ ਖਤਾਬ ਰਾਜਾ ਕਾ ਲੰਬਰ[੧੨] ॥ ੯੦॥ ਬਿਗਰਯੋ ਮੂਲ-ਰਾਜ ਮੁਲਤਾਨੀ[੧੩]। ਪਠਯੋ ਸ਼ੇਰ ਸਿੰਘ ਤਹਾਂ ਗੁਮਾਨੀ[੧੪]। ਸੰਧਾਂਵਾਲੀਆ ਸਿੰਘ ਸ਼ਮਸ਼ੇਰੋ । ਸੂਰਤ ਸਿੰਘ ਮਜੀਠੀਆ ਹੇਰੋ॥ ੯੧॥ ਇਹੁ ਭੀ ਸ਼ੇਰ ਸਿੰਘ ਮੰਗਾਨੈ। ਪਹੁੰਚੇ ਸਦੂਲ[੧੫] ਜਬੈ ਮੁਲਤਾਨੈ। ਏਕ ਦੋਇ ਲਾਰਾਈਂ ਥਾਈ[੧੬] । ਚਤੁਰ ਸਿੰਘ ਕੀ ਚਿੱਠੀ ਆਈ॥ ੯੨॥ ਬਿਗਰਯੋ ਸੋ ਅੰਗ੍ਰੇਜ਼ਨ ਸੰਗੈਂ। ਇਹੁ ਭੀ ਗਏ ਉਤੈ ਤਜਿ ਜੰਗੈਂ। ਸਾਤਕ ਸਹਸ ਫੌਜ ਕੇ ਸਾਥੈਂ। ਮੁਲਕ ਵੀਚ ਲੁਟ ਮਾਰਤ ਹਾਥੈਂ[੧੭] ॥੯੩॥ ਰਾਮ ਨਗਰ ਢਿਗ ਪਹੁੰਚੇ ਜਾਈ । ਮਿਲੇ ਸ੍ਰਦਾਰ ਔਰ ਬਹੁ ਆਈ॥ ੯੪॥ ਦੋਹਰਾ ॥ ਲਾਲ ਸਿੰਘ ਮਾਰਾੜੀਆ, ਦੋ ਹਜ਼ਾਰ ਸਿੰਘ ਗੈਲ[੧੮]। ਛਾਪੇ ਵਾਲਾ ਰਾਮ ਸਿੰਘ, ਹਰਸਾ ਸਿੰਘ ਜਰਨੈਲ॥੯੫॥ ਜਵਾਹਰ ਸਿੰਘ ਨਲੂਆ ਅਯੋ, ਔਰ ਅਨਿਕ ਸਰਦਾਰ। ਲੜੇ ਲਾਟ ਗਫ ਸਾਹਿਬ ਸੈਂ, ਰਾਮ-ਨਗਰ ਬਲ ਧਾਰ॥ ੯੬॥

---

[੧]ਉਹ। [੨]ਅਹਿਲਕਾਰ। [੩]ਪਿਤਾ ਦੀ ਜਾਇਦਾਦ। [੪]ਲੈ ਲਈਆਂ। [੫]ਮੰਗਣੀ। [੬]ਹੋਈ। [੭]ਉਹ। [੮]ਰਿਆਸਤ ਦਾ ਵੱਡਾ ਅਫਸਰ। [੯]ਸਭਾ। [੧੦]ਵੱਡੀ। [੧੧]ਮੈਂਬਰ। [੧੨](ਰਾਜਿਆਂ ਚ) [ਲੰਬਰ] ਗਿਣਿਆ ਗਿਆ। [੧੩]ਮੁਲਤਾਨ ਦਾ ਸੂਬਾ ਮੂਲ ਰਾਜ। [੧੪]ਬਹਾਦਰ। [੧੫]ਫੌਜ ਸਣੇ। [੧੬]ਹੋਈਆਂ। [੧੭]ਲੁੱਟ ਨੂੰ ਹੱਥ ਮਾਰਦੇ ਭਾਵ ਲੁੱਟਦੇ। [੧੮]ਪਿੱਛੇ।

ਪੈ ਸ਼ਕਿਸਤ[1] ਪਾਈ ਸਿੰਘਨ,ਹੋਏ ਪਾਰ ਝਨਾਬ। ਅੰਗ੍ਰੇਜ਼ੀ ਲਸ਼ਕਰ ਲਖਯੋ, ਪਾਛੈ ਇਨੈ ਸ਼ਿਤਾਬ[2] ॥੯੭॥ ਦੁਤੀ ਜੰਗ ਹੋਯੋ ਪੁਨਾ, ਪਿੰਡ ਚੇਲੀਆਂ ਪਾਸ। ਹਰਸਾ ਸਿੰਘ ਜਵਾਹਰ ਹਰੀ, ਰਾਮ ਸਿੰਘ ਲੌ ਖਾਸ[3] ॥੯੮॥ ਲੈ ਅਸਵਾਰੀ ਫੌਜ ਬਹੁ, ਲਰੇ ਤੋਰ ਕੈ ਜਾਨ। ਮਾਰਿ ਅੰਗ੍ਰੇਜ਼ੈਂ ਕੇ ਇਨੈਂ, ਸੁਟੇ ਲਾਹਿ ਤਹਿੰ ਘਾਨ[4] ॥੯੯॥ ਅਨੰਗ ਸੇਖਰ ਛੰਦ ॥ ਗੁਰੂ ਗੁਬਿੰਦ ਸਿੰਘ ਕੇ ਸਪੂਤ ਪੂਤ ਲਾਡਲੇ, ਅਛੂਤ ਛੈਲ ਛੱਤਰੀ ਸਕੂਤ ਨੂਤ ਠਾਕੁਰੈਂ[5]। ਚਲਾਕ ਚੋਖ ਚਾਤੁਰੇ ਧਰਾਕ ਅੱਤ੍ਰ ਛੱਤ੍ਰ ਕੇ, ਪਲਾਕ ਸੱਤ੍ਰ ਪੈ ਪਰੈਂ ਲੜਾਕ ਪਾਕ ਬਾਂਕੁਰੈਂ[6]। ਜਗੇ ਭੁਜੰਗਿ ਜੰਗ ਮੈਂ ਕਮਾਨ ਬਾਨ ਪਾਨ ਲੈ, ਕਰੀ ਸੁ ਅੰਗ ਭੰਗ ਹੂ ਅਨੀ ਉਤੰਗ ਸੱਤਰੈਂ[7]। ਚਲਾਇ ਤੀਰ ਤੁਪਕੈਂ ਅਰੁੱਪ ਕੈ ਸੁ ਖੇਤ ਪਾਇ, ਕੁੱਪ ਕੇ ਬਕਤ ਮਾਰ ਮਾਰਿ ਝਾਰ ਅੱਤਰੈਂ[8] ॥੧੦੦॥ ਉਛਾਰ ਖੱਗ ਦਾਹਿਨੇ ਅਦੱਗ ਢਾਲ ਬਾਮਿ ਲੈ, ਅਲੱਗ ਹੋਇ ਸੈਨ ਤੇ ਅਗਾਂਹਿ ਵੱਗ ਤੀਛਨੈਂ[9]। ਕਮਾਨ ਪਾਨ ਠਾਨ ਤਾਨ ਕਾਨ ਲੌ ਨਿਰੀਛਨੈਂ, ਕੁਭੀਛਨੈਂ ਸੁ ਤੀਛਨੈਂ ਤਜਾਤ ਭੇ ਸਮੀਛਨੈਂ[10]। ਕਹੂੰ ਚਲਾਇ ਚੱਕ੍ਰ ਬੱਕ੍ਰ ਗੀਧ ਮਾਲ ਸੀ ਦਿਖਾਲ, ਡਾਲਿ

---

[1]ਹਾਰ। [2]ਇਨ੍ਹਾਂ ਦੇ ਪਿੱਛੇ ਛੇਤੀ ਹੀ ਅੰਗਰੇਜ਼ੀ ਲਸ਼ਕਰ ਲੰਘ ਆਇਆ। [3]ਬਹੁਤੇ। [4]ਉੱਥੇ ਘਾਣ ਲਾਹ ਸੁੱਟੇ ਭਾਵ ਬਹੁਤੇ ਮਾਰ ਦਿੱਤੇ। [5][ਅਛੂਤ] ਬਹਾਦਰ [ਛੈਲ] ਜਵਾਨ [ਛੱਤ੍ਰੀ] ਸੂਰਮੇ [ਸਕੂਤ] ਬਲਵਾਨ [ਨੂਤ] ਉਸਤਤ ਯੋਗ ਤੇ [ਠਾਕੁਰੈਂ] ਪ੍ਰਭੁਤਾ ਵਾਲੇ ਹਨ। [6][ਚੋਖ] ਬਹੁਤੇ ਚਲਾਕ ਤੇ ਚਤੁਰ ਹਨ, [ਅੱਤ੍ਰ] ਸ਼ਸਤ੍ਰ ਤੇ ਛੱਤ੍ਰ ਦੇ ਧਾਰਨ ਵਾਲੇ ਹਨ। [ਪਲਾਕ] ਉੱਛਲ ਕੇ ਵੈਰੀ ਤੇ ਪੈਂਦੇ ਹਨ [ਪਾਕ] ਪਵਿੱਤ੍ਰ ਤੇ [ਬਾਂਕਰੈ] ਸੁੰਦਰ ਲੜਾਕੇ ਹਨ। [7][ਭੁਜੰਗਿ] ਸੂਰਮੇ ਜੰਗ ਵਿੱਚ ਜਾਗ ਪਏ, ਕਮਾਣਾਂ ਤੇ ਤੀਰਾਂ ਨੂੰ ਹੱਥਾਂ 'ਚ ਲੈ ਕੇ ਵੈਰੀਆਂ ਦੀ [ਉਤੰਗ] ਬਹੁਤੀ ਫੌਜ ਅੰਗ ਭੰਗ ਕਰ ਦਿੱਤੀ। [8]ਤੀਰਾਂ ਤੇ ਬੰਦੂਕਾਂ ਨੂੰ ਚਲਾ ਕੇ [ਖੇਤ] ਜੰਗ ਮੈਦਾਨ ਵਿੱਚ [ਪਾਇ] ਪੈਰ [ਰੁੱਪ ਕੈ] ਗੱਡ ਕੇ ਕ੍ਰੋਧਵਾਨ ਹੋ ਕੇ ਮਾਰ ਲੌ ਮਾਰ ਲੌ ਬੋਲ ਕੇ [ਅੱਤਰੈ] ਸ਼ਸਤ੍ਰਾਂ ਨੂੰ [ਝਾਰਿ] ਮਾਰਦੇ ਹਨ। [9]ਸੱਜੇ ਹੱਥ ਵਿੱਚ ਤਲਵਾਰ ਨੂੰ ਉਛਾਲ ਕੇ [ਅਦਗ] ਸਾਫ ਢਾਲ ਖੱਬੇ ਹੱਥ 'ਚ ਲੈ ਕੇ ਫੌਜ ਤੋਂ ਵਖਰੇ ਹੋ ਕੇ [ਤੀਛਨੈਂ] ਤੇਜ਼ੀ ਨਾਲ ਅੱਗੇ ਵਧ ਕੇ। [10]ਕਮਾਣ ਹੱਥ 'ਚ [ਠਾਨ] ਪਕੜ ਕੇ ਤੇ ਕੰਨ ਤੱਕ [ਤਾਨ] ਖਿੱਚ ਕੇ [ਕੁਭੀਛਨੈਂ] ਬਹੁਤੇ ਭਿਆਨਕ ਤੇ [ਸੁ ਤੀਛਨੈਂ] ਬਹੁਤੇ ਤਿਖੇ [ਨਿਰੀਛਨੈਂ] ਤੀਰਾਂ ਨੂੰ [ਸਮੀਛਨੈਂ] ਚੰਗੀ ਤਰ੍ਹਾਂ ਧਿਆਨ ਨਾਲ ਦੇਖ ਕੇ ਛਡਦੇ ਹਨ।

ਹਾਲਚਾਲ ਦੀ ਕਮਾਲ ਸਾਲ ਲਾਹਿ ਹੈ[1] । ਦੁਧਾਰਿ ਸੇਲ ਸੈਹਥੀ ਕਰਾਲ ਕਾਲ ਜੀਹ ਸੀ, ਕ੍ਰਿਪਾਨ ਬੀਜ ਲੀਹ ਸੀ ਕਿ ਜ੍ਵਾਲ ਮਾਲ ਦਾਹਿ ਹੈ[2] ॥੧੦੧॥ ਗਦਾ ਤ੍ਰਿਸੂਲ ਸੈਫ ਹੂੰ ਫਤੇ-ਕੁਮੈਤ ਬਾਘ-ਪੂਤ, ਲੂਤ ਸੇ ਸਫਾ-ਸੁ-ਜੰਗ ਅੰਗ ਚੰਗ ਕੱਟ ਹੀਂ[3] । ਅਚੂਕ ਦੋਇ ਦੋਇ ਪੂਰ ਗੁੱਲਕਾਂ ਬੰਦੂਕ ਮੈਂ, ਚਲਾਇ ਢੂਕ ਢੂਕ ਹੂੰ ਅਮੂਕ ਔਨਿ ਸੱਟ ਹੀਂ[4] । ਯਦੀ ਸਕੋਪ ਤੋਪ ਕੋ ਗਰਾਫ ਸਾਫ ਝਾਰਹੀਂ, ਅਪਾਰ ਗੋਰ ਆਨਨੰ ਸਗੋਰ ਝੱਟ ਛੋਭ ਕੈ[5] । ਅਰੈਂ ਸਮਿੱਛ ਖਿੱਚ ਕੈ ਕਰਿੱਚ ਤਿੱਛ ਯੂਰਪੀਂ, ਲਰੈਂ ਸੁ ਅੱਤਿ ਮੱਤਿ ਕੈਫ ਸੈਫ ਸੂਧ ਖੋਭ ਕੈ[6] ॥੧੦੨॥ ਬਜੰਤ ਬਾਦ ਆਰਬੀ ਸੰਭਾਰ ਭੀ ਨ ਲੈਨ ਦੈਂਹ, ਬਿਸਾਰ ਦੇਹ ਗੇਹ ਨੇਹ ਕੂਰ ਸੂਰ ਸੇ ਲਰੈਂ[7] । ਚਢੇ ਮਹਾਨ ਰੋਹ ਨੂਰ ਸੂਰ ਜੇਠ ਸੇ ਸਕੋਹ, ਲੋਹ ਸੈਂ ਬਜੈਂਹ ਲੋਹ ਜਯੋਂ ਠਠਯਾਰ ਹੂੰ ਘਰੈਂ[8] ।

---

[1] ਕਿਤੇ [ਬੱਡ੍ਰ] ਟੇਢੇ ਚੱਕ੍ਰ ਚਲਾ ਕੇ ਗਿਰਝਾਂ ਦੀ [ਮਾਲ] ਡਾਰ ਵਾਂਗ ਦਿਖਾ ਕੇ ਹਲਚਲੀ ਪਾ ਦਿੱਤੀ [ਕਮਾਲ] ਬਹੁਤੇ [ਸਾਲ] ਵੈਰੀਆਂ ਨੂੰ [ਲਾਹਿ ਹੈ] ਕੱਟ ਦਿੱਤਾ । [2] [ਦੁਧਾਰਿ] ਖੰਡੇ, ਬਰਛੇ ਬਰਛੀਆਂ ਭਿਆਨਕ ਕਾਲ ਦੀ ਜੀਭ ਵਰਗੀਆਂ, ਕਿਰਪਾਨ [ਬੀਜ]ਬਿਜਲੀ ਦੀ[ਲੀਹ]ਲੀਕ ਵਰਗੀ ਜਾਂ ਅੱਗ ਦੀ ਮਾਲਾ ਵਾਂਗ ਸਾੜ ਰਹੀ ਹੈ। [3] ਗੁਰਜ, ਤ੍ਰਿਸੂਲ, ਸਿੱਧੀ ਤਲਵਾਰ, [ਫਤੇ ਕੁਮੈਤ] ਕਾਲੇ ਰੰਗ ਦਾ ਸੋਟਾ [ਬਾਘ ਪੂਤ] ਪੇਸ਼-ਕਬਜ਼ ਦੀ ਸ਼ਕਲ ਦਾ ਸ਼ਸਤ੍ਰ ਜਿਸ ਦੀ ਮੁੱਠ ਤੇ ਸ਼ੇਰ ਦੀ ਮੂਰਤਿ ਹੁੰਦੀ ਹੈ [ਸਫਾ ਜੰਗ] ਟਕੂਏ ਲੂਤ ਦੀ ਬੀਮਾਰੀ ਵਾਂਗ ਚੰਗੀ ਤਰ੍ਹਾਂ ਅੰਗਾਂ ਨੂੰ ਕੱਟਦੇ ਹਨ। [4] ਦੋ ਦੋ [ਅਚੁੱਕ] ਨਿਸ਼ਾਨੇ ਤੇ ਠੀਕ ਲਗਣ ਵਾਲੀਆਂ ਗੋਲੀਆਂ ਬੰਦੂਕ ਵਿੱਚ [ਪੂਰ] ਭਰ ਕੇ (ਨੇੜੇ) [ਢੂਕ ਢੂਕ] ਪਹੁੰਚ ਪਹੁੰਚ ਕੇ [ਅਮੂਕ] ਬੋਲ ਕੇ [ਔਨਿ] ਧਰਤੀ ਤੇ ਸੁਟਦੇ ਹਨ । [5] ਭਾਵੇਂ ਤੋਪ ਦੇ [ਗਰਾਫ] ਰੈਣੇ ਸਾਫ਼ [ਝਾਰਹੀਂ] ਚਲਾਉਂਦੇ ਸਨ (ਪਰ ਫਿਰ ਵੀ) ਗੋਰੇ [ਆਨਨੰ] ਮੂੰਹਾਂ ਵਾਲੇ ਅੰਗਰੇਜ਼ [ਸਗੋਰ] ਖਿਆਲ ਨਾਲ ਛੇਤੀ ਹੀ [ਛੋਭ ਕੈ] ਗੁੱਸਾ ਕਰਕੇ । [6] ਯੂਰਪੀਨ (ਅੰਗਰੇਜ਼ ਸੂਰਮੇ) [ਤਿੱਛ] ਤਿੱਖੀਆਂ [ਕਰਿੱਚ] ਤਲਵਾਰਾਂ ਖਿੱਚ ਕੇ [ਸਮਿੱਛ] ਚੰਗੀ ਤਰ੍ਹਾਂ ਧਿਆਨ ਨਾਲ ਦੇਖ ਕੇ [ਅਰੈਂ] ਅੜਦੇ ਹਨ (ਅਤੇ) [ਕੈਫ] ਸ਼ਰਾਬ 'ਚ [ਮੱਤ] ਮਸਤ ਹੋ ਕੇ [ਸੈਫ] ਸਿੱਧੀਆਂ ਤਲਵਾਰਾਂ [ਸੂਧ] ਚੰਗੀ ਤਰ੍ਹਾਂ ਖੋਭ ਕੇ [ਅੱਤਿ] ਬਹੁਤ ਲੜਦੇ ਹਨ। [7] ਅਰਬੀ [ਬਾਦ] ਵਾਜੇ ਵਜਦੇ ਹਨ (ਸਿੰਘਾਂ ਨੂੰ) ਸੰਭਾਲ ਨਹੀਂ ਲੈਣ ਦਿੰਦੇ ਸਰੀਰ ਤੇ [ਗੇਹ] ਘਰ ਦਾ [ਨੇਹ] ਮੋਹ ਭੁਲਾ ਕੇ [ਕੂਰ] ਕਾਇਰ ਵੀ [ਸੂਰ] ਸੂਰਮਿਆਂ ਵਾਂਗ ਲੜਦੇ ਹਨ । [8] ਬਹੁਤੇ [ਰੋਹ] ਗੁੱਸੇ ਚੜ੍ਹੇ ਹੋਏ ਹਨ ਜੇਠ ਦੇ ਸੂਰਜ ਵਾਂਗ (ਚਿਹਰਿਆਂ ਤੇ) ਨੂਰ (ਚਮਕਦਾ ਹੈ) [ਸਕੋਹ]ਕ੍ਰੋਧਵਾਨ ਹੋ ਕੇ ਸ਼ਸਤ੍ਰ ਨਾਲ ਸ਼ਸਤ੍ਰ ਵਜਾਉਂਦੇ ਹਨ ਜਿਵੇਂ ਠਠਿਆਰ (ਭਾਂਡੇ) ਘੜਦੇ ਹਨ।

ਸਮੱਛ ਅੱਛ ਪੱਛ ਕੈ ਪ੍ਰਤੱਛ ਗੱਛ ਗੱਛ ਕੈ, ਬਿਲੱਛ ਲੱਛ ਤੱਛ ਕੈ ਸੁਟੈਂਹ ਤੁਛ ਮੁੱਛ ਕੈ[1]। ਭਿਰੰਤ ਦੋਇ ਓਰ ਤੈ ਸੁਭੱਟ ਗ੍ਰੱਟ ਫੱਟ ਕੈ, ਝਪੱਟ ਝੱਟ-ਪੱਟ ਕੱਟ ਸੱਟ ਹੈਂ ਨ ਪੁੱਛ ਕੈ[2] ॥੧੦੩॥ ਸਜੋਰ ਘੋਰ ਨਾਦ ਅੱਟ ਰੱਟ ਕੈ ਮਚਾਇ ਸ਼ੋਰ, ਛੋਰਿ ਡੋਰ ਧੀਰ ਬੀਰ ਹੱਬ ਵੱਬ ਹ੍ਵੈ ਪਰੈਂ[3]। ਗਿਰੈਂ ਜੁ ਟੂਕ ਟੂਕ ਹ੍ਵੈ ਰਣੰ ਸੁ ਭੂਮਿ ਕੇ ਵਿਖੇ, ਬਰੈਂ ਸੁ ਸੂਰ ਹੂਰ ਹੂੰ ਬਸੈਂ ਬਿਕੁੰਠ ਮੈਂ ਭਰੈਂ[4]। ਪਰੇ ਅਪਾਰ ਘਾਇਲੈਂ ਅਵਾਇਲੈਂ ਪੁਕਾਰ ਆਬ ਆਬ, ਮੱਛ ਜਯੋਂ ਤਰੱਫ ਕਾਇਲੈਂ ਸੁ ਹੋ ਰਹੇ[5]। ਮਰੇ ਕਿਕਾਨ ਜ੍ਵਾਨ ਥੇ ਪਰੇ ਮਿਦਾਨ ਮੈਂ, ਮਨੋ ਮਲੰਗ ਭੰਗ ਖਾਇ ਕੈ ਨਿਸੰਗ ਚੰਗ ਸੋ ਰਹੇ[6] ॥੧੦੪॥ ਬਡੇ ਮਜ਼ੇਜ ਤੇਜ ਕੇ ਅਮੇਜ ਅੰਗਰੇਜ਼ ਜੇ, ਸੁ ਬੇਜ ਰੇਜ ਰੇਜ ਕੈ ਸੁਲਾਏ ਸੇਜ ਭੂਮਿ ਪੈ[7]। ਅਰੇ ਜੁ ਏਡਵੇਰ ਜੀ ਜਰਨੈਲ ਲਾਟ ਗੱਫ ਲੌ, ਕਟੇ ਮ੍ਰਿਗਿੰਦ ਬ੍ਰਿੰਦ, ਜਿੰਦ ਦੀਨ ਅੰਤ ਘੁੰਮ ਪੈ[8]। ਬਏ ਕਰਾਲ ਲਾਲ ਨੈਨ ਐਨ ਹੂ ਮਸਾਲ ਸੇ,

---

[1] [ਸਮੱਛ] ਅੱਖਾਂ ਦੇ ਸਾਹਮਣੇ [ਅੱਛ] ਚੰਗੀ ਤਰ੍ਹਾਂ [ਪੱਛ ਕੈ] ਜ਼ਖਮ ਕਰਕੇ ਪ੍ਰਤੱਖ ਹੀ [ਗੱਛ ਗੱਛ ਕੈ] ਜਾ ਜਾ ਕੇ [ਬਿਲੱਛ] ਵਿਲੱਖਣ [ਲੱਛ] ਨਿਸ਼ਾਨੇ ਬਣਾ ਕੇ [ਤੱਛ ਕੈ] ਛਿੱਲ ਕੇ [ਤੁਛ] ਛੋਟੇ ਛੋਟੇ [ਮੁੱਛ] ਟੁਕੜੇ ਕਰਕੇ ਸੁੱਟਦੇ ਹਨ। [2] [ਸੁਭੱਟ] ਸੂਰਮਿਆਂ ਦੇ [ਗ੍ਰੱਟ] ਜੱਥੇ ਦੋਹਾਂ ਪਾਸਿਆਂ ਤੋਂ ਭਿੜਦੇ ਹਨ [ਝਪੱਟ] ਹੱਲੇ ਨਾਲ [ਫੱਟ ਕੈ] ਜ਼ਖਮ ਕਰ ਦੇਂਦੇ ਹਨ [ਝੱਟ-ਪੱਟ] ਬਹੁਤ ਛੇਤੀ ਕੱਟ ਕੇ ਸੁਟ ਦੇਂਦੇ ਹਨ, ਪੁੱਛ ਕੇ ਨਹੀਂ (ਸੁਟਦੇ)। [3] ਜ਼ੋਰ ਨਾਲ ਭਿਆਨਕ [ਨਾਦ] ਸ਼ਬਦ [ਅੱਟ] ਬਹੁਤਾ [ਰੱਟ ਕੈ] ਬੋਲ ਕੇ ਸ਼ੋਰ ਮਚਾਉਂਦੇ ਹਨ, (ਘੋੜਿਆਂ ਦੀਆਂ) [ਡੋਰ] ਵਾਗਾਂ ਛੱਡ ਕੇ ਧੀਰਜ ਵਾਲੇ ਸੂਰਮੇ ਹੱਥੋ-ਪਾਈ ਹੋ ਪੈਂਦੇ ਹਨ। [4] ਜੰਗ ਦੀ ਧਰਤੀ ਵਿੱਚ ਟੁਕੜੇ ਟੁਕੜੇ ਹੋ ਕੇ ਡਿੱਗਦੇ ਹਨ (ਸਕਾਮੀ) ਸੂਰਮੇ ਹੂਰਾਂ ਨੂੰ ਵਰ੍ਹਦੇ ਹਨ ਤੇ ਨਿਸ਼ਕਾਮੀ [ਭਰੈਂ] ਚੰਗੀ ਤਰ੍ਹਾਂ ਬੈਕੁੰਠਾਂ ਵਿੱਚ ਜਾ ਵਸਦੇ ਹਨ। [5] ਬਹੁਤੇ ਜ਼ਖਮੀ ਪਏ [ਅਵਾਇਲੈ] ਬਿਅਰਥ ਪਾਣੀ ਪਾਣੀ ਪੁਕਾਰ ਰਹੇ ਹਨ, ਮੱਛ ਵਾਂਗ ਤੜਫਦੇ [ਸੁ] ਉਹ [ਕਾਇਲੈ] ਵਿਆਕੁਲ ਹੋ ਰਹੇ ਹਨ। [6] ਘੋੜੇ ਤੇ ਜਵਾਨ ਮੈਦਾਨ ਵਿੱਚ ਮਰੇ ਪਏ ਹਨ ਮਾਨੋ ਮਲੰਗ ਭੰਗ ਖਾ ਕੇ ਬਿਨਾਂ ਚਿੰਤਾ ਤੋਂ ਚੰਗੀ ਤਰ੍ਹਾਂ ਸੌਂ ਰਹੇ ਹਨ। [7] ਜਿਹੜੇ ਅੰਗਰੇਜ਼ ਵੱਡੇ [ਮਜੇਜ] ਹੰਕਾਰ ਤੇ ਤੇਜ਼ ਨਾਲ [ਅਮੇਜ] ਮਿਲੇ ਹੋਏ ਸਨ [ਸੁ] ਉਨ੍ਹਾਂ ਨੂੰ [ਬੇਜ] ਨਾ ਮੁਨਾਸਬ ਭਾਵ ਵੈਰੀ (ਜਾਣ ਕੇ) [ਰੇਜ ਰੇਜ ਕੈ] ਟੁਕੜੇ ਟੁਕੜੇ ਕਰਕੇ ਧਰਤੀ ਦੀ ਸੇਜਾ ਤੇ ਸੁਲਾ ਦਿੱਤਾ। [8] ਜਰਨੈਲ ਐਡਵਾਇਰ ਜੀ ਅਤੇ ਲਾਟ ਗੱਫ ਸਾਹਿਬ ਤੱਕ ਜੋ ਅੜੇ ਸਨ (ਉਨ੍ਹਾਂ ਨੇ) [ਬ੍ਰਿੰਦ] ਬਹੁਤੇ [ਮ੍ਰਿਗਿੰਦ] ਸਿੰਘਾਂ ਨੂੰ ਕੱਟ ਦਿੱਤਾ ਤੇ ਸਿੰਘਾਂ ਨੇ ਅੰਤ ਨੂੰ [ਪੈ] ਪੁਨਹ [ਘੁੰਮ] ਘੁੰਮ ਕੇ (ਗੇੜਾ ਖਾ ਕੇ) ਜਿੰਦ ਦੇ ਦਿੱਤੀ।

ਸਕ੍ਰੱਧ ਦੁੰਦ ਜੁੱਧ ਸੁੱਧ ਉੱਧਤੈਂ ਕਰੈ ਮਰੈਂ[1]। ਪਰੈਂ ਸ਼ਹੀਦ ਹ੍ਵੈ ਤਰੈਂ, ਭਵਾਂ-
ਬੁਧੈਂ ਮਹੀਦ, ਲੈ ਰਸੀਦ, ਜੱਮ ਕੀ ਤਗੀਦ ਮੇਟ ਜੱਨਤੈ ਬਰੈਂ[2] ॥੧੦੫॥
ਬਯੋ ਅਪਾਰ ਜੰਗ ਰੰਗ-ਭੂਮਿ ਮੈਂ ਅਭੰਗ, ਅੰਗ ਭੰਗ ਹ੍ਵੈ ਨਿਸੰਗ ਸੂਰ ਚੰਗ
ਭੂਰ ਛੋਭ ਕੈਂ[3] । ਭਵੱਕ ਸਿੰਘ ਸਿੰਘ ਜਯੋਂ ਲਪੱਕ ਤੇਗ ਬੇਗ ਦੈ, ਝਪੱਕ
ਕੱਪ ਸੁੱਟਹੀਂ ਮਨਿੰਦ ਕੇਲ ਗੋਭ ਕੈ[4] । ਮਹਾਨ ਤੀਰ ਤੁਪਕੈਂ ਕ੍ਰਿਪਾਨ
ਬਾਹਿੰ ਕੁੱਪ ਕੈ, ਮਿਦਾਨ ਉੱਪ ਉੱਪ ਕੈ ਲਰੇ ਜੁ ਕੈ ਹੱਠ ਗਰੈਂ[5] । ਗਰੂਰ
ਦੂਰ ਕੀਨ ਯੂਰਪੀਨ ਪੂਰਬੀਨ ਕੋ, ਹੁਤੋ ਜੁ ਪੀਨ ਖੀਨ ਕੈ ਲਏ ਲਗਾਇ
ਅੱਗਰੈਂ[6] ॥੧੦੬॥ ਸੁਟੇ ਅਪਾਰ ਘਾਇ ਕੈ ਭਗਾਇ ਸਾਤ ਕੋਸ ਲੌ, ਚਢਾਇ
ਲੁੱਥ ਲੁੱਥ ਪੈ ਅਲੁੱਥ ਪੁੱਥ ਹੈਂ ਕਏ[7]। ਮਚਯੋ ਸ੍ਰੋਨ ਮਾਸ ਕੀਚ ਔਨਿ ਵੀਚ,
ਗੱਤਲੈਂ ਬਿਥਾਰ ਹੱਥ ਮੱਥ ਸੱਥਲੈਂ ਅਪਾਰ ਹੈਂ ਦਏ[8] । ਮਨੋ ਬਿਸਾਲ
ਕਿੰਸਕੈਂ ਝਰੇ, ਗੁਲਾਲ ਲਾਲ ਭੀ ਧਰਾ, ਸੁਹਾਗ ਭਾਗ ਕੇ ਧਰੇ ਕਿ ਚੈਲ

---

[1]ਸਿੰਘਾਂ ਦੇ ਭਿਆਨਕ ਨੇਤ੍ਰ ਮਸਾਲ ਵਾਂਗ ਚੰਗੀ ਤਰ੍ਹਾਂ ਲਾਲ ਹੋ ਗਏ, ਕ੍ਰੋਧ ਸਹਿਤ [ਸੁੱਧ] ਸਾਫ ਤੇ [ਉੱਧਤੈਂ] ਉੱਚੇ ਹੋ ਕੇ [ਦੁੰਦ] ਭਿਆਨਕ ਜੁੱਧ ਕਰਦੇ ਹੋਏ ਮਰਦੇ ਹਨ। [2]ਸ਼ਹੀਦ ਹੋ ਕੇ (ਧਰਤੀ ਤੇ) ਪੈਂਦੇ ਹਨ [ਮਹੀਦ] ਵੱਡੇ [ਭਵਾਂਬੁਧੈਂ] ਸੰਸਾਰ ਸਮੁੰਦਰ ਤੋਂ ਤਰਦੇ ਹਨ [ਰਸੀਦ] ਛੁੱਟੀ (ਮੁਕਤੀ) ਲੈ ਕੇ ਜਮਾਂ ਦੀ [ਤਗੀਦ] ਪਕਿਆਈ ਮੇਟ ਕੇ [ਜੱਨਤੈ] ਸੁਰਗ ਵਿੱਚ ਵੜਦੇ ਹਨ। [3][ਰੰਗ ਭੂਮਿ] ਜੰਗ ਦੀ ਧਰਤੀ ਵਿੱਚ {ਅਭੰਗ} ਲਗਾਤਾਰ ਬਹੁਤ ਜੰਗ ਹੋਇਆ, ਬਿਨਾਂ ਸ਼ੰਕਾ ਤੋਂ ਚੰਗੇ ਸੂਰਮੇ ਅੰਗ ਭੰਗ ਹੋ ਕੇ ਬਹੁਤਾ {ਛੋਭ} ਗੁੱਸਾ ਕਰਦੇ ਹਨ। [4]ਸਿੰਘ ਸ਼ੇਰਾਂ ਵਾਂਗ {ਭਵੱਕ} ਗੱਜ ਦੇ {ਲਪੱਕ} ਉੱਛਲ ਕੇ ਛੇਤੀ ਤਲਵਾਰ {ਦੈ} ਮਾਰ ਦੇਂਦੇ ਹਨ, ਕੇਲੇ ਦੀ ਗੋਭ ਦੇ {ਮਨਿੰਦ} ਸਮਾਨ {ਝਪੱਕ} ਛੇਤੀ {ਕੱਪ} ਕੱਟ ਕੇ ਸੁੱਟ ਦੇਂਦੇ ਹਨ। [5]ਬਹੁਤੇ ਤੀਰ, ਬੰਦੂਕਾਂ ਤੇ ਕ੍ਰਿਪਾਨਾਂ ਕ੍ਰੋਧ ਕਰਕੇ ਚਲਾਉਂਦੇ ਹਨ ਜੋ ਅਗੋਂ ਹੱਠ ਕਰਦੇ ਹਨ (ਉਨ੍ਹਾਂ ਨਾਲ) ਮੈਦਾਨ ਵਿੱਚ {ਉੱਪ ਉੱਪ ਕੈ} ਨੇੜੇ ਹੋ ਹੋ ਕੇ ਲੜਦੇ ਹਨ। {ਉਪ-ਸਮੀਪਤਾ, ਨੇੜੇ।} [6]ਯੂਰਪੀਨਾਂ ਤੇ ਪੂਰਬੀਆਂ ਨੂੰ ਜੋ {ਪੀਨ} ਬਹੁਤਾ {ਗਰੂਰ} ਹੰਕਾਰ ਸੀ ਉਹ ਦੂਰ ਕਰ ਦਿੱਤਾ, {ਖੀਨ} ਕਮਜ਼ੋਰ ਕਰਕੇ (ਉਹ) ਅੱਗੇ ਲਾ ਲਏ । [7]ਬਹੁਤੇ ਮਾਰ ਕੇ ਸੁੱਟ ਦਿੱਤੇ ਸੱਤਾਂ ਕੋਹਾਂ ਤੱਕ ਭਜਾਏ, ਲੋਥ ਉੱਤੇ ਲੋਥ ਚੜ੍ਹਾ ਦਿੱਤੀ (ਧੜ) ਉਲੱਦ ਪੁਲੱਦ ਕਰ ਦਿੱਤੇ ਹਨ । [8]{ਔਨਿ} ਧਰਤੀ ਵਿਚ ਲਹੂ ਤੇ ਮਾਸ ਦਾ {ਕੀਚ} ਚਿੱਕੜ ਹੋ ਗਿਆ, ਬਹੁਤੇ ਹੱਥ, ਸਿਰ, {ਸੱਥਲੈਂ} ਪੱਟ ਤੇ {ਗੱਤਲੈਂ} ਮਾਸ ਦੇ ਟੁਕੜੇ {ਬਿਥਾਰ} ਖਿੰਡਾ ਦਿੱਤੇ ਹਨ ।

ਭਾਲ ਕਾ[1]। ਪਰੇ ਬਿਤੁੰਡ ਰੁੰਡ ਮੁੰਡ ਤੁੰਡ ਝੁੰਡ ਝੁੰਡ ਹੂੰ, ਭਰੇ ਸਰੋਣ ਕੁੰਡ ਤੈਂ ਪਿਵੰਤ ਕਾਲਿ ਕਾਲਕਾ[2]॥੧੦੭॥ ਛਕੰਤਿ ਕੰਕ ਬੰਕ ਗੀਧ ਜੋਗਨੀ ਜਮਾਤ ਰੰਕ, ਸਜਾਰ ਸ੍ਵਾਨ ਭੈਰਵੀ ਬਿਤਾਲ ਭੂਤ ਮਾਲਕਾ[3]। ਖਰੇ ਖਵੀਸ ਖੋਪਰੀ ਖਵੰਤ ਖੇਤ ਖੁੱਲ੍ਹ ਕੈ, ਖਿਲੰਤ ਖੇਨੁ ਖਯਾਲ ਕੈ ਖਗੂਰ ਖੂਬ ਬਾਲਕਾ[4]। ਕਪਾਲ ਲੈ ਬਜਾਇ ਕੈ ਸਤਾਲ ਗਾਇ ਗੀਤ ਗੁੰਜ, ਕੌਤਕੈਂ ਦਿਖਾਇ ਧੂੰਮ ਪਾਇ ਕੈ ਕੁਲਾਹਲੈਂ[5]। ਡਗੱਤ ਡੁੱਕ ਡੁੱਕ ਡੰਕ ਡਾਕਨੀ ਡਕਾਰਿ, ਚੰਡਿ ਚਾਵਡੀ ਚਢੈਂਹ ਮੂੰਡ ਰੁੱਦਰੈਂ ਉਮਾਹਲੈਂ[6]॥੧੦੮॥ ਗਜੱਬ ਜੰਗ ਅੱਜਬੈਂ ਮਜੱਬ ਸਿੰਘ ਕੌਮ ਕੇਰ, ਹੇਰ ਤੱਜਬੈਂ ਰਹੇ ਸਲੱਜ ਅੰਗਰੇਜ਼ ਹੈਂ[7]। ਕਹੈਂ ਕਿ ਹੈਂ ਫਰੇਸ਼ਤੇ ਜਮੇਸ ਸੈਨ ਐਨ ਹੂੰ, ਇਤੈ ਪ੍ਰਯੰਤ ਮਾਰ ਕੂਟ ਸਿੰਘ ਲੌਟ ਗੇਜ ਹੈਂ[8]॥੧੦੯॥ ਦੋਹਰਾ ॥ ਥਯੋ ਜੰਗ ਅਤਿ ਘੋਰ ਏਹ, ਕਯੋ ਸਿੰਘਨ

---

[1]ਮਾਨੋ ਬਹੁਤੇ ਕੇਸੂ ਦੇ ਫੁੱਲ ਝੜੇ ਹਨ ਜਾਂ ਗੁਲਾਲ (ਦੇ ਰੰਗ ਨਾਲ) ਧਰਤੀ ਲਾਲ ਹੋਈ ਹੈ [ਕਿ] ਜਾਂ ਧਰਤੀ ਨੇ ਭਾਲ ਕੇ ਸੁਹਾਗ ਭਾਗ ਦੇ [ਚੈਲ] ਬਸਤ੍ਰ [ਧਰੇ] ਪਹਿਨੇ ਹਨ। [2][ਬਿਤੁੰਡ] ਮੂੰਹਾਂ ਤੋਂ ਬਿਨਾਂ [ਰੁੰਡ] ਧੜ [ਮੁੰਡ] ਸਿਰ ਤੇ [ਤੁੰਡ] ਮੂੰਹ [ਝੁੰਡ ਝੁੰਡ ਹੂੰ] ਢੇਰਾਂ ਦੇ ਢੇਰ ਪਏ ਹਨ, ਲਹੂ ਦੇ ਭਰਿਆਂ ਟੋਇਆਂ ਤੋਂ [ਕਾਲਿ] ਕਾਲੇ ਰੰਗ ਦੀ [ਕਾਲਿਕਾ] ਕਾਲੀ ਦੇਵੀ (ਲਹੂ) ਪੀਂਦੀ ਹੈ। [3][ਕੰਕ] ਕਾਂ [ਬੰਕ] ਟੇਢਾ ਝਾਕਣ ਵਾਲੇ, [ਗੀਧ] ਗਿਲਝਾਂ [ਰੰਕ] ਕੰਗਾਲ ਜੋਗਣੀਆਂ ਦੀ ਜਮਾਤ, [ਸਜਾਰ] ਗਿੱਦੜ, ਕੁੱਤੇ, ਭੈਰੋਂ ਦੀ ਇਸਤ੍ਰੀ ਬੇਤਾਲ ਤੇ ਭੂਤਾਂ ਦੀਆਂ [ਮਾਲਕਾ] ਕਤਾਰਾਂ (ਮਾਸ) ਛਕ ਰਹੀਆਂ ਹਨ। [4][ਖੇਤ] ਜੰਗ ਦੀ ਧਰਤੀ ਵਿੱਚ [ਖਵੀਸ] ਦੇਉ ਖੁੱਲ੍ਹ ਕੇ [ਖਰੇ] ਚੰਗੀ ਤਰ੍ਹਾਂ ਖੋਪਰੀਆਂ ਖਾਂਦੇ ਹਨ। (ਜਿਵੇਂ) [ਖੂਬ] ਚੰਗੀ ਤਰ੍ਹਾਂ [ਬਾਲਕਾ] ਬੱਚੇ ਖਿਆਲ ਨਾਲ [ਖੇਨੁ] ਖੁੱਦੋ [ਖਗੂਰ] ਖੂੰਡੀ ਖੇਡਦੇ ਹਨ। [5][ਕਪਾਲ] ਖੋਪਰੀਆਂ ਲੈ ਕੇ ਤਾਲ ਦੇ ਸਹਿਤ ਵਜਾਉਂਦੇ ਹਨ, ਗੀਤ ਗਾਉਣ ਨਾਲ [ਗੁੰਜ] ਧੁਨੀ ਹੋ ਰਹੀ ਹੈ [ਕੁਲਾਹਲੈਂ] ਉਤਸ਼ਾਹ ਦਾ ਧੂੰਮ (ਡੰਡ ਰੌਲਾ) ਪਾ ਕੇ ਕੌਤਕ ਦਿਖਾ ਰਹੇ ਹਨ। [6](ਜਿਵੇਂ ਧੌਂਸਿਆਂ ਤੇ ਡੰਕੇ [ਡਗੱਤ] ਵੱਜਣ ਨਾਲ ਡੁਕ ਡੁਕ ਸ਼ਬਦ ਹੁੰਦਾ ਹੈ (ਤਿਵੇਂ) [ਡਾਕਨੀ] ਚੁੜੇਲਾਂ ਡਕਾਰ ਲੈਂਦੀਆਂ ਹਨ, ਚੰਡੀ ਤੇ [ਚਾਵੜੀ] ਕਾਲੀ ਦੇਵੀ [ਰੁੱਦਰੈਂ] ਸ਼ਿਵ ਜੀ ਦੇ [ਮੂੰਡ] ਸਿਰ ਉੱਪਰ [ਉਮਾਹਲੈਂ] ਉਤਸ਼ਾਹ ਨਾਲ ਚੜ੍ਹਦੀਆਂ ਹਨ। [7]ਸਿੰਘਾਂ ਦੀ ਕੌਮ ਦਾ [ਗਜੱਬ] ਗੁੱਸੇ ਨਾਲ ਕੀਤਾ [ਅਜੱਬ] ਅਸਚਰਜ ਮਜ਼ਹਬੀ ਜੰਗ ਦੇਖ ਕੇ ਅੰਗਰੇਜ਼ [ਸਲੱਜ] ਸ਼ਰਮਿੰਦੇ ਤੇ [ਤੱਜਬੈਂ] ਹੈਰਾਨ ਰਹੇ ਹਨ। [8]ਕਹਿੰਦੇ ਹਨ ਕਿ ਇਹ ਸਿੰਘ ਤਾਂ (ਜਮੇਸ) ਧਰਮਰਾਜ ਦੀ ਫੌਜ ਦੇ [ਐਨਹੂੰ] ਚੰਗੇ ਫਰੇਸ਼ਤੇ ਹਨ ਇਤਨੇ (ਚਿਰ) ਤੱਕ ਮਾਰ ਕੁੱਟ ਕੇ ਸਿੰਘ [ਲੌਟ ਗੇਜ ਹੈਂ] ਮੁੜ ਕੇ ਚਲੇ ਗਏ ਹਨ।

ਬਲ ਧਾਰ। ਹਾਰ ਜੀਤ ਕਰਤਾਰ ਬਸ, ਭਾਵੀ[1] ਪ੍ਰਬਲ ਅਪਾਰ ॥੧੧੦॥
ਸ੍ਵੈਯਾ ਛੰਦ॥ ਲਿਖਤ ਤਰੀਫ ਗਰੀਫਨ ਸਾਹਿਬ, ਯੌਂ ਇਸ ਰਣ ਕੀ ਭਾਰੀ।
ਕਈ ਕੋਸ ਲੌਂ[2] ਸਿੰਘਨ ਭਗੈ ਕੈ, ਫੌਜ ਅੰਗ੍ਰੇਜ਼ੀ ਮਾਰੀ। ਜੇ ਕਰਿ ਸਿੰਘ ਨ
ਟਰਤੇ ਖੁਦ ਹੀ[3], ਪਹਤਕ ਔਰ ਲਰੰਤੇ। ਤੌ ਅੰਗ੍ਰੇਜ਼ ਪੰਜਾਬ ਛੋਡ ਕਰਿ,
ਸੁਲ੍ਹਾ[4] ਜਰੂਰ ਕਰੰਤੇ ॥੧੧੧॥ ਪੈ ਅੰਗ੍ਰੇਜ਼ੀ ਦਲ ਕਾ ਪੀਛਾ, ਆਪਹਿ ਸਿੰਘ
ਤਜੈ ਕੈ। ਲੌਟ ਪਿਛਾਰੀ ਗਏ ਜਬੈ, ਅੰਗ੍ਰੇਜ਼ ਥਿਰੇ ਸੁਖ ਪੈ ਕੈ। ਫੌਜ ਲਹੌਰੈਂ
ਔਰ ਮੰਗੈ ਕੈ, ਜੋਰ ਫਰਯੋ ਫਿਰ ਚੰਗੈਂ। ਉਤੈ ਚਤੁਰ ਸਿੰਘ ਆਇ ਪਸ਼ੌਰੋਂ
ਮਿਲਯੋ ਸ਼ੇਰ ਸਿੰਘ ਸੰਗੈਂ ॥੧੧੨॥ ਪਾਂਚ ਹਜ਼ਾਰ ਪਠਾਨ ਲਯਾਯੋ, ਇਕ
ਲਖ ਦੈਨਾ ਕਰਿ ਕੈ। ਫਿਰ ਗੁਜਰਾਤ ਲੜਾਈ ਤੀਜੀ, ਕਰੀ ਪੰਥ ਫਿਰ
ਚਰ੍ਹ ਕੈ[5]। ਦਸ ਹਜ਼ਾਰ ਸ਼ਰਫੀ[6] ਦੈਨੀ ਕਰ, ਤੁਰਕਨ ਕੋ ਅੰਗ੍ਰੇਜੈਂ। ਐਨ
ਜੰਗ ਮੈਂ ਭਾਜ ਪਵਾ ਦਈ, ਭਗੇ ਸਿੰਘ ਹਤ ਤੇਜੈਂ[7] ॥੧੧੩॥ ਮੇਜਰ ਜਾਰਜ
ਲਾਰਨੱਸ ਸਾਹਿਬ[8] ਥੈਂਕਲ ਸਾਹਿਬ[8] ਔਰੈਂ। ਲਾਟ ਗੱਫੈ[9], ਕਪਤਾਨ
ਐਡਵਟ[8], ਹਰਵੱਟ ਸਾਹਿਬ[8] ਗੋਰੈਂ[10]। ਇਨ ਪੀਛਾ ਸਿੰਘਨ ਕਾ ਲੀਨਾ,
ਰਾਵਲਪਿੰਡੀ ਤਾਂਈਂ। ਚਤੁ ਸਿੰਘ ਸ਼ੇਰੈਂ ਯੁਤ ਫੌਜੈਂ, ਦਏ ਹਥਯਾਰ ਤਹਾਂਈ[11]
॥੧੧੪॥ ਫੌਜ ਤੋੜ ਦੀਨੀ ਦੈ ਖਰਚਾ, ਘਰ ਮੈਂ ਪਠੀ ਤਬੈ ਹੀ। ਸਰਦਾਰਨ
ਕੋ ਸਾਦਰ ਭਾਖਯੋ[12], ਚਲੋ ਲਹੌਰ ਸਭੈ ਹੀ। ਜਥਾ ਜੋਗ ਜਾਗੀਰਾਂ ਮਿਲ
ਹੈਂ, ਮਾਫ ਕਸੂਰ ਥਵੈ ਹੈਂ[13]। ਇਸ ਲੋਭ ਪਰ ਅਏ ਲਹੌਰੈਂ, ਨਿਜ ਨਿਜ
ਡੇਰਨ ਮੈਂ ਹੈਂ ॥੧੧੫॥ ਜੈਸਾ ਮੂੰਹ ਚਪੇੜ ਤਸ ਮਾਰੀ, ਤੁਰਕੋਂ ਕੋ ਭੀ ਇਨ
ਹੈਂ। ਦਸ ਹਜ਼ਾਰ ਸ਼ਰਫੀ ਪੀਤਲ ਕੀ[14], ਦਈ ਅੰਗ੍ਰੇਜ਼ੈਂ ਗਿਨ ਹੈ।
ਦਗੇਦਾਰ ਕੋ[15] ਅਗੇ ਦਗਾ ਹੀ ਆਯੋ, ਫਿਰ ਪਛੁਤਾਏ। ਪੈ ਵਹਿ ਦੁਸ਼ਟ

---

[1]ਹੋਣਹਾਰ। [2]ਕੋਹਾਂ ਤੱਕ। [3]ਆਪ ਹੀ ਨਾ ਮੁੜਦੇ। [4]ਸਮਝੌਤਾ। [5]ਚੜ੍ਹ ਕੇ। [6]ਮੁਹਰ। [7]ਤੇਜ ਗਵਾ ਕੇ। [8]ਇਕ ਅੰਗਰੇਜ਼ ਅਫਸਰ ਦਾ ਨਾਮ। [9]ਹਿੰਦੁਸਤਾਨ ਦੀ ਫੌਜ ਦਾ ਸੈਨਾਪਤੀ। [10]ਖਿਆਲ ਨਾਲ। [11]ਚਤੁਰ ਸਿੰਘ ਤੇ ਸ਼ੇਰ ਸਿੰਘ ਨੇ ਫੌਜਾਂ ਸਮੇਤ ਉੱਥੇ ਹੀ ਹਥਿਆਰ (ਸੁੱਟ) ਦਿੱਤੇ। [12]ਆਦਰ ਨਾਲ ਕਿਹਾ। [13]ਹੋ ਜਾਣਗੇ। [14]ਪਿੱਤਲ ਦੀਆਂ ਮੁਹਰਾਂ। [15]ਧੋਖਾ ਦੇਣ ਵਾਲੇ ਦੇ।

ਦਗਾ ਦੈ ਸਿੰਘੇਂ, ਗਏ ਹਾਰ ਕਰਵਾਏ ॥੧੧੬॥ ਪਹਿਲਾ ਜੰਗ ਪੋਹ ਦਿਨ ਨੌਮੇਂ, ਦੁਤੀ ਮਾਘ ਦਿਨ ਬਾਈ। ਤ੍ਰਿਤੀ ਫਗਨ ਦਿਨ ਭਯੋ ਖੋੜਸੇ, ਇਕੀ ਫਰਵਰੀ ਥਾਈ[1]। ਸੰਨ ਅਠਾਰਾਂ ਸੈ ਓਨੰਜਾ, ਉੱਨੀ ਸੈ ਪੰਜ ਦੇਸੀ[2]। ਫਤੇ ਪੰਜਾਬ ਲਹੌਰ ਅੰਗ੍ਰੇਜ਼ੈਂ, ਕਰੀ ਤਾਂਹਿ ਦਿਨ ਵੇਸੀ[3]॥੧੧੭॥ਬੰਦੋਬਸਤ ਨਿਜ ਕਰਿ ਅੰਗ੍ਰੇਜ਼ੈਂ, ਇਕ ਹੀ ਨਿਸਾ ਮਝਾਰੇ[4]। ਫੜਿ ਸਰਦਾਰ ਲਏ ਬੇਖਬਰੇ, ਨਿਜ ਨਿਜ ਘਰ ਤੇ ਸਾਰੇ। ਜਥਾ ਜੋਗ ਪਿਨਸ਼ਨ ਦੈ ਸਭਿ ਕੋ, ਅਨਿਕੈਂ ਠੌਰ ਪੁਚਾਏ। ਜਬਤ ਜਗੀਰੈਂ ਸਭਿ ਕੀ ਕੀਨੀ, ਕਿਸੈ ਗੁਜਾਰੇ ਦਾਏ[5] ॥੧੧੮॥ ਚਤੁਰ ਸਿੰਘ ਔ ਅਤਰ ਸਿੰਘ ਨ੍ਰਿਪ, ਸ਼ੇਰ ਸਿੰਘ ਹਰਿ-ਤੇਜੈਂ[6]। ਥੀ ਜਗੀਰ ਇਨ ਕੀ ਸਤ ਲਖ ਕੀ, ਕੀਨੀ ਜ਼ਬਤ ਅੰਗ੍ਰੇਜ਼ੈਂ। ਪਿਨਸ਼ਨ ਚੌਦਾਂ ਸਹਸ ਇਨੋ ਕੀ, ਕਰਿ ਕਲਕੱਤੇ ਰਾਖੇ। ਫਿਰ ਕਾਂਸ਼ੀ ਮੈਂ ਰਾਖੇ ਲਿਆਈ, ਨੇਕ ਚਲਨ ਜਬਿ ਲਾਖੇ[7] ॥੧੧੯॥ ਥਾ ਕਪਤਾਨ ਗੁਲਾਬ ਸਿੰਘ ਜੋ, ਗਯੋ ਨ ਵੀਚ ਲਰਾਈ। ਤਿਸ ਕੋ ਰਖਯੋ ਅਟਾਰੀ ਮਾਂਹਿ ਜਗੀਰ ਸਹਿਸ ਤ੍ਰੈ ਦਾਈ[8]। ਗਦਰ ਉਨੀ ਸੌ ਚੌਦਾਂ ਕੇ ਮੈਂ[9],ਸਿੰਘ ਗੁਲਾਬ ਥਾ ਕਾਂਸੀ। ਲੈ ਨਿਜ ਭਾਈਓਂ ਤਈ ਸੰਗ, ਉਨ ਹਿੰਮਤ ਕੀਨੀ ਖਾਸੀ[10] ॥੧੨੦॥ ਸ਼ਹਿਰ ਲੁਟਨ ਤੇ ਲਯੋ ਬਚਾਈ, ਬਾਗੀ[11] ਮਾਰਿ ਭਗਾਏ। ਜਿਸ ਹਿਤ ਬਢੀ ਪਿਨਸ਼ਨੈਂ ਇਨ ਕੀ, ਅਰ ਸ੍ਰਕਾਰ ਖੁਸ਼ ਥਾਏ[12]। ਅਵਧ[13] ਇਲਾਕਾ ਤੀਸ ਸਹਿਸ ਕਾ,ਔਰ ਦਯੋ ਜ਼ਿਮੀਂਦਾਰਾ। ਜਿਸ ਪਰ ਅਬਿ ਉਲਾਦ ਸਭਿ ਉਨ ਕੀ, ਆਛੇ ਕਰਤ ਗੁਜਾਰਾ ॥੧੨੧॥ ਸ਼ਜ਼ਾਮ ਸਿੰਘ ਸਤਲੁਜ ਪਰ ਲਰਿ, ਸ਼ਹੀਦ ਭਯੋ ਥਾ ਜੋਊ। ਕਾਨ੍ਹ ਸਿੰਘ ਠਾਕੁਰ ਸਿੰਘ ਤਿਸ ਕੇ, ਥੇ ਜੋ ਪੁੱਤਰ ਦੋਊ। ਗਏ ਨ ਇਹੁ ਗੁਜਰਾਤ ਜੰਗ ਮੈਂ, ਰਹੇ ਜੰਗੀਰੈਂ ਯੌਂ ਯੁਤ[14]। ਕਾਨ੍ਹ

[1]ਤੀਜਾ ਜੰਗ ਫੱਗਣ ਦੀ ਸੋਲਾਂ (੧੬) ਤ੍ਰੀਕ ਨੂੰ ਹੋਇਆ ਸੀ ਤਦੋਂ ਇੱਕੀ (੨੧) ਫ਼ਰਵਰੀ ਸੀ। [2]ਦੇਸੀ ਸੰਮਤ੍ਰ, ਬਿਕ੍ਰਮੀ ਸੰਮਤ। [3]ਚੰਗੀ ਤਰ੍ਹਾਂ। [4]ਇਕ ਹੀ ਰਾਤ ਵਿੱਚ। [5]ਦਿੱਤੇ। [6]ਤੇਜਾ ਸਿੰਘ। [7]ਜਾਣੇ। [8]ਤਿੰਨ ਹਜ਼ਾਰ ਜਾਗੀਰ ਦੇ ਕੇ। [9]ਸੰਮਤ ੧੯੧੪ ਮੁ: ਸੰਨ ੧੮੫੭ ਈ: ਦੇ ਗਦਰ (ਹਲਚਲ) ਵਿੱਚ। [10]ਬਹੁਤੀ, ਚੰਗੀ। [11]ਆਕੀ, ਹਲਚਲ ਪਾਉਣ ਵਾਲੇ। [12]ਹੋ ਕੇ। [13]ਅਜੁੱਧਿਆ ਦਾ। [14]ਇਉਂ ਜਾਗੀਰਾਂ ਸਹਿਤ ਰਹਿ ਗਏ।

ਸਿੰਘ ਬਿਨ ਸੰਤਤਿ[1] ਗੁਜਰਯੋ, ਭਏ ਦੂਤੀ ਕੇ ਤ੍ਰੈ ਸੁਤ ॥੧੨੨॥ ਜੀਉਨ ਸਿੰਘ ਅਜੀਤ ਸਿੰਘ ਪੁਨ, ਹਰੀ ਸਿੰਘ ਇਨ ਪਾਸੈਂ । ਸਾਢੇ ਤਿੰਨ ਤਿੰਨ ਸਹਸ ਕੇਰ, ਜਾਗੀਰ ਰਹਾਨੀ ਖਾਸੈਂ[2] । ਇਲਮ ਅਕਲ ਹਿੰਮਤ, ਹੁਸ਼ਯਾਰੀ ਕੇ ਬਲ, ਸਿੰਘ-ਅਜੀਤੈਂ । ਅਕਸ੍ਰਾ ਅਸਟੰਟੀ ਕਾ ਉਹਦਾ[3], ਲਿਯ ਸਰਕਾਰੋਂ ਮੀਤੈਂ[4] ॥੧੨੩॥ ਅਰ ਜਾਗੀਰ ਕਾਨ੍ਹ ਸਿੰਘ ਕੀ ਸੈਂ, ਨੌਂ ਹਜ਼ਾਰ ਕੀ ਪਾਈ । ਸਹਿਸ ਸਤਾਰਾਂ ਕੀ ਆਮਦਨੀ, ਕਰੀ ਜ਼ਮੀਨ ਬਢਾਈ । ਪੈ ਇਹੁ ਕਾਲ ਬਿਸਾਲ ਬਲੀ ਹੈ, ਸਭਿ ਕੇ ਸਿਰ ਪਰ ਭਾਰੀ । ਉੱਨੀ ਸੌ ਪੈਂਤਾਲੀ ਮਾਂਹੈਂ, ਸੋ ਭੀ ਗਯੋ ਸਿਧਾਰੀ ॥੧੨੪॥ ਅਬਿ ਬਲਵੰਤ ਸਿੰਘ ਲੌ ਬੇਟੇ, ਹੈਂ ਤਿਸ ਕੇ ਤ੍ਰੈ ਕਾਛੇ[5] । ਗਾਥ ਅਟਾਰੀ ਵਾਲਯੋਂ ਕੀ ਇਹ, ਕਥੀ ਗ੍ਯਾਨ ਸਿੰਘ ਆਛੇ ॥੧੨੫॥

ਕਥਾ ਮਜੀਠਾ ਵਾਲਿਓਂ ਕੀ ॥ ਕਬਿੱਤ ॥

ਗਾਥ ਅਬਿ ਕਿੰਚਤੈ[6] ਸੁਨੋ ਮਜੀਠੇ ਕੀ ਸੁ ਨੀਠੇ[7], ਸ਼ੇਰ ਗਿੱਲ[8] ਗੋਤ ਜੱਟ ਈਠੇ[9] ਭਏ ਆਛੇ ਹੈਂ। ਚੌਦਾਂ ਸੈਂ ਛਿਯਾਨਵੇਂ ਮੈਂ ਮੱਲ੍ਹੇ ਪਿੰਡ ਹੂੰ ਤੇ ਹੱਲੇ, ਮੱਟੋ ਚੌਧਰੀ ਮੰਜੀਠਾ ਬਾਂਧਿਓ ਸੁਲਾਛੇ[10] ਹੈਂ । ਸ਼ਾਹੀ ਟਕੇ ਤਾਣਤੇ ਰਹਾਏ ਬਾਏ ਚੌਧਰੀ ਯੇ, ਬੈਰੀ ਸਿੰਘ ਕੌਮ ਕੇ ਭਵਾਏ ਫੇਰ ਸਾਛੇ[11] ਹੈਂ । ਸਿੰਘ ਪਕਰਾਏ ਮਰਵਾਏ ਬਹੁ ਤੁਰਕਨ ਤੈ, ਪਾਏ ਇਨ ਹੂੰ ਇਨਾਮ ਗਾਏ ਹਮ ਪਾਛੇ ਹੈਂ ॥੧੨੬॥ ਆਖਰ ਨਿਹਾਰਾ ਜੌ ਸਤਾਰਾ ਭਾਰਾ ਪੰਥ ਕੇਰ, ਦਿਨ ਦਿਨ ਬਢਤੇ ਅਪਾਰਾ ਹਾਰਾ-ਸੱਤਰੈਂ[12] । ਸਜੇ ਸਿੰਘ ਤੌ ਅਪਾਰੇ ਆਇ ਯੇ ਮਜੀਠੇ ਵਾਰੇ, ਮਿਲਿ ਖਾਲਸੇ ਸੰਗਾਰੇ ਧਾਰੇ [illegible] ਵਰ ਅੱਤਰੈਂ[13] । ਨੌਧ ਸਿੰਘ ਦਰਗਾਹਾ ਦਜ਼ਾਲ ਸਿੰਘ ਮੇਵਾ[14] ਆਹਾ[15], ਉਤਮ ਮ੍ਰਿਗੇਸ ਆਦਿ ਬਿਦਤੇ ਮਹੱਤਰੈਂ[16]।

---

[1]ਉਲਾਦ । [2]ਚੰਗੀ । [3]ਅਕਸਰਾ-ਨਾਇਬੀ ਦਾ ਦਰਜਾ । [4]ਮਿੱਤ੍ਰ ਬਣ ਕੇ । [5]ਸੁੰਦਰ । [6]ਥੋੜੀ ਜਿਹੀ । [7]ਚੰਗੇ, ਮਸ਼ਹੂਰ । [8]ਗਿੱਲ ਗੋਤ ਦੀ ਇਕ ਸ਼ਾਖ । [9]ਪਿਆਰੇ । [10]ਚੰਗੇ ਲੱਛਣਾਂ (ਚਿੰਨ੍ਹਾਂ) ਵਾਲਾ । [11]ਫੇਰ [ਸਾਛੇ] ਪ੍ਰਤੱਖ ਹੋਏ ਹਨ । [12]ਅਖੀਰ ਨੂੰ ਜਦੋਂ ਵੈਰੀਆਂ ਨੂੰ ਬਹੁਤਾ ਮਾਰਨ ਵਾਲਾ ਪੰਥ ਦੇ (ਭਾਗਾਂ ਦਾ) ਭਾਰਾ ਸਿਤਾਰਾ ਦਿਨੋ ਦਿਨ ਵਧਦਾ ਦੇਖਿਆ । [13]ਚੰਗੇ ਸ਼ਸਤ੍ਰ ਧਾਰ ਲਏ । [14](ਸਿੰਘ) । [15]ਸੀ । [16]ਬਹੁਤੇ ਮਸ਼ਹੂਰ ਹੋਏ ।

ਸ਼ਾਮਲ ਰਹਾਏ ਸ਼ੁੱਕ੍ਰ-ਚੱਕੀਓਂ ਕੇ, ਬਹੁ ਭਾਏ ਗਿਲਜੇ ਅਪਾਰ ਘਾਏ ਲਰਿ ਅਲਵੱਤਰੈਂ[1] ॥੧੨੭॥ ਦੇਸ ਏਸਕੇਰ ਜੌ ਨਰੇਸ[2] ਥਏ ਸਿੰਘ ਬੇਸ[3], ਗ੍ਰਾਮ ਏਨ ਭੀ ਬਿਸੇਸ[4] ਰੋਕ ਤਬਿ ਥੇ ਲਏ । ਸੰਧਾ ਵਾਲੀਏ ਅਮੀਰ ਸਿੰਘ ਜੂ ਕੀ ਬੇਟੀ, ਜਬਿ ਨੌਧ ਸਿੰਘ ਬਯਾਹੀ ਤੌ ਸਜੋਰ ਅਤਿਸੈਂ ਭਏ[5] । ਤਾਂ ਕੇ ਸੁਤ ਭਯੋ ਜੋ ਸੁਮੱਤਿ ਅਤਿ ਦੇਸਾ ਸਿੰਘ, ਦੂਰਬੀਨ ਪੀਨ ਭਟ ਖੀਨ ਅਰਿ ਜੈ ਕਏ[6] । ਏਕ ਸਾਕ ਪਾਕ ਦੂਤੀ ਲਾਯਕ ਫਾਯਕ ਲਖਿ, ਇੱਜ਼ਤ ਹਮੇਸ਼ ਬੇਸ ਮਾਹਾਂ ਸਿੰਘ ਹੈ ਦਏ[7] ॥੧੨੮॥ ਲੀਓ ਜੌ ਲਹੌਰ ਮਹਾਰਾਜ ਰਣਜੀਤ ਸਿੰਘ, ਦਿਲੋਂ ਜਾਨ ਤੇ ਮਜੀਠੇ ਵਾਰੇ ਸੰਗੀ ਥੇ ਰਹੇ। ਫੇਰ ਜਹਾਂ ਜਹਾਂ ਪਰੇ ਜੰਗ ਅੰਗ ਦੈ ਕੈ ਲਰੇ[8], ਰਾਜ ਕਾਜ ਮੈਂ ਸਲਾਹਿ ਦੇਤ ਚੰਗੀ ਥੇ ਰਹੇ। ਯਾਂਹੀ ਤੇ ਲਹੌਰ ਕੇ ਦ੍ਰਬਾਰ ਮੈਂ ਅਪਾਰ ਚਾਰੁ, ਇੱਜ਼ਤ ਉਦਾਰ ਪਾਵਤੇ ਸੁਢੰਗੀ ਯੇ ਰਹੇ[9] । ਮਹਾਰਾਜ ਕੀਓ ਕਿਲ੍ਹਾ ਕਾਂਗੜੇ ਕਾ ਫਤੇ ਜਬਿ, ਦੀਓ ਸੌਂਪ ਦੇਸਾ ਸਿੰਘ ਤਾਂਈਂ ਅੰਗੀ ਯੇ ਲਹੇ[10] ॥੧੨੯॥ ਪੂਤ[11] ਦੇਸਾ ਸਿੰਘ ਕਾ ਸਪੂਤ ਲਹਿਣਾ ਸਿੰਘ ਜੋਊ, ਥਯੋ ਮਜ਼ਬੂਤ ਪੁਰਹੂਤ ਸੇ ਪ੍ਰਤਾਪੀਏ[12]। ਭੀਮ ਸੋ ਸੁਭੱਟ ਥੀਓ ਮਾਨੋ ਰੁਸਤਮ ਬੀਓ, ਅਫਲਾਤੂ ਲੁਕਮਾਨ ਤੇ ਸੁਬੁਧਿ ਜਾਪੀਏ[13] । ਸ਼ੁੱਕਰ ਸੀ ਨੀਤਿ ਪ੍ਰੀਤਿ ਧੂਮ ਮੈਂ ਸੁਧੂਮ ਕੀ ਸੀ, ਜੋਤ ਸਸੀ

---

[1]ਸ਼ੁੱਕ੍ਰ-ਚਕੀਆਂ ਦੀ ਮਿਸਲ ਵਿੱਚ [ਸ਼ਾਮਲ] ਮਿਲੇ ਰਹੇ, [ਅਲਵੱਤ੍ਰੈਂ] ਬਿਨਾਂ ਸੰਸੇ ਤੋਂ (ਬਹੁ ਭਾਏ) ਅਨੇਕਾਂ ਢੰਗਾਂ ਨਾਲ ਲੜ ਕੇ ਬਹੁਤੇ ਗਿਲਜੇ ਮਾਰੇ। [2]ਰਾਜੇ। [3]ਚੰਗੇ। [4]ਬਹੁਤੇ। [5]ਬਹੁਤੇ ਜ਼ੋਰ ਵਾਲੇ ਹੋ ਗਏ। [6]ਦੂਰ ਦੀ ਸੋਚਣ ਵਾਲਾ (ਪੀਨ) ਭਾਰੀ ਸੂਰਮਾ (ਜਿਸ ਨੇ) ਦੁਸ਼ਮਣਾਂ ਨੂੰ ਮਾਰ ਕੇ ਫ਼ਤਹ ਕੀਤਾ । [7]ਇਕ ਤਾਂ ਪਵਿੱਤ੍ਰ ਰਿਸ਼ਤਾ ਸੀ ਦੂਜਾ (ਫਾਯਕ) ਬਹੁਤਾ ਲਾਯਕ [ਲਖਿ] ਜਾਣ ਕੇ ਮਹਾਂ ਸਿੰਘ ਹਮੇਸ਼ਾਂ [ਬੇਸ] ਚੰਗੀ ਇਜ਼ਤ ਭਾਵ ਮਾਣ ਦੇਂਦਾ ਸੀ। [8]ਪੱਖ ਕਰਕੇ ਲੜੇ। [9]ਏਸੇ ਕਰਕੇ ਮ: ਰਣਜੀਤ ਸਿੰਘ ਦੇ ਦਰਬਾਰ ਵਿਚ (ਜੋ) ਜਿਹੜੇ ਬਹੁਤ (ਚਾਰੁ) ਸੁੰਦਰ ਤੇ ਸ੍ਰੇਸ਼ਟ ਇਜ਼ਤ ਚੰਗੇ ਢੰਗ ਨਾਲ ਪਾਉਂਦੇ ਰਹੇ । [10]ਇਨ੍ਹਾਂ ਨੂੰ ਆਪਣਾ ਪੱਖੀ [ਸਹਾਇਕ] ਜਾਣ ਕੇ। [11]ਪਵਿੱਤ੍ਰ। [12]ਇੰਦਰ ਵਰਗਾ ਪ੍ਰਤਾਪੀ । [13]ਭੀਮ-ਸੈਨ ਵਰਗਾ ਸੂਰਮਾ ਹੋਇਆ ਹੈ, ਮਾਨੋ ਦੂਜਾ ਰੁਸਤਮ ਪਹਿਲਵਾਨ ਸੀ, ਅਫਲਾਤੂਨ ਤੇ ਲੁਕਮਾਨ ਹਕੀਮ ਤੋਂ ਜ਼ਿਆਦਾ ਚੰਗੀ ਬੁੱਧੀ ਵਾਲਾ ਜਾਣੀਦਾ ਸੀ।

ਦੇਵ ਤੇਜ ਰਵੀ ਸੋ ਅਮਾਪੀਏ[੧] ।ਤਾਂ ਕੇ ਗੁਣ ਦੇਖ ਮਹਾਰਾਜੇ ਰਣਜੀਤ ਸਿੰਘ, ਦਯੋ ਕਈ ਲਾਖ ਕਾ ਮੁਲਕ ਤਾਂਹਿ ਥਾਪੀਏ[੨] ॥੧੩੦॥ ਯਦੀ[੩] ਉਭੈ ਭਾਈ ਲਹਿਣਾ ਸਿੰਘ ਜੂ ਕੇ ਔਰ ਭੀ ਥੇ, ਗੁੱਜਰ ਮ੍ਰਿਗੇਸ ਰਣਜੋਧ ਸਿੰਘ ਜਾਨੀਏ। ਐਪਰ ਪ੍ਰਤਾਪ ਬੁੱਧੀ ਹਿੰਮਤ ਅਮਾਪ ਯਾਂ ਕੇ, ਛਾਏ ਰਹੇ ਲੌਪੁਰ ਦ੍ਵਾਰ ਪੈ ਮਹਾਨੀਏ[੪]। ਇਸੀ ਬਾਪ ਬੇਟੇ ਕੀ ਸਲਾਹਿ ਇਮਦਾਦ ਸੰਗ, ਭੂਪਤ ਪਹਾੜੀ ਜੀਤੇ ਮਹਾਰਾਜ ਮਾਨੀਏ। ਚੰਬਾ, ਨੂਰਪੁਰ, ਜਮਰੋਟਾ, ਕਾਂਗੜਾ, ਬਸੋਲੀ, ਸਨ-ਕੋਟ, ਜਸਵਾਲ, ਕੋਟਲਾ, ਪ੍ਰਮਾਨੀਏ[੫] ॥੧੩੧॥ ਸ਼ਾਹਪੁਰ, ਸੀਬਾ, ਹਰੀਪੁਰ ਤੈ ਸੁਕੇਤ, ਮੰਡੀ, ਕੁੱਲੂ ਤੈ ਗੁਲੇਰ, ਜੰਮੂ ਆਦਿਕੈਂ ਅਪਾਰੇ ਹੈਂ। ਸਭਿ ਹੀ ਪਹਾੜਨ ਕੇ ਹਾਕਮ ਰਹਾਏ ਵੈਹੈਂ[੬], ਥੇ ਜਗੀਰ ਤੱਲਕੇ ਇਨੋ ਪੈ ਏਹੈ ਭਾਰੇ ਹੈਂ[੭]। ਅੱਬਲ ਮਜੀਠਾ ਤੈ ਤਲੋਕ ਨਾਥ, ਬਾਘੇਵਾਲਾ, ਕਾਂਗੜਾ, ਹਰੀ-ਕੇ, ਖੁਦ-ਪੁਰ, ਬਾਗ ਵਾਰੇ[੮] ਹੈਂ । ਭਾਵਲ, ਭਗੋਲ, ਬਾਦ-ਯਾਮਨਾ, ਸ਼ੁਕਲ ਗੜ੍ਹ, ਨੰਗਲੀ, ਨੁਸ਼ੈਹਰਾ ਦੋਇ ਲਾਖ ਕੇਰ ਸਾਰੇ ਹੈਂ॥੧੩੨॥ਦੇਸਾ ਸਿੰਘ ਗੁਰਦ੍ਵਾਰੇ ਸ੍ਰਬਰਾਹਿ ਸੁਧਾਸਰ, ਹਾਕਮ ਰਹਾਯੋ ਵਾਹਿ ਮਏ ਪ੍ਰਬਤਾਨ ਕੇ[੯]। ਸਾਤ ਲਾਖ ਕਾ ਅਜਾਰੇ[੧੦] ਮੁਲਕ ਰਖਾਯੋ ਔਰ, ਜੰਗੀ ਫੌਜ ਰਹੀ ਤਾਬੇ ਸਹਿਸ ਕਿਤਾਨ ਕੇ[੧੧]। ਦੈ ਕਰਿ ਸਲਾਹਿ ਮੁਲਤਾਨ ਕਾਸ਼ਮੀਰ, ਫਤੇ ਕਰਵਾਈ ਤਿੱਬੀਆਂ ਲੌ[੧੨], ਸੰਗ ਮੈਂ ਰਹਾਨ ਕੇ[੧੩]। ਕੋਹਨ ਕੀ[੧੪] ਚੋਟੀਓਂ ਪੈ ਚਮੜੇ ਕੀ ਤੋਪੈਂ, ਲਹਿਣੇ ਸਿੰਘ ਨੈ ਬਨਾਇ ਖੁਦ ਹੀ

---

[੧]ਸ਼ੁੱਕਰ ਵਾਂਗ ਰਾਜਨੀਤੀ ਵਿੱਚ ਪ੍ਰੀਤੀ ਸੀ, ਧਰਮ ਵਿੱਚ [ਸੁਧਰਮ] ਯੁਧਿਸ਼ਟਰ ਵਰਗੀ ਪ੍ਰੀਤੀ ਸੀ, [ਸਸੀ-ਦੇਵ] ਚੰਦ੍ਰਮਾ ਵਰਗੀ ਜੋਤ ਤੇ [ਰਵੀ] ਸੂਰਜ ਵਰਗਾ [ਅਮਾਪੀਏ] ਬਹੁਤਾ ਤੇਜ ਸੀ। [੨]ਤਿਸ ਨੂੰ (ਮਾਲਕ) ਬਣਾ ਕੇ ਦੇ ਦਿੱਤਾ ਸੀ। [੩]ਭਾਵੇਂ। [੪]ਪਰ ਜਿਸ ਵਿੱਚ ਪ੍ਰਤਾਪ ਅਕਲ ਤੇ ਹਿੰਮਤ ਬਹੁਤੀ ਸੀ ਜਿਸ ਕਰਕੇ (ਉਹ ਲਹਿਣਾ ਸਿੰਘ ਜੀ) ਲਾਹੌਰ ਦਰਬਾਰ ਵਿੱਚ ਬਹੁਤਾ ਛਾਇ ਰਹੇ। [੫]ਠੀਕ ਜਾਣੋ। [੬]ਉਹ। [੭]ਇਨ੍ਹਾਂ ਕੋਲ ਇਹੋ ਹੀ ਜਾਗੀਰ ਦੇ ਭਾਰੀ [ਤੱਲਕੇ] ਇਲਾਕੇ ਸਨ। [੮]ਬਾਗਾਂ ਵਾਲੇ। [੯]ਦੇਸਾ ਸਿੰਘ ਅੰਮ੍ਰਿਤਸਰ ਦੇ ਗੁਰਦੁਆਰੇ ਸ੍ਰੀ ਹਰਿਮੰਦਰ ਸਾਹਿਬ ਦਾ [ਸ੍ਰਬਰਾਹ] ਮੁੱਖ ਪ੍ਰਬੰਧਕ (ਮੈਨੇਜਰ) ਤੇ [ਮਏ] ਸਣੇ ਪਹਾੜਾਂ ਦੇ ਹਾਕਮ ਰਿਹਾ। [੧੦]ਠੇਕੇ ਤੇ। [੧੧]ਕਿਤਨੇ ਹਜ਼ਾਰ। [੧੨]ਤਿੱਬਤੀਆਂ (ਦੇ ਇਲਾਕੇ) ਤੱਕ। [੧੩]ਨਾਲ ਰਹਿ ਕੇ। [੧੪]ਪਹਾੜਾਂ ਦੀਆਂ।

ਚਲਾਈ ਜਾਨ ਕੇ॥੧੩੩॥ਔਰ ਬਹੁ ਸ਼ਕਲ ਕੀ ਕਲਾ ਰਚਿ[1] ਅਕਲ ਸੈਂ, ਬਡੇ ਬਡੇ ਕਾਮ ਕਰਿ ਏਨ ਦਿਖਰਾਏ ਹੈਂ। ਸੰਮਤ ਅਠਾਰਾਂ ਸੌ ਉਣਾਨਵੇਂ ਮੈਂ ਦੇਸਾ ਸਿੰਘ, ਸੁਰਪੁਰ ਗਯੋ ਤਾਂਹਿ ਠੌਰ ਏਹੁ ਥਾਏ ਹੈਂ[2] । ਆਕਲ ਦਲਾਯਲ ਆਲਮ ਦੂਰਬੀਨ ਏਹੈਂ, ਹਰ ਏਕ ਫਨ ਮੈਂ ਮਾਹਰ ਬਿਦਤਾਏ ਹੈਂ[3] । ਸ਼ਮਸੁੱਲ-ਦੌਲਾ ਕੋ ਖਤਾਬ ਪਾਯੋ ਯਾਂਹਿ ਬਡ਼, ਯਾ ਨੇ ਤੇਗ ਰਯਾਸਤ ਕੀ ਅਰਥ ਦਿਖਾਏ ਹੈਂ[4] ॥੧੩੪॥ ਮਹਾਰਾਜ ਰਣਜੀਤ ਸਿੰਘ ਪਾਛੇ, ਆਛੇ[5] ਜਬਿ ਰਹਯੋ ਨ ਇਨਤਜਾਮ[6] ਰਯਾਸਤ ਕਾ ਠੀਕ ਹੀ । ਕਰਿ ਕੈ ਬਹਾਨਾ ਏਹੁ ਤੀਰਥੋਂ ਕੀ ਯਾਤ੍ਰਾ ਕਾ, ਗਯੋ ਦੇਸ ਪੂਰਬ ਮੈਂ ਰਹਯੋ ਉਤ ਨੀਕ ਹੀ[7] । ਜਿਮੀਦਾਰੀ ਜਾਏਦਾਤ ਕਾਂਸ਼ੀ ਮੈਂ ਅਪਾਰੀ ਕੀਨ, ਪੈਦਾਵਾਰੀ ਭਾਰੀ ਜਾਂ ਤੇ ਹੋਤ ਤਹਿਕੀਕ ਹੀ[8] । ਅਰਥ ਧਰਮ ਕਰਿ ਸਹਸ ਅਠਾਰਾਂ ਤਾਂ ਪੈ, ਚੌਬੀਸ ਹਜ਼ਾਰ ਕੀ ਜਗੀਰ ਰਹੀ ਥੀ ਸਹੀ[9] ॥੧੩੫॥ ਉੱਨੀ ਸੌ ਗਯਾਰਾਂ ਮਾਹਿਂ ਸੁਰਪੁਰ ਗਯੋ ਵਾਹਿ[10], ਪਾਛੇ ਸੁਤ ਤਾਂਹਿ ਕੇ ਦਯਾਲ ਸਿੰਘ ਜੀ ਰਹੇ। ਤਾਂਹਿ ਪੈ ਜਗੀਰ ਦਸ ਹਜ਼ਾਰ ਕੀ ਹਮੇਸ਼ ਲੀਏ, ਜ਼ਿਮੀਂਦਾਰਾ ਪੱਚਾਸ ਹਜ਼ਾਰ ਕੇਰ ਭੀ ਅਹੇ[11] । ਐਪਰ ਦਯਾਲ ਸਿੰਘ, ਜ਼ਿਮੀਦਾਰਾ ਜਾਏਦਾਦ ਬੇਚ ਦੀਨੇ ਕਾਂਸੀ ਕੇਰ ਜੰਮੂਵਾਰੇ ਹੀ ਲਹੇ[12] । ਸਰਦਾਰ ਏਹੁ ਹੈ

---

[1]ਬਹੁਤ ਤਰ੍ਹਾਂ ਦੀਆਂ [ਕਲਾ] ਮਸ਼ੀਨਾਂ ਬਣਾ ਕੇ। [2]ਇਹ ਲਹਿਣਾ ਸਿੰਘ ਹੋ ਗਏ ਸਨ। [3]ਇਹ (ਲਹਿਣਾ ਸਿੰਘ) ਅਕਲ ਵਾਲੇ, ਦਲੀਲ ਨਾਲ ਗੱਲ ਕਰਨ ਵਾਲੇ, ਵਿਦਵਾਨ, ਦੂਰ ਦੀ ਸੋਚਣ ਵਾਲੇ ਸਨ, ਹਰ ਇਕ ਹੁੱਨਰ ਵਿੱਚ [ਮਾਹਰ] ਉਸਤਾਦ ਤੇ ਮਸ਼ਹੂਰ ਸਨ। [4]ਇਸ ਨੇ ਜਗਤ ਦਾ ਸੂਰਜ ਹੋਣ ਦਾ ਵੱਡਾ ਖਿਤਾਬ (ਪਦਵੀ,ਉਪਾਧੀ, ਲਕਬ) ਪਾ ਲਿਆ, ਏਸੇ ਨੇ ਰਿਆਸਤ ਦੀ ਤਲਵਾਰ ਦੇ ਅਰਥ ਦਿਖਾਏ ਹਨ ਭਾਵ ਤੇਗ ਦਾ ਧਨੀ ਸੀ। [5]ਚੰਗਾ। [6]ਪ੍ਰਬੰਧ। [7]ਓਧਰੇ ਹੀ ਚੰਗੀ ਤਰ੍ਹਾਂ ਰਿਹਾ। [8]ਕਾਂਸ਼ੀ ਵਿੱਚ ਜ਼ਿਮੀਂਦਾਰੀ ਜਾਇਦਾਦ ਬਹੁਤ ਬਣਾ ਲਈ ਜਿਸ ਕਰਕੇ ਭਾਰੀ ਪੈਦਾਵਾਰੀ ਹੁੰਦੀ ਨਿਸਚੇ ਕੀਤੀ ਹੈ। [9]ਤਿਸ ਪਾਸ ਅਠਾਰਾਂ ਹਜ਼ਾਰ(੧੮,੦੦੦)ਧਰਮ ਅਰਥ ਕਰਕੇ ਅਤੇ ਚੌਵੀ ਹਜ਼ਾਰ(੨੪,੦੦੦)ਦੀ ਠੀਕ ਜਾਗੀਰ ਰਹੀ ਸੀ। [10]ਉਹ (ਲਹਿਣਾ ਸਿੰਘ)। [11]ਪੰਜਾਹ ਹਜ਼ਾਰ (੫੦,੦੦੦) ਦਾ ਜ਼ਿਮੀਦਾਰਾ ਵੀ ਹੈ। [12]ਜੰਮੂ ਵਾਲੇ ਇਲਾਕੇ ਵਿੱਚ ਹੀ ਹੋਰ ਜਾਇਦਾਦ ਲੈ ਲਈ ਹੈ।

ਉਦਾਰ ਅਤਿ ਚਾਰੁ ਸਾਰਗ੍ਰਾਹੀ ਔ ਵਿਚਾਰ-ਸ਼ੀਲ ਸਤਵਾਦੀ ਜੀ ਵਹੈ[1] ॥੧੩੬॥ ਸੁੰਦਰ ਸਲੱਜ ਸੂਰ ਸੁਕ੍ਰਿਤਿ ਸੁਮਤਿ ਮੂਰ, ਸਾਹਸੀ ਸੁਹ੍ਰਿਦ ਭੂਰ ਸਾਚੋ ਸਾਵਧਾਨ ਹੈ[2] । ਆਲਮ ਅਮੀਰ ਧੀਰੈਂ ਰੌਸ਼ਨ ਜ਼ਮੀਰ, ਸੀਰੈਂ, ਦੇਖੀਅਤ ਬੇ ਨਜੀਰੈਂ ਜ਼ਾਹਿਰ ਜਹਾਨ ਹੈ[3] । ਗਹਿਰੈਂ ਗੁਨੱਗ ਤੱਗ ਹਰ ਯਕ ਫਨ ਵਿੱਗ, ਗੁਨੀਆਂ ਕੋ ਦੈ ਅਡਿੱਗ ਸਿਤਕਾਰ ਮਾਨ ਹੈ[4] । ਗਯਾਨ ਸਿੰਘ ਦੇ ਅਸੀਸ ਰਾਖੈ ਤਾਂਹਿ ਜਗਦੀਸ, ਬ੍ਰਹਮ ਗਯਾਨੀ ਅਵਨੀਸ* ਜੌ ਲੌ ਸਸਿ ਭਾਨ ਹੈ[5]॥੧੩੭॥ ਗਾਥ ਏਹੁ ਸਾਖ ਲਹਿਣਾ ਸਿੰਘ ਕੀ ਸੁਨਾਈ, ਆਗੇ ਸੁਨੋ ਤਾਂ ਕੇ ਭਾਈ ਸਿੰਘ-ਗੁੱਜਰ ਕੀ ਨੈਕ ਹੀ[6] । ਹੁਤੇ ਵਹਿ ਸੁੰਦਰ ਅਪਾਰ[7] ਕਾਮ ਅਵਤਾਰ, ਚੁਸਤ ਚਲਾਕ ਚਾਰ ਮਹਾਰਾਜ ਪੈ ਸਹੀ[8]। ਪਠਯੋ ਕਲਕੱਤੇ ਅਲਵੱਤੇ ਜਬਿ ਲਾਟ ਪਾਸ, ਮੇਮ ਤਾਂਹਿ ਪੈ ਮਹੱਤੇ ਮੁਸ਼ਤਾਕ ਹ੍ਵੈ ਰਹੀ[9] । ਆਇ ਸੁਧਾਸਰ ਫੇਰ ਬਿਨ ਸੁਤ ਗਯੋ ਮਰ, ਰਣਜੋਧ ਸਿੰਘ

---

[1]ਇਹ ਸਰਦਾਰ ਜੀ [ਅਤਿ ਚਾਰੁ] ਬਹੁਤ ਸੁੰਦਰ [ਸਾਰ-ਗ੍ਰਾਹੀ] ਤੱਤ ਦੇ ਗ੍ਰਹਣ ਕਰਨ ਵਾਲਾ [ਉਦਾਰ] ਦਾਤਾ ਹੈ ਅਤੇ [ਵਹੈ] ਉਹ ਵਿਚਾਰ ਸੁਭਾਵ ਵਾਲੇ ਸੱਚ ਬੋਲਣ ਵਾਲੇ ਪੁਰਖ ਹਨ। [2]ਸੁੰਦਰ, ਲੱਜਿਆ ਸਹਿਤ, ਸੂਰਮਾ, ਪੁੰਨ ਕਰਮ ਕਰਨ ਵਾਲਾ, ਚੰਗੀ ਮੱਤ ਦਾ [ਮੂਰ] ਮੁੱਢ, [ਸਾਹਸੀ] ਹਿੰਮਤੀ, [ਭੂਰ] ਬਹੁਤਾ [ਸੁਹ੍ਰਿਦ] ਨੇਕ ਦਿਲ, ਸੱਚਾ ਤੇ ਹੁਸ਼ਿਆਰ ਹੈ। [3]ਵਿਦਵਾਨ, ਅਮੀਰ, ਧੀਰਜਵਾਨ, ਪ੍ਰਕਾਸ਼ ਦਿਲ ਵਾਲਾ, ਠੰਢੇ ਸੁਭਾਵ ਵਾਲਾ, ਉਪਮਾ ਰਹਿਤ, ਸੰਸਾਰ 'ਚ ਪ੍ਰਗਟ (ਮਸ਼ਹੂਰ) ਦੇਖੀਦਾ ਹੈ। [4]ਡੂੰਘੇ ਗੁਣਾਂ ਦਾ ਗਿਆਤਾ, ਹਰ ਇਕ [ਫਨ] ਹੁੱਨਰ ਦਾ ਵਿਸ਼ੇਸ਼ ਗਿਆਤਾ ਹੈ, ਗੁਣੀਆਂ ਨੂੰ [ਅਡਿੱਗ] ਸਦਾ ਕਾਇਮ ਰਹਿਣ ਵਾਲਾ ਮਾਣ ਸਤਿਕਾਰ ਦੇਂਦਾ ਹੈ। [5]ਗਿਆਨ ਸਿੰਘ ਅਸੀਸ ਦਿੰਦਾ ਹੈ ਕਿ ਤਿਸ ਬ੍ਰਹਮ ਗਿਆਨੀ (ਦਜਾਲ ਸਿੰਘ ਰਾਜੇ ਨੂੰ ਵਾਹਿਗੁਰੂ (ਉਦੋਂ ਤੱਕ ਕਾਇਮ) ਰੱਖੇ ਜਦੋਂ ਤੱਕ ਚੰਦ ਸੂਰਜ (ਦੁਨੀਆਂ ਵਿੱਚ ਕਾਇਮ) ਹਨ। [6]ਥੋੜੀ ਜਿਹੀ। [7]ਬਹੁਤਾ। [8]ਠੀਕ ਮਹਾਰਾਜਾ ਰਣਜੀਤ ਸਿੰਘ ਪਾਸ ਰਹਿੰਦਾ ਸੀ। [9]ਜਦੋਂ [ਲਾਟ] ਵਾਇਸਰਾਇ ਪਾਸ [ਅਲਵੱਤੇ] ਬਿਨਾਂ ਸ਼ੱਕ ਤੋਂ ਮਹਾਰਾਜੇ ਨੇ ਇਸ ਨੂੰ ਕਲਕੱਤੇ ਭੇਜਿਆ, ਤਦੋਂ ਵਾਇਸਰਾਏ ਦੀ ਮੇਮ ਤਿਸ [ਗੁਜਰ ਸਿੰਘ] ਉੱਪਰ [ਮਹੱਤੇ] ਬਹੁਤੀ [ਮੁਸ਼ਤਾਕ] ਮੋਹਿਤ ਹੋ ਰਹੀ।

*ਦਜਾਲ ਸਿੰਘ ਦੇ ਅਗੋਂ ਉਲਾਦ ਨਾ ਹੋਣ ਕਰਕੇ ਉਹ ਆਪਣੇ ਰੁਪਏ ਨਾਲ ਦਜਾਲ ਸਿੰਘ ਕਾਲਜ ਤੇ ਅੰਗਰੇਜ਼ੀ ਦਾ ਅਖਬਾਰ ਟ੍ਰਿਬਯੂਨ ਆਪਣੀ ਯਾਦਗਾਰ ਵਜੋਂ ਜਾਰੀ ਕਰਵਾ ਗਿਆ ਸੀ, ਜੋ ਉਸ ਦੀਆਂ ਇਹ ਦੋ ਅਮਿੱਟ ਯਾਦਗਾਰਾਂ ਹਨ।

ਤ੍ਰਿਤੀ ਬੀਰ ਕੀ ਕਹੈਂ ਸਹੀ[੧]॥੧੩੮॥ਜਰਨੈਲ ਕਾਦਰ ਥਾ ਸਾਦਰ ਬਹਾਦਰ ਸੋ, ਪਠਯੋ ਜੰਗ ਸਤਲੁਜ ਪਰ ਵਰ ਜਾਨ ਕੈ[੨] ।ਦਸ ਪਲਟਨ, ਰਜਮਟ[੩] ਦਸ, ਸਾਠ ਤੋਪ,ਤਾਂ ਪੈ ਹੁਤੀ,ਲੁਦਿਹਾਨੇ ਲਰਯੋ ਬਲ ਠਾਨ ਕੈ[੪] ।ਸਰਦਾਰ ਲਾਡੂਏ ਕਾ ਸੁਭਟ ਅਜੀਤ ਸਿੰਘ, ਸੰਗੀ ਭਯੋ ਤਾਂਹਿ ਕੇਰ ਚੰਗੀ ਭਾਂਤਿ ਆਨ ਕੈ। ਆਲੀਵਾਲ, ਬਦੋਵਾਲ, ਇਨ ਹੂੰ ਅਧਿਕ ਲਰਿ, ਅੰਗ੍ਰੇਜ਼ ਹਰ ਕੈ[੫] ਭਗਾਏ ਲੂਟੇ ਤਾਨ ਕੈ[੪]॥੧੩੯॥ਮਸਹਰੀ ਸਾਹਿਬ[੬] ਕੀ ਸੈਨ ਕੋ ਹਰਾਇ ਐਨ[੭], ਮਿਲੇ ਆਇ ਫੇਰ ਬਡੇ ਲਸਕਰ ਸੰਗ ਹੈਂ । ਛੱਕੇ ਛੁਡਵਾਏ ਖੱਟੇ ਦਾਂਤ ਅੰਗ੍ਰੇਜ਼ਨ ਕੇ ਕੀਨੇ[੮], ਤਹਿਂ ਭੀ ਅਜੀਤ ਸਿੰਘ ਠਾਨ ਜੰਗ ਹੈਂ[੯]।ਤੇਜਾ ਸਿੰਘ ਲਾਲ ਸਿੰਘ ਆਦਿ ਅਫਸਰ ਧਿੰਗ[੧੦],ਚਾਹਿਤੇ ਥੇ ਜੋ ਹਰਾਯੋ ਸਿੰਘਨ ਕੋ ਚੰਗ ਹੈਂ। ਆਇ ਤਿਨੈ ਆਪਨੀ ਮਿਲਾਇ ਫੌਜ ਇਨ ਕੀ ਮੈਂ, ਪਾਇ ਦੀਨੀ ਭਾਗ[੧੧] ਪਾਪੀਓਂ ਨੈ ਪਾਪ ਢੰਗ ਹੈਂ[੧੨]॥੧੪੦॥ਐਪਰ ਅਜੀਤ ਸਿੰਘ ਪਾਸ ਭੀ ਅਭੀਤ[੧੩] ਸਿੰਘ ਦੋਇਕ ਸੌ, ਬੀਸ ਤੋਪ ਰਹੇ ਲਰਯੋ ਸੋ ਅਤੈਂ[੧੪]। ਬੱਤੀ ਦੇਤ ਰਹਯੋ ਖੁਦ ਬੀਸ ਤੋਪ ਕੌ ਸ-ਮੁਦ[੧੫], ਮਾਰ ਕੈ ਅਪਾਰ ਅਰਿ ਭਾ ਸ਼ਹੀਦ ਸੋ ਤਤੈਂ[੧੬] । ਜੰਗ ਬਾਦ ਰਣਜੋਧ ਸਿੰਘ, ਲਵਪੁਰ ਕਾ ਅਦਾਲਤੀ ਰਹਾਯੋ[੧੭], ਪੈ ਕਮਾਯੋ ਮੰਦ ਯੇ ਮਤੈਂ[੧੮] । ਤੋਪ ਛੈ, ਜੰਮੂਰੇ ਸਾਠ, ਘਰ ਮੈਂ ਦਬਾਏ, ਮੁਖਬਰ ਨਿਕਲਾਏ, ਖੋਈ ਹੈ ਜਗੀਰ ਯਾ

---

[੧]ਤੀਜੇ ਭਰਾ ਰਣਜੋਧ ਸਿੰਘ ਦੀ ਠੀਕ (ਕਥਾ) ਕਹਿੰਦੇ ਹਾਂ। [੨][ਸੋ] ਉਹ (ਰਣਜੋਧ ਸਿੰਘ ਸ਼ਕਤੀ ਵਾਲਾ [ਸਾਦਰ] ਨਿੱਡਰ ਤੇ ਬਹਾਦਰ ਜਰਨੈਲ ਸੀ,[ਵਰ] ਚੰਗਾ ਜਾਣ ਕੇ ਸਤਿਲੁਜ ਦੇ ਜੰਗ ਉੱਪਰ ਭੇਜਿਆ।[੩]ਰਜਮਟ ਜਾਂ ਪਲਟਨ ਪੈਦਲ ਫੌਜ ਦਾ [ਜੱਥਾ]। [੪]ਜ਼ੋਰ ਲਾ ਕੇ। [੫]ਮਾਰ ਕੇ। [੬]ਇਕ ਅੰਗਰੇਜ਼ ਜਰਨੈਲ। [੭]ਚੰਗੀ ਤਰ੍ਹਾਂ । [੮]ਅੰਗਰੇਜ਼ਾਂ ਦੇ [ਛੱਕੇ ਛੁਡਵਾਏ] ਹੋਸ਼ ਹਵਾਸ ਟਿਕਾਣੇ ਨਾ ਰਹੇ ਤੇ [ਖੱਟੇ ਦਾਂਤ] ਦੰਦ ਖੱਟੇ ਕਰ ਦਿੱਤੇ ਭਾਵ ਅੰਗਰੇਜ਼ਾਂ 'ਚ ਫੇਰ ਜੰਗ ਕਰਨ ਦੀ ਹਿੰਮਤ ਨਾ ਰਹੀ। [੯]ਜੰਗ ਕਰਕੇ ।[੧੦]ਜ਼ੋਰਾਵਰ। [੧੧]ਭਾਜੜ। [੧੨]ਪਾਪ ਦੇ ਢੰਗ ਨਾਲ।[੧੩]ਨਿੱਡਰ ।[੧੪]ਉਹ ਅੰਤ ਤੱਕ ਲੜਦਾ ਰਿਹਾ ।[੧੫]ਵੀਹਾਂ ਤੋਪਾਂ ਨੂੰ [ਸਮੁਦ] ਅਨੰਦ ਨਾਲ [ਖੁਦ] ਆਪ ਹੀ ਬੱਤੀ ਭਾਵ ਅੱਗ ਦੇਂਦਾ ਰਿਹਾ। [੧੬]ਉਹ ਓਥੇ ਹੀ। [੧੭]ਸਜ ਰਿਹਾ। [੧੮]ਇਹ ਮਾੜੀ [ਮਤੈਂ] ਸਲਾਹ [ਕਮਾਯੋ] ਕੀਤੀ ਭਾਵ ਇਹ ਮਾੜਾ ਕੰਮ ਕੀਤਾ।

ਖਤੈਂ[1] ॥੧੪੧॥ ਦੋਹਰਾ ॥ ਸਹਸ ਅਠਾਰਾਂ ਕੀ ਭਈ, ਤਾਂ ਕੀ ਜਬਤ ਜਗੀਰ। ਤੀਨ ਸਹਿਸ ਪਿਨਸ਼ਨ ਥਈ, ਮਰਯੋ ਜਬੈ ਵਹਿ ਧੀਰ॥੧੪੨॥ਪੂਤ ਗਜਿੰਦ੍ਰ ਸਿੰਘ ਹੈ, ਤਿਸ ਕਾ ਅਬਿ ਭਲ ਹੇਰ। ਚਾਰ ਸਹਸ ਕੀ ਆਮਦਨਿ, ਹੈ ਜਿਮੀਦਾਰੇ ਕੇਰ ॥੧੪੩॥ ਸੋਰਠਾ ॥ ਖਾਨਦਾਨ ਕੀ ਗਾਥ, ਨੌਧ ਸਿੰਘ ਕੇ, ਕਹੀ ਇਹੁ। ਔਰ ਕਹੋਂ ਹਿਤ ਸਾਥ, ਤੇਗੂ ਸਿੰਘ ਕੀ ਸੁਨੋ ਅਬਿ ॥੧੪੪॥ ਚੌਪਈ ॥ ਇੱਜ਼ਤ ਸਿੰਘ ਸਹਿਜ ਸਿੰਘ ਜਾਨੋ। ਬੇ ਮੰਨਾ ਸਿੰਘ ਕੇ ਸੁਤ ਮਾਨੋ। ਬੀਰ ਬਾਂਕੁਰੇ ਬਲੀ ਬਿਸਾਲੈਂ। ਹ੍ਵੈ, ਇਨ ਰੋਕਯੋ ਮੁਲਕ ਕਮਾਲੈਂ[2] ॥੧੪੫॥ ਸਹਿਜ ਸਿੰਘ ਕੇ ਸੁਤ ਸਿੰਘ ਉੱਤਮ। ਦੇਸ ਵੇਸ[3] ਫਿਰ ਲੀਓ ਸੁੱਤਮ[4]। ਜੇਹਲਮ ਪਾਰ ਹੁਤੋ ਇਕ ਲਖ ਕਾ। ਕਿਲ੍ਹੇ ਰੋਹਟੇ ਨੈਲੇ ਸਖ ਕਾ[5] ॥੧੪੬॥ ਬਿਨ ਔਲਾਦ ਜਬੈ ਵਹਿ ਮਰਿਓ। ਮੁਲਕ ਮਾਲ ਮਹਾਰਾਜੈਂ ਹਰਿਓ[6]। ਇੱਜ਼ਤ ਸਿੰਘ ਕੇ ਪੂਤ ਅਤਰ ਸਿੰਘ। ਪਾਸ ਅਠਾਈ ਸਹਸ ਕੇਰ ਧਿੰਗ[7] ॥ ੧੪੭॥ ਗੰਜੇ-ਮਹਿਲ ਸੱਯਦ-ਕਸੇਰੈਂ। ਏਹੁ ਇਲਾਕੇ ਹੁਤੇ ਬਧੇਰੈਂ। ਮੁਲਕ ਹਜਾਰੇ ਹਾਕਮ ਰਹਿ ਕੈ। ਕਰੇ ਕਾਮ ਇਨ ਬਹੁ ਭਲ ਚਹਿ ਕੈ[8] ॥੧੪੮॥ ਜਬਿ ਵਹਿ ਮਰਯੋ ਸੂਰਤ ਸਿੰਘ ਸੁਤ ਤਿਹੰ। ਥਿਯ ਸਰਦਾਰ ਪਦਰ ਸਮ ਭਟ ਵਿਹ[9]। ਹਾਕਮ ਰਹਯੋ ਪਸ਼ਾਵਰ ਮਾਹੈਂ। ਮੂਲ-ਰਾਜ ਜਬ ਥਾ ਖਿਗਰਾਹੈ[10] ॥੧੪੯॥ ਸ਼ੇਰ ਸਿੰਘ ਸੰਗ ਏਹੁ ਪਠਾਯੋ। ਬਾਗੀ[11] ਹ੍ਵੈ ਲਸ਼ਕਰ ਖਿਗਰਾਯੋ। ਮੌਜੀ ਚੇਲੀਐਂ[12] ਫਿਰ ਬਹੁ ਲਰਯੋ। ਇਕ ਜਰਨੈਲ ਏਨ ਖੁਦ ਹਰਿਓ[13] ॥੧੫੦॥ ਬੀਸ ਲਾਖ ਇਨ ਲੁਟਯੋ ਖਜਾਨਾ। ਅੰਗ੍ਰੇਜ਼ੀ ਥਿਯ

---

[1] ਛੇ ਤੋਪਾਂ ਸੱਠ ਛੋਟੀਆਂ ਤੋਪਾਂ ਘਰ ਵਿੱਚ ਦਬਾ ਛੱਡੀਆਂ [ਮੁਖਬਰ] ਚੁਗਲ ਨੇ ਕਢਵਾ ਦਿਤੀਆਂ, ਇਸੇ [ਖਤੈਂ] ਕਸੂਰ ਵਿੱਚ ਜਾਗੀਰ ਗਵਾ ਲਈ। [2] ਸੁੰਦਰ ਸੂਰਮੇ ਤੇ ਬਹੁਤੇ ਬਲੀ ਹੋ ਕੇ ਇਨ੍ਹਾਂ ਨੇ [ਕਮਾਲੈਂ] ਬਹੁਤਾ ਮੁਲਕ ਰੋਕ ਲਿਆ। [3] ਚੰਗਾ। [4] ਸੁਤੇ ਸਿੱਧ ਹੀ। [5] ਰੋਹਟ ਦਾ ਕਿਲ੍ਹਾ, ਨੈਲੇ ਤੇ ਸਖ ਦਾ ਇਲਾਕਾ। [6] ਜ਼ਬਤ ਕਰ ਲਿਆ। [7] ਜ਼ੋਰਾਵਰ ਭਾਵ ਚੰਗੇ ਇਲਾਕੇ ਸਨ। [8] ਉਤਸ਼ਾਹ ਕਰਕੇ। [9] ਪਿਤਾ ਵਾਂਗ ਉਹ ਸੂਰਮਾ ਸਰਦਾਰ ਹੋਇਆ। [10] ਅੰਗਰੇਜ਼ਾਂ ਨਾਲ ਵਿਗੜ ਗਿਆ ਸੀ। [11] ਆਕੀ। [12] ਮੌਜੀ ਤੇ ਚੇਲੀਐਂ ਪਿੰਡਾਂ ਵਿੱਚ। [13] ਇਸ ਨੇ ਆਪ ਮਾਰਿਆ।

ਸੱਤ੍ਰ ਮਹਾਨਾ[1]। ਫਤੇ ਪਾਇ ਗੁਜਰਾਤ ਅੰਗ੍ਰੇਜ਼ੈਂ । ਪਕਰਯੋ ਇਹੁ ਔਰਨ ਆਮੇਜੈਂ[2] ॥੧੫੧॥ ਪੰਜੀ ਸਹਸ ਜਪਤ ਜਾਗੀਰੈਂ । ਭੇਜਯੋ ਕਾਂਸੀ ਕਰਿ ਤਾਗੀਰੈਂ[3]। ਸਵਾ ਸੱਤ ਸੌ ਪਿਨਸ਼ਨ ਲਾਈ । ਬਯੋ ਗਦਰ ਜਬਿ ਚੌਦਾਂ ਆਈ[4] ॥੧੫੨॥ ਬਾਗੀ ਰਜਮਟ ਸੈਂਤੀ ਲੰਬਰ। ਕਾਂਸੀ ਲੁਟਨ ਅਈ ਕਸਿ ਕੰਮਰ[5]। ਤਬਿ ਸੂਰਤ ਸਿੰਘ, ਸਿੰਘ ਗੁਲਾਬੈਂ । ਮੇਲਿ ਪੰਜਾਬੀ ਔਰ ਸ਼ਿਤਾਬੈਂ[6] ॥੧੫੩॥ ਕਰੀ ਖੈਰ-ਖ੍ਵਾਹੀ ਸਰਕਾਰੀ[7]। ਬਾਗੀ ਫੌਜ ਮਾਰ ਨੈਕਾਰੀ[8]। ਬੀਸ ਲਾਖ ਤਹਿੰ ਹੁਤੋ ਖਜਾਨਾ। ਜਿੰਦ ਕੌਰ ਕਾ ਜਮ੍ਹਾਂ ਮਹਾਨਾ ॥੧੫੪॥ ਇਨੈ ਬਚਾਏ ਸ਼ਹਿਰ ਸਮੇਤੈਂ। ਸਰਕਾਰੀ ਖਾਜਾਨੇ ਜੇਤੈਂ॥੧੫੫॥ ਇਵਜ਼ ਉਸੀ ਖਿਜਮਤ ਕੇ ਯਾਂ ਕੋਂ[9] । ਮਿਲਯੋ ਜ਼ਿਮੀਦਾਰਾ ਬਡ ਬਾਂਕੋ[10]। ਦਸ ਹਜ਼ਾਰ ਕਾ ਗੋਡੇ ਮਾਹੈਂ[11]। ਅਰ ਜਗੀਰ ਪੰਜ ਸਹਿਸ ਇਹਾਂ ਹੈ। ਮਿਲੀ ਮਜੀਠੇ ਦਈ ਸ੍ਰਕਾਰੈਂ । ਥਯੋ ਮੁਜਸਟਰੇਟ ਪੁਨ ਭਾਰੈਂ[12]। ਉੱਨੀ ਸੌ ਇਕਤਾਲੀ ਮਾਹੈਂ। ਮਰਯੋ ਮਜੀਠੇ ਰਹਿ ਜਬਿ ਵਾਹੈ[13] ॥੧੫੬॥ ਅਬਿ ਉਸ ਕੇ ਜੁਗ ਬੇਟੇ ਨੀਕੇ। ਮਾਲਕ ਹੈਂ ਜਗੀਰ ਪਰ ਠੀਕੇ। ਜਿਮੀਂਦਾਰਾ ਭੀ ਹੈ ਉਨ ਪਾਸੈਂ। ਰਹਿਤ ਮਜੀਠੇ ਮੈਂ ਬਹੁ ਖਾਸੈਂ[14] ॥ ੧੫੭॥ ਦੋਹਰਾ ॥ ਦਰਗਾਹੇ ਸਿੰਘ ਕਾ ਭਯੋ, ਪੂਤ ਅਮਰ ਸਿੰਘ ਜੋਇ। ਇਸ ਸਮ ਤੀਰੰਦਾਜ਼[15] ਕੋ, ਭਯੋ ਨ ਆਗੇ ਹੋਇ॥੧੫੮॥ ਚੌਪਈ ॥ ਸ਼ਾਮਲ ਸ਼ੁੱਕ੍ਰ-ਚੱਕੀਅਨ ਰੈ ਕੈ[16]। ਦਰਗਾਹੇ ਸਿੰਘ ਮੁਲਕ ਦਬੈ ਕੇ। ਪ੍ਰਗਨਾਤ[17] ਧੰਨੀ, ਪੁਰਸੈਂਦਾ। ਕੋਟ-ਨੈਣੇ ਲੌ ਲਹਯੋ ਤਹੈਦਾ[18]॥੧੫੯॥ ਅਮਰ ਸਿੰਘ ਤਿਸ ਕਾ ਸੁਤ ਪਾਛੇ। ਮਾਲਕ

[1]ਅੰਗਰੇਜ਼ਾਂ ਦਾ ਵੱਡਾ ਦੁਸ਼ਮਣ ਹੋ ਗਿਆ । [2]ਹੋਰਨਾਂ ਨਾਲ ਮਿਲਿਆ ਹੋਇਆ। [3]ਕੈਦ ਕਰਕੇ। [4]ਜਦੋਂ ਆ ਕੇ ੧੯੧੪ ਬਿ: ਦਾ ਗਦਰ (ਹੱਲਾ ਗੁੱਲਾ) ਹੋਇਆ। [5]ਕਮਰ ਕਸ ਕੇ ਭਾਵ ਤਿਆਰ ਬਰਤਿਆਰ ਹੋ ਕੇ। [6]ਹੋਰ ਪੰਜਾਬੀ (ਸਿੱਖ) ਛੇਤੀ ਇਕੱਠੇ ਕਰਕੇ। [7]ਸਰਕਾਰ ਦੀ [ਖੈਰ-ਖ੍ਵਾਹੀ] ਸਹਾਇਤਾ ਕੀਤੀ। [8]ਮਾਰ ਕੇ ਕੱਢ ਦਿੱਤੀ। [9]ਇਸ ਨੂੰ ਉਸ ਸੇਵਾ ਦੇ ਬਦਲੇ। [10]ਵੱਡਾ ਸੁੰਦਰ। [11]ਗੋਡੇ ਦੇ ਇਲਾਕੇ ਵਿੱਚ। [12]ਫੇਰ ਵੱਡਾ ਜੱਜ ਹੋਇਆ। [13]ਉਥੇ ਮਜੀਠੇ ਵਿੱਚ ਹੀ। [14]ਆਪ ਬਹੁਤਾ ਮਜੀਠੇ ਵਿੱਚ ਹੀ ਰਹਿੰਦੇ ਹਨ । [15]ਇਸ ਵਰਗਾ ਤੀਰ ਦਾ ਨਿਸ਼ਾਨਾ ਫੁੰਡਣ ਵਾਲਾ। [16]ਰਹਿ ਕੇ। [17]ਪਰਗਣੇ, ਇਲਾਕੇ। [18]ਤਹਤ [ਕਬਜ਼ੇ] 'ਚ ਕਰ ਲਿਆ।

ਭਯੋ ਮੁਲਕ ਕਾ ਆਛੇ। ਮਹਾਰਾਜ ਛੀਨਨ ਜਬਿ ਚਾਹਾ[1]। ਕਿਯ ਮੁਕਾਬਲਾ ਉਨ ਬਡ ਤਾਹਾ[2] ॥੧੯੦॥ ਤੀਰੰਦਾਜ਼[3] ਹੁਤੋ ਵਹਿ ਭਾਰੀ। ਪਾਂਚ ਤਵਯੋਂ ਮੈਂ ਦੇਤ ਨਿਕਾਰੀ। ਬਹੁ ਮੋਟੇ ਬ੍ਰਿੱਛਨ ਕੇ ਮੈਂਸੈਂ[4]। ਕਢਤੋ ਤੀਰ ਸੁਕੇ ਵਹਿ ਤੈਸੈਂ[5] ॥੧੯੧॥ ਅਰ ਇਕ ਬਕਰਾ ਘੀ ਤ੍ਰੈ ਸੇਰੈਂ। ਨਿਤ ਪ੍ਰਤਿ ਕਰਤੋ ਹਜ਼ਮ ਬਧੇਰੈਂ। ਮਹਾਰਾਜ ਸੁਨਿ ਤਿਹ ਬਹਾਦਰੀ। ਕੀਨੋ ਤਿਸ ਸੋਂ ਮੇਲ ਸਾਦਰੀ[6] ॥੧੯੨॥ ਨਿਜ ਦਰਵਾਰ ਮਾਂਹਿ ਤਿਸ ਤਾਂਈਂ। ਦੈ ਇੱਜ਼ਤ ਬਡ ਰਖਯੋ ਸਦਾਈ। ਕਈ ਬਾਰ ਤਿਹ ਤੀਰ ਪ੍ਰਤਜਾਏ। ਬ੍ਰਿੱਛਨ ਤਵਯੋਂ ਮੈਂ ਨਿਕਸਾਏ ॥੧੯੩॥ ਅਰ ਇਕ ਤਿਸ ਹੀ ਕੀ ਥੀ ਗੋਲੀ। ਪਹਿਰ ਨੱਥ ਸੋ ਬਿਰਤ[7] ਅਡੋਲੀ। ਤਿਸ ਕੀ ਨਾਥ ਮਾਂਹਿ ਸੈਂ ਕਾਢੈ। ਮਹਾਰਾਜ ਪਿਖਿ ਖੁਸ਼ਿ ਹ੍ਵੈ ਗਾਢੈਂ[8] ॥੧੯੪॥ ਸੂਰਬੀਰ ਲਾਸਾਨੀ[9] ਬਲੀ। ਹੁਤੋ ਮਰਦ[10] ਸੋ ਸਭਿ ਬਿਧਿ ਭਲੀ। ਮੁਲਕ ਪਠਾਨੋ ਕਾ ਬਹੁਤਾਯੋ[11]। ਮਿਲਿ ਨਲੂਏ ਸੈਂ ਤਾਂਹਿ ਛੁਡਾਯੋ॥੧੯੫॥ ਅਬਿ ਲੌ ਯੂਸਫ ਜ਼ਈ[12] ਪਠਾਨੂ। ਮੰਨਤ ਅਮਰ ਸਿੰਘ ਕੀ ਆਨੂ[13]। ਤੀਰ ਦਰਖਤੋਂ ਮੈਂ ਜੁ ਨਿਕਾਰੇ। ਹੈਂ ਅਬਿ ਲੌ ਸੋ ਤਹਾਂ ਅਪਾਰੇ॥੧੯੬॥ ਰਖੇ ਪਠਾਨੈ ਸਾਬ ਹਿਫਾਜ਼ੈਂ[14]। ਯਾਦਗਾਰ ਸਿੰਘ ਕੀ ਦਿਖਰਾਜੈ[15]। ਤਹਿੰ ਅੰਗ੍ਰੇਜ਼ ਜਾਤ ਜਬਿ ਕੋਈ। ਦੇਖ ਆਇ ਕਹਿ ਸਾਚੇ ਸੋਈ[16] ॥੧੯੭॥ ਅਮਰ ਸਿੰਘ ਗੁਜਰੇ ਕੇ ਪਾਛੇ। ਕਾਨ੍ਹ ਸਿੰਘ ਸੁਤ ਤਾਂ ਕਾ ਆਛੇ। ਮਾਲਕ ਮੁਲਕ ਬਾਪ ਸਮ ਰਹਾ। ਅਹੁਦਾ ਜਰਨੈਲੀ ਉਨ ਲਹਾ ॥੧੯੮॥ ਸ਼ਾਹੀ ਜਬਿ ਅੰਗ੍ਰੇਜ਼ੀ ਥਾਈ। ਚਾਰ ਹਜ਼ਾਰ ਜਗੀਰ ਰਹਾਈ। ਏਤਿਕ ਹੀ ਪਿਨਸ਼ਨ ਉਨ ਪਾਈ। ਰਹਯੋ ਮਜੀਠੇ ਮਾਂਹਿ ਸਦਾਈ॥੧੯੯॥ ਜੁਗ ਫੀਲਨ[17] ਗਲ ਪਾਇ ਪੰਜਾਲੀ। ਬੀਸਕ ਹਲ ਚਲਵਏ ਬਿਸਾਲੀ।

---

[1]ਖੋਹਣਾ ਚਾਹਿਆ। [2]ਤਿਸ ਮਹਾਰਾਜੇ ਦਾ। [3]ਤੀਰ ਦਾ ਨਿਸ਼ਾਨਾ ਫੁੰਡਣ ਵਾਲਾ। [4]ਵਿੱਚ ਦੀ। [5]ਤਿਹੋ ਜਿਹੇ, ਉਹੋ ਜਿਹੇ। [6]ਸਤਿਕਾਰ ਨਾਲ। [7]ਖੜ੍ਹੀ ਜਾਂਦੀ। [8]ਬਹੁਤੇ। [9]ਅਦੁਤੀ। [10]ਬਹਾਦਰ। [11]ਬਹੁਤਾ। [12]ਪਠਾਣਾਂ ਦੀ ਇਕ ਜ਼ਾਤ। [13]ਈਨ, ਦਬਦਬਾ। [14]ਸੰਭਾਲ ਕਰਕੇ। [15]ਦਿਖਾਉਂਦੇ ਹਨ। [16]ਕਹਿੰਦਾ ਹੈ ਕਿ ਉਹ ਸੱਚੀ ਗਲ ਹੈ। [17]ਦੋ ਹਾਥੀਆਂ ਦੇ।

ਇਕ ਬਡ ਚੌੜਾ ਕੂਪ[1] ਬਨਾ ਕੈ। ਹਰਟ ਘੜਜੋਂ ਕਾ ਤਿਮ ਬਡ ਲਾ ਕੈ ॥੧੭੦॥ ਹਾਥੀ ਜੋੜਿ ਬਾਗ ਸਿੰਚਵਾਯੋ। ਕਾਮ ਏਹੁ ਮਸ਼ਹੂਰ ਕਮਾਯੋ[2]। ਉੱਨੀ ਸੌ ਬਾਰਾਂ ਮੈਂ ਮਰਿਓ। ਬਿਨ ਔਲਾਦ ਬਾਦ[3] ਘਰ ਕਰਿਓ॥੧੭੧॥ ਜਬਤ ਜਗੀਰ ਥਈ ਸਰਕਾਰੈਂ। ਏਕ ਹਜ਼ਾਰ ਮਿਲਯੋ ਤਿਸ ਨਾਰੈਂ॥੧੭੨॥ ਦੋਹਰਾ ॥ ਦਰਗਾਹਾ ਸਿੰਘ ਕੀ ਕਹੀ, ਮੰਨਾ ਸਿੰਘ ਕੀ ਔਰ । ਸੁਨੋ ਤਨਕ ਹੀ[4] ਕਹਿ ਹੌਂ, ਗ੍ਰੰਥ ਬਢਨ ਡਰ ਗੌਰ[5] ॥੧੭੩॥ ਚੌਪਈ ॥ ਮੰਨਾ ਸਿੰਘ ਮਜੀਠੇ ਵਾਰਾ । ਰਹਯੋ ਪੰਥ ਕੇ ਸਦਾ ਸੰਗਾਰਾ । ਸ਼ੁੱਕ੍ਰ-ਚੱਕੀਆਂ ਸੰਗ ਰਹਾਯੋ। ਮੁਲਕ ਹਜ਼ਾਰ ਚਾਰ ਕਾ ਪਾਯੋ॥੧੭੪॥ ਢਿੱਲਮਾਂ ਵਾਲੀ, ਸਹਿਸ੍ਰ, ਜੱਦਾ। ਪ੍ਰਗਨੇ[6] ਗੁਜਰਾਂਵਾਲੇ ਲੱਧਾ[7] । ਮਹਾਰਾਜ ਕੇ ਸੰਗ ਹਮੇਸ਼ੈਂ। ਰਹਿ ਕਰਿ ਸੱਤ੍ਰ ਜਿਤੇ ਬਿਸੇਸੈਂ[8]॥੧੭੫॥ ਤੇਜਾ ਸਿੰਘ ਦਸੌਂਧਾ-ਹਰੀ। ਸੁਤ ਤਿਸ ਕੇਰ ਰਹੇ ਬਿਧਿ ਖਰੀ[9]। ਪੌਤ੍ਰ ਅਮਰ ਸਿੰਘ ਬਿਦਤਾਯੋ । ਤੀਰੰਦਾਜ਼ ਬਲੀ ਭਟ ਭਾਯੋ[10] ॥੧੭੬॥ ਫਿਰ ਤੋ ਅਧਕ ਜਗੀਰੈਂ ਥਾਈ[11] । ਹਤੇ[12] ਪਠਾਨ ਫਤੇ ਬਡ ਪਾਈ। ਅਮਰ ਸਿੰਘ ਕੇ ਸੁਤ ਭਏ ਪਾਂਚ। ਸਿੰਘ ਮਤਾਬ ਗੁਰਦਿੱਤ ਸਿੰਘ ਸਾਚ[13]॥੧੭੭॥ ਮਿਤ ਸਿੰਘ ਕਾਨ੍ਹ ਸਿੰਘ ਹਰਦਿਤੈਂ[14]। ਭਏ ਜਰਨੈਲ ਕਰਨੈਲ ਅਮਿੱਤੈਂ[15] । ਕਾਮ ਬਡੇ ਬਡ[16] ਇਨਹੂੰ ਕੀਏ । ਖੈਰ-ਖ੍ਵਾਹ[17] ਸਰਕਾਰ ਰਹੀਏ॥੧੭੮॥ਕਾਯਮ ਰਹੀ ਜਗੀਰੈਂ ਯਾਂ ਤੇ। ਬਿਨ ਸੰਤਤਿ ਜਗਿ ਥੀਏ ਹਾਤੈਂ। ਗੁਰਦਿਤ ਸਿੰਘ ਮਤਾਬ ਸਿੰਘ ਦੋਈ[18]। ਸਭੈ ਜਪਤ ਜਾਗੀਰੈਂ ਹੋਈ ॥੧੭੯॥ ਪਿਨਸ਼ਨ ਮਿਲੀ ਔਰਤੋਂ ਤਾਂਈਂ। ਰਹਯੋ ਜਿਮੀਂਦਾਰਾ ਬਹੁ ਭਾਈ[19] । ਮਿਤ ਸਿੰਘ ਕੇ ਭਏ ਤ੍ਰੈ ਸੁਤ ਆਛੇ। ਬਿਜੈ ਸਿੰਘ ਲੌ ਹੈਂ ਅਬਿ ਕਾਛੇ[20] ॥੧੮੦॥ ਪਾਂਚ ਸਹਿਸ ਕੀ ਆਹਿ ਜਗੀਰੈਂ। ਸਰਕਾਰੀ ਨੌਕਰ ਹੈਂ

[1]ਖੂਹ। [2]ਕੀਤਾ। [3]ਬਿਅਰਥ, ਖਾਲੀ। [4]ਥੋੜੀ ਹੀ (ਕਥਾ)। [5]ਬਹੁਤਾ ਹੈ। [6]ਇਲਾਕੇ। [7]ਲੱਭੇ। [8]ਬਹੁਤੇ। [9]ਚੰਗੀ ਤਰ੍ਹਾਂ। [10]ਚੰਗਾ ਸੂਰਮਾ। [11]ਫੇਰ ਤਾਂ ਬਹੁਤ ਜਗੀਰਾਂ ਹੋਗਈਆਂ। [12]ਮਾਰੇ। [13]ਸੱਚੇ। [14]ਹਰਦਿੱਤ ਸਿੰਘ। [15]ਵੱਡੇ। [16]ਵੱਡਿਆਂ ਤੋਂ ਵੱਡੇ। [17]ਸ਼ੁਭਚਿੰਤਕ, ਵਫਾਦਾਰ, ਸਹਾਇਕ। [18]ਗੁਰਦਿੱਤ ਸਿੰਘ ਤੇ ਮਤਾਬ ਸਿੰਘ ਦੋਵੇਂ (ਜਦੋਂ) ਬਿਨਾਂ ਉਲਾਦ ਤੋਂ ਜਗਤ ਵਿੱਚ ਮਰ ਗਏ। [19]ਬਹੁਤ ਤਰ੍ਹਾਂ ਦਾ। [20]ਸੁੰਦਰ।

ਧੀਰੈ[1]। ਹਰਦਿਤ ਸਿੰਘ ਢਿਗ ਅਠ ਸੌ ਕੀ ਹੈ। ਭੂਪ ਸਿੰਘ ਸੁਤ ਤਿਸ ਕਾ ਜੀ ਹੈ[2] ॥੧੮੧॥ ਕਾਨ੍ਹ ਸਿੰਘ ਪੈ ਪੰਦ੍ਰਾਂ ਸੌ ਕੀ। ਥੀ ਜਗੀਰ ਫਿਰ ਰਹੀ ਨ ਗੌਂ ਕੀ[3]। ਉੱਨੀ ਸੌ ਪੈਂਤਾਲੀ ਮਾਂਹੈਂ। ਲਯੋ ਅਖੀਰੀ ਤਿਨ ਭੀ ਰਾਹੈਂ[4] ॥੧੮੨॥ ਸੁਤ ਇਕ ਤਿਸ ਕਾ ਆਹਿ ਵਿਚਾਰਾ। ਜਿਮੀਂਦਾਰੇ ਪਰ ਕਰਤ ਗੁਜਾਰਾ ॥੧੮੩॥ ਦੋਹਰਾ ॥ ਮੰਨਾ ਸਿੰਘ ਕੀ ਕਹੀ ਇਹੁ, ਸੁਨੋ ਦਯਾਲ ਸਿੰਘ ਕੇਰ। ਇਹ ਭੀ ਰਹਿ ਸੰਗ ਖਾਲਸੇ, ਸੱਤ੍ਰ ਹਤੇ ਬਧੇਰ[5] ॥ ੧੮੪ ॥ ਤਲਵਾੜਾ, ਬਾਰਾਰ ਲੌ, ਰੋਕੇ ਤਲਕੇ ਤਾਂਹਿ[6]। ਸਹਿਸ ਪਚਾਸਕ ਕੇ ਲਖੋ[7], ਭਏ ਪੂਤ ਜੁਗ ਜਾਂਹਿ ॥੧੮੫॥ ਪ੍ਰੇਮ ਸਿੰਘ ਬੁਧ ਸਿੰਘ ਰਹੇ, ਮਹਾਰਾਜ ਕੇ ਪਾਸ। ਅਨੂਪ ਸਿੰਘ ਸਰੂਪ[8] ਥੇ, ਪ੍ਰੇਮ ਸਿੰਘ ਕੇ ਖਾਸ॥੧੮੬॥ ਪੂਤ ਪ੍ਰਕਾਸ਼ੇ ਸੁਭਟ ਅਤਿ[9], ਕਰੇ ਕਾਮ ਤਿਨ ਨੇਕ। ਅਨੂਪ ਸਿੰਘ ਕੇ ਸੁਤ ਭਯੋ, ਭਟ ਗੁਪਾਲ ਸਿੰਘ ਏਕ ॥੧੮੭॥ ਸੈਂਤਾਲੀ ਹੱਜ਼ਾਰ ਕੀ, ਥੀ ਜਗੀਰ ਢਿਗ ਤਾਂਹਿ। ਛੀਨ ਲਈ[10] ਮਹਾਰਾਜ ਨੈ, ਮਰਯੋ ਜਬੈ ਥਾ ਵਾਹਿ[11] ॥੧੮੮॥ ਪੰਦ੍ਰਾਂ ਸੌ ਕੀ ਅਬਿ ਅਹੇ, ਤਿਸ ਕੇ ਪੂਤਨ ਪਾਹਿ। ਜਗ੍ਰੂਣ ਸਿੰਘ ਜੈ ਸਿੰਘ ਉਭੈ, ਦਾਦੂ-ਪੁਰੇ ਰਹਾਂਹਿ ॥੧੮੯॥ ਪ੍ਰਗਨੇ ਚਾਲੀ ਸਹਿਸ ਕੇ, ਮਲਕੇਰਾ, ਚਾਤੌੜ। ਥੇ ਬੁਧ ਸਿੰਘ ਪੈ ਮਰੇ ਤੈ, ਲਏ ਸ੍ਰਕਾਰ ਖਸੌੜ[12] ॥੧੯੦॥ ਬੇਟਾ ਮੋਹਰ ਸਿੰਘ ਤਿਹ, ਨਾਤੀ[13] ਗੰਡਾ ਸਿੰਘ। ਪਾਸ ਰਹੇ ਸਰਕਾਰ ਕੇ, ਕਰਤ ਨੌਕਰੀ ਧਿੰਗ[14] ॥੧੯੧॥ ਪਾਂਚ ਸਹਿਸ ਕੀ ਤਿਨੋਂ ਪੈ, ਰਹੀ ਜਗੀਰ ਹਮੇਸ਼। ਭੂਪ ਸਿੰਘ ਨਾਰੈਣ ਸਿੰਘ, ਅਰ ਨਿਹਾਲ ਸਿੰਘ ਵੇਸ[15] ॥ ੧੯੨ ॥ ਗੰਡਾ ਸਿੰਘ ਕੇ ਪੂਤ ਇਹੁ, ਰਹਿਤ ਕੰਗ ਪਿੰਡ ਮਾਂਹਿ। ਨਾਕੋਦਰ ਕੇ ਪਰਗਨੇ, ਪੁੱਤ੍ਰ ਪੌਤ੍ਰ ਯੁਤ ਚਾਹਿ[16] ॥੧੯੩॥ ਅਬਿ ਜਗੀਰ ਦੁਇ ਸਹਸ ਕੀ, ਚਾਰ

---

[1]ਧੀਰਜਵਾਨ। [2]ਜਿਉਂਦਾ ਹੈ। [3]ਪਿੰਡਾਂ ਦੀ (ਮਾਲਕੀ ਦੀ)। [4]ਪ੍ਰਲੋਕ ਦਾ ਰਾਹ ਲੈ ਲਿਆ ਭਾਵ ਮਰ ਗਿਆ। [5]ਬਹੁਤੇ ਵੈਰੀ ਮਾਰੇ। [6]ਤਿਸ ਨੇ ਇਲਾਕੇ ਰੋਕ ਲਏ। [7]ਜਾਣੋ। [8]ਸਰੂਪ ਸਿੰਘ। [9]ਆਪਣੇ ਪੁੱਤਰ ਬਹੁਤ ਸੂਰਮੇ ਪ੍ਰਗਟ ਹੋਏ। [10]ਖੋਹ ਲਈ। [11]ਉਹ। [12]ਖੋਹ ਲਏ। [13]ਪੋਤ੍ਰਾ। [14]ਜ਼ੋਰਾਵਰ। [15]ਚੰਗੇ। [16]ਉਤਸ਼ਾਹ ਨਾਲ।

ਸਹਸ ਕਾ ਔਰ। ਹੈ ਜਿਮੀਂਦਾਰਾ ਤਿਨੋ ਪੈ, ਆਮਦਨੀ ਤਿਸ ਠੌਰ ॥੧੯੪॥
ਚੌਪਈ ॥ ਖਾਨਦਾਨ ਅਬਿ ਪੰਚਮ ਸੁਨੀਏ। ਮੇਵਾ ਸਿੰਘ ਕੇਰ ਭਲ ਗੁਨੀਏ।
ਚੜ੍ਹ ਸਿੰਘ ਮਹਾਂ ਸਿੰਘ ਸੰਗਾਰੇ। ਰਹਿ ਇਨ ਸੱਤ੍ਰ ਅਧਿਕ ਬਿਦਾਰੇ[1] ॥
੧੯੫॥ ਪ੍ਰਗਨਾ ਸਠਿਆਲਾ, ਬੋਤਾਲਾ। ਛਜਾਲੀ ਸਹਿਸ ਕਾ ਇਨੈ
ਸੰਭਾਲਾ। ਮਹਾਰਾਜ ਕੇ ਪਾਸ ਰਹਾਯੋ। ਜਰਨੈਲੀ ਉਹਦਾ[2] ਬਡ ਪਾਯੋ ॥
੧੯੬॥ ਟੇਕ ਸਿੰਘ ਸੁਤ ਤਾਂ ਕਾ ਪਾਛੇ। ਰਹ੍ਯੋ ਜਨੈਲ ਬਨ੍ਯੋ ਬਡ ਆਛੇ।
ਕਰੇ ਜੰਗ ਇਨ ਹੂ ਅਰਿ ਮਾਰੇ। ਮਹਾਰਾਜ ਖੁਸ਼ਿ ਰਖੇ ਉਦਾਰੇ॥ ੧੯੭ ॥
ਸੁਲਤਾਨਾ ਸਿੰਘ ਸੁਤ ਫਿਰ ਤਾਂ ਕੋ। ਤੋਪਨ ਕਾ ਜਨੈਲ ਥਿਯ ਬਾਂਕੋ।
ਕਿਸ਼ਨ ਸਿੰਘ ਭੀ ਰਹ੍ਯੋ ਮੁਸਾਹਿਬ[3]। ਸੋ ਮੁਲਤਾਨ ਮਰ੍ਯੋ ਕਰਿ ਆਹਿਬ[4]
॥੧੯੮॥ ਸਤਲੁਜ ਪਰ ਲਰਿ ਸਿੰਘ ਸੁਲਤਾਨਾ। ਭਯੋ ਸ਼ਹੀਦ ਬਿਨਾ
ਸੰਤਾਨਾ। ਟੇਕ ਸਿੰਘ ਕੇ ਸੁਤ ਇਹੁ ਦੋਈ। ਬਿਨ ਔਲਾਦ ਗਏ ਘਰ ਖੋਈ[5]
॥੧੯੯॥ਸਰਬ ਜਗੀਰ ਲਈ ਸਰਕਾਰੈਂ।ਉਨ ਕੀ ਤੀਯਨ ਪੈ[6] ਜ਼ਿਮੀਂਦਾਰੈਂ।
ਤੀਨ ਸਹਿਸ ਕਾ ਸਦਾ ਰਹਾਯੋ। ਮਰੀ ਤੁ ਫਿਰ ਸਬੰਧੀਐਂ ਪਾਯੋ ॥੨੦੦॥
ਹਾਲ ਮਜੀਠੇ ਵਾਰਨ ਕੇਰਾ। ਜਥਾ ਜੋਗ ਹਮ ਨੈ ਸਭਿ ਟੇਰਾ। ਪੰਥ ਖਾਲਸੇ
ਸੰਗ ਰਹਾਏ। ਭਏ ਨੇਕ ਯਾਂ ਤੈ ਹਮ ਗਾਏ॥੨੦੧॥ਗਏ ਨ ਇਹੁ ਗੁਜਰਾਤ
ਜੰਗ ਮੈਂ। ਰਹੇ ਯਾਂਹਿ ਤੈ ਬਨੇ ਰੰਗ ਮੈਂ[7]। ਚਲਿ ਗੁਜਰਾਤ ਜੰਗ ਜਿਨ
ਕੀਆ। ਜਬਤ ਮੁਲਕ ਸਭਿ ਉਨ ਕਾ ਥੀਆ ॥ ੨੦੨ ॥ ਸੋਰਠਾ ॥
ਖਾਨਦਾਨ ਜ੍ਯੋਂ ਪਾਂਚ, ਭਏ ਮਜੀਠੇ ਕੇਰ ਇਹੁ। ਜਾਨ ਕਦੀਮੀ ਸਾਚ,
ਗਾਥ[8] ਗਜਾਨ ਸਿੰਘ ਕਹਿ ਦਈ ॥੨੦੩॥

ਕਥਾ ਮਾਨਾਂ ਵਾਲੀਓਂ ਕੀ ॥ ਕਬਿੱਤ ॥

ਸਰਦਾਰ ਜੋ ਹੈਂ ਮਾਨ[9] ਮਾਨਾਂਵਾਲੀਏ ਮਹਾਨ, ਸੁਨੋ ਤਿਨ ਕਾ ਬਿਆਨ

[1]ਬਹੁਤ ਵੈਰੀ ਮਾਰੇ। [2]ਦਰਜਾ, ਮਰਤਬਾ। [3]ਅਹਿਲਕਾਰ। [4]ਜੰਗ ਕਰਕੇ। [5]ਘਰ ਗਵਾ ਗਏ। [6]ਇਸਤ੍ਰੀਆਂ ਪਾਸ। [7]ਅਨੰਦ ਵਿੱਚ ਬਣੇ ਰਹੇ। [8]ਪੁਰਾਣੀ ਸੱਚੀ ਕਥਾ ਜਾਣ ਕੇ। [9]ਗੋਤ ਦੇ।

ਤਨਕ[੧] ਬਖਾਨ ਹੈਂ । ਮਾਨ ਜ਼ਿਮੀਦਾਰ ਹੈਂ ਅਪਾਰ ਏਸ ਦੇਸ-ਵਾਰ[੨], ਅਤਿਸੈ ਉਦਾਰ ਤੈ ਕਦੀਮ ਸਮ ਭਾਨ ਹੈਂ[੩] । ਥੀਏ ਦੁਖ-ਦਾਨ ਹਿੰਦੁਵਾਨ ਕੋ ਤੁਰਕ ਜਬਿ, ਜਬਰਨ ਲਾਗੇ ਹਾਨਿ ਕਰਨੈ ਇਮਾਨ ਹੈਂ[੪] । ਸਿੰਘ ਤੌ ਉਠਾਇ ਤਰਵਾਰ, ਰਖਵਾਰ ਥੀਏ ਹਿੰਦੁ ਧ੍ਰਮ ਕੇ, ਨਿਹਾਰਿ ਤਿਨੈ ਯੇ ਭੀ ਮਾਨ ਹੈਂ[੫]॥੨੦੪॥ਤਾਰਾ ਸਿੰਘ ਨਿਜ ਸੁਤ[੬] ਕ੍ਰਮ ਸਿੰਘ ਕੇ ਸਮੇਤ,ਨਾਰਲੀ ਰਹਿਨ ਵਾਰੋ ਹੁਤੋ ਭਟ ਵੇਸ ਤੈ[੭] । ਸਿੰਘਨ ਸੰਗਾਰੇ ਮਿਲਿ ਸੱਤਰੂ ਬਿਦਾਰੇ ਇਨੈ, ਜੰਗ ਕਰਿ ਭਾਰੇ ਥੇ ਨਿਕਾਰੇ ਤ੍ਰੁਕ ਦੇਸ ਤੈ । ਸੰਗ ਭੰਗੀ ਸਰਦਾਰੈਂ ਮਿਲਿ ਇਨ ਭੀ ਉਦਾਰੈਂ, ਜੋਰ ਤਰਵਾਰੈਂ ਮੱਲਯੋ ਮੁਲਕ ਬਿਸੇਸ ਤੈ[੮] । ਸੰਮਤ ਅਠਾਰਾਂ ਸਦ ਚਾਰ ਮਾਂਹਿ[੯] ਮਾਨਾਵਾਲਾ, ਸੁਧਾਸਰ ਢਿਗ ਬੰਧਯੋ ਗਾਮ ਇਨ ਵੇਸ ਤੈ[੧੦] ॥੨੦੫॥ ਰਾਮ ਸਿੰਘ ਸ਼ਜਾਮ ਸਿੰਘ, ਸੁਭਟ ਸਪੂਤ[੧੧] ਮਜਬੂਤ ਕ੍ਰਮ ਸਿੰਘ ਜੂ ਕੇ ਪੂਤ[੧੨] ਭਏ ਭਾਰੇ ਹੈਂ । ਝੰਡਾ ਸਿੰਘ ਭੰਗੀ ਸੰਗ ਰਹਿ, ਅਰਿ ਅੰਗ ਭੰਗ ਕਰਿ, ਏਕ ਲਾਖ ਕੇ ਇਲਾਕੇ ਹੂ ਸੰਭਾਰੇ ਹੈਂ। ਲੀਨੋ ਹੈ ਮੁਲਕ ਜਬਿ ਭੰਗੀਆਂ ਕਾ ਮਹਾਰਾਜ,ਇਨ ਕਾ ਭੀ ਲੀਨੋ ਤਬਿ ਅਧਿਕ ਛਿਨਾਰੇ ਹੈਂ[੧੩] । ਫੇਰ ਸ਼ਜਾਮ ਸਿੰਘ ਜੂ ਕੇ ਬੇਟੇ ਫਤੇ ਸਿੰਘ ਤਾਂਈ, ਰਾਖਯੋ ਨਿਜ ਢਿਗ ਮਹਾਰਾਜ ਨੈ ਹਕਾਰੇ ਹੈਂ[੧੪]॥੨੦੬॥ਹੁਤੋ ਏਹੁ ਨਾਦਰ[੧੫] ਬਹਾਦਰ ਸੁਭਟ ਅਤਿ, ਜੰਗ ਕਰਿ ਕਾਦਰ[੧੬] ਦਿਖਾਏ ਮਹਾਰਾਜ ਕੋ । ਆਗੇ ਹੋਇ ਕਾਂਗੜੇ ਕਾ ਛੁਡਵਾਯੋ ਏਨ ਕਿਲ੍ਹਾ, ਚੂਣੀਆਂ ਮੈਂ ਲੜਿ ਖਾਯੋ ਜ਼ਖਮ ਦਰਾਜ ਕੋ[੧੭] । ਮੁਲਤਾਨ ਕਸ਼ਮੀਰ ਮਨਕੇਰਾ ਤੈ ਪਸ਼ੌਰ ਆਦਿ, ਠੌਰ ਲਰਿ

---

[੧]ਥੋੜ੍ਹਾ ਜਿਹਾ ।[੨]ਦੇਸ ਵਾਲੇ ।[੩]ਬਹੁਤ ਦਾਤੇ ਤੇ ਪੁਰਾਣੇ ਅਤੇ ਸੂਰਜ ਵਾਂਗ ਹਨ। [੪]ਜਦੋਂ ਤੁਰਕ ਹਿੰਦੂਆਂ ਨੂੰ ਦੁਖ ਦੇਣ ਵਾਲੇ ਹੋਏ ਤੇ ਧੱਕੇ ਨਾਲ (ਉਨ੍ਹਾਂ ਦਾ) ਧਰਮ ਨਾਸ ਕਰਨ ਲੱਗੇ। [੫]ਤਦੋਂ ਸਿੰਘ ਤਲਵਾਰ ਚੁੱਕ ਕੇ ਹਿੰਦੂ ਧਰਮ ਦੇ ਰਾਖੇ ਹੋਏ ਤਿਨ੍ਹਾਂ (ਸਿੰਘਾਂ) ਨੂੰ ਦੇਖ ਕੇ ਇਹ ਮਾਨ (ਸਰਦਾਰ) ਵੀ । [੬]ਆਪਣੇ ਪੁੱਤਰ । [੭]ਉਹ ਚੰਗੇ ਸੂਰਮੇ ਸਨ । [੮]ਬਹੁਤਾ । [੯]ਸੰ:੧੮੦੪ ਵਿੱਚ ।[੧੦]ਅੰਮ੍ਰਿਤਸਰ ਕੋਲ ਇਨ੍ਹਾਂ ਚੰਗਾ ਮਾਨਾ ਵਾਲਾ ਪਿੰਡ ਬੰਨ੍ਹਿਆਂ ।[੧੧]ਪਵਿੱਤ੍ਰਤਾ ਸਹਿਤ। [੧੨]ਪੁੱਤਰ । [੧੩]ਬਹੁਤਾ ਖੋਹ ਲਿਆ । [੧੪]ਸੱਦ ਕੇ, ਬੁਲਾ ਕੇ । [੧੫]ਅਨੋਖਾ । [੧੬]ਆਪਣੀ ਸ਼ਕਤੀ ਦੇ ਚਮਤਕਾਰ । [੧੭]ਵੱਡਾ ਜ਼ਖਮ ਖਾਧਾ ।

ਗੌਰ ਛੀਨਯੋ ਅਰਿ ਸਾਜ ਕੋ[1] । ਖੁਸ਼ੀ ਹੋਇ ਮਹਾਰਾਜ, ਏਕ ਲਾਖ ਕੀ ਜਗੀਰ ਦੀਨੀ ਏਸ ਤਾਂਈਂ,ਸ-ਖਤਾਬ ਜੰਗ-ਲਾਜ ਕੋ[2] ॥੨੦੭॥ ਤੀਸਕ ਹਜ਼ਾਰ ਕੇਰ ਗੁਜਰਾਂਵਾਲੇ ਕੇ ਏਰ ਫੇਰ[3],ਸ਼ਾਹੀਵਾਲ,ਮਨਕੇਰਾ ਆਦਿ ਠੌਰ ਪੈ। ਹੁਤੀ ਇਨ ਕੀ ਜਗੀਰ, ਏਕ ਬੇਰ ਹ੍ਵੈ ਤਗੀਰ ਛੀਨ ਲੀਨੀ, ਦੀਨੀ ਫੇਰ ਬੋਲ ਕੈ ਸੁ ਗੌਰ ਪੈ[4]। ਬੰਨੂ-ਟਾਂਕ, ਪਠਯੋ ਮਹਾਰਾਜੇ ਸ਼ੇਰ ਸਿੰਘ ਸੰਗ, ਫਤੇ ਪਾਈ ਹਾਕਮ ਬਨਾਯੋ ਤੈਹੀਂ ਤੌਰ ਪੈ[5]। ਸਰਦੂਲ ਸਿੰਘ ਪੂਤ ਸਾਰਦੂਲ ਸੌਂ ਸਪੂਤ, ਹੁਤੋ ਤਾਂ ਕੋ ਪੂਤ ਭਟ ਆਕਲੋਂ ਕਾ ਮੌਰ ਪੈ[6] ॥੨੦੮॥ ਬਡੇ ਬਡੇ ਕਰਿ ਕਾਮ ਪਾਏ ਤਿਨ ਭੀ ਇਨਾਮ, ਹਾਕਮ ਤਮਾਮ[7] ਦੇਸ ਬੰਨੂ-ਟਾਂਕ ਕਾ ਭਯੋ। ਬੈਰੀ ਬਨ ਹੇਤ ਜ੍ਵਾਲਾ ਸਮ, ਦੂਤੀ ਸੁਤ ਜ੍ਵਾਲਾ ਸਿੰਘ, ਭਟ ਬਾ ਬਿਸਾਲਾ, ਅਫਸਰ ਸੋ ਬਯੋ[8] । ਫਤੇ ਸਿੰਘ ਹਾਕਮ ਅਮਾਪ[9] ਆਪ ਥਾ ਪਸ਼ੌਰ, ਜਬਿ ਰਣਜੀਤ ਸਿੰਘ ਸੁਰਪੁਰਿ ਕੋ ਗਯੋ । ਸ਼ੇਰ ਸਿੰਘ ਮਹਾਰਾਜੇ, ਫਤੇ ਸਿੰਘ ਕੌ ਸਫੀਰ[10] ਕਰਿ ਕੈ ਪਠਾਯੋ ਜੰਮੂ, ਤੈਂਹੀਂ ਤਨ ਹੈ ਦਯੋ[11] ॥੨੦੯॥ ਸਰਦੂਲ ਸਿੰਘ ਵਨਤੂਰੇ ਸੰਗ[12] ਜਾਇ ਮੰਡੀ, ਕਮਲਾਹ ਗੜ੍ਹ,

---

[1]ਬਹੁਤਾ ਲੜ ਕੇ ਵੈਰੀਆਂ ਦਾ ਸਾਮਾਨ ਖੋਹਿਆ।[2]ਜੰਗ-ਲਾਜ ਦੇ ਖਿਤਾਬ ਸਣੇ।[3]ਗੁਜਰਾਂ-ਵਾਲੇ ਦੇ ਇਰਦ-ਗਿਰਦ। [4]ਗੁੱਸੇ ਹੋ ਕੇ ਖੋਹ ਲਈ ਫੇਰ ਉਸ ਨੂੰ [ਗੌਰ] ਖਿਆਲ ਨਾਲ ਬੁਲਾ ਕੇ ਦੇ ਦਿੱਤੀ। [5]ਉਥੇ ਹੀ ਚੰਗੇ ਢੰਗ ਨਾਲ। [6]ਤਿਸ ਸ਼ਜਾਮ ਸਿੰਘ ਦਾ ਪੁੱਤਰ ਸਰਦੂਲ ਸਿੰਘ, ਸ਼ੇਰ ਦੇ ਸਪੁੱਤਰ ਵਰਗਾ, ਪਵਿੱਤ੍ਰ ਤੇ ਸੂਰਮਿਆਂ ਅਤੇ ਅਕਲਮੰਦਾਂ ਦਾ ਸ਼੍ਰੋਮਣੀ ਸੀ। [7]ਸਾਰੇ। [8]ਵੈਰੀਆਂ ਰੂਪ ਜੰਗਲ (ਨੂੰ ਸਾੜਨ) ਵਾਸਤੇ ਅੱਗ ਵਰਗਾ ਦੂਜਾ ਪੁੱਤ੍ਰ ਜਵਾਲਾ ਸਿੰਘ ਜੋ ਵੱਡਾ ਸੂਰਮਾ ਸੀ ਉਹ ਅਫਸਰ ਬਣ ਗਿਆ। [9]ਵੱਡਾ। [10]ਰਾਜਦੂਤ। [11]ਉਥੇ ਹੀ ਸ਼ਰੀਰ ਦੇ ਦਿਤਾ ਭਾਵ ਮਰ ਗਿਆ। [12]ਜਨਰਲ ਵੈਂਤੂਰੇ ਨਾਲ । [ਜਨਰਲ ਵੈਂਤੂਰਾ, ਫਰਾਂਸ ਦਾ ਫੌਜੀ ਅਹੁਦੇਦਾਰ ਸੀ, ਨੈਪੋਲੀਅਨ ਬੋਨਾ ਪਾਰਟ ਦਾ ਰਾਜ ਭਾਗ ਲੋਪ ਹੋਣ ਤੋਂ ਨੌਕਰੀ ਦੀ ਤਲਾਸ਼ ਵਿੱਚ ਐਲਾਰਡ ਨਾਲ ਮਿਲ ਕੇ ਸੰਨ ੧੮੨੨ ਈ: ਵਿੱਚ ਇਹ ਲਾਹੌਰ ਪੁੱਜਾ। ਮਹਾਰਾਜਾ ਰਣਜੀਤ ਸਿੰਘ ਨੇ ਇਸ ਨੂੰ ਆਪਣੀ ਫੌਜ ਨੂੰ ਕਵਾਇਦ (ਪ੍ਰੇਡ) ਸਿਖਾਉਣ ਲਈ ਪ੍ਰਤੱਗਿਆ ਪੱਤ੍ਰ ਲਿਖਵਾ ਕੇ ਵੱਡੇ ਆਦਰ ਨਾਲ ਰੱਖਿਆ, ੨੫੦੦) ਮਾਹਵਾਰ ਤਨਖਾਹ ਤੋਂ ਇਲਾਵਾ ਮਹਾਰਾਜਾ ਸਾਹਿਬ ਹੋਰ ਵੀ ਬਹੁਤ ਇਨਾਮ ਦਿਆ ਕਰਦੇ ਸਨ । ਇਸ ਦੀ ਲੜਕੀ (Victorine) ਨੂੰ ਦੋ ਪਿੰਡ ਜਗੀਰ ਮਿਲੇ ਸਨ । ਮਹਾਰਾਜੇ ਦੇ ਦਿਹਾਂਤ ਬਾਦ ਉਦਾਸ ਹੋ ਕੇ ਪੈਰਸ ਚਲਾ ਗਿਆ ਤੇ ਉੱਥੇ ਹੀ ਇਸ ਦਾ ਦਿਹਾਂਤ ਹੋਇਆ।]

ਫਤੇ ਪਾਈ ਬਡ ਲੜ ਕੇ। ਫੇਰ ਸਤਲੁਜ ਕੀ ਲੜਾਈ ਵੀਚ ਖੂਬ ਲੜਯੋ,
ਐਪਰ ਬਿਨਾ ਕਸੂਰ ਲਾਲ ਸਿੰਘ ਚਿੜ ਕੈ[1] । ਜਬਤ ਜਗੀਰ ਕੀਨੀ ਥੋਰ
ਹੀ ਰਹਿਨ ਦੀਨੀ, ਸਰਦੂਲ ਸਿੰਘ ਜਾਇ ਸ਼ਿਮਲੇ ਨਿਧੜਕੈਂ[2] । ਲਾਟ[3]
ਪੈ ਫਰਜਾਦ ਕਈ ਇਕੀ ਐਤ ਹੂੰ ਕੀ ਲਈ[4], ਹੁਤੋ ਕਰਜ਼ਈ ਸਵਾ ਲਾਖ
ਕੇਰ ਬੜ ਕੈ[5] ॥੨੧੦॥ ਫੇਰ ਅੰਗ੍ਰੇਜ਼ੀ ਬੰਦੋਬਸਤ ਭਯੋ ਜੌ, ਥਈ ਜਬਤ
ਜਗੀਰੈਂ, ਸਰਦਾਰੈਂ ਕੀ ਬਖਜਾਤ ਹੈ। ਸਾਢੇ ਤੇਰਾਂ ਐਤ ਕੀ ਰਹਾਈ ਤਬਿ
ਏਸ ਪਾਸ, ਤੀਨ ਕੀ ਹਮੇਸ਼ ਲੀਏ ਬਾਕੀ ਹੀਨ ਹਯਾਤ ਹੈ[6] । ਬਾਪ ਕਾ
ਕਰਜ ਜ੍ਵਾਲਾ ਸਿੰਘ ਨਾਂਹਿ ਦੀਓ, ਲੀਓ ਸਾਢੇ ਆਠ ਸੌ ਗੁਜ਼ਾਰਾ
ਜ਼ਿਮੀਦਾਰਾ ਸਾਤ ਹੈ[7]। ਤਾਂਹਿ ਕੀ ਉਲਾਦ ਹੀਰਾਸਿੰਘ ਆਦਿ ਮਾਨਾ-ਵਾਰੇ,
ਕਰਤ ਗੁਜਾਰੇ ਅਬਿ ਤਾਂਹੀਂ ਪੈ ਸੁਹਾਤ ਹੈ ॥੨੧੧॥ ਸਰਦੂਲ ਸਿੰਘ ਲਖਿ
ਫਰਜ਼ ਕਰਜ਼ ਲਾਹਿ, ਧਰਮ ਤਰਜ ਪਰ, ਸੁਕ੍ਰਿਤ ਕਮਾਇ ਕੈ[8]। ਉੱਨੀ ਸੌ
ਅਠੱਤੀ ਮਾਂਹਿ ਲੀਓ ਸੁਰਪੁਰ ਰਾਹਿ, ਹੀਨ ਹਯਾਤ ਥੀ ਜੁ, ਵਾਹਿ ਗਈ
ਸੰਗ ਧਾਇ ਕੈ[9]। ਪਰਤਾਪ ਸਿੰਘ ਜਿਉਣ ਸਿੰਘ ਤਾਂ ਕੇ ਪੂਤਨ ਪੈ, ਸਾਢੇ
ਇੱਕੀ ਸੌ ਕੀ ਹੈ ਜਗੀਰ ਸਦ ਭਾਇ ਕੈ[10]। ਔਰ ਜ਼ਿਮੀਦਾਰਾ ਹੈ ਅਪਾਰਾ
ਦੋ ਹਜ਼ਾਰ ਬਿਘੇ, ਐ ਪੈ ਜਿਉਣ ਸਿੰਘ ਹੈ ਉਦਾਰ ਬਡ ਲਾਇਕੈਂ॥੨੧੨॥

ਦੋਹਰਾ ॥ ਅਹਿਲਕਾਰ ਤਿਸ ਪੈ ਅਹੇ, ਗੰਗਾ ਸਿੰਘ ਅਤਿ ਨੀਕ। ਨਿਮਕ-
ਹਲਾਲ[11] ਬਿਸਾਲ ਅਤਿ, ਚਾਰ ਪੁਸ਼ਤ ਤੈ ਠੀਕ[12]॥੨੧੩॥ ਗਯਾਨ ਸਿੰਘ
ਗਾਥਾ ਕਹੀ, ਮਾਨਾ-ਵਾਲੀਓਂ ਕੇਰ। ਔਰ ਸੁਦਾਰਨ ਕੀ ਤਜੀ, ਗ੍ਰੰਥ ਬਢਨ
ਡਰ ਹੇਰਿ ॥੨੧੪॥ ਖਾਨਦਾਨ ਤਿੰਨ ਸੌ ਬੱਤੀ, ਭਏ ਜੁ ਸਿਖ ਸਰਦਾਰ।

---

[1]ਖਿੱਝ ਕੇ। [2]ਨਿੱਡਰ ਹੋ ਕੇ। [3]ਵਾਇਸਰਾਇ। [4]ਇੱਕੀ [ਐਤ] ਹਜ਼ਾਰ (੨੧੦੦੦) ਦੀ (ਜਗੀਰ) ਲੈ ਲਈ। [5]ਵੱਡਾ ਕਰਜ਼ਾਈ ਸੀ। [6]ਜ਼ਿੰਦਗੀ ਦੇ [ਹੀਨ] ਅੰਤ ਤੱਕ। [7]ਇਹ ਸੱਚੀ ਗੱਲ ਹੈ। [8]ਸਰਦੂਲ ਸਿੰਘ ਨੇ ਆਪਣਾ ਫਰਜ਼ ਜਾਣ ਕੇ (ਪਿਉ ਦਾ) ਕਰਜ਼ਾ ਲਾਹਿਆ ਧਰਮ ਦੇ [ਤਰਜ਼ ਪਰ] ਢੰਗ ਨਾਲ [ਸੁਕ੍ਰਿਤ] ਪ੍ਰਉਪਕਾਰ ਕਰਕੇ। [9]ਉਸਦੀ (ਜਿਹੜੀ) ਜਗੀਰ) ਜ਼ਿੰਦਗੀ ਦੇ ਅੰਤ ਤੱਕ ਸੀ ਉਹ ਦੌੜ ਕੇ ਨਾਲ ਹੀ ਚਲੀ ਗਈ। [10]ਹੁਣ ਉਨ੍ਹਾਂ ਕੋਲ [ਸਦ ਭਾਇ ਕੈ] ਸਦਾ ਲਈ ਹੈ। [11]ਸੁਆਮੀ ਦਾ ਭਗਤ। [12]ਠੀਕ ਚਾਰ ਪੀੜ੍ਹੀਆਂ ਤੋਂ।

ਤਵਾਰੀਖ ਗੁਰ ਖਾਲਸੇ ਮਾਹਿਂ, ਲਿਖੇ ਵਹਿ ਸਾਰ[੧] ॥੨੧੫॥ ਇਤ ਜਮੁਨਾ ਉਤ ਅਟਕ ਲੌ, ਮੱਧ ਮੁਲਕ ਬਡ ਮਾਂਹਿ[੨]। ਗੁਰੁ ਘਰ ਕੇ ਸਿੱਖ ਸਾਧੁ ਜੇ, ਭਏ ਉਜਾਗਰ ਆਹਿ[੩] ॥੨੧੬॥ ਦਸਕ ਬਰਸ ਫਿਰਿ ਸ਼ੌਕ ਸੈਂ[੪], ਮਿਹਨਤ ਕਰਿ ਹਮ ਭੂਰ[੫]। ਹਸ਼ਮਤ ਅਜ਼ਮਤ ਵਾਰ ਕੀ, ਗਾਥਾ ਲਿਖੀ ਜਰੂਰ[੬] ॥੨੧੭॥ ਜੋ ਪੇਖਯੋ ਚਹਿ ਤਹਿਂ ਪਿਖੈ[੭], ਔਰੈਂ ਗਾਥ ਅਨੇਕ। ਅਬਿ ਅਧਜਾਇ ਇਹੁ ਇਤਿ ਭਯੋ[੮], ਮਾਥ ਗੁਰੁ-ਸਿਖੈਂ ਟੇਕ॥੨੧੮॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ 'ਮਾਨਾਂ ਵਾਲੇ ਅਟਾਰੀ ਵਾਲੇ ਸ੍ਰਦਾਰਾਨ ਆਦਿਕ ਕੀ ਕਥਾ', ਬਰਨਨੰ ਨਾਮ ਸਤਵੰਜਮੋਂ ਬਿਸ੍ਰਾਮ ॥ ੫੭॥

----

## ੫੮. [ਨਿਰਮਲਿਆਂ, ਨਿਹੰਗਾਂ ਅਤੇ ਕੂਕਿਆਂ ਦੀ ਕਥਾ।]

ਦੋਹਰਾ ॥ ਸ੍ਰੀ ਗੁਰੁ ਦਸ, ਗੁਰੁ ਗ੍ਰੰਥ ਕੋ, ਪੰਥ ਨਿਜ-ਗੁਰੈਂ ਬੰਦਿ[੯]। ਨਿਰਮਲ ਪੰਥ ਸੁਪੰਥ ਕੀ, ਸੁਨੋ ਗਾਥ ਸੁਖ-ਕੰਦ[੧੦] ॥੧॥ ਚੌਪਈ ॥ ਰਾਮ ਕੌਰ ਬੁੱਢੇ ਕੇ ਜੈਸੇ[੧੧]। ਕਹੀ ਸਿੰਘਨ ਪ੍ਰਤਿ, ਭਾਖੋਂ ਤੈਸੇ। ਜਬਿ ਗੁਰੁ ਦਸਮ ਪ੍ਰਲੋਕ ਪਧਾਰੇ[੧੨]। ਭਏ ਉਦਾਸ ਸਿੰਘ ਤਬਿ ਸਾਰੇ॥੨॥ ਰਜ ਤਮ ਗੁਨੀ ਚਹਿਤ ਜੇ ਦੰਗੇ[੧੩]। ਮਿਲੇ ਜਾਇ ਬੰਦੇ ਕੇ ਸੰਗੇ। ਧਰਮ ਜੁੱਧ ਕਰਿ ਪੰਥ ਬਢਾਯੋ। ਹਰਿ ਸਤ੍ਰੁਨ ਕੋ[੧੪] ਰਾਜ ਦਬਾਯੋ॥੩॥ ਮੁਖਯ ਸਤੋ ਗੁਨ ਥਾ ਜਿਨ ਮਾਂਹੀਂ। ਜੰਗ ਜਦੱਲ[੧੫] ਚਾਹਯੋ ਤਿਨ ਨਾਂਹੀਂ। ਰਾਮ ਕੌਰ ਕੇ ਪਾਸ ਪਧਾਰੇ। ਪੁਰ

---

[੧]ਸਾਰੇ। [੨]ਏਧਰ ਜਮਨਾ ਤੇ ਉੱਧਰ ਅਟਕ ਤੱਕ ਦੇ ਵਿਚਕਾਰਲੇ ਵੱਡੇ ਮੁਲਕ ਵਿੱਚ। [੩]ਮਸ਼ਹੂਰ ਹੋਏ ਹਨ। [੪]ਸ਼ੌਕ ਨਾਲ ਫਿਰ ਕੇ। [੫]ਬਹੁਤੀ। [੬]ਬਿਭੂਤੀ, (ਧਨ ਸੰਪਦਾ) ਵਾਲੇ ਤੇ ਕਰਾਮਾਤ ਵਾਲਿਆਂ ਦੀ [ਜ਼ਰੂਰ] ਬਿਨਾਂ ਸੰਸੇ ਤੋਂ ਕਥਾ ਲਿਖੀ ਹੈ। [੭]ਤਿਸ ਤਵਾਰੀਖ ਗੁਰੂ ਖਾਲਸਾ 'ਚ ਦੇਖੋ। [੮]ਸੰਪੂਰਨ ਹੋਇਆ। [੯]ਦਸਾਂ ਸਤਿਗੁਰਾਂ, ਸ੍ਰੀ ਗੁਰੂ ਗ੍ਰੰਥ ਸਾਹਿਬ, ਖਾਲਸਾ ਪੰਥ ਤੇ ਆਪਣੇ [ਗੁਰੈਂ] ਉਪਦੇਸ਼ ਦਾਤਾ ਨੂੰ ਨਮਸ਼ਕਾਰ ਕਰਕੇ। [੧੦]ਪੰਥਾਂ ਵਿਚੋਂ ਸ੍ਰੇਸ਼ਟ ਨਿਰਮਲ ਪੰਥ ਦੀ [ਸੁਖ ਕੰਦ] ਸੁਖ ਦੇਣ ਵਾਲੀ ਕਥਾ ਸੁਣੋ। [੧੧]ਬਾਬਾ ਬੁਢਾ ਜੀ ਦੀ ਬੰਸ ਦੇ ਭਾਈ ਰਾਮ ਕੌਰ ਜੀ ਨੇ ਜਿਸ ਤਰ੍ਹਾਂ। [੧੨]ਸਚਖੰਡ ਚਲੇ ਗਏ। [੧੩]ਜੰਗ। [੧੪]ਵੈਰੀਆਂ ਨੂੰ ਮਾਰ ਕੇ। [੧੫]ਜੰਗ ਜੁੱਧ।

ਰਮਿਦਾਸ[1] ਆਸ ਮਨਿ ਧਾਰੇ॥੪॥ਦਰਸ ਪਰਸ ਪਗ ਅਤਿ ਮੁਦ ਬਾਏ[2] । ਪਤ੍ਯਾਸੇ ਜੈਸ ਸਰੋਵਰ ਪਾਏ। ਰਾਮ ਕੌਰ ਭੀ ਪਿਖਿ ਸੁਖ ਪਾਏ। ਬੂਝ੍ਯੋ ਕੌਨ ਹੇਤ[3] ਤੁਮ ਆਏ ॥੫॥ ਹਾਥ ਜੋਰਿ ਬੋਲੇ ਸਿੰਘ ਵੈਹੈਂ[4] । ਬਚਨ ਦਸਮ ਗੁਰੁ ਇਮ ਕਰਿ ਗੇ ਹੈਂ[5] । ਰਾਮ ਕੌਰ ਹੈ ਰੂਪ ਹਮਾਰੋ। ਸ਼ਰਣਾਗਤਿ ਕੋ ਦੈਂ ਫਲ ਚਾਰੋ[6] ॥੬॥ ਅਰ ਰਾਵਰ ਪ੍ਰਤਿ ਬਰ ਦੀਨੋ ਇਹ। ਵੀਚ ਸ਼ਿਕਾਰ ਦਿਦਾਰ ਤੁਮੈਂ ਦਿਹੰ[7] । ਅਬਿ ਗੁਰੁ ਦਸਮ ਲੋਕ ਨਿਜ ਗਏ । ਹਮ ਉਦਾਸ ਹ੍ਵੈ ਤੁਮ ਢਿਗ ਅਏ ॥੭॥ ਦੌਲਤ ਦੁਨੀਆਂ ਕੇ ਜੇ ਕਾਂਖੀ[8] । ਜੰਗ ਰੀਤਿ ਤਿਨ ਹੂ ਅਭਿਲਾਖੀ[9] । ਦੁਨੀਆਂ-ਦਾਰ ਭਏ ਬਹੁ ਕਿਰਤੀ । ਹਮ ਕੋ ਰੁਚਤ ਨਹੀਂ ਪਰਵਿਰਤੀ[10] ॥੮॥ ਕਹੋ ਕੌਨ ਹਮ ਰੀਤੀ ਰਾਖੈਂ। ਜਾਂ ਤੇ ਭਵ ਬੰਧਨ ਹਮ ਨਾਖੈਂ[11] । ਪੰਥ ਗੁਰੂ ਘਰ ਕੇ ਹੈਂ ਘਨੇ। ਹਮ ਕੋ ਕੌਨ ਧਾਰਨਾ ਬਨੇ ॥ ੯ ॥ ਅੱਵਲ ਪੰਥ ਗੁਰੂ ਕਾ ਕੋ ਹੈ। ਸ਼ਕਤਿ ਦਸੋਂ ਗੁਰੁ ਕੀ ਜਿਸ ਮੋਂ ਹੈ ॥ ੧੦ ॥ ਦੋਹਰਾ ॥ ਰਾਮ-ਕੌਰ ਇਹ ਪ੍ਰਸ਼ਨ ਸੁਨਿ, ਹੋਇ ਪ੍ਰਸੰਨ ਮਹਾਨ । ਆਪਤ-ਵਕਤਾ[12] ਐਸ ਬਿਧਿ, ਉੱਤਰ ਲਗੇ ਸੁਨਾਨ॥੧੧॥ ਚੌਪਈ ॥ ਪੰਥ ਉਦਾਸੀ ਜਗ ਮੈਂ ਜੋਈ। ਸ੍ਰੀ ਚੰਦ ਤੇ ਚਾਲ੍ਯੋ ਸੋਈ। ਮਿਹਰਵਾਨ ਤੇ ਭਏ ਦਿਵਾਨੇ। ਸੁਥਰੇ, ਸੁਥਰੇ ਤੇ ਲਿਹੁ ਜਾਨੇ ॥੧੨॥ ਤ੍ਯੋਂ ਹੀ ਫਿਰਕੇ ਔਹੈਂ ਜੋਈ । ਔਰਨ ਹੀ ਤੇ ਚਾਲੇ ਸੋਈ। ਪੰਥ ਨਿਰਮਲਾ ਗੁਰੁ ਕਾ ਆਦੀ[13] । ਧਰ੍ਯੋ ਆਦਿ ਗੁਰੁ ਜਾਨ ਅਨਾਦੀ[14] ॥੧੩॥ ਮੁੰਡਤ ਹੋਵਨ ਖਾਕ ਰਮਾਵਨ[15] । ਕੰਠੀ

---

[1]ਰਮਦਾਸ ਨਾਮ ਦਾ ਪਿੰਡ ਜੋ ਜ਼ਿਲੇ ਅੰਮ੍ਰਿਤਸਰ ਦੀ ਤਸੀਲ ਅਜਨਾਲਾ ਵਿੱਚ ਅੰਮ੍ਰਿਤਸਰ ਤੋਂ ੨੭ ਮੀਲ;ਰੇਲਵੇ ਸਟੇਸ਼ਨ ਹੈ। ਬਾਬਾ ਬੁਢਾ ਜੀ ਆਪਣੀ ਉਮਰ ਦਾ ਬਹੁਤਾ ਹਿਸਾ ਏਥੇ ਰਹੇ ਤੇ ਏਥੇ ਹੀ ਉਨ੍ਹਾਂ ਦਾ ਦਿਹਾਂਤ ਹੋਇਆ। [2]ਦਰਸ਼ਨ ਕਰਕੇ ਤੇ ਚਰਨਾਂ ਨੂੰ ਛੋਹ ਕੇ ਬਹੁਤ ਅਨੰਦ ਹੋਏ। [3]ਕਿਸ ਵਾਸਤੇ। [4]ਉਹ। [5]ਕਰ ਗਏ ਹਨ। [6]ਸ਼ਰਨ ਆਉਣ ਵਾਲਿਆਂ ਨੂੰ ਚਾਰੇ ਫਲ (ਧਰਮ, ਅਰਥ, ਕਾਮ, ਮੋਖ) ਦੇਣਗੇ। [7]ਦੇਵਾਂਗੇ। [8]ਚਾਹਵਾਨ। [9]ਚਾਹੀ ਹੈ। [10]ਮਨ ਦੀ ਵਿਹਾਰ ਵਲ ਲਗਨ, ਸਾਨੂੰ ਚੰਗੀ ਨਹੀਂ ਲਗਦੀ। [11]ਜਿਸ ਕਰਕੇ ਸੰਸਾਰ ਦੇ ਬੰਧਨਾਂ ਨੂੰ ਅਸੀਂ [ਨਾਖੈਂ] ਲੰਘ ਜਾਈਏ। [12]ਯਥਾਰਥ ਵਕਤਾ, ਸੱਚ ਬੋਲਣ ਵਾਲੇ। [13]ਮੁੱਢ ਤੋਂ। [14][ਅਨਾਦੀ] ਪ੍ਰਮੇਸ਼ਰ ਦਾ ਪੰਥ ਜਾਣ ਕੇ ਪਹਿਲੇ ਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ ਨੇ ਧਾਰਨ ਕੀਤਾ। [15]ਸਿਰ-ਮੁੰਨੇ ਹੋਣਾ ਤੇ ਸ਼ਰੀਰ ਤੇ ਸੁਆਹ ਮੱਲਣੀ।

ਬਾਂਧਨ ਕਾਨ ਫੜਾਵਨ[1] । ਨਹਿਂ ਪਰਵਾਨ ਏਹੁ ਜਗਦੀਸੈ[2] । ਹੁਕਮ ਅਦੂਲ ਗੁਨਾਹੀ ਥੀਸੈ[3] ॥ ੧੪ ॥ ਪ੍ਰਭ ਕੀ ਕਿਰਤਿ ਮਿਟਾਵਨਿ ਜੋਈ[4] । ਬਢੋ ਗੁਨਾਹਿ ਲਖੋ ਦ੍ਰਿਢ ਸੋਈ[5] । ਪੈਦਾ ਕਰੇ ਕੇਸ ਹਰਿ ਜੱਹੀਏ[6] । ਇਕ ਭੀ ਨਾਂਹਿ ਛਿਦਾਨੋ ਚੱਹੀਏ[7] ॥੧੫॥ ਪੁਨ ਪ੍ਰਭੁ-ਲੋਕ[8] ਜਿਤਿਕ ਜਗ ਥੀਏ। ਰਹੇ ਸਕੇਸ ਪੁਰਾਨਿ ਲਖੀਏ[9] । ਅਰਜਨ, ਕੰਸ, ਹ੍ਰਿਨਾਛਸ[10] ਆਦੈਂ। ਪ੍ਰਿਤਮਾ ਤਿਨੈ ਸਕੇਸ ਅਨਾਦੈਂ[11] ॥੧੬॥ ਔਰ ਰਿਖੀਸ ਮੁਨੀਸ ਸਕੇਸੈਂ । ਰਹੇ, ਪ੍ਰਿਤਮਾ ਲਖੋ ਅਸੇਸੈਂ[12] । ਇਹੀ ਜਾਨਿ ਗੁਰੁ ਆਦਿ ਧਰੈ ਕੈ[13] । ਬਿਚਰੇ ਦੇਸ ਬਿਦੇਸਨ ਜੈ ਕੈ[14] ॥ ੧੭ ॥ ਜੀਵ ਬਅੰਤ ਭਵਾਂਬੁਧ[15] ਤਾਰੇ। ਨਿਰਮਲ ਪੰਥ ਪ੍ਰਚੁਰਯੋ[16] ਉਦਾਰੇ । ਸਿਖ ਦ੍ਵੈ ਬਿਧਿ[17] ਸਭਿ ਤਿਨ ਕੇ ਥੀਏ। ਏਕ ਗ੍ਰਿਹਸਥੀ ਤਯਾਗੀ ਬੀਏ[18] ॥੧੮॥ ਗ੍ਰੇਹੀ[19] ਕੇਵਲ[20] ਸਿੱਖ ਬਿਦਤਾਏ। ਤਯਾਗੀ ਸਿੱਖ ਨਿਰਮਲੇ ਗਾਏ[21] । ਸਾਧੁ ਨਿਰਮਲੇ ਵਹੀ ਅਪਾਰੇ। ਬਿਦਤੇ ਤਬਿ ਤੇ ਜਗਤ ਮਝਾਰੇ॥੧੯॥ ਦਸੋਂ ਗੁਰੂ ਕੀ ਖਿਜ਼ਮਤ ਮੈਂਹੈਂ[22] । ਰਹੇ ਸਦਾ ਗੁਰੁ ਪੰਥ ਮਧੈਹੈਂ[23] । ਪੈ ਪ੍ਰਵਿਰਤੀ[24] ਅਧਿਕ ਨ ਧਾਰੀ। ਰਹੈਂ ਨਿਵਰਤੀ[25] ਸੰਤ ਉਦਾਰੀ॥੨੦॥ ਦੋਹਰਾ ॥ ਦਸਮ ਗੁਰੂ ਜਬਿ ਪਾਉਂਟੇ-ਨਗਰ, ਰਹੇ ਮੁਦ ਧਾਰ। ਤਾਰੇ ਅਨਗਨ ਸਿੱਖ ਨਿਜ, ਕੀਨੇ ਚਰਿਤ ਉਦਾਰ[26] ॥੨੧॥ ਚੌਪਈ ॥ ਭਾਈ ਚੰਦਨ ਸਿੱਖ ਨਿਰਮਲਾ। ਸੇਵਤ ਗੁਰੁ ਕੋ ਸਦਾ ਪਿਰਮਲਾ[27] । ਸੇਵਾ ਕਰਿ ਤਿਹ ਗੁਰੂ ਰਿਝਾਏ। ਅੰਤਹ-ਕਰਣ ਸ਼ੁਧ

[1]ਗਲ 'ਚ ਕੰਠੀ ਬੰਨ੍ਹਣੀ ਤੇ ਕੰਨ ਪੜਵਾਉਣੇ। [2]ਵਾਹਿਗੁਰੂ ਜੀ ਨੂੰ। [3]ਹੁਕਮ ਤੋਂ ਉਲਟ ਜਾਣ ਵਾਲੇ ਗੁਨਾਹੀ ਹੋਣਗੇ। [4]ਵਾਹਿਗੁਰੂ ਦੀ ਕੀਤੀ ਹੋਈ ਨੂੰ ਜੋ ਮਿਟਾਉਂਣਾ ਹੈ। [5]ਪੱਕੀ ਤਰ੍ਹਾਂ ਜਾਣੋ ਉਹ ਵੱਡਾ ਗੁਨਾਹ ਹੈ। [6]ਜਿਹੜੇ। [7]ਕੱਟਣਾ ਨਹੀਂ ਚਾਹੀਦਾ। [8]ਪ੍ਰਮੇਸ਼ਰ ਦੇ ਪਿਆਰੇ। [9]ਸਣੇ ਕੇਸਾਂ ਦੇ ਰਹੇ ਹਨ ਪੁਰਾਣਾ ਚੋਂ ਜਾਣ ਲਵੋ। [10]ਹਰਨਾਖਸ਼ ਆਦਿ। [11]ਮੁੱਢ ਤੋਂ ਹੀ ਉਨ੍ਹਾਂ ਦੀਆਂ [ਪ੍ਰਿਤਮਾ] ਮੂਰਤਾਂ ਸਣੇ ਕੇਸਾਂ ਦੇ ਹਨ। [12]ਸਾਰਿਆਂ ਦੀਆਂ ਮੂਰਤਾਂ ਤੋਂ ਜਾਣ ਲਵੋ। [13]ਧਾਰਨ ਕਰਕੇ। [14]ਜਾ ਕੇ। [15]ਸੰਸਾਰ ਸਮੁੰਦਰ ਤੋਂ। [16]ਚਲਾਇਆ, ਪ੍ਰਗਟ ਕੀਤਾ, ਸਾਜਿਆ। [17]ਦੋ ਤਰ੍ਹਾਂ ਦੇ। [18]ਦੂਜੇ। [19]ਗ੍ਰਹਸਥੀ। [20]ਸਿਰਫ। [21]ਕਹੇ ਗਏ। [22]ਸੇਵਾ ਵਿੱਚ। [23]ਵਿੱਚ। [24]ਮਨ ਦੀ ਵਿਹਾਰ ਵਲ ਲਗਣ। [25]ਦੁਨੀਆਂ ਵਲੋਂ ਮਨ ਦੀ ਉਪ੍ਰਾਮਤਾ। [26]ਸ੍ਰੇਸ਼ਟ ਕੌਤਕ। [27]ਪ੍ਰੇਮ ਨਾਲ।

ਤਿਹ ਬਾਏ[1]॥੨੨॥ਜ਼ੇਵਰ ਸ਼ਸਤ੍ਰ ਬਸਤ੍ਰ ਭਾਰੇ। ਬਖਸ਼ਤ ਥੇ ਗੁਰ ਤਾਂਹਿ ਅਪਾਰੇ। ਮਤਸਰ[2] ਔਰ ਨਫਰ[3] ਪਿਖਿ ਧਰਹੀਂ । ਸਕੈਂ ਨ ਕਹਿ ਕਿਛੁ ਗੁਰੁ ਤੇ ਡਰਹੀਂ॥੨੩॥ਇਕ ਦਿਨ ਉਨ ਕਰਿ ਮਤਾ ਕਰਾਰਾ[4]। ਭਾਈ ਚੰਦਨ ਲੂਟਯੋ ਮਾਰਾ। ਖਬਰ ਜਬਰ-ਦਸਤੀ ਕੀ ਏਹੈ[5]। ਸੁਨਿ ਗੁਰੁ ਪਕਰਿ ਮੰਗਾਏ ਵੇਹੈਂ[6] ॥੨੪॥ ਦੇਵਨ ਲਗੇ ਸਜਾ ਅਤਿ ਭਾਰੀ। ਤਬਿ ਚੰਦਨ ਇਮ ਬਿਨੈਂ ਉਚਾਰੀ। ਹੇ ਗੁਰੁ ਆਪ ਗਯਾਨ ਮੁਹਿ ਦੀਨਾ।ਯਾਂ ਤੇ ਸਭੀ ਬ੍ਰਹਮ ਮੈਂ ਚੀਨਾ[7] ॥੨੫॥ਸੋਊ ਪ੍ਰੇਰਕ ਜਬਿ ਸਭਿ ਕਾ ਹੈ। ਦੋਸ਼ ਕਹੋ ਇਨ ਕਾ ਤਬਿ ਕਾ ਹੈ[8]। ਪੰਚਮ ਗੁਰੂ ਸੁਖਮਨੀ ਮੈਹੈਂ । ਇਸੀ ਤੌਰ ਕੇ ਵਚਨ ਕਥੈ ਹੈਂ ॥ ੨੬ ॥

"ਮਾਰੈ ਰਾਖੈ ਏਕੋ ਆਪ ॥ ਮਾਨੁਖ ਕੈ ਕਿਛੁ ਨਾਹੀ ਹਾਥ ॥"

ਅਰ ਤੁਮ ਸਹੀ ਪ੍ਰੇਰਕ ਸ੍ਵਾਮੀ। ਸਗਲ ਘਟਾ ਕੇ ਅੰਤਰਜਾਮੀ । ਜ਼ਰ ਜੋਰੂ ਜ਼ਮੀਨ ਉਪਾਧੀ[9]। ਦੁਖਦ ਜੀਵ ਕੋ ਸਮ ਦੁਰ-ਬਯਾਧੀ[10] ॥੨੭॥ ਤਾਂ ਤੇ ਇਨ ਕੋ ਭੀ ਦਿਹੁ ਛੋਰੀ[11] । ਜੋ ਮੁਝ ਢਿਗ ਹੈ ਦਿਹੁ ਇਨ ਹੋਰੀ[12] । ਰਾਗ ਰੋਖ ਬਿਨ ਸਮਤਾ ਸਾਨੇ[13]। ਭਾਈ ਚੰਦਨ ਜੌ ਬਚ ਭਾਨੇ[14]॥੨੮॥ਸਤਿਗੁਰੂ ਖੁਸ਼ੀ ਭਏ ਵਹਿ ਸੁਨ ਕੈ। ਸਾਧੁ ਸਾਧੁ[15] ਭਾਖਯੋ ਤਿਹ ਗੁਨ ਕੈ[16] । ਤੂੰ ਤੋ ਸਹੀ ਨਿਰਮਲਾ ਸਾਧੂ। ਪਾਯੋ ਗਯਾਨ ਵਿਗਯਾਨ ਅਗਾਧੂ[17] ॥੨੯॥ ਇਹੁ ਬਰ ਦੈ ਗੁਰੁ ਤਿਸ ਪਰਬਾਏ[18]। ਛੰਦ ਉਚਾਰੇ ਸਹਜ ਸੁਭਾਏ। ਸਰਬ ਲੋਹ ਮੈਂ ਸੋ ਹੈਂ ਲੇਖੇ[19] । ਦੀਨੇ ਵਰ ਜਿਨ ਮਾਂਹਿ ਵਿਸੇਖੇ[20] ॥੩੦॥ ਗ੍ਰੰਥ ਬਢਨ ਡਰਿ ਇਹਾਂ ਨ ਰਾਖੇ। ਭੇਖ-ਪ੍ਰਭਾਕਰ ਮੈਂ ਸਭਿ ਭਾਖੇ। ਪੇਖੋ ਤਹਿਂ ਤੇ ਸਜਨ ਇਕਾਂਖੀ[21] । ਆਗੇ ਸੁਨੋ ਦੁਤੀ ਪੁਨ ਸਾਖੀ॥ ੩੧ ॥ ਇਕ ਦਿਨ ਨਗਰ

---

[1] ਹੋ ਗਿਆ। [2] ਈਰਖਾ। [3] ਨੌਕਰ। [4] ਪੱਕੀ ਸਲਾਹ ਕਰਕੇ। [5] ਇਹ। [6] ਉਹ। [7] ਜਾਣਿਆਂ। [8] ਕੀ ਦੋਸ਼ ਹੈ। [9] ਧਨ, ਇਸਤ੍ਰੀ ਤੇ ਧਰਤੀ ਉਪਾਧੀ (ਦਾ ਮੂਲ ਹੈ)। [10] ਖੋਟੀ ਬੀਮਾਰੀ ਦੀ ਤਰ੍ਹਾਂ ਜੀਵ ਨੂੰ ਦੁਖਦਾਈ ਹੈ। [11] ਛੱਡ ਦਿਉ। [12] ਹੋਰ ਪਦਾਰਥ। [13] ਮੋਹ ਤੇ ਗੁੱਸੇ ਤੋਂ ਬਿਨਾਂ ਸਮਤਾ ਨਾਲ ਮਿਲੇ ਹੋਏ। [14] ਕਹੇ। [15] ਸ਼ਾਬਾਸ਼, ਸ਼ਾਬਾਸ਼। [16] ਵਿਚਾਰ ਕੇ। [17] [ਅਗਾਧੂ] ਪ੍ਰਮੇਸ਼ਰ ਦਾ ਗੁਪਤ ਤੇ ਪ੍ਰਤੱਖ ਗਿਆਨ ਪਾ ਲਿਆ ਹੈ। [18] ਪ੍ਰਤਿ, ਤਾਈਂ। [19] ਲਿਖੇ। [20] ਬਹੁਤੇ। [21] ਚਾਹਵਾਨ।

ਪਾਂਵਟੇ ਭਾਯੋ[1] । ਰਘੁਨਾਥ ਨਾਮ ਪੰਡਤ ਥਾ ਆਯੋ । ਸਾਦਰ ਸਤਿਗੁਰੁ ਸੋ ਢਿਗ ਰਾਖਾ । ਦੈ ਧਨ ਭਰੀ ਤਾਂਹਿ ਅਭਿਲਾਖਾ[2] ॥ ੩੨ ॥ ਨਿਗਮਾਗਮ ਪੌਰਾਨਨ ਕੇਰੀ[3] । ਕਥਾ ਸੁਨਾਵੈ ਸੋ ਨਿਤ ਟੇਰੀ[4]। ਹੇਤ ਪਢਾਵਨ ਸੰਸਕ੍ਰਿਤ ਗੁਰੁ । ਸਿੱਖ ਸਪੁਰਦ ਕਰੇ ਕਿਛੁ ਤਿਹ ਫੁਰ[5] ॥ ੩੩ ॥ ਕੇਤਿਕ ਦਿਨ ਤਿਨ ਸਿੱਖ ਪਢਾਏ। ਇਕ ਦਿਨ ਬੂਝੀ ਜਾਤਿ ਤਿਨਾਏਂ[6] । ਸਿੱਖਨ ਨਿਜ ਨਿਜ ਭਾਖੀ ਜਾਤੀ । ਜਾਟ ਕਲਾਲ[7] ਅਰੋੜੇ ਖਾਤੀ[8] ॥ ੩੪ ॥ ਸੁਨਿ ਦ੍ਵਜ[9] ਨਾਕ ਚਢਾਇ ਉਚਾਰੀ । ਤੁਮ ਨਹਿੰ ਬਿਦ੍ਯਾ ਬੇਦ ਅਧਿਕਾਰੀ । ਤਾਂ ਦਿਨ ਤੇ ਦਿਯ ਛੋਡ ਪਢਾਨਾ। ਸਿੱਖਨ ਗੁਰੁ ਢਿਗ ਜਾਇ ਬਖਾਨਾ ॥ ੩੫ ॥ ਬੂਝ੍ਯੋ ਦ੍ਵਜ ਕੋ ਗੁਰੂ ਬੁਲਾਏ। ਬਿੱਪ੍ਰ ਕਹ੍ਯੋ ਹਮ ਨਾਂਹਿ ਪਢਾਏਂ । ਸੂਦ੍ਰ ਹੈਂ ਬਹੁ ਸਿੱਖ ਤੁਮਾਰੇ। ਜਿਨੈ ਨ ਬਿਦ੍ਯਾ ਬੇਦ ਅਧਿਕਾਰੇ ॥ ੩੬ ॥ ਜੇ ਹਮ ਸੂਦ੍ਰੋਂ ਤਈਂ ਪਢੈ ਹੈਂ । ਜਾਤਿ ਧਰਮ ਨਿਜ ਹੀ ਤੇ ਜੈਹੈਂ[10] । ਬੋਲੇ ਗੁਰੁ ਸੁਨਿ ਦ੍ਵਜ ਕੀ ਬਾਨੀ। ਹੇ ਦ੍ਵਜ ਮਹਾਂ ਮੂਢ ਅਭਿਮਾਨੀ॥੩੭॥ ਜੋ ਬਿਦਿਆ ਪਢਿ ਤੂ ਗਰਬੈ ਹੈਂ। ਮਮ ਸਿੱਖਨ ਕੋ ਸੂਦਰ ਕੈਹੈਂ । ਇਨ ਹੀ ਮੇਰੇ ਸਿੱਖਨ ਤੇ ਲਖਿ[11] । ਬਿਦ੍ਯਾ ਬੇਦ ਪਢੈਂਗੇ ਦ੍ਵਜ ਦਖ[12] ॥ ੩੮ ॥ ਨਿਗਮਾਗਮ ਲੌ ਚੌਦਸ ਬਿਦ੍ਯਾ[13] । ਮੈਂ ਨਿਜ ਪੰਥੈਂ ਦਈ ਪ੍ਰਸਿੱਧ੍ਯਾ[14]। ਜਿਨ ਕੋ ਤੂੰ ਸੂਦਰ ਬਤਰੈਹੈਂ । ਬਿਦ੍ਯਾ-ਗੁਰੁ ਦ੍ਵਿਜਨ ਇਹੁ ਬੈਹੈਂ ॥੩੯॥ ਇਮ ਬਰ ਦੇ ਗੁਰੁ ਛੰਦ ਬਖਾਨਾ । ਸਰਬ ਲੋਹ ਮੈਂ ਜੋ ਪਰਮਾਨਾ[15] ॥ ੪੦ ॥

ਤਥਾ ਹੀ[16]:–ਸ੍ਰੀ ਮੁਖ ਵਾਕ ਪਾਤਸ਼ਾਹੀ ੧੦, ਦਰਤ੍ਰਾ ਛੰਦ ॥

ਮਮ ਹਰਿ ਦ੍ਵਜ ਬਰ ਹਰ ਗੁਨ ਮਨ ਗੁਨ ਚੌਦਹਿ ਜੋਈ[17] ॥

---

[1]ਪ੍ਰੇਮ ਨਾਲ। [2]ਇੱਛਾ ਪੂਰੀ ਕੀਤੀ। [3]ਬੇਦਾਂ ਤੇ ਸ਼ਾਸਤ੍ਰਾਂ ਤੇ ਪੁਰਾਣਾਂ ਦੀ। [4]ਬੋਲ ਕੇ। [5]ਛੇਤੀ। [6]ਉਨ੍ਹਾਂ ਨੂੰ। [7]ਇੱਕ ਜਾਤ੍ਰੀ। [8]ਤਰਖਾਣ। [9]ਬ੍ਰਾਹਮਣ। [10]ਭਾਵ ਸਾਡਾ ਧਰਮ ਤੇ ਜਾਤੀ ਨਸ਼ਟ ਹੋ ਜਾਵੇਗੀ। [11]ਜਾਣ। [12]ਚਤੁਰ ਬ੍ਰਾਹਮਣ। [13]ਵੇਦਾਂ ਸ਼ਾਸਤ੍ਰਾਂ ਤੱਕ ਚੌਦਾਂ ਵਿੱਦਿਆ। [14]ਪ੍ਰਗਟ ਹੀ। [15]ਯਥਾਰਥ ਗਿਆਨ ਦਾ ਸਾਧਨ ਰੂਪ ਸਬੂਤ। [16]ਤਿਵੇਂ ਹੀ। [17]ਹੇ [ਦ੍ਵਜ ਬਰ] ਸ੍ਰੇਸ਼ਟ ਬ੍ਰਾਹਮਣ [ਮਮ] ਮੇਰੇ [ਹਰਿ] ਸਿੰਘ [ਹਰ ਗੁਨ] ਹਰ ਪ੍ਰਕਾਰ ਦੇ ਗੁਣਾਂ ਵਿੱਚ ਅਤੇ [ਮਨ] ਸ਼੍ਰੋਮਣੀ ਬੇਦ ਸ਼ਾਸਤ੍ਰ ਆਦਿਕ ਜੋ [ਚੌਦਸ] ਚੌਦਾਂ [ਗੁਨ] ਵਿੱਦਿਆ (ਹਨ ਉਨ੍ਹਾਂ ਵਿੱਚ ਨਿਪੁੰਨ ਹੋਣਗੇ)।

ਮਮ ਹਰਿ ਤੈ ਦ੍ਵਜ ਪਠਨ ਪਠਨ ਕਰਿ ਜਿਨ ਮੁਖ ਸ਼ੂਦ੍ਰ ਰਟੋਈ[1] ॥

ਕਵੋਕਤਿ[2] ॥ ਏਤਿਕ ਬਚਨ ਜੁ ਗੁਰੁ ਉਚਾਰੇ । ਸਰਬ ਲੋਹ ਮੈ ਹੈਂ ਵਹੁ ਸਾਰੇ । ਪੁਨ ਸਤਿਗੁਰੁ ਸਰ ਸਿਖ[3] ਬੁਲਾਏ । ਕਹ੍ਯੋ ਪਠੋ[4] ਤੁਮ ਕਾਂਸ਼ੀ ਜਾਏ ॥੪੧॥ ਤਬਿ ਸਿੱਖਨ ਕਰ ਜੋਰ ਸੁਨਾਵਾ । ਤਹਿਂ ਭੀ ਕਬਿ ਹਮ ਤਈਂ ਪਢਾਵਾ । ਬਸਨ ਸੁਕਲ[5] ਪਿਖਿ ਜਾਤੀ ਸੁਨ ਕੈ । ਦ੍ਵਜ ਨ ਪਢੈਹੈਂ ਸ਼ੂਦਰ ਗੁਨ ਕੈ ॥੪੨॥ ਦੋਹਰਾ ॥ ਇਮ ਸੁਨ ਪੁਨ ਗੁਰੁ ਮੋਦ ਹ੍ਵੈ, ਤਿਨ ਪ੍ਰਤਿ ਕਹ੍ਯੋ ਵਿਚਾਰ । ਬਸਨ ਕਖਾਇ[6] ਸਜਾਇ ਕਰਿ, ਪਢੋ ਜਾਇ ਤੁਮ ਸਾਰ[7] ॥੪੩॥

ਚੌਪਈ ॥ ਬਸਨ ਕਖਾਇ ਧਰੇ ਗੁਰੁ ਆਦੈਂ । ਲਖਿ ਰਿਖੀਅਨ ਕਾ ਵੇਸ ਅਨਾਦੈਂ[8] । ਲਿਖੇ ਵੀਚ ਨਾਨਕ ਪ੍ਰਕਾਸੈਂ । ਔਰ ਸਾਖੀਅਨ ਮੈਂ ਭੀ ਖਾਸੈਂ[9] ॥੪੪॥ ਸੋਊ ਬਸਨ ਜਬਿ ਪੁਰਿ-ਕਰਤਾਰੈਂ । ਆਇ ਉਦਾਸੀ ਕਰਹੈ ਚਾਰੈਂ । ਦਏ ਉਤਾਰਿ ਨਿਰਮਲੇ ਸਿੱਖੈਂ । ਆਵਤ ਅਬਿ ਲੌ ਚਲੇ ਸੁ ਪਿਖੈਂ[10] ॥੪੫॥ ਪਢੋ ਜਾਇ ਤੁਮ ਵਹੀ ਧਰੇ ਹੈ । ਪੰਥ ਏਹੁ ਹਮਰਾ ਬਿਰਧੈ ਹੈ[11] । ਗ੍ਰੇਹੀ ਸਿੱਖ ਮਮ ਛੱਤ੍ਰੀ ਥੈਹੈਂ । ਬ੍ਰਹਮਚਾਰ ਆਸ਼੍ਰਮ ਇਹੁ ਰੈਹੈਂ[12] ॥੪੬॥ ਔਰ ਲੋਗ ਜੋ ਬਰਸੋਂ ਮਾਂਹੀਂ । ਪਢ ਹੈਂ ਬਿੱਦ੍ਯਾ ਜਤਨ ਕਰਾਂਹੀਂ । ਸੋਊ ਮਹੀਨ੍ਯੋਂ ਮੈਂ ਮਮ ਵਰ ਸੈਂ । ਤੁਮ ਕੋ ਬਿੱਦ੍ਯਾ ਐਹੈ ਸਰਸੈਂ[13] ॥ ੪੭ ॥ ਯਾ ਬਿਧਿ ਜਬਿ ਗੁਰੁ ਬੈਨ ਉਚਾਰੇ । ਮਾਨੇ ਸਹੀ ਸਿੱਖਨਿ ਦਿਢ ਧਾਰੇ । ਤਬਿ ਹੀ ਬਸਨ ਕਖਾਇ ਸਜੈ ਕੈ । ਬਰ ਆਗ੍ਯਾ ਸਤਿਗੁਰੁ ਤੈ ਲੈ ਕੈ ॥੪੮॥ ਭਾਈ ਗੰਡਾ[14] ਕਰਮਾ[15] ਸੈਣਾ[16] । ਭਾਈ ਬੀਰਾ[17] ਰਾਮਾਂ[18] ਐਣਾ[19] । ਜੋ ਫਿਰ ਸਤਿਗੁਰੁ ਸਿੰਘ ਸਜਾਏ । ਇਨ ਹੀ ਨਾਮੋ ਪਰ ਬਿਦਤਾਏ ॥੪੯॥ ਪਹੁੰਚੇ ਕਾਂਸ਼ੀ ਪੁਰੀ

[1]ਜਿਨ੍ਹਾਂ ਨੂੰ ਤੂੰ ਆਪਣੇ ਮੂੰਹੋਂ ਸ਼ੂਦਰ[ਰਟੋਈ]ਕਹਿੰਦਾ ਹੈਂ ਇਨ੍ਹਾਂ ਹੀ[ਮਮ ਹਰਿ] ਮੇਰੇ ਸਿੰਘਾਂ ਤੋਂ [ਦ੍ਵਜ] ਬ੍ਰਾਹਮਣ ਵੇਦ ਵਿੱਦਿਆ ਦਾ [ਪਠਨ] ਪਾਠ (ਸੰਥਾ) [ਪਠਨ ਕਰਿ] ਪੜ੍ਹਿਆ ਕਰਨਗੇ। [2]ਕਵੀ ਦਾ ਕਥਨ। [3]ਪੰਜ ਸਿੱਖ। [4]ਪੜ੍ਹੋ। [5]ਚਿੱਟੇ ਬਸਤ੍ਰ। [6]ਭਗਵੇਂ ਬਸਤ੍ਰ। [7]ਸਾਰੇ। [8]ਪੁਰਾਣਾ ਲਿਬਾਸ। [9]ਬਹੁਤ। [10]ਵੇਖੀਦੇ ਹਨ। [11]ਵਧੇਗਾ। [12]ਇਹ ਨਿਰਮਲੇ ਸਿੰਘ ਬ੍ਰਹਮਚਰਜ ਆਸ਼੍ਰਮ ਵਿੱਚ ਰਹਿਣਗੇ। [13]ਬਹੁਤੀ। [14]ਗੰਡਾ ਸਿੰਘ। [15]ਕਰਮ ਸਿੰਘ। [16]ਸੈਣਾ ਸਿੰਘ। [17]ਬੀਰ ਸਿੰਘ। [18]ਰਾਮ ਸਿੰਘ। [19]ਚੰਗਾ।

ਉਦਾਰੇ। ਚੇਤਨ-ਮਟ[1] ਮੈਂ ਰਹੇ ਵਿਚਾਰੇ। ਸਾਧੁ ਨਿਰਮਲੇ ਤਹਿਂ ਬਿਦਤਾਏ। ਬਿਦਯਾ ਪਢੀ ਅਧਿਕ ਮਨ ਲਾਏ॥੫੦॥ਗੁਰੁ ਕ੍ਰਿਪਾ ਤੇ ਸ਼ੀਘਰ ਬਿੱਦਯਾ। ਤਿਨ ਕੋ ਕਰ-ਤਲ ਭਈ ਪ੍ਰਸਿੱਧਯਾ[2]। ਪਢਿ ਨਿਗਮਾਗਮ[3] ਗੁਰੁ ਢਿਗ ਆਏ। ਗੁਰਹਿਂ ਸੁਨਾਇ ਅਧਿਕ ਬਰ ਪਾਏ॥੫੧॥ ਖੁਸ਼ੀ ਹੋਇ ਗੁਰੁ ਐਸ ਉਚਾਰੀ। ਸਾਰ ਬਿੱਦਯਾ ਜਗ ਜੁਗ ਭਾਰੀ[4]। ਸ਼ੱਸਤਰ ਏਕ ਸ਼ਾਸਤਰ ਦੂਜੀ। ਉਭੈ ਜਾਤਿ ਜਗ ਮਾਨੀ ਪੂਜੀ[5] ॥੫੨॥ ਦੁਸ਼ਟ ਮੂਢ ਸ਼ਸਤ੍ਰੂੰ ਕਰਿ ਦਬ ਹੈਂ। ਸ਼ਾਸਤ੍ਰ ਤੇ ਕੋਵਿਦ ਬਸ ਫਬ ਹੈਂ[6]। ਅੰਬੀਰੀ[7] ਵਜ਼ੀਰੀ ਫਕੀਰੀ। ਦਾਨ ਦਹੀਰੀ ਸਭਿ ਤਦਬੀਰੀ[8] ॥੫੩॥ ਤਰਗਸ-ਗੀਰੀ ਰਾਜ-ਗਹੀਰੀ[9]। ਹਮਰੇ ਪੰਥ ਵੀਚ ਸਭਿ ਥੀਰੀ[10]। ਇਤ੍ਯਾਦਿਕ ਬਰ ਸਤਿਗੁਰੁ ਦੀਏ। ਜੋ ਸੁਨਿ ਸਿੱਖ ਸਭੈ ਖੁਸ਼ਿ ਥੀਏ॥੫੪॥ ਪੁਨ ਗੁਰੁ ਸੰਸਕ੍ਰਿਤ ਤੇ ਭਾਸ਼ਾ[11]। ਉਨ ਤੇ ਗ੍ਰੰਥ ਕ੍ਰਏ ਅਨਯਾਸਾ[12]। ਉਪਨਿਸ਼ਦੈਂ ਸੁ ਭਾਗਵਤ, ਭਾਰਥ[13]। ਸ਼ੁੱਕਰ-ਨੀਤੀ, ਆਗਮ ਸਰਥਾ[14] ॥੫੫॥ ਕਰਮ-ਵਿਪਾਕ[15] ਧਰਮ ਸਾਂਬੰਧੀ[16]। ਰੁੱਦਰ ਯਾਮਲ[15], ਤੰਤ੍ਰ-ਸੰਧੀ[15]। ਭਾਸ਼ਾ ਕੀਨੇ ਵਿਤਿਕ ਬਿਸਾਲੈਂ। ਜੋਊ ਅਨੰਦਪੁਰ ਛੋਡਨ ਕਾਲੈਂ[17] ॥ ੫੬ ॥ ਕੁਛ ਪਹਾਰੀਅਨ ਕੁਛ ਤੁਰਕਾਨੈ। ਜਾਰੇ ਫਾਰੇ ਸੁਟੇ ਕਿਤਾਨੈਂ[18]। ਪਾਂਚ ਸਾਤ ਭਾਰਤ[13] ਲੌ ਅਬਿ ਭੀ। ਹੈਂ, ਜਾਨਤ ਸਜਾਨੇ ਸਿੱਖ ਸਭਿ ਭੀ ॥੫੭॥ ਦੋਹਰਾ ॥ ਸ਼ਸਤ੍ਰ ਸ਼ਾਸਤ੍ਰ ਬਿੱਦਯਾ ਕੇਰ, ਅਧਿਕ ਪਰਿਚਾਰ। ਕਰਵਾਯੋ ਗੁਰੁ ਸਿੱਖਨ ਮੈਂ, ਲਖਿ ਜੁਗ ਅਤੀ

---

[1]ਉਹ ਅਸਥਾਨ ਜਿਥੇ ਨਿਰਮਲੇ ਸਿੰਘ ਠਹਿਰੇ ਸਨ। [2]ਉਨ੍ਹਾਂ ਨੂੰ ਹੱਥ ਦੀ ਤਲੀ ਵਾਂਗ ਪ੍ਰਗਟ ਹੋ ਗਈ। [3]ਬੇਦ ਸ਼ਾਸਤ੍ਰ ਪੜ੍ਹ ਕੇ। [4]ਜਗਤ ਵਿੱਚ ਦੋ ਭਾਰੀ ਸ੍ਰੇਸ਼ਟ ਵਿੱ-ਦਿਆ ਹਨ। [5]ਦੋਵੇਂ ਜਗਤ ਵਿਚ ਮੰਨੀਆਂ ਪੂਜੀਆਂ ਜਾਂਦੀਆਂ ਹਨ। [6]ਸ਼ਾਸਤ੍ਰਾਂ ਨਾਲ [ਕੋਵਿਦ] ਵਿਦਵਾਨ [ਵਸ] ਅਧੀਨ ਹੋ ਕੇ ਫਬਦੇ ਹਨ। [7]ਅਮੀਰੀ। [8]ਦਾਨ ਦੇਣਾ ਤੇ ਸਾਰੀਆਂ ਜੁਗਤੀਆਂ। [9]ਭੱਥਾ (ਆਦਿ ਸ਼ਸਤ੍ਰ) ਪਕੜ ਨੇ ਭਾਵ ਚਲਾਉਣੇ ਤੇ ਰਾਜ ਤੇ ਕਬਜ਼ਾ ਕਰਨਾ। [10]ਟਿਕਣ-ਗੀਆਂ। (ਅ) ਹੋਣਗੀਆਂ। [11]ਬ੍ਰਿਜ ਭਾਸ਼ਾ ਵਿੱਚ। [12]ਬਿਨਾਂ ਜਤਨ ਉਨ੍ਹਾਂ ਤੋਂ ਗ੍ਰੰਥ(ਉਲਥਾ) ਕਰਵਾਏ। [13]ਮਹਾਂ-ਭਾਰਤ। [14]ਸ਼ਾਸਤ੍ਰ ਅਰਥਾਂ ਸਹਿਤ। [15]ਗ੍ਰੰਥ ਦਾ ਨਾਮ। [16]ਧਰਮ ਸਬੰਧੀ ਪੁਸਤਕ। [17]ਛੱਡਣ ਸਮੇਂ। [18]ਸਾੜ ਦਿੱ-ਤੇ, ਪਾੜ ਦਿੱਤੇ, ਕਿਤਨੇ ਹੀ ਸੁੱਟ ਦਿੱਤੇ।

ਉਦਾਰ[1] ॥੫੮॥ ਚੌਪਈ ॥ ਪੁਨ ਇਕ ਦਿਨ ਸਤਿਗੁਰੂ ਬਿਲਾਸੀ[2] । ਪਰਖਨ ਹਿਤ ਦਿਢ, ਸਿੱਖਨਿ ਰਾਸੀ[3] । ਲਾਇ ਦਿਵਾਨ ਕੇਸ-ਗਢ ਮਾਹਿੰ। ਪੰਚਾਂਮ੍ਰਿਤ ਬਹੁ ਲਯੋ ਮੰਗਾਹੈ ॥੫੯॥ ਲੂਟ ਛਕੋ ਗੁਰੁ ਕਹ੍ਯੋ ਸੁਨਾਏ। ਲੂਟ ਛਕ੍ਯੋ ਸਿੱਖਨ ਝਟ ਧਾਏ। ਅਧਿਕ ਸਿੱਖ ਤਬਿ ਬੈਠ ਰਹਾਏ। ਗੁਰੂ ਮੰਗਾਯੋ ਔਰ ਕਰਾਏ[4] ॥੬੦॥ ਪੁਨ ਕਲਗੀਧਰ ਹੁਕਮ ਸੁਨਾਵਾ। ਜੋ ਨਹਿੰ ਲੂਟੈ ਹਮੈਂ ਨ ਭਾਵਾ। ਥੋਰਿ ਸੰਤੋਖੀ ਬੈਠ ਰਹਾਏ। ਔਰ ਸਭਿਨਿ ਲੂਟ੍ਯੋ ਮਨ ਭਾਏ॥੬੧॥ਗੁਰੂ ਕੌਤਕੀ ਤੀਸਰ ਬੇਰੈਂ। ਕੁਣਕਾ ਔਰ ਮੰਗਯੋ ਬਧੇਰੈਂ। ਹੁਕਮ ਦਯੋ ਜੋ ਹੈ ਸਿਖ ਪੂਰਾ । ਸੋ ਲੂਟੈ ਬੈਠ੍ਯੋ ਰਹਿ ਕੂਰਾ[5] ॥੬੨॥

"ਮਾਨੈ ਹੁਕਮ ਸੋਈ ਜਿਣ ਜਾਇ ॥ ਅਵਰੀ ਕਰਮ ਨ ਲੇਖੈ ਲਾਇ ॥"

ਗੁਰੂ ਗ੍ਰੰਥ ਕੀ ਤੁਕ ਇਹੁ ਪਢ ਕੈ। ਗੁਰੂ ਸੁਨਾਈ ਸਭਿ ਪਰ ਬਢ ਕੈ[6] । ਪੁਨ ਭਾਖ੍ਯੋ ਸਿੱਖ ਜੋਊ ਹਮਾਰਾ । ਸੋ ਲੂਟੈ ਕੁਣਕਾ ਇਸ ਬਾਰਾ ॥ ੬੩ ॥ ਇਹੁ ਸੁਨਿ ਸਭਿ ਹੀ ਲੂਟਨ ਧਾਏ। ਕਰਿ ਕੈ ਜ਼ੋਰ ਸ਼ੋਰ ਬਹੁ ਭਾਏ[7] । ਪੇਖਿ ਪੇਖਿ ਗੁਰੂ ਹਸੈਂ ਬਿਲਾਸੀ । ਸਿੱਖਨ ਕੋ ਪਰਖ੍ਯੋ ਸੁਖ-ਰਾਸੀ[8] ॥ ੬੪ ॥ ਤੇਰਾਂ ਸਿੱਖ ਸੰਤੋਖੀ ਭਾਰੇ। ਉਠੇ ਨ ਲੂਟਨ ਤੀਨੋਂ ਬਾਰੇ । ਪਿਖਿ ਸੰਤੋਖ ਸਬਰ ਤਿਨ ਕੇਰਾ[9] । ਖੁਸ਼ਿ ਹ੍ਵੈ ਪੁਨਾ ਗੁਰੂ ਇਮ ਟੇਰਾ[10] ॥ ੬੫॥ ਇਹੁ ਸੰਤੋਖੀ ਸਿੱਖ ਹਮਾਰੇ। ਸਤੋ ਗੁਨੀ ਗਜ਼ਾਨੀ ਸਵਿਚਾਰੇ[11] । ਬੀਜ ਸਬਰ ਸੰਤੋਖਹਿੰ ਕੇਰਾ। ਪਰਖ੍ਯੋ ਹਮ ਇਨ ਰਖ੍ਯੋ ਬਧੇਰਾ ॥੬੬॥ ਨਿਰਮਲ ਉਰ ਇਹੁ ਭਏ ਨਿਰਮਲੇ। ਹਰਿ ਗੁਰ ਭਗਤ ਬ੍ਰਿਕਤ ਪਿਰਮਿਲੇ[12]। ਪੰਥ ਨਿਰਮਲਾ ਇਹੁ ਮਮ ਚਾਲੈ। ਪੂਜਨੀਯ ਸਭਿ ਹੇਤ ਬਿਸਾਲੈ॥ ੬੭ ॥ ਇਮ ਬਰ ਦੈ ਗੁਰੁ ਛੰਦ ਉਚਾਰਾ । ਸਰਬ ਲੋਹ ਮੈਂ ਲੇਹੁ ਨਿਹਾਰਾ ॥ ੬੮॥

---

[1]ਦੋਹਾਂ (ਵਿੱਦਿਆਂ) ਨੂੰ ਬਹੁਤ ਸ੍ਰੇਸ਼ਟ ਜਾਣ ਕੇ। [2]ਕੌਤਕੀ। [3]ਸਾਰਿਆਂ ਸਿੱਖਾਂ ਨੂੰ। [4]ਹੋਰ (ਕੜਾਹ ਪ੍ਰਸ਼ਾਦ ਤਿਆਰ) ਕਰਵਾ ਕੇ। [5]ਝੂਠਾ। [6]ਸਾਰੀਆਂ ਗੱਲਾਂ ਤੋਂ ਉਪਰ ਦੀ ਵਧ ਕੇ। [7]ਬਹੁਤ ਤਰ੍ਹਾਂ ਜ਼ੋਰ ਸ਼ੋਰ ਕਰਕੇ। [8]ਸੁਖਾਂ ਦੀ ਹੱਦ। [9]ਤਿਨ੍ਹਾਂ ਸੰਤੋਖੀਆਂ ਦਾ [ਸਬਰ] ਸੰਤੋਖ ਦੇਖ ਕੇ। [10]ਕਿਹਾ। [11]ਵਿਚਾਰਵਾਨ। [12]ਵਾਹਿਗੁਰੂ ਨੂੰ ਮਿਲੇ ਹੋਏ। (ਅ) ਪ੍ਰੇਮੀ।

ਤਬਾਹੀ–ਸ੍ਰੀ ਮੁਖ ਵਾਕ। ਰੁਲਟੂ ਛੰਦ ॥

ਸ਼ੋਰ ਭਯੋ ਘਨ ਸ਼ੋਰ ਸ਼ੋਰ ਸਿੰਘਨ ਦਲ ਭਾਰੀ[1] ॥ ਕਹਯੋ ਗੁਰੂ ਮੁਖ ਮਾਂਹਿ ਮਾਂਹਿ ਪ੍ਰਸ਼ਾਦ ਨਿਹਾਰੀ[2] ॥ ਲੂਟ ਕੂਟ ਲਿਹੁ ਛੂਟ, ਜੂਠ ਨਹਿੰ ਭੂਟ ਭਿਨਾਨੋ[3] ॥ ਮਾਰ ਧਾਰ ਬਕ ਬਾਰ ਬਾਰਿ ਤ੍ਰੈ ਸਾਰ ਸੁ ਭਾਨੋ[4] ॥ ਭਾਨ ਭਾਨੁ ਹਰਿ ਖਰੇ, ਪਰੇ ਨਹਿੰ ਇਕ ਘਮਸਾਨੁ[5] ॥ ਸੰਤਤ ਸੰਤ ਸੰਤ ਤੁਸ਼ਟ ਗੁਨ ਨਿਰਮਲ ਭਾਨੁ[6] ॥ ਬਰਨ ਬਰਨ ਬਰ ਬਿਸਦ, ਚੀਰ ਧਰ ਧਰਨਨ ਕਾਰੇ[7]॥ ਬੇਦ ਬੇਦ ਸ੍ਰਮ ਭੇਖ ਰੇਖ ਧਰ ਰੇਖ ਨਿਰਾਰੇ[8] ॥ ਰਮਨ ਰਮਨ ਮੈਂ ਰਮਨ, ਰਮਨ ਮਮ ਅੰਤ ਸਮਾਵੈਂ[9] ॥ ਸੁੱਧਿ ਬੁੱਧਿ ਦ੍ਵਜ ਆਦਿ,ਸ੍ਵਾਦ ਬਿੱਦਜਾ ਹਰਿ ਪਾਵੈਂ[10]॥ ਖਟੂ ਛੰਦ ॥ ਖਟ ਏਕ ਖਟੂ ਨਿਰਮਲ ਭਟੂ, ਭਵ ਭੇਖ ਬਟੂ ਧਰ

---

[1]ਘਨ ਬੱਦਲ ਦੇ [ਸ਼ੋਰ] ਸ਼ਬਦ ਵਰਗਾ ਗੰਭੀਰ [ਸ਼ੋਰ] ਸ਼ਬਦ ਗੁਰੂ ਸਾਹਿਬ ਜੀ ਦਾ [ਭਯੋ] ਹੋਇਆ (ਉਸ ਹੁਕਮ ਨੂੰ ਸੁਣ ਕੇ ਪ੍ਰਸ਼ਾਦ ਲੁੱਟਣ ਵਾਸਤੇ) [ਸਿੰਘਨ ਦਲ] ਸਿੰਘਾਂ ਦੇ ਦਲ ਵਿੱਚ [ਭਾਰੀ] ਬਹੁਤਾ [ਸ਼ੋਰ] ਰੌਲਾ ਹੋਣ ਲਗਾ। [2]ਗੁਰਾਂ ਨੇ ਆਪਣੇ ਮੁਖ ਚੋਂ ਕਿਹਾ ਕਿ ਕੜਾਹ ਪ੍ਰਸ਼ਾਦ ਵਿਚ ਨਿਗਾਹ ਪਾ ਕੇ ਭਾਵ ਦੇਖ ਕੇ। [3][ਛੂਟ] ਹੱਲਾ ਕਰਕੇ [ਕੂਟ] ਬਹੁਤਾ ਪ੍ਰਸ਼ਾਦ [ਲੁਟ ਲਿਹੁ] ਲੁੱਟ ਲਓ,ਜੂਠ ਤੇ [ਭੂਟ]ਭਿੱਟਨ[ਭਿਨਾਨੋ] ਮੰਨਿਆਂ ਜੇ।[4]ਮਾਰ ਲਓ, ਪਕੜ ਲਓ, ਬਾਰ ਬਾਰ [ਬਕ] ਬੋਲਦੇ ਹਨ, ਉਨ੍ਹਾਂ ਨੇ ਤਿੰਨ ਵਾਰ [ਸਾਰ] ਚੰਗੀ ਤਰ੍ਹਾਂ [ਭਾਨੋ] ਕਿਹਾ। [5][ਭਾਨ ਹਰਿ] ਬਾਰਾਂ ਸਿੰਘ [ਖਰੇ] ਚੰਗੇ (ਸੰਤੋਖੀ) [ਭਾਨ] ਦੇਖੇ [ਪਰੇ ਨਹਿੰ ਇਕ ਘਮਸਾਨੁ] ਜੋ ਇਕ ਵਾਰੀ ਵੀ ਲੁੱਟਣ ਦੇ ਘਮਸਾਨ ਵਿੱਚ ਨਹੀਂ ਪਏ। [6][ਸੰਤਤ] ਇਕ ਰਸ ਐਸੇ ਸਤੋ ਗੁਣੀ [ਸੰਤਤਿ ਸੰਤ] ਸੰਤ ਰੂਪੀ ਆਪਣੀ ਨਾਦੀ ਉਲਾਦ ਉੱਪਰ ਅਸੀਂ [ਤੁਸ਼ਟ] ਬਹੁਤ ਪ੍ਰਸੰਨ ਹਾਂ [ਗੁਨ ਨਿਰਮਲ ਭਾਨੂੰ] ਜਿਨ੍ਹਾਂ ਦੇ ਸੰਤੋਖ ਆਦਿਕ ਨਿਰਮਲ ਗੁਣ ਸੂਰਜ ਵਾਂਗ ਪ੍ਰਕਾਸ਼ ਕਰਨਗੇ। [7][ਬਰਨ ਬਰਨ ਬਰ] ਬ੍ਰਾਹਮਣ ਛੱਤ੍ਰੀ ਆਦਿਕ ਵਰਨਾਂ ਵਿਚੋਂ ਇਹ ਮੇਰੇ ਸਿੰਘ ਸ੍ਰੇਸ਼ਟ ਹਨ। ਜਾਂ ਸ਼ਿੰਗ੍ਰਫੀ, ਸੰਧੂਰੀ, ਮਜੀਠੀ, ਕਟਈ, ਸਫੇਦ, ਹਰਾ, ਗੇਰੂ ਆਦਿਕ [ਬਰਨ ਬਰਨ] ਰੰਗਾਂ ਰੰਗਾਂ ਦੇ [ਬਰ] ਸ੍ਰੇਸ਼ਟ [ਬਿਸਦ ਚੀਰ] ਉੱਜਲ ਬਸਤ੍ਰ [ਧਰ] ਧਰਤੀ ਉਤੇ [ਧਰਨਨ ਕਾਰੇ] ਧਾਰਨ ਵਾਲੇ ਹੋਣਗੇ [8][ਬੇਦ ਬੇਦ ਸ੍ਰਮ] ਜਤਨ ਨਾਲ ਵੇਦਾਂ ਦੇ ਗਿਆਤੇ ਹੋਣਗੇ [ਸ੍ਰਮ ਭੇਖ] ਬ੍ਰਹਮਚਰਜ ਦੇ ਆਸ਼ਰਮ ਦੇ ਭੇਖ ਦੀ [ਰੇਖ ਧਰ] ਨਿਸ਼ਾਨੀ ਧਾਰ ਕੇ [ਰੇਖ ਨਿਰਾਰੇ] ਸੰਸਾਰੀ ਸ਼ਰ੍ਹਾ ਦੇ ਚਿੰਨ੍ਹਾਂ ਤੋਂ ਨਿਆਰੇ ਵਰਤਨਗੇ। [9][ਰਮਨ ਰਮਨ ਮੈ ਰਮਨ] ਜਿਸ ਵਾਹਿਗੁਰੂ ਦੇ ਸਰੂਪ ਵਿਚ [ਰਮਨ] ਮਾਇਆ [ਰਮਨ] ਅਨੰਦ ਮਾਣਦੀ ਹੈ ਉਸ ਸਰੂਪ ਵਿੱਚ [ਰਮਨ] ਅਨੰਦ ਮਾਣਦੇ ਹੋਏ [ਰਮਨ ਮਮ ਅੰਤ ਸਮਾਵੈ] ਅੰਤ ਨੂੰ ਮੇਰੇ ਉਸ [ਰਮਨ] ਸੁੰਦਰ ਸਰੂਪ ਵਿੱਚ ਸਮਾ ਜਾਣਗੇ। [10][ਸੁੱਧ ਬੁੱਧ] ਐਸੀ ਨਿਰਮਲ ਬੁੱਧੀ ਵਾਲੇ ਹੋਣਗੇ ਜਿਨ੍ਹਾਂ ਤੋਂ [ਦ੍ਵਿਜ ਆਦਿ] ਬ੍ਰਾਹਮਣ ਆਦਿਕ ਚੌਹਾਂ ਵਰਨਾਂ ਦੇ ਜਗਿਆਸੂ [ਸ੍ਵਾਦ ਬਿੱਦਜਾ ਹਰਿ ਪਾਵੈਂ] ਬਿਸ਼ਨ ਤੇ ਸ਼ਿਵ ਦੇ ਸਮਾਨ ਬ੍ਰਹਮ ਗਿਆਨ ਦੀ ਵਿੱਦਿਆ ਦੇ ਸੁਆਦ (ਅਨੰਦ) ਨੂੰ ਪਾਉਣਗੇ।

ਪਾਇ ਜਸੀ[1]॥ ਮਤਿ ਤੇ ਗਤ ਤੇ ਹਤਤੇ, ਮਨ ਤੇ ਤਨ ਤੇ ਨਿਰਮਲਾਹਿ ਲਸੀ[2]॥

ਕਵੋਕਤਿ ਕਬਿੱਤ ॥ ਇਤ੍ਯਾਦਿ ਬਚਨ ਬਖਾਨੇ ਬਰ ਦੀਨੇ ਗੁਰੁ, ਸਿੰਘ ਜੇ ਰਹੇ ਥੇ ਬੈਠ ਨਾਮ ਤਿਨ ਸੁਨੀਏ। ਧੂਮ ਸਿੰਘ ਕੂਮ ਸਿੰਘ ਗੱਜਾ-ਹਰਿ ਧੰਨਾ ਸਿੰਘ, ਚੰਦਨ ਮ੍ਰਿਗੇਸ ਮੰਨਾ-ਹਰਿ ਝੰਡਾ ਧੁਨੀਏ[3] । ਲਖਮੀਰ-ਹਰਿ ਦਰਬਾਰਾ[4] ਬੀਰ ਸਿੰਘ ਤਾਰਾ[5], ਸੈਣਾ ਸਿੰਘ ਮਨਹਰ[6] ਏਊ ਤੇਰਾਂ ਗੁਨੀਏ[7]। ਸਬਰ ਸੰਤੋਖ ਧਰਿ ਬੈਠ ਰਹੇ ਮੋਖ ਭਾਗੀ[8], ਨਿਰਮਲੇ ਖਤਾਬ ਗੁਰੁ ਦੀਓ ਇਨੈ ਚੁਨੀਏ[9] ॥੬੯॥ ਤੀਨ ਬਖਸ਼ਸ਼ ਗਾਈ ਚੌਥੀ ਔਰ ਸੁਨੋ ਭਾਈ, ਏਕ ਦਿਨ ਗੁਰੂ ਮਨ ਆਈ ਐਸ ਹੂ ਭਲੇ। ਏਕ ਜਾਮ ਰਹੀ ਰੈਨ ਬਦਲ ਕੈ ਭੇਸ ਐਨ[10], ਸਤਿਗੁਰੁ ਸਿੱਖਨ ਕੇ ਡੇਰੋ ਡੇਰੀ ਹ੍ਵੈ ਚਲੇ[11] । ਸੋਏ ਜੇਈ ਜੋਏ ਔਰ ਕਰਤ ਬਿਹਾਰ ਬਾਤੇਂ, ਕਹ੍ਯੋ ਸੂਤੇ ਗਏ ਯੇ ਮੁਹਾਇ ਮਾਯਾ ਨੇ ਛਲੇ[12] । ਭਜਨ ਅਭ੍ਯਾਸ ਗ੍ਯਾਨ ਖਾਸ ਜੋ ਕਰਤ ਹੇਰੇ[13], ਬੋਲੇ ਗੁਰੁ ਸ਼ਬਦ ਰਤੇ ਹੈਂ ਏਊ ਨਿਰਮਲੇ[14] ॥੭੦॥ ਔਰ ਏਕ ਸਮੇਂ ਸ੍ਵਾਂਗੀ[15] ਆਏ ਗੁਰੁ ਕੇ ਹਜੂਰ, ਕੌਤਿਕ ਦਿਖਾਏ ਤਿਨੈਂ ਭਾਂਤਿ ਭਾਂਤਿ ਕੇ ਵਲੇ[16]। ਰਜੋ ਤਮੋਂ ਗੁਨੀ ਰੀਝ ਹਸ ਹਸ ਪੈਹੈਂ ਬਹੁ, ਸਤੋਗੁਨੀ ਗ੍ਯਾਨੀਓਂ ਕੇ ਮਨ ਤਿਤ[17]

---

[1] [ਖਟ ਏਕ ਖਟੂ] ਪੂਰਬੋਕਤ ਬਾਰਾਂ ਤੇਰਾਂ ਸਿੰਘ ਜੋ ਬੈਠੇ ਰਹੇ ਹਨ ਐਸੇ ਐਸੇ ਹੋਰ ਭੀ [ਨਿਰਮਲ ਭੱਟੂ] ਬਹਾਦਰ ਨਿਰਮਲੇ ਸਿੰਘ ਆਸੁਰੀ ਸੰਪਦਾ ਨੂੰ ਜਿੱਤਣ ਵਾਲੇ [ਭਵ ਭੇਖ ਬੱਟੂ] ਸੰਸਾਰ ਵਿੱਚ ਬ੍ਰਹਮਚਾਰੀਆਂ ਦਾ ਭੇਖ [ਧਰ] ਧਾਰ ਕੇ ਵਿਚਰਦੇ ਹੋਏ [ਪਾਇ ਜਸੀ] ਚੰਗਾ ਜਸ ਪਾਉਣਗੇ ਜਾਂ [ਖਟ ਏਕ ਖਟੂ] ਕੋਈ ਕੁ ਜੋ ਖੱਟਣ ਵਾਲੇ ਹੋਣਗੇ ਖਟ ਸੰਪਦੀ ਆਦਿਕ ਸਾਧਨਾਂ ਦੇ,ਉਹ ਪੁਰਖ। [2] [ਮਤ ਤੇ] ਉਹ ਸ੍ਰੇਸ਼ਟ ਬੁੱਧੀ ਨੂੰ [ਗਤ ਤੇ] ਪ੍ਰਾਪਤ ਹੋਣ ਵਾਲੇ ਵਿਕਾਰਾਂ ਨੂੰ [ਹਤ ਤੇ] ਨਸ਼ਟ ਕਰਕੇ [ਮਨ ਤੇ ਤਨ ਤੇ ਨਿਰਮਲਾਹਿ ਲਸੀ] ਮਨ ਤਨ ਕਰਕੇ ਨਿਰਮਲੇ ਸਿੰਘ ਪ੍ਰਕਾਸ਼ ਕਰਨਗੇ। [3] ਝੰਡਾ ਸਿੰਘ ਕਹੀਦਾ ਹੈ। [4] ਦਰਬਾਰਾ ਸਿੰਘ। [5] ਤਾਰਾ ਸਿੰਘ। [6] ਮਨੋਹਰ ਸਿੰਘ। [7] ਵਿਚਾਰ ਕਰੋ। [8] ਮੁਕਤੀ ਦੇ ਹੱਕਦਾਰ। [9] ਚੁਣ ਕੇ। [10] ਚੰਗੀ ਤਰ੍ਹਾਂ। [11] ਹਰ ਇਕ ਡੇਰੇ ਵਿੱਚ ਹੋ ਕੇ ਗਏ। [12] ਜਿਹੜੇ ਸੁੱਤੇ ਅਤੇ ਕੰਮ ਤੇ ਗੱਲਾਂ ਕਰਦੇ ਦੇਖੇ (ਉਨ੍ਹਾਂ ਨੂੰ) ਕਿਹਾ ਕਿ (ਇਹ ਸਾਰੇ) ਸੁੱਤੇ ਹੋਏ ਲੁੱਟੇ ਗਏ ਹਨ ਮਾਇਆ ਨੇ ਛਲ ਲਏ ਹਨ। [13] ਜਿਹੜੇ ਆਪ ਕਰਦੇ ਵੇਖੇ। [14] ਇਹ ਸ਼ਬਦ 'ਚ ਰੰਗੇ ਹੋਏ ਨਿਰਮਲੇ ਹਨ। [15] ਸ੍ਵਾਂਗ ਬਣਾ ਕੇ ਵਿਖਾਉਣ ਵਾਲੇ। [16] ਚੰਗੇ ਢੰਗ ਨਾਲ। [17] ਤਿਸ ਪਾਸੇ।

ਨਾ ਚਲੇ । ਪ੍ਰਖਬੇ ਕੇ ਹੇਤ ਸਭਿ ਸਭਾ ਕੋ ਨਿਹਾਰਯੋ ਗੁਰੁ, ਹੇਰੇ ਮਨ ਜਿਨ ਹੂੰ ਕੇ ਨਾਮ ਵੀਚ ਅਚਲੇ[1] । ਤਿਨ ਹੂੰ ਕੀ ਓਰ ਗੁਰੁ ਕਰਿ ਕੈ ਅਸ਼ਾਰਾ[2] ਬੋਲੇ, ਸਿੰਘ ਯੇ ਹਮਾਰੇ ਭਾਰੇ ਸੰਤ ਰੂਪ ਨ੍ਰਿਮਲੇ ॥੭੧॥ ਸਤ੍ਰਾਂ ਸੌ ਸਤਵੰਜੇ ਸਾਲ ਗੁਰੁ ਏਕ ਦਿਨ, ਖੁਸ਼ੀ ਹੋਇ ਸਭਾ ਵੀਚ ਕਹਯੋ ਮਾਂਗੋ ਜੋ ਦਿਲੇ[3] । ਕਾਹੂੰ ਧਨ ਧਾਮ ਕਾਹੂੰ ਅੱਸ੍ਵ ਅਭਿਰਾਮ, ਕਾਹੂੰ ਤੀਆ ਸੁਤ ਜ਼ੇਵਰ ਜਰਾਊ ਮਾਂਗੋ ਸੋ ਮਿਲੇ । ਸ਼ਸਤ੍ਰ ਬਸਤ੍ਰ ਕਾਹੂੰ ਗਜ-ਰਾਜ ਸਾਜ[4] ਮਾਂਗਯੋ, ਸਭਿ ਕੋ ਦਿਵਾਯੋ ਭਾਯੋ[5] ਜਾਂਹਿ ਜੋਗ ਥਾ ਭਲੇ[6] । ਸ੍ਵਪਨ ਸਮਾਨ ਜਗ ਜਾਨ ਜਿਨੈ ਨਾਮ ਮਾਂਗਯੋ, ਖੁਸ਼ੀ ਹੋਇ ਕਹਯੋ ਗੁਰੁ ਏਊ ਸਿੰਘ ਨ੍ਰਿਮਲੇ॥ ੭੨ ॥ ਬਖਸ਼ੀਸ਼ ਸਾਤਮੀ ਕੀ ਸਾਖੀ ਸੁਨੋ ਕਾਂਖੀ ਜਨ[7], ਸੁਨੀਯਰ ਪਿੰਡ ਮਾਲਵੇ ਮੈਂ ਗੁਰੁ ਜੌ ਗਏ । ਕਾਲ ਥਾ ਬਿਸਾਲ ਪਰਯੋ ਯਾਂਹਿ ਤੈ ਤਹਾਂ ਕੇ ਸਿਖ, ਏਕ ਠੌਰ ਲੰਗਰ ਨ ਸਾਕੇ ਗੁਰੁ ਕੋ ਦਏ । ਏਕ ਏਕ ਦੋਇ ਦੋਇ ਸਿੱਖਨ ਕੋ ਘਰ ਮਾਂਹਿ, ਹਸਬ ਤਫੀਕ, ਥਾ ਛਕਾਯੋ ਬਨ ਜੋ ਅਏ[8] । ਆਏ ਜਬਿ ਛਕਿ ਸਭਿ ਹੀ ਕੋ ਗੁਰੁ ਬੂਝਯੋ, ਤੁਮ ਕੈਸੋ ਕੈਸੋ ਖਾਯੋ ਬੋਲੇ ਬਹੁ ਰੰਜ ਕੋ ਲਏ[9]॥੭੩॥ ਕਾਹੂੰ ਮੋਠ ਬਾਜਰੀ ਜਮਾਰ[10] ਘੁੰਘਣੀ[11] ਸੁਨਾਈ, ਬੋਦਾ ਅੰਨ ਜਵ ਚਣੇ ਦਲੀਆ ਅਲੌਨਾ ਹੈ[12]। ਗੱਜਾ ਸਿੰਘ ਨਿਰਮਲੇ ਕਹਯੋ ਏਕ ਸੁਧਾ ਸਮ[13] ਪਾਯੋ ਹਮ ਭੂਪਨ ਕੋ ਦੁਲਭ ਜੁ ਹੌਨਾ ਹੈ[14]। ਸੁਨਿ ਸਭਿ ਤੱਜਬ ਰਹਾਏ ਗੁਰੁ ਤਾਂਹੀਂ ਛਿਨ, ਬੂਝਯੋ ਸਿਖ ਗ੍ਰੇਹੀ ਤੈ ਛਕਾਯੋ ਯਾਹਿ ਕੌਨਾ ਹੈ[15]। ਕਹਯੋ ਉਨ ਜਾਂਡ ਫਲੀ ਪੀਲੂੰ ਬੀਂ ਸੁਸਕ ਘਰਿ[16], ਛਕ ਆਯੋ ਸਿੱਖ ਯੇ ਭਗੋਇ ਮਧ ਡੌਨਾ[17]

---

[1]ਟਿਕੇ ਹੋਏ। [2]ਇਸ਼ਾਰਾ। [3]ਜੋ ਦਿਲ ਵਿੱਚ ਹੈ । [4]ਵੱਡੇ ਹਾਥੀ ਤੇ ਉਨ੍ਹਾਂ ਦਾ ਸਾਮਾਨ। [5]ਮਨ-ਭਾਉਂਦਾ। [6]ਜਿਸ ਚੀਜ਼ ਲੈਣ ਦੇ ਕੋਈ ਚੰਗਾ ਯੋਗ ਸੀ। [7]ਚਾਹਵਾਨ ਪੁਰਸ਼ੋ। [8]ਸ਼ਕਤੀ ਅਨੁਸਾਰ ਜੋ ਬਣ ਆਇਆ ਛਕਾਇਆ। [9]ਗੁੱਸੇ ਹੋ ਕੇ। [10]ਜੁਆਰ। [11]ਉਬਲੇ ਹੋਏ ਛੋਲੇ। [12]ਬੋਦੇ ਅੰਨ ਜੌਂ, ਛੋਲੇ ਤੇ ਅਲੂਣਾ ਦਲੀਆ। [13]ਅੰਮ੍ਰਿਤ ਸਮਾਨ (ਭੋਜਨ)। [14]ਜੋ (ਭੋਜਨ) ਰਾਜਿਆਂ ਨੂੰ ਵੀ ਔਖਾ ਲਭਦਾ ਹੋਣਾ ਹੈ। [15]ਕਿਹੜਾ (ਭੋਜਨ)। [16]ਘਰ ਵਿੱਚ ਸੁੱਕੀਆਂ ਹੋਈਆਂ ਜੰਡਾਂ ਦੀਆਂ ਫਲੀਆਂ ਤੇ ਪੀਲੂ (ਵਣ ਬ੍ਰਿਛ ਦੇ ਫਲ) ਸਨ। [17]ਡੂੰਨੇ (ਕਟੋਰੇ ਦੀ ਸ਼ਕਲ ਦਾ ਪੱਤਿਆਂ ਦਾ ਭਾਂਡਾ) ਉਸ ਵਿੱਚ ਭਿਉਂ ਕੇ।

ਹੈ ॥ ੭੪ ॥ ਸੁਨਿ ਸਤਿਗੁਰੁ ਉਰਿ ਗੁਨ ਕੈ ਧਰਮ ਉਨੈ[1], ਧੰਨਜ ਸਿੱਖੀ ਧੰਨਜ ਸਿੱਖੀ, ਬੋਲੇ ਤੀਨ ਬਾਰੀਆ। ਚਾਹੀਏ ਗ੍ਰੇਹੀ ਸਤੀ, ਐਸ ਹੀ ਸੰਤੋਖੀ ਸੰਤ ਭੋਗਤਾ, ਬਿਹੰਗਮ ਧਰਮ ਰਖਵਾਰੀਆ[2] । ਸਤੀ ਦੈ[3] ਸੰਤੋਖੀ ਖਾਇ ਤੀਨ ਲੋਕ ਤ੍ਰਿਪਤਾਇ[4] ਐਸੇ ਧਰਮਿਗਨ[5] ਕੇ ਹਮ ਬਲਿਹਾਰੀਆ। ਰਾਖ ਦਿਖਰਾਯੋ ਇਨੈ, ਬੀਜ ਗੁਰੁ ਸਿੱਖੀ ਕੇਰ, ਫੇਰ ਗੱਜਾ-ਹਰਿ ਹੇਤ[6] ਛੰਦ ਹੈ ਉਚਾਰੀਆ ॥ ੭੫ ॥

ਸ੍ਰੀ ਮੁਖਵਾਕ ਗਰੱਟੀ ਛੰਦ ॥

ਸੁਨ ਗੱਜਾ ਹਰਿ ਬਰ ਭਵ ਭਵ ਬਰ, ਭਰ ਕਰਿ ਸੁਨ ਭਰ ਧਾਰੋ[7] ॥
ਤੁਸ਼ਟ ਤੁਸ਼ਟ ਮੈਂ ਤੁਸ਼ਟ ਤੋਹਿ ਪਰ, ਤੁਸ਼ਟ ਆਦਿ ਗੁਨ ਭਾਰੋ[8] ॥
ਭਵ ਭਵ ਭੇਖ ਰੇਖ ਗੁਨ ਧਰਨੀ, ਧੀਰਜ ਨਿਰਮਲ ਨਾਮਾ[9] ॥
ਨਿਰਮਲ ਬਾਨੀ ਪਠਠਤ ਨਿਰਮਲ, ਨਿਰਮਲ ਪਟ ਗੁਨ ਧਾਮਾ[10] ॥

ਦੋਹਰਾ ॥ ਧਰਮ ਸਿੰਘ ਅਰ ਦਯਾ ਸਿੰਘ, ਨੰਦ ਲਾਲ ਲੌ ਭੂਰ[11]। ਜਿਤਿਕ ਬਿਬੇਕੀ[12] ਨਿਰਮਲੇ, ਥੇ ਉਨ ਗੁਰੈਂ ਹਜੂਰ ॥ ੭੬ ॥ ਚੌਪਈ ॥ ਅਤਿ ਅਧੀਨ ਹ੍ਵੈ

---

[1]ਉਨ੍ਹਾਂ ਦਾ [ਧਰਮ] ਸੁਭਾਵ ਵਿਚਾਰ ਕੇ। [2][ਗ੍ਰੇਹੀ]ਗ੍ਰਹਸਥੀ[ਸਤੀ] ਦਾਨੀ ਐਸੇ ਹੀ ਚਾਹੀਦੇ ਹਨ ਤੇ ਐਸੇ ਹੀ [ਭੋਗਤਾ] ਛਕਣ ਵਾਲੇ [ਬਿਹੰਗਮ]ਤਿਆਗੀ,ਧਰਮ ਦੇ ਰਾਖੇ ਸੰਤੋਖੀ ਸੰਤ ਚਾਹੀਦੇ ਹਨ। [3]ਦਾਨੀ ਦੇਵੇ। [4]ਰੱਜ ਜਾਣ। [5]ਧਰਮ ਦੇ ਜਾਣੂਆਂ ਦੇ। [6]ਗੱਜਾ ਸਿੰਘ ਵਾਸਤੇ। [7][ਸੁਨ ਗੱਜਾ ਹਰਿ] ਤੇ ਭਾਈ ਗੱਜਾ ਸਿੰਘ ਤੂੰ ਸੁਣ ਤੁਹਾਡੇ ਵਰਗੇ ਸਿੱਖਾਂ ਦੀ [ਭਵ] ਸੰਸਾਰ ਵਿੱਚ [ਬਰ] ਸ੍ਰੇਸ਼ਟ [ਭਵ] ਕਲਿਆਣ [ਭਵ] ਹੋਵੇ, ਜਿਨ੍ਹਾਂ ਨੇ ਗੁਰਾਂ ਦੇ ਬਚਨ [ਭਰ ਕਰਿ ਸੁਨ ਭਰ] ਭਲੀ ਪ੍ਰਕਾਰ ਸੁਣ ਕੇ ਧਾਰਨ ਕੀਤੇ ਹਨ [ਧਾਰੋ] ਇਹ ਗੱਲ ਨਿਸ਼ਚੇ ਨਾਲ ਮੰਨੋ। [8]ਮੈਂ ਤੁਹਾਡੇ ਵਰਗੇ ਸਿੱਖਾਂ ਉੱਪਰ [ਤੁਸ਼ਟ ਤੁਸ਼ਟ] ਬਹੁਤ ਤੋਂ ਬਹੁਤ ਪ੍ਰਸੰਨ ਹਾਂ (ਤਿੰਨ ਵਾਰ ਕਹਿਣਾ ਪ੍ਰਤੱਗਿਆ ਸਮਝਣੀ)[ਤੁਸ਼ਟ ਆਦਿ ਗੁਨ ਭਾਰੋ]ਤੁਸੀਂ ਸੰਤੋਖ ਆਦਿਕ ਗੁਣਾਂ ਨੂੰ ਹੋਰ ਵੀ [ਭਾਰੋ]ਜ਼ਿਆਦਾ ਧਾਰਨ ਕਰੋ। [9][ਭਵ] ਸੰਸਾਰ ਵਿੱਚ[ਭਵ] ਮਸ਼ਹੂਰ ਹੋਵੋ[ਭੇਖ ਰੇਖ]ਇਸ ਨਿਰਮਲ ਭੇਖ ਦੀ ਨਿਸ਼ਾਨੀ ਅਤੇ [ਗੁਨ ਧਰਨੀ] ਵੇਦ ਵਿੱਦਿਆ ਆਦਿਕ ਗੁਣਾਂ ਦੇ ਧਾਰਨ ਵਾਲੀ ਤੁਹਾਡੀ ਸੰਪ੍ਰਦਾਇ[ਧੀਰਜ ਨਿਰਮਲ ਨਾਮਾ]ਧੀਰਜ ਨਾਲ ਨਿਰਮਲ ਨਾਮ ਦੇ ਧਾਰਨ ਵਾਲੀ ਹੋਵੇਗੀ। [10][ਨਿਰਮਲ ਬਾਨੀ] ਦ੍ਵੈਤ ਦੀ ਮੈਲ ਤੋਂ ਰਹਿਤ ਅਦ੍ਵੈਤ ਮਤ ਦਾ ਕਥਨ ਕਰਨ ਵਾਲੇ ਵੇਦ ਤੇ ਗੁਰੂ ਬਾਣੀ[ਪਠਠਤ ਨਿਰਮਲ]ਜਿਸ ਦੇ ਪੜ੍ਹਨ ਨਾਲ ਅਤੇ [ਨਿਰਮਲ ਪਟ ਗੁਣ ਧਾਮਾ] ਸ਼ੁੱਧ ਸ੍ਰੇਸ਼ਟ ਗੁਣਾਂ ਦਾ ਤੇ ਚਤੁਰਾਈ ਦਾ ਘਰ ਹੋ ਜਾਂਦਾ ਹੈ। [11]ਬਹੁਤੇ। [12]ਗਿਆਨਵਾਨ।

ਬੰਦਨ ਕਰਿ ਕੈ। ਪ੍ਰਸ਼ਨ ਕੀਨ[1] ਐਸ ਮੁਦ ਭਰ ਕੈ । ਹੇ ਸਤਿਗੁਰੁ ਤੁਮ ਪੂਰਨ ਕਾਮੀ[2] । ਸਰਬਗ[3] ਸਰਬ ਸ਼ਕਤਿ ਯੁਤ[4] ਸ੍ਵਾਮੀ॥ ੭੭॥ ਰਾਵਰ[5] ਬਾਣੀ ਜੋਊ ਉਚਾਰੀ । ਦਾਯਕ ਗ੍ਯਾਨ ਬਿਗ੍ਯਾਨ ਉਦਾਰੀ[6] । ਚਿੰਨ੍ਹ ਸ਼ਰ੍ਹਾ ਕੇ[7] ਤਨ ਪਰ ਜੇਤੇ। ਧਾਰਤ ਭੇਖੀ ਖੰਡੇ ਤੇਤੇ[8] ॥੭੮॥ ਹਿੰਦੂ ਤੁਰਕ ਮਸੀਤ ਦੇਵਾਲੇ। ਦ੍ਵੈਤ ਤਜਾਈ ਏਕ ਦਿਖਾਲੇ । ਏਕ ਅਕਾਲ ਉਪਾਸ[9] ਬਤਾਯੋ। ਮਤੋ ਅਦ੍ਵੈਤ ਸਹੀ ਦਿਖਰਾਯੋ[10] ॥ ੭੯॥ ਸੋਈ ਬਚਨ ਰਾਵਰੇ ਸੁਨ ਕੈ। ਚਾਰੋਂ ਬਰਨ ਭਏ ਇਕ ਗੁਨ ਕੈ । ਅਬਿ ਜਬਿ ਸਿੰਘ ਪੰਥ ਤੁਮ ਕੀਨੋ। ਦ੍ਵੈਤ ਦਿਢਾਈ ਕਿਹ ਹਿਤ ਪੀਨੋ[11] ॥ ੮੦ ॥ ਮੀਣੇ ਆਦਿਕ ਪਾਂਚੋ ਜੇਵੀ[12]। ਇਹ ਸਭਿ ਸਤਿਨਾਮ ਕੇ ਸੇਵੀ[13]। ਇਨ ਸੈਂ ਬਰਤਨ ਜੋ ਛੁਡਵਾਈ। ਘਰ ਹੀ ਮਾਂਹਿ ਫੂਟ ਕਜੋਂ ਪਾਈ॥੮੧॥ਦੁਤੀਆ ਸ਼ੰਕਾ ਇਹੁ ਮਨਿ ਆਈ। ਕੱਛਾਦਿਕ ਜੋ ਸ਼ਰ੍ਹਾ ਦਿਢਾਈ। ਚਿੰਨ੍ਹ ਸ਼ਰ੍ਹਾ ਕੇ ਔਰਨ ਕੇਰੇ[14] । ਖੰਡਨ ਕੀਨੇ ਤੁਮੈਂ ਬਧੇਰੇ ॥੮੨॥ ਅਪਨੇ ਮੰਡੇ ਖੰਡੇ ਔਰੈਂ[15]। ਇਹੁ ਸਾਧਕ ਬਾਧਕ ਤੁਲ ਤੌਰੈਂ[16]। ਇਹ ਸੰਸੇ ਹਮਰੇ ਸਭਿ ਹਰੋ[17] । ਦਾਸ ਜਾਨ ਕੈ ਕਿਰਪਾ ਕਰੋ ॥੮੩॥ ਨਿਜ ਸਿੱਖਨ ਕੇ ਸੁਨਿ ਗੁਰੁ ਸੰਸੇ । ਮੋਦ ਹੋਇ ਸੋ ਸਿਖ ਪ੍ਰਸੰਸੇ[18] । ਸੰਸੇ ਭ੍ਰਮ ਭੇਦ ਤਮ ਹਰਨੇ । ਹੇਤ[19], ਬਚਨ ਯਾ ਬਿਧਿ ਗੁਰੁ

---

[1]ਸਵਾਲ ਕੀਤਾ । [2]ਕਾਮਨਾ ਪੂਰਨ ਕਰਨ ਵਾਲੇ ਹੋ। [3]ਸਾਰਿਆਂ ਦੇ ਜਾਣੂ। [4]ਸਹਿਤ। [5]ਆਪ ਨੇ। [6]ਸ੍ਰੇਸ਼ਟ ਗੁਪਤ ਗਿਆਨ ਤੇ ਪ੍ਰਤੱਖ ਗਿਆਨ ਦੇ ਦੇਣ ਵਾਲੀ ਹੈ।[7]ਕਰਮ ਕਾਂਡ ਦੇ ਨਿਸ਼ਾਨ। [8]ਉਤਨਿਆਂ ਦਾ ਖੰਡਨ ਕੀਤਾ ਹੈ। [9]ਜਿਸ ਦੀ ਉਪਾਸ਼ਨਾ ਕਰੀਏ। [10]ਇਕ ਦੀ ਉਪਾਸ਼ਨਾ ਵਾਲਾ ਮੱਤ ਠੀਕ ਵਿਖਾਇਆ ਹੈ । [11]ਕਿਸ ਵਾਸਤੇ [ਪੀਨੋ] ਤਕੜੀ ਦ੍ਵੈਤ ਪੱਕੀ ਕਰਵਾਈ ਹੈ । [12]ਜਿਹੜੇ ਇਹ ਪੰਜ ਮੀਣੇ, ਮਸੰਦ, ਧੀਰ ਮਲੀਏ, ਰਾਮਰਾਈਏ, ਗੰਗੂ ਸ਼ਾਹੀਏ ਆਦਿਕ ਹਨ। [13]ਉਪਾਸ਼ਨਾ ਕਰਨ ਵਾਲੇ। [14]ਹੋਰਨਾਂ ਮਜ਼ਹਬਾਂ ਦੇ। [15]ਆਪਣੇ ਦੀ ਪੁਸ਼ਟੀ ਤੇ ਦੂਜੇ ਦਾ ਖੰਡਨਕੀਤਾਹੈ। [16][ਸਾਧਕ]ਮੰਡਨ ਦੀ ਜੁਗਤੀ ਤੇ[ਬਾਧਕ] ਖੰਡਨ ਦੀ ਜੁਗਤੀ ਦਾ ਤ੍ਰੀਕਾ [ਤੁਲ]-ਇਕੋ ਜਿਹਾ ਹੈ ਭਾਵ ਜੇ ਆਪਣੇ ਚਿੰਨ੍ਹਾਂ ਦਾ ਮੰਡਨ ਕਰੋਗੇ ਤਾਂ ਦੂਜੇ ਮਤਾਂ ਦੇ ਚਿੰਨ੍ਹਾਂ ਦਾ ਵੀ ਮੰਡਨ ਹੋ ਜਾਵੇਗਾ ਤੇ ਜੇ ਦੂਜੇ ਦੇ ਮਤ ਦੇ ਚਿੰਨ੍ਹਾਂ ਦਾ ਖੰਡਨ ਕਰੋਗੇ ਤਾਂ ਆਪਣੇ ਮਤ ਦੇ ਚਿੰਨ੍ਹਾਂ ਦਾ ਵੀ ਖੰਡਨ ਹੋ ਜਾਵੇਗਾ। [17]ਨਾਸ਼ ਕਰੋ। [18]ਸਿੱਖਾਂ ਦੀ ਉਪਮਾਂ ਕੀਤੀ। [19]ਅਨ੍ਹੇਰਾ ਦੂਰ ਕਰਨ ਵਾਸਤੇ ।

ਬਰਨੇ[1] ॥੮੪॥ ਪਾਂਚ ਮੇਲ ਜੋ ਹਮ ਤਜਵਾਏ । ਸੋ ਦੋ ਬਿਧਿ ਕੇ ਹੈਂ ਭਲ ਭਾਏ[2] । ਮੀਣੇ ਆਦਿਕ ਪਾਂਚੋ ਜੋਈ । ਬਹਿਰ ਮੁਖੀ ਨਰ ਤਜਾਗੈਂ ਸੋਈ ॥੮੫॥ ਤਿਉਂ ਹੀ ਕੱਛਾਦਿਕ ਜੋ ਸ਼ਰ੍ਹਾ । ਬੰਧਨ ਤਿਨ ਹੀ ਹਿਤ ਇਹੁ ਕਰਾ[3] । ਪੰਥ ਮੋਰ, ਬਿਨ ਇਤਨੀ ਸ਼ਰ੍ਹਾ । ਜਗ ਤੈ ਜੁਦਾ ਨ ਰੈਹੈ ਜਰਾ ॥੮੬॥ ਅਰ ਔਰੈਂ ਪੰਥਨ ਕੇ ਜੈਸੇ । ਬੰਧਨ ਸ਼ਰ੍ਹਾ ਨ ਹਮਰੇ ਤੈਸੇ । ਚਿੰਨਜ ਔਰ ਭੇਖਨ ਕੇ ਜੇਤੇ । ਮਾਨੁਖ ਕ੍ਰਿਤ ਨਿਰੱਰਥਕ[4] ਤੇਤੇ ॥੮੭॥ ਕੇਸ, ਲਿੰਗ, ਸੁਤ ਛੇਦਨ[5] ਆਦੀ । ਬੇਮੁਖ ਪ੍ਰਭ ਤੈ ਧਾਰਤ ਬਾਦੀ[6] । ਪ੍ਰਭੁ ਕੀ ਕ੍ਰਿਤ ਮਿਟੈ ਹੈਂ ਜੇਈ । ਦੋਜ਼ਕ ਪੈਹੈਂ ਗੁਰੁ ਸਿਸ ਤੇਈ[7] ॥ ੮੮ ॥ ਯਾਂ ਤੇ ਚਿੰਨਜ ਉਨੋਂ ਕੇ ਖੰਡੇ । ਈਸ ਬਿਮੁਖ ਹਮ ਜਾਨ ਪ੍ਰਖੰਡੇ । ਹਮ ਨਹਿਂ ਪ੍ਰਭ ਕੀ ਕ੍ਰਿਤ ਮਿਟਾਈ । ਰੱਖਯਾ ਕਰਨ ਸ਼ਰ੍ਹਾ ਠਹਿਰਾਈ ॥ ੮੯ ॥ ਉਨ ਤੈ ਸ਼ਰ੍ਹਾ ਠੀਕ ਯੌਂ ਮੇਰੀ । ਈਸ਼੍ਵਰ ਕਰਿ ਹੈ ਕ੍ਰਿਪਾ ਬਧੇਰੀ । ਪੜਦਾ ਰੱਖਕ ਕੱਛ ਮਹਾਨਾ । ਹੈ ਆਦੀ ਛਤ੍ਰਿਨਿ ਕਾ ਬਾਨਾ ॥੯੦॥ ਰਿਖੀ ਮੁਨੀ ਹੂਏ ਜਗਿ ਜੇਤੇ । ਧਾਰਤ ਰਹੇ ਕੇਸ ਦਿਢ[8] ਤੇਤੇ । ਈਸ਼ ਰਚਿਤ ਹਮ ਚਿੰਨਜ ਧਰਾਏ । ਕੀਨੋ ਥੂਣੀ ਖਨਨ ਨਿਆਂਏ[9] ॥੯੧॥ ਯਾਤੈਂ ਚਿੰਨਜ ਸ਼ਰ੍ਹਾ ਮਮ ਜੋ ਹੈ । ਸਾਧਕ ਬਾਧਕ ਤੁੱਲ ਨ ਕੋ ਹੈ[10] । ਗੁਣ ਅਨੇਕ ਮਮ ਸ਼ਰ੍ਹਾ ਮਝਾਰੇ । ਔਰਨ ਮੈਂ ਜਿਉ ਦੂਖਨ ਭਾਰੇ ॥੯੨॥ ਪਾਂਚ ਮੇਲ ਜੋ ਤਜਾਗ ਕਰਾਏ । ਮੀਣੇ ਆਦਿਕ ਬਹਿਰ ਲਖਾਏ[11] । ਗੁਰੁ ਗਾਦੀ ਕੇ ਏਹੁ ਬਿਰੋਧੀ । ਰਹੇ, ਯਾਂਹਿ ਤੈ ਕਰੇ

---

[1]ਕਹੇ । [2]ਚੰਗੀ ਤਰ੍ਹਾਂ (ਜਾਣੋ) । [3]ਤਿਨ੍ਹਾਂ ਸਿੰਘਾਂ ਵਾਸਤੇ ਹੀ ਇਹ ਕੱਛ ਆਦਿ ਦਾ ਬੰਧਨ ਕੀਤਾ ਹੈ । [4]ਬਿਨਾਂ ਮਤਲਬ ਤੋਂ । [5]ਕੰਨ ਆਦਿਕ ਦਾ ਕੱਟਣਾ । [6]ਝਗੜਾਲੂ । [7]ਉਹ ਗੁਰੂ ਤੇ ਚੇਲੇ । [8]ਪੱਕੀ ਤਰ੍ਹਾਂ । [9]ਜਿਵੇਂ [ਥੂਣੀ] ਮੁੰਨੀ ਨੂੰ ਗੱਡ ਕੇ ਫੇਰ ਬਾਰ ਬਾਰ ਉਸ ਨੂੰ [ਖਨਨ] ਹਿਲਾ ਹਿਲਾ ਕੇ ਪਾਸੀਂ ਹੋਰ ਮਿੱਟੀ ਰੋੜੇ ਬਜਰੀ ਆਦਿ ਪਾ ਕੇ ਪੱਕਾ ਕਰਦੇ ਹਨ ਤਿਵੇਂ ਕਿਸੇ ਗਲ ਨੂੰ ਬਾਰ ਬਾਰ ਕਹਿ ਕੇ ਪੱਕਾ ਕੀਤਾ ਜਾਵੇ ਉਥੇ ਇਹ[ਨਜਾਯ] ਕਹਾਵਤ ਵਰਤੀ ਜਾਂਦੀ ਹੈ । [10][ਸਾਧਕ] ਮੰਡਨ ਦੀ ਜੁਗਤੀ ਤੇ [ਬਾਧਕ] ਖੰਡਨ ਦੀ ਜੁਗਤੀ ਕੋਈ ਇਕੋ ਜਿਹੀ ਨਹੀਂ ਭਾਵ ਸਾਡੇ ਚਿੰਨ੍ਹ ਦੇ ਮੰਡਨ ਦੀਆਂ ਜੁਗਤੀਆਂ ਨਾਲ ਹੋਰਨਾਂ ਦੇ ਚਿੰਨ੍ਹਾਂ ਦਾ ਮੰਡਨ ਨਹੀਂ ਹੁੰਦਾ ਤੇ ਦੂਜਿਆਂ ਦੇ ਚਿੰਨ੍ਹਾਂ ਦੇ ਖੰਡਨ ਦੀਆਂ ਜੁਗਤੀਆਂ ਨਾਲ ਸਾਡੇ ਚਿੰਨ੍ਹਾਂ ਦਾ ਖੰਡਨ ਨਹੀਂ ਹੁੰਦਾ । [11]ਬਾਹਰ ਦੇ ਜਾਣੋ ।

ਨਿਰੋਧੀ[1] ॥੯੩॥ ਸੋ ਭੀ ਵਾਸਤਵ ਗੌਣ ਲਖੀਜੈ[2] । ਪਾਂਚ ਕੋਸ਼ ਤਜਨੇ ਮੁਖ ਲੀਜੈ[3] । ਇਨ ਕਾ ਸੰਗੀ ਹੋਵਤ ਜੋਈ । ਭੋਗਤ ਦੂਖ ਚੁਰਾਸੀ ਸੋਈ ॥੯੪॥ ਪਾਂਚ ਕੋਸ਼ ਤੇ ਜੋਊ ਅਸੰਗੇਂ। ਰੈਹੈ, ਪੈਹੈ ਮੁਕਤਿ ਅਭੰਗੈ[4]। ਬ੍ਰਹਮਾ-ਨੰਦ ਅਟਲ ਸੁਖ ਪੈਹੈ। ਜਨਮ ਮਰਨ ਮੈਂ ਫੇਰ ਨ ਐਹੈ ॥ ੯੫ ॥ ਮੁਖਜ ਤਯਾਗ ਅੰਤ੍ਰ ਇਨ ਹਈਏ[5] । ਗੁਰੁ ਸਿੱਖਨ ਕੋ ਕਰਨੋ ਚਹੀਏ। ਬਹਿਰ ਗੌਣ ਮੀਣੇ ਲੌ ਜਯੋਂ ਹੈਂ । ਬਹਿਰ ਸ਼ਰ੍ਹਾ ਕੱਛਾਦਿਕ ਤਯੋਂ ਹੈਂ॥੯੬॥ਸਿੱਖ ਬਿਬੇਕੀ ਹਮਰੇ ਜੇ ਹੈਂ । ਨਿਰਮਲ ਰਿਦੇ ਨਿਰਮਲੇ ਵੇਹੈਂ । ਅੰਤ੍ਰੀਵ ਤਿਨ ਹਿਤ ਮੁਖ ਸ਼ਰ੍ਹਾ। ਧਾਰਨ ਜੋਗ ਏਹੁ ਹੈ ਵਰਾ[6] ॥ ੯੭ ॥ ਇਮ ਕਹਿ ਸਤਿਗੁਰੁ ਛੰਦ ਉਚਾਰੇ। ਸਰਬ ਲੋਹ ਮੈਂ ਜੋ ਹੈਂ ਸਾਰੇ । ਤਨਕ ਭਨਕ[7] ਸੋ ਇਹਾਂ ਦਿਖੈ ਹੈਂ । ਗ੍ਰੰਥ ਬਢਨ ਡਰਿ ਸਭਿ ਨਹਿੰ ਕੈਹੈਂ ॥੯੮॥

ਤਥਾਹੀ ਸ੍ਰੀ ਮੁਖ ਵਾਕਜ, ਪਦਾ ਛੰਦ* ॥

ਐਸ ਖਾਲਸਹਿ ਖਾਲਸ ਪਦ ਪ੍ਰਾਪਤਿ, ਨਿਰੰਕਾਰ ਸੁ ਸਰੂਪ ਮਹਾਨੰ[8] ॥੧॥ ਰਹਾਉ ॥ ਗੁਰੁ ਉਪਦੇਸ਼ ਸਿੱਖਨ ਪ੍ਰਤਿ ਭਾਸਨਿ, ਮੁੱਦ੍ਰਿਤ ਕੱਛ ਕੇਸ ਕ੍ਰਿਪਾਨੰ[9] ॥ ਤਾਂਕੀ ਰਹਿਨਿ ਸ੍ਰਿਤਿਜੁਕਤਿ ਭਾਖਤਿ; ਦਸ ਗ੍ਰਾਹੀ ਖਾਲਸਹ ਪ੍ਰਧਾਨੰ[10] ॥ ਦਯਾ, ਦਾਨ ਅਰੁ ਛਮਾ, ਸ਼ਨਾਨੰ, ਸੀਲ, ਸੁਚ, ਸਤਯੰ-

---

[1]ਇਨ੍ਹਾਂ ਨਾਲ ਵਰਤਣ ਦੀ [ਨਿਰੋਧੀ] ਰੁਕਾਵਟ ਕੀਤੀ ਹੈ । [2]ਉਹ ਵੀ ਅਸਲ ਵਿੱਚ [ਗੌਣ] ਸਾਧਾਰਨ ਜਾਣੋ । [ਸਾਧਾਰਨ—ਜੋ ਮੁਖਜ ਨਾ ਹੋਵੇ]। [3]ਪੰਜਾਂ ਕੋਸ਼ਾਂ ਨੂੰ ਤਿਆਗਣਾ ਮੁਖ ਜਾਣੋ। [4]ਇਕ ਰਸ ਮੁਕਤੀ ਪਾ ਲੈਂਦਾ ਹੈ। [5]ਇਨ੍ਹਾਂ ਪੰਜਾਂ ਨੂੰ ਜੋ ਅੰਦਰ ਹਨ ਤਿਆਗਣੇ ਮੁਖਜ (ਜਾਣ ਕੇ ਇਨ੍ਹਾਂ ਦਾ ਤਿਆਗ)। [6]ਸ੍ਰੇਸ਼ਟ। [7]ਥੋੜਾ ਜੇਹਾ ਕਹਿ ਕੇ। [8]ਐਸੇ ਖਾਲਸੇ ਨੂੰ ਹੀ [ਖਾਲਸ ਪਦ] ਮੁਕਤੀ ਦਾ ਦਰਜਾ ਪ੍ਰਾਪਤ ਹੁੰਦਾ ਹੈ ਉਹੋ ਹੀ ਖਾਲਸਾ ਨਿਰੰਕਾਰ ਦਾ ਮਹਾਨ (ਉੱਤਮ) ਸਰੂਪ ਹੈ । [9]ਮੈਂ (ਆਦਿ ਭਾਵ ਪਹਿਲੇ) ਸਤਿਗੁਰਾਂ ਦੇ ਉਪਦੇਸ਼ (ਤੁਸਾਂ) ਗੁਰਸਿੱਖਾਂ ਨੂੰ ਉਚਾਰਨ ਕਰਕੇ ਸੁਣਾਉਂਦਾ ਹਾਂ, ਜੋ ਤੁਸੀਂ ਕੱਛ ਕੇਸ ਤੇ ਕ੍ਰਿਪਾਨਾਂ ਨਾਲ [ਮੁੱਦ੍ਰਿਤ] ਸਜੇ ਹੋਏ ਹੋ। [10]ਉਸ (ਖਾਲਸੇ) ਦੀ ਰਹਿਣੀ (ਜਿਸ ਤਰ੍ਹਾਂ ਕਿ ਮੈਂ ਗੁਰਬਾਣੀ ਰਾਹੀਂ) [ਸ੍ਰਿਤਿਜੁਕਤਿ] ਸੁਣੀ ਹੋਈ ਹੈ ਕਹਿੰਦਾ ਹਾਂ ਕਿ [ਦਸ ਗ੍ਰਾਹੀ] ਦਸਾਂ ਗੁਣਾਂ ਨੂੰ ਗ੍ਰਹਣ ਕਰਨ ਵਾਲੇ ਖਾਲਸਾ ਹੀ [ਪ੍ਰਧਾਨ] ਮੁਖੀਆ ਹੈ ।

*ਇਹ ਅੰਕ ਨੰ: ੬,੭ ਤੇ ੫ ਸ੍ਰੀ ਸਰਬ ਲੋਹ ਗ੍ਰੰਥ ਦੇ ਪੋਥੀ ਰਾਗ ਦੂਜਾ ਦੇ ਪੰਨਾ ੫੨੯-੩੦ ਤੇ ਹਨ ਉਥੇ ੫ ਨੰ: ਅੰਕ ਪਹਿਲਾ ਤੇ ੬ ਤੇ ੭ ਨੰ: ਅੰਕ ਮਗਰੋਂ ਹੈ ਪਰ ਏਥੇ ਅੰਕ ਨੰ: ੫ ਬਾਦ 'ਚ ਹੈ ।

ਸੰਭਾਨੰ[1]॥ ਸਾਧਨ-ਸਿੱਧ, ਸੂਰ ਭਗਤ ਮਾਨੰ, ਦਸ ਗ੍ਰਾਹੀ ਆਸਤਕ ਪ੍ਰਮਾਨੰ[2] ॥੬॥ ਤਯਾਗੀ ਦਸ ਬਿਰੋਧ ਮਤ੍ਰ, ਹਿੰਸਾ, ਹੰਕਾਰ, ਆਲਸ, ਕ੍ਰਿਪਨਤਾ ਅਪ੍ਰਮਾਨੰ[3]॥ ਕਠੋਰਤਾ ਜੜਤਾ ਕੁਚੀਲਤਾ ਅਸੌਚਤਾ ਕਲਮਾ ਨਹਿੰ ਮਾਨੰ[4] ॥ ਦਸ ਗ੍ਰਾਹੀ ਦਸ ਤਯਾਗੀ ਐਸੋ, ਤਾਹਿ ਖਾਲਸਹ ਕਥਤ ਸੁਜਾਨੰ[5] ॥ ਅਸੁ ਖਾਲਸਹ ਖਾਲਸ ਪਦ ਪ੍ਰਾਪਤਿ, ਨਿਰੰਕਾਰ ਸੁ ਸ੍ਵਰੂਪ ਮਹਾਨੰ ॥੭॥ ਐਸੇ ਗੁਨ ਹਰੀ[6] ਖਾਲਸੇ ਬਖਸ਼ੇ, ਭਗਤ ਗਯਾਨੀ ਰਾਜ ਜੋਗੇਸ਼੍ਵਰ[7] । ਛਤ੍ਰਿਯ ਬ੍ਰਿਤਿ ਅਨੰਨਯੁਪਾਸ਼ਕ, ਤਯਾਗੀ ਸੰਤ ਸੂਰ ਭੁਵਨੇਸ਼੍ਵਰ[8] । ਗ੍ਰਾਹੀ ਸੁਭ ਤਯਾਗਿ ਬਿਵਰਜਿਤਿ, ਸ੍ਰੁਤਿ ਆਗਿਆ ਸ੍ਰੀ ਮੁਖ ਪ੍ਰਮੇਸ਼੍ਵਰ[9] ॥ ਗੀਤਾ ਉਪਨਿਸ਼ਦਨਿ ਮਹਾਂ ਵਾਕੵ, ਰਹਿਨੀ ਭਗਤਿ ਗਯਾਨਿ ਬ੍ਰਿਤੇਸ਼੍ਵਰ[10]॥੮॥ ਦੋਹਰਾ ॥ ਆਤਮ ਰਸ ਜੋ ਜਾਨਹੀ, ਸੋ ਹੈ ਖਾਲਸਾ ਦੇਵ[11] ॥ ਪ੍ਰਭੁ ਮੈਂ ਮੋ ਮੈਂ ਤਾਸ ਮੈਂ, ਰੰਚਕ ਨਾਂਹਿਨ ਭੇਵ[12]॥ ਔਰ ਠੌਰ ਦੋ: ॥ ਪਢੈ ਬੇਦ ਆਗਮ ਘਨੇ[13], ਗਹਿ ਬਿੱਪਰਨ ਕੀ ਰੀਤਿ[14] ॥ ਫਿਰੈਂ ਭੇਖ ਧਰਿ ਸ਼ਸਤ੍ਰ ਤਜਿ, ਮੇਰੇ ਸਿੱਖ ਅਭੀਤ[15] ॥ ਪ੍ਰਮਾਨ ਸਰਬ ਲੋਹ ਕੇ ॥ ਚੌ: ॥ ਕੱਛ ਕ੍ਰਿਪਾਨ ਕੇਸ ਤੈ ਮੁੰਦ੍ਰੀ[16] ॥ ਜੋ ਪਹਿਰੇ ਸੋ ਗੁਰੁਸਿਖ ਸੁੰਦ੍ਰੀ[17] ॥ ਧਰਮ ਹਰੀ ਕੋ

---

[1]ਦਇਆ, ਦਾਨ, ਖਿਮਾਂ, ਇਸ਼ਨਾਨ, [ਸੀਲ] ਜਤ, ਪਵਿੱਤ੍ਰਤਾ, ਸਤਿ ਦੀ ਪ੍ਰਤੀਤੀ ਹੋਣੀ। [2]ਸਾਧਨਾਂ ਨੂੰ ਸਿੱਧ ਕਰ ਚੁੱਕਾ ਹੋਇਆ,ਸੂਰਬੀਰ ਤੇ ਭਗਤੀ ਕਰਨ ਵਾਲਾ, (ਇਹਨਾਂ) ਦਸਾਂ ਗੁਣਾਂ ਨੂੰ ਗ੍ਰਹਣ ਕਰਨ ਵਾਲਾ ਅਤੇ [ਆਸਤਕ] ਪ੍ਰਮੇਸ਼ਰ ਤੇ ਭਰੋਸਾ ਰਖਣ ਵਾਲਾ ਹੀ (ਸਤਿਗੁਰਾਂ ਦੇ ਖਾਲਸੇ ਵਿੱਚ) ਪ੍ਰਮਾਨੀਕ ਹੈ। [3]ਦਸਾਂ ਅਉਗਣਾਂ ਦਾ ਤਿਆਗੀ ਹੋਵੇ, ਜੋ ਗੁਰੂ ਦੇ ਮਤ ਦਾ ਵਿਰੋਧੀ ਹੈ, [ਹਿੰਸਾ] ਜੀਆਂ ਨੂੰ ਮਾਰਨਾ, ਹੰਕਾਰ ਆਲਸ ਤੇ ਬਹੁਤੀ ਕੰਜੂਸੀ। [4]ਕਠੋਰਪੁਣਾ, ਮੂਰਖਪੁਣਾ, ਮੈਲੇ ਕਪੜੇ ਧਾਰਨੇ, ਅਪਵਿੱਤ੍ਰਤਾ ਤੇ ਮੁਸਲਮਾਨੀ ਕਲਮਾਂ (ਇਨ੍ਹਾਂ ਦਸਾਂ ਨੂੰ ਖਾਲਸਾ) ਨਾ ਮੰਨੇ। [5]ਚਤੁਰ ਪੁਰਸ਼। [6]ਪ੍ਰਮੇਸ਼ਰ ਨੇ। [7]ਰਾਜਿਆਂ ਅਤੇ ਜੋਗੀਆਂ ਦਾ ਸੁਆਮੀ। [8]ਛਤ੍ਰੀਆਂ ਵਰਗੀ [ਬ੍ਰਿਤਿ] ਉਪਜੀਵਕਾ ਵਾਲਾ, [ਅਨੰਨਯੁਪਾਸਕ] (ਪ੍ਰਮੇਸ਼ਰ ਤੋਂ ਬਿਨਾਂ) ਹੋਰ ਕਿਸੇ ਦਾ ਉਪਾਸ਼ਕ ਨਹੀਂ, ਤਿਆਗੀ, ਸੰਤ, ਸੂਰਮਾਂ, ਧਰਤੀ ਦਾ ਮਾਲਕ। [9]ਚੰਗੇ ਗੁਣਾਂ ਨੂੰ ਗ੍ਰਹਣ ਕਰਨ ਵਾਲਾ, [ਬਿਵਰਜਤ] ਅਉਗਣਾਂ ਦਾ ਚੰਗਾ ਤਿਆਗੀ, ਪ੍ਰਮੇਸ਼ਰ ਦੇ ਸੁਭਾਇਮਾਨ ਮੁਖ ਤੋਂ ਉਚਰੇ [ਸ੍ਰੁਤਿ] ਵੇਦ ਭਾਵ ਗਿਆਨ ਦੀ ਆਗਿਆ ਮੰਨਣ ਵਾਲਾ ਹੈ । [10][ਖਾਲਸਾ] ਗੀਤਾ, ਉਪਨਿਸ਼ਦਾਂ ਤੇ ਮਹਾਂਵਾਕਾਂ ਅਨੁਸਾਰ ਭਗਤੀ ਦੀ ਰਹਿਣੀ ਤੇ ਗਿਆਨ ਬ੍ਰਿਤੀ ਦਾ ਸੁਆਮੀ ਹੈ। [11][ਦੇਵ]ਪ੍ਰਮੇਸ਼ਰ ਭਾਵ ਵਾਹਿਗੁਰੂ ਜੀ ਕਾ ਖਾਲਸਾ ਹੈ। [12]ਥੋੜ੍ਹਾ ਜਿਹਾ ਵੀ ਫਰਕ ਨਹੀਂ ਹੈ। [13]ਬਹੁਤੇ ਵੇਦ ਤੇ ਸ਼ਾਸਤ੍ਰ ਪੜ੍ਹ ਕੇ। [14]ਬ੍ਰਾਹਮਣਾਂ ਦੀ ਰੀਤੀ (ਵਿੱਦਿਆ ਪੜ੍ਹਨੀ ਪੜ੍ਹਾਉਣੀ, ਦਾਨ ਦੇਣਾ ਲੈਣਾ, ਪੂਜਾ ਕਰਨੀ ਕਰਾਉਣੀ) ਗ੍ਰਹਣ ਕਰਕੇ। [15]ਸ਼ਸਤ੍ਰ ਛੱਡ ਕੇ (ਨਿਰਮਲ) ਭੇਖ ਧਾਰ ਕੇ ਮੇਰੇ ਸਿਖ[ਅਭੀਤ] ਨਿਰਭੈ ਫਿਰਨਗੇ। [16]ਤਿੰਨ ਨਿਸ਼ਾਨੀਆਂ ਹਨ। [17]ਸੁੰਦਰਤਾ ਵਾਲਾ ਹੈ।

ਕੀਨ ਉਚਾਰੇ ॥ ਬੇਦ, ਬੇਦ ਕੈ ਬਹੁਰ ਵਿਚਾਰੇ[1] ॥ ਔਰ ਗ੍ਰੰਥਾਂ ਕੇ ॥ ਦੋ:॥
ਮਮ ਗਤਿ ਤਨ ਗਤਿ ਕਾਲ ਕਿਛੁ ਸਿੰਘਨ ਮਗ ਤੇਤੀਸ ॥ ਸਨ ਬਤੀਸਨ
ਤੀਸ ਗੁਨ, ਦੇਵ ਭੇਖ ਜਗਦੀਸ ॥ ਮ੍ਰਿਗ ਪਤਿ ਬ੍ਰਿਖ ਮਮ ਬਚਨ ਗਹਿ,ਤੁਵ
ਭਵ ਮੈ ਭਵ ਰੇਖ ॥ ਪਟ ਤਨ ਉੱਜਲ ਉੱਜਲੇ ਨਿਰਮਲ ਬਹੁ ਭਵ ਭੇਖ ॥

ਕਵੋਕਿਤ ਚੌਪਈ ॥ ਇਤਜਾਦਿਕ ਗੁਰੁ ਬਚਨ ਅਪਾਰੇ । ਸਰਬ ਲੋਹ ਮੈਂ ਲਖੋ ਉਚਾਰੇ । ਕੇਚਿਤ ਪੰਜ ਸੌ ਸਾਖੀ ਕੇਰੇ । ਬਚਨ ਦਿਖਾਏ ਗੁਰੁ ਕੇ ਹੇਰੇ[2] ॥ ੯੯॥ ਕਿਛੁਕ ਕੇਸਰਾ ਸਿੰਘ ਕੀ ਸਾਖੀ । ਕੇਰ ਕਥਾ, ਈਹਾਂ ਹਮ ਰਾਖੀ। ਅਧਿਕ ਭੇਖ ਪ੍ਰਭਾਕਰ ਮਾਹੈਂ । ਲਿਖੇ ਪ੍ਰਮਾਨ ਪਿਖੇ ਜੋ ਚਾਹੈ ॥੧੦੦॥ ਪੁਨ ਸੰਤੋਖ ਸਿੰਘ ਭੀ ਗਾਯੋ। ਮਧ ਸੂਰਜ ਪ੍ਰਕਾਸ਼ ਲਖਾਯੋ[3] । ਜਬਿ ਗੁਰੁ ਪੰਥਹਿ ਅੰਮ੍ਰਿਤ ਦੀਨੋ। ਤਿਸ ਪ੍ਰਸੰਗ ਮੈਂ ਆਛੇ ਚੀਨੋ[4] ॥੧੦੧॥ ਦੋਹਰਾ ॥ ਦਸਮ ਗੁਰੂ ਕੇ ਵਕਤ ਮੈਂ, ਹੁਤੇ ਨਿਰਮਲੇ ਜੋਇ । ਰਹਿਤੇ ਬਨੇ ਬਿਰਕਤ ਬਹੁ, ਮਿਲੇ ਪੰਥ ਮੈਂ ਸੋਇ ॥੧੦੨॥ ਚੌਪਈ ॥ ਸਤੋ ਗੁਨੀ ਕਿਰਜਾ ਥੇ ਰਖਤੇ । ਹਰਿ ਗੁਰੁ ਭਗਤੀ ਕਾ ਰਸ ਚਖਤੇ । ਸ਼ਾਸਤ੍ਰ ਸਤਿ[5] ਥੇ ਪਢਤੇ ਸੁਨਤੇ। ਚਰਚਾ ਗਜਾਨ ਬ੍ਰਹਮਾਤਮ ਧੁਨਤੇ[6] ॥੧੦੩॥ ਭਜਨ ਮਾਂਹਿ ਥੇ ਨਿਸ ਦਿਨ ਰਹਿਤੇ। ਸਤਿਗੁਰੁ ਤਿਨੈ ਨਿਰਮਲੇ ਕਹਿਤੇ । ਵੀਚ ਸਭਾ ਸੋ ਜਬੈ ਆਵਤੇ । ਅਏ ਨਿਰਮਲੇ ਸਭਿ ਬਤਾਵਤੇ ॥੧੦੪॥ ਬ੍ਰਹਮ ਗਜਾਨ ਬਿਨ ਚਰਚਾ ਔਰੈਂ। ਗੁਰੁ ਭੀ ਤਬਿ ਨ ਚਲਾਤੇ ਗੌਰੈਂ[7] । ਔਰ ਕਾਮ ਨਹਿੰ ਤਿਨੈ ਬਤਾਤੇ। ਬਿਦਜਾ ਪਢਨ ਪਢਾਨ ਰਖਾਤੇ॥੧੦੫॥ ਯੱਦਪਿ ਸ਼ਸਤ੍ਰ ਭੀ ਥੇ ਧਰਤੇ। ਗੁਰੁ ਆਗਜਾ ਤੇ ਅਰਿਗਨ ਹਰਤੇ[8] । ਤੌ ਭੀ ਰਖਤੇ ਮੁਖਜ ਬਿਰਕਤੀ। ਰਹਿਤੇ ਨਿਮ੍ਰੀ ਭਾਵ ਸ-ਭਗਤੀ[9]॥੧੦੬॥ ਜਰ ਜੋਰੂ ਜਾਮੀਨ ਨ

---

[1]ਜੋ ਬੇਦ ਹਰੀ ਦੇ ਧਰਮ ਦਾ ਉਚਾਰਨ ਕਰਦੇ ਹਨ ਉਨ੍ਹਾਂ ਬੇਦਾਂ ਨੂੰ ਪੁਨਹ (ਨਿਰਮਲੇ ਸਿੰਘ) ਵਿਚਾਰਦੇ ਹਨ। [2]ਦੇਖੇ। [3]ਕਿਹਾ ਹੈ। [4]ਜਾਣੋ। [5]ਸੱਤ ਸਰੂਪ ਵਾਹਿਗੁਰੂ ਜੀ ਦੀ ਪ੍ਰਾਪਤੀ ਕਰਾਉਣ ਵਾਲੇ ਪੁਸਤਕ। [6]ਬ੍ਰਹਮ ਆਤਮਾ ਦੇ ਗਿਆਨ ਦੀ ਚਰਚਾ [ਧੁਨਤੇ] ਉਚਾਰਦੇ ਸਨ। [7]ਬਹੁਤੀ। [8]ਬਹੁਤੇ ਵੈਰੀਆਂ ਨੂੰ ਮਾਰਦੇ ਸਨ । [9]ਭਗਤੀ ਦੇ ਸਹਿਤ ਨਿੰਮਰਤਾ ਵਾਲੇ ਸੁਭਾਵ ਵਿੱਚ ਰਹਿੰਦੇ ਸਨ।

ਰਖਤੇ[੧]। ਪਰਬ੍ਰਿਤੀ ਰਸ ਬਿਸ਼ੇ ਨ ਚਖਤੇ[੨]। ਰਖਤੇ ਲਘੁ ਲਘੁ ਦੋਇ ਕਛਹਿਰੇ। ਸ਼ੁਕਲ ਬਸਨ[੩] ਯਾ ਲੋਈ ਪਹਿਰੇਂ॥੧੦੭॥ ਵੀਚ ਪੰਜਾਬ ਗੁਰੂ ਢਿਗ ਜੇਈ। ਰਹਿਤੇ ਕ੍ਰਿਯਾ ਰਖਤ ਇਹੁ ਤੇਈ। ਕਾਂਸੀ ਕੁਰੁਖੇਤ੍ਰ ਤਟ ਗੰਗੇ[੪]। ਜੇ ਵਿਚਰਤ ਸੇ ਗੇਰੂ-ਰੰਗੇ॥੧੦੮॥ਬਰਤਨ ਏਕ ਮਿਰਤਕਾ ਕੇਰੋ[੫]। ਰਖਤੇ ਕੇਚਿਤ ਜਲ ਹਿਤ ਹੇਰੋ। ਕੇਚਿਤ ਲਘੁ ਪੀਤਲ ਕਾ ਲੋਟਾ। ਰਖਤੇ ਕੋਊ ਕਠਾਰਾ[੬] ਛੋਟਾ॥੧੦੯॥ ਭੋਜਨ ਜਹਾਂ ਮਿਲਤ ਤਹਿਂ ਪਾਤੇ। ਕਰਤੇ ਸ੍ਵਾਲ ਨ ਮੰਗਨੇ ਜਾਤੇ। ਰਾਜ ਸਿੰਘਨ ਕਾ ਹੋਯੋ ਜਬੈ। ਰਹੇ ਜਗੀਰਾਂ ਦੇ ਸਿੰਘ ਸਭੈ॥੧੧੦॥ ਨਾਂਹਿ ਨਿਰਮਲੇ ਕਿਨ ਹੂੰ ਲੀਨੀ। ਮਾਯਾ ਦੁਖਦ ਪ੍ਰਬ੍ਰਿਤੀ ਚੀਨੀ[੭]। ਡੇਰਾ ਭੀ ਥੋਰਾ ਹੀ ਪਾਯਾ। ਰਹੇ ਅਤੀਤ ਬਨੇ ਤਜਿ ਮਾਯਾ॥੧੧੧॥ ਸਾਧਨ ਚਾਰ ਸਹਿਤ ਅਧਿਕਾਰੀ। ਚੇਲੇ ਮਿਲੇ ਨ ਤਯਾਗੀ ਭਾਰੀ। ਪੰਥ ਨ ਯਾਂ ਤੇ ਤਬਿ ਇਹੁ ਬਾਢ੍ਹਾ[੮]। ਅਬਿ ਦੇਖਾ ਦੇਖੀ ਥਿਯ ਗਾਢ੍ਹਾ[੯]॥੧੧੨॥ ਦੋਹਰਾ॥ ਡੇਰੇ ਭੀ ਇਨ ਕੇ ਭਏ, ਔਰ ਅਖਾੜਾ ਜੈਸ। ਸੁਨੋ ਖਾਲਸਾ ਜੀ ਅਬੈ, ਕਥੋਂ ਜਥਾਰਥ[੧੦] ਤੈਸ॥੧੧੩॥ ਚੌਪਈ॥ ਨਿੱਕਾ ਸਿੰਘ ਇਕ ਸੰਤ ਬਿਸਾਲੇਂ। ਭਯੋ, ਜਗੀਰ ਗਹੀ ਬਰਨਾਲੇਂ। ਅਠਾਰਾਂ ਸੈ ਨੌ ਕਾ ਪੱਟਾ[੧੧]। ਆਲਾ ਸਿੰਘ ਨ੍ਰਿਪ ਜੋ ਥੱਟਾ[੧੨]॥੧੧੪॥ ਹੈ ਅਬਿ ਸੋ ਉਸ ਡੇਰੇ ਮਾਂਹੈਂ। ਇਸ ਸੈਂ ਪਹਿਲੇ ਕੀ ਪੁਨ ਪ੍ਰਾਹੈਂ[੧੩]। ਅਠਾਰਾਂ ਸੈ ਤ੍ਰੈ ਮੈਂ ਧੀਰੈਂ[੧੪]। ਰਾਇ ਕੋਟ ਉਨ ਲਈ ਜਗੀਰੈਂ॥੧੧੫॥ ਔਰ ਮਲੇਰ-ਕੋਟਲੇ ਮਾਂਹੀਂ। ਦਈ ਜਗੀਰ ਨੁਵਾਬ ਤਦਾਂਹੀ[੧੫]। ਤੁਰਕਨ ਕੌ ਚਿਤਾਇ[੧੬] ਉਨ ਲੀਨੀ। ਅਬਿ ਲੌ ਹੈ ਜਗੀਰ ਸੋ ਪੀਨੀ॥੧੧੬॥ ਨਿੱਕਾ ਸਿੰਘ ਕੀ ਸੋ

---

[੧]ਧਨ, ਇਸਤ੍ਰੀ ਤੇ ਜ਼ਮੀਨ ਨਹੀਂ ਰਖਦੇ ਸਨ। [੨]ਮਨ ਦੀ ਵਿਹਾਰ 'ਚ ਲਗਨ ਤੇ ਵਿਸ਼ਿਆਂ ਦਾ ਰਸ ਨਹੀਂ ਚਖਦੇ ਸਨ। [੩]ਚਿੱਟੇ ਬਸਤ੍ਰ। [੪]ਗੰਗਾ ਦੇ ਕਿਨਾਰੇ। [੫]ਮਿੱਟੀ ਦਾ। [੬]ਕਾਠ (ਲੱਕੜ) ਦਾ ਭਾਂਡਾ, ਚਿੱਪੀ। [੭]ਮਾਇਆ ਦੁਖ ਦੇਣ ਵਾਲੀ ਤੇ ਮਨ ਨੂੰ ਵਿਹਾਰਾਂ 'ਚ ਲਾਉਣ ਵਾਲੀ ਜਾਣੀ। [੮]ਵਧਿਆ। [੯]ਤਕੜਾ ਹੋ ਗਿਆ ਹੈ। [੧੦]ਸੱਚੀ। [੧੧]ਸਨਦ, ਅਧਿਕਾਰ ਪੱਤ੍ਰ। [੧੨]ਬਣਾਇਆ, ਲਿਖ ਕੇ ਦਿੱਤਾ। [੧੩]ਕਹਿੰਦੇ ਹਾਂ। [੧੪]ਧੀਰਜ ਨਾਲ। [੧੫]ਤਦੋਂ ਹੀ। [੧੬]ਤੁਰਕਾਂ ਦੇ ਚਿੱਤ ਨੂੰ ਆਪਣੇ ਵਲ ਖਿੱਚ ਕੇ।

ਧ੍ਰਮਸਾਲੈਂ। ਕਹਿਲਾਵਤ ਅਬਿ ਤਈਂ ਬਿਸਾਲੈਂ। ਅਰ ਪੱਟਾ ਹੈ ਤਿਸ ਹੀ ਨਾਮੈਂ। ਹੈਂ ਅਬਿ ਲੌ ਤਬਿ ਕੇਰ ਤਮਾਮੈਂ[1] ॥੧੧੭॥ ਔਰ ਨਿਰਮਲੇ ਸਿੰਘ-ਦਰਗਾਹੈਂ। ਡੇਰਾ ਥਾਪਯੋ ਕਨਖਲ ਮਾਹੈਂ। ਜਬਿ ਗੁਰੁ ਦੱਖਨ ਦੇਸ ਪਧਾਰੇ। ਜਗ ਤੇ ਹ੍ਵੈ ਉਦਾਸ ਇਹੁ ਭਾਰੇ ॥੧੧੮॥ ਪਾਂਚ ਸਿੰਘ ਔਰੈਂ ਤਿਸ ਸੰਗੈਂ। ਕਰਿ ਗੁਰਮਤਾ ਥਿਰੇ ਤਟ ਗੰਗੈਂ। ਹੁਤੇ ਸ਼ਸਤ੍ਰੀ[2] ਇਹੁ ਸਿੰਘ ਭਾਰੈਂ। ਸਬਦ-ਬੇਧਿ ਲੌ ਬਾਨ ਪ੍ਰਹਾਰੈਂ[3] ॥ ੧੧੯ ॥ ਹੁਤੋ ਰਾਇ-ਅਹਿਮਦ ਤਹਿਂ ਤਬਿ ਹੀ। ਜ੍ਵਾਲਾ-ਪੁਰ ਮੈਂ ਨ੍ਰਿਪ ਬਡ ਫਬ ਹੀ। ਅਬਿ ਭੀ ਸੰਤਤਿ ਤਿਸ ਕੀ ਤਹਾਂ। ਰਾਇ ਕਹਾਵਤ ਧਰਪਤਿ ਮਹਾਂ[4] ॥੧੨੦॥ ਤਿਸ ਨੇ ਪਿਖਿ ਬਡ ਸਿੰਘ ਸਿਪਾਹੀ। ਅਰ ਉਪਰਾਮ ਜਗਤ ਤੈ ਆਹੀ[5]। ਜਾਨਯੋ ਕਾਮ ਜਬੈ ਮੁਹਿ ਪਰ ਹੈ। ਇਹੁ ਸਿੰਘ ਮੇਰੀ ਮੱਦਦ ਕਰਿ ਹੈਂ ॥ ੧੨੧ ॥ ਏਹੁ ਸਮਝ ਉਨ ਸਿੰਘ-ਦਰਗਾਹੈਂ। ਸੰਗ ਮੇਲ ਰਾਖਯੋ ਬਹੁ ਭਾਹੈਂ[6]। ਇਕ ਦਿਨ ਸਿੰਘ ਜੀ ਕਹਯੋ ਇਕੰਤੈਂ। ਦਿਹੁ ਜਮੀਨ ਕਿਛੁ ਹਮੈਂ ਸੁਤੰਤੈਂ[7] ॥ ੧੨੨ ॥ ਗੰਗਾ ਤਟ ਹਮ ਕੁਟੀਆ ਠਟ ਕੈ। ਭਯੋ ਮੁਕਤਿ ਚਹਿਂ ਈਸ਼੍ਵਰ ਭਜ ਕੈ। ਅਰ ਹਮਰੇ ਗੁਰੁ ਈਹਾਂ ਆਏ। ਬੈਠੇ ਜਹਾਂ, ਚਹਿਤ ਹਮ ਸਾਏ[8] ॥੧੨੩॥ ਮਾਨਿ ਰਾਇ ਸੰਨਦ[9] ਲਿਖ ਦੀਨੀ। ਰੋਕੀ ਜਿਮੀ ਸਿੰਘ ਤਬਿ ਪੀਨੀ[10]। ਬਾੜਾ ਦਰਗਾਹਾ-ਸਿੰਘ ਵਾਲਾ। ਅਬਿ ਲੌ ਹੈ ਸੋ ਬਿਦਿਤਿ ਬਿਸਾਲਾ ॥੧੨੪॥ ਜਿਤਿਕ ਮੁਕਾਨ ਨ੍ਰਿਪਨ ਸਰਦਾਰੈਂ। ਰਚੇ ਆਹਿਂ ਮਧ ਤਿਸ ਹੀ ਬਾਰੈਂ[11]। ਇਵਜ਼ ਜ਼ਮੀਨ[12] ਜਗੀਰੈਂ ਦੀਨੀ। ਅਧਿਕ ਸਿੱਖ ਸਰਦਾਰਨ ਪੀਨੀ[13] ॥ ੧੨੫॥ਦਰਗਾਹਾ ਸਿੰਘ ਕੇ ਅਬਿ ਸਾਧੂ। ਰਹਿਤ ਨਿਰਮਲੇ ਤਹਾਂ ਅਗਾਧੂ[14]।

---

[1]ਤਦੋਂ ਦੇ ਸਾਰੇ ਪਟੇ। [2]ਸ਼ਸਤ੍ਰ ਧਾਰੀ, ਸੂਰਮੇ। [3]ਸ਼ਬਦ ਬੇਧੀ ਤੀਰਾਂ ਤੱਕ ਚਲਾਉਂਦੇ ਸਨ। [ਸ਼ਬਦ ਬੇਧੀ ਬਾਣ–ਉਹ ਤੀਰ ਜੋ ਕਿਸੇ ਦੇ ਬੋਲਣ ਤੇ,ਬਿਨਾਂ ਅੱਖਾਂ ਦੇ ਵੇਖਣ ਤੋਂ ਨਿਸ਼ਾਨਾ ਫੁੰਡ ਦੇਵੇ। [4]ਵੱਡੇ [ਧਰਪਤਿ] ਰਾਜੇ ਹੋ ਕੇ ਵੀ। [5]ਹਨ। [6]ਪ੍ਰੇਮ ਵਾਲਾ। [7]ਸੁਤੰਤਰਤਾ ਨਾਲ ਰਹਿਣ ਵਾਸਤੇ। [8]ਉਹ ਜਗ੍ਹਾ। [9]ਪਟਾ, ਅਧਿਕਾਰ ਪੱਤ੍ਰ। [10]ਤਕੜੀ। [11]ਵਾੜੇ ਵਿੱਚ। [12]ਜ਼ਮੀਨ ਦੇ ਬਦਲੇ। [13]ਬਹੁਤੀਆਂ। [14]ਬਹੁਤੇ।

ਸੋ ਸੰਨਦ ਭੀ ਅਬਿ ਤਿਨ ਪੈ ਹੈ[੧] । ਸੱਤ੍ਰਾਂ ਸੌ ਤਿਰਾਸੀਏ ਮੈਂ ਹੈਂ[੨] ॥ ੧੨੬ ॥ ਜੋ ਲਿਖ ਦੀਨੀ ਥੀ ਤਬਿ ਰਾਏ । ਦਰਗਾਹਾ-ਸਿੰਘ ਜੀ ਕੇ ਨਾਂਏਂ । ਔਰ ਗਾਥ ਇਕ ਸੁਨੋ ਪੁਰਾਨੀ । ਜਿਸ ਕੀ ਭੀ ਅਬਿ ਅਹੇ ਨਿਸ਼ਾਨੀ ॥੧੨੭॥ ਸਤ੍ਰਾਂ ਸੈ ਸਤਾਸੀਏ ਮੈਂਹੈਂ । ਸੂਰਜ ਗ੍ਰਹਿਨ ਕੁਰਖੇਤ੍ਰ ਪੈਹੈ[੩] । ਬਾਜੀ-ਰਾਵ ਮਰ੍ਹੱਟਾ ਆਯੋ । ਕ਼ਰਿ ਇਸ਼ਨਾਨ ਦਾਨ ਬਹੁ ਦਾਯੋ ॥੧੨੮॥ ਸਭਾ ਪੰਡਤੋਂ ਕੀ ਉਨ ਕੀਨੀ । ਸ਼ਾਸਤ੍ਰਾਰਥ ਭਯੋ ਅਤਿ ਪੀਨੀ[੪] । ਮਹਾਰਾਜ ਸਿੰਘ ਸਭਿ ਪਰ ਫਤੈ । ਪਾਈ, ਗੁਰੁ ਕ੍ਰਿਪਾ ਤੈ ਅਤੈ[੫] ॥ ੧੨੯ ॥ ਬਿਜੈ-ਪੱਤ੍ਰ[੬] ਮਰ੍ਹੱਟੇ ਨ੍ਰਿਪ ਦਾਯੋ । ਏਕ ਗ੍ਰਾਮ ਜਾਗੀਰ ਲਗਾਯੋ । ਸੰਨਦ ਲਿਖ ਦੀਨੀ ਨ੍ਰਿਪ ਚਾਹੀ[੭] । ਜੋ ਅਬਿ ਹੈ ਉਸ ਡੇਰੇ ਮਾਂਹੀਂ॥੧੩੦॥ਅਰ ਇਕ ਮੰਦਰ ਸੋਊ ਬਨੈ ਕੇ । ਮਹਾਰਾਜ ਸਿੰਘ ਕੋ ਗਯੋ ਦੈ ਕੈ । ਮਰ੍ਹੱਟੀ ਕਤਾ ਕੇਰ ਹੈ ਸੋਈ[੮] । ਰੁੱਦ੍ਰ ਕੂਪ ਢਿਗ ਜਾਨਤ ਲੋਈ[੯] ॥੧੩੧॥ ਸੰਮਤ ਸੱਤ੍ਰਾਂ ਸੌ ਸੈਤਾਸੀ । ਕਾ. ਤਹਿੰ ਪੱਥਰ ਖੁਦਯੋ ਦਿਖਾਸੀ[੧੦] । ਤਾਂ ਕੀ ਸੰਪ੍ਰਦਾਇ ਬੇਸਾਲੇ । ਰੁੱਦ੍ਰ ਕੂਪੀਏ ਸਾਧੂ ਚਾਲੇ ॥ ੧੩੨॥ ਇਸ ਤੇ ਭੀ ਇਕ ਔਰ ਪੁਰਾਨੀ । ਗਾਥ ਸੁਨੈਹੋਂ ਤੁਮੈ ਮਹਾਨੀ । ਹੈ ਖਡੂਰ ਮੈਂ ਜੋਊ ਡੇਰਾ । ਲਖੋ ਨਿਰਮਲਯੋਂ ਕੇਰ ਬਡੇਰਾ ॥ ੧੩੩॥ ਦਸਮ ਗੁਰੂ ਕੇ ਵਕਤੈਂ ਕੇਰੋ । ਹੈ ਸੋਊ ਨਿਸਚੈ ਦਿਢ ਹੇਰੋ । ਤਹਿੰ ਭਾਈ-ਪੰਜਾਬ ਸੁ ਸਾਧੂ । ਰਹਿਤੋ ਪਹਿਲੇ ਸੁਮਤਿ ਅਗਾਧੂ[੧੧] ॥ ੧੩੪ ॥ ਸਿੰਘ ਪੰਥ ਜਬਿ ਗੁਰੂ ਸਜਾਯੋ । ਸੁਧਾ ਦਯਾ ਸਿੰਘ ਤੇ ਤਿਨ ਪਾਯੋ । ਸਿੰਘ-ਪੰਜਾਬ ਜਗਤ ਬਿਦਤਾਨਾ । ਸੰਪ੍ਰਦਾਇ ਤਿਹ ਚਲੀ ਮਹਾਨਾ ॥ ੧੩੫ ॥ ਰੋਚਾ ਸਿੰਘ ਤਿਸ ਕੇ ਪਰ-ਚੇਲੇ[੧੨] । ਸਿੰਘ ਦੁਇ ਕੁ ਸੈ ਨਿਜ ਸੰਗ ਮੇਲੇ । ਕਾਸ਼ਮੀਰ ਅਰ ਪੋਠੋਹਾਰੈਂ । ਜਬਰਨ ਸਿੰਘ ਸਜਏ ਅਪਾਰੈਂ ॥੧੩੬॥

[੧]ਪਾਸ ਹੈ। [੨]ਵਿੱਚ। [੩]ਕਲਖੇਤ੍ਰ ਦੇ ਪਾਸ ਸੂਰਜ ਗ੍ਰਹਣ ਦਾ ਮੇਲਾ ਲੱਗਿਆ। [੪]ਬਹੁਤ ਭਾਰੀ [ਸ਼ਾਸਤ੍ਰਾਰਥ] ਚਰਚਾ ਹੋਈ। [੫]ਵੱਡੀ। [੬]ਜਿੱਤ ਦੀ ਚਿੱਠੀ। [੭]ਉਤਸ਼ਾਹ ਨਾਲ। [੮]ਉਹ (ਮੰਦਰ) ਮਰਹੱਟੀ [ਕਤਾ] ਢੰਗ ਦਾ ਹੈ। [੯]ਸ਼ਿਵ ਜੀ ਦੇ ਖੂਹ ਕੋਲ ਲੋਕ ਜਾਣਦੇ ਹਨ। [੧੦]ਓਥੇ ਖੋਦਿਆ (ਉਕਰਿਆ) ਹੋਇਆ ਦਿਸਦਾ ਹੈ। [੧੧]ਬਹੁਤੀ ਸ੍ਰੇਸ਼ਟ ਮਤਿ ਵਾਲਾ। [੧੨]ਪੋਤੇ ਚੇਲੇ।

ਅਬਿ ਲੌ ਸੋ ਸਭਿ ਤਿਸ ਕੋ ਮਾਨਤ। ਗਾਥ ਏਹੁ ਵਹਿ ਦੇਸ ਬਖਾਨਤ। ਯਾਂ ਤੇ ਉਨ ਕੇ ਸੰਤਨ ਕੇਰੇ। ਹੈਂ ਅਧਿਕੈਂ ਉਤ ਹੀ ਦਿਸ ਡੇਰੇ॥੧੩੭॥ ਡੇਰੇ ਔਰ ਨਿਰਮਲਯੋਂ ਕੇਰੇ। ਗ੍ਰੰਥ ਬਧਨ ਡਰਿ ਇਹਾਂ ਨ ਟੇਰੇ। ਪੁਸਤਕ ਰਚੇ ਨਿਰਮਲਯੋਂ ਜੇਈ। ਪਰਾਚੀਨ ਕਿਛੁ ਕੈਹੌਂ ਤੇਈ॥੧੩੮॥ ਸਤ੍ਰਾਂ ਸੈ ਪਚਾਨਵੇ ਮਾਹੈਂ। ਸੱਦਾ-ਸਿੰਘ ਨੈ ਕਾਂਸ਼ੀ ਜਾਹੈਂ[1]। ਚੇਤਨ-ਮਠ ਵਿਢ ਬਾਂਧਯੋ ਨੀਕਾ। ਕਿਯ ਅਦ੍ਵੈਤ ਸਿੱਧੀ ਪਰ ਟੀਕਾ[2]॥੧੩੯॥ ਪਢਨ-ਹਾਰ ਪੰਡਿਤ ਬਹੁ ਜਾਨੈ। ਪੁਨ ਗੁਲਾਬ ਸਿੰਘ ਭਯੋ ਮਹਾਨੈ। ਭਾਵਰਸਾਂਮ੍ਰਿਤ ਜਾਂਹਿ ਰਚਾਈ। ਕਰਮ-ਵਿਪਾਕ, ਸ੍ਵਪਨ-ਅੱਧਯਾਈ॥੧੪੦॥ ਨਾਟਕ-ਚੰਦ੍ਰ-ਪ੍ਰਬੋਧ ਉਦਾਰੇ। ਮੋਖ-ਪੰਥ ਅੱਧਯਾਤਮ ਭਾਰੇ[3]। ਬਾਦੀ ਸੰਮਤ ਤਿਨ ਕੇ ਹੇਰੋ[4]। ਸੰਸੇ ਖੁਦ ਹੀ ਖੁਦੇ ਨਿਬੇਰੋ[5]॥੧੪੧॥ ਅਬੀ ਨਿਰਮਲੇ ਭਏ ਜੁ ਕੈਹੈਂ[6]। ਕਹੇ ਪ੍ਰਮਾਨ ਤਿਨੋ ਹਿਤ ਯੇ ਹੈਂ[7]। ਨਤੁ ਪਰਮਾਨ ਦਿਖਾਵਨ ਕੀਹੈਂ। ਕਿੰਚਤ ਚਾਹਿ ਨਹੀਂ ਥੀ ਈਹੈਂ[8]॥੧੪੨॥ ਸੁਨੋ ਅਖਾੜੇ ਕੀ ਅਬਿ ਗਾਥੈਂ। ਸਿੰਘ ਨਰਿੰਦਰ ਪਟਯਾਲੇ ਨਾਥੈਂ[9]। ਸਰੂਪ ਮ੍ਰਿਗਿੰਦ ਜੀਂਦ ਪਤਿ ਬੀਓ। ਭਰਪੂਰ ਸਿੰਘ ਨਾਭੇ ਮੈਂ ਤੀਓ[10]॥੧੪੩॥ ਭਏ ਨ੍ਰਿਪ ਇਹੁ ਭਗਤ ਉਦਾਰੈਂ। ਸੇਵੀ ਸੰਤਨ ਕੇਰ ਅਪਾਰੈਂ। ਸੁਨਯੋ ਇਨੈ ਤੀਰਥ ਗੰਗਾਦੈਂ। ਪਰ[11], ਜੋ ਮੇਲੇ ਹੋਤ ਅਗਾਧੈਂ[12]॥੧੪੪॥ ਦਸਮ ਗੁਰੂ ਕੇ ਜੇ ਸਿਖ ਸਾਧੂ। ਤਹਾਂ ਬਿਹੰਗਮ ਜਾਤ ਅਬਾਧੂ[13]। ਪੈਸਾ ਪਾਸ ਨ ਜੋਊ ਰਖੈ ਹੈਂ। ਅਕਸਰ ਭੋਜਨ ਪਾਯੋ ਚੈਹੈਂ[14]॥੧੪੫॥ ਝੰਡੇ ਖੜ੍ਹੇ ਕਰਤ ਹੈਂ ਜਾਈ[15]। ਸਾਧ ਉਦਾਸੀ ਔਰ

---

[1]ਜਾ ਕੇ। [2]ਅਦ੍ਵੈਤ ਸਿੱਧੀ ਗ੍ਰੰਥ ਦਾ ਟੀਕਾ ਕੀਤਾ। [3]ਅਧਿਆਤਮ ਰਾਮਾਇਣ ਆਦਿਕ ਭਾਰੇ ਚੰਗੇ ਪੁਸਤਕ। [4]ਨਿਰਮਲਿਆਂ ਦੇ [ਬਾਦੀ] ਵਿਰੋਧੀ ਵੀ ਤਿਨ੍ਹਾਂ (ਉਪ੍ਰੋਕਤ ਨਿਰਮਲੇ ਵਿਦਵਾਨਾਂ ਦੀਆਂ ਰਚਨਾਵਾਂ ਦੀ ਪੁਰਾਤਨਾ) ਦੇ ਨਾਲ [ਸੰਮਤ] ਸਹਿਮਤ ਹਨ, ਦੇਖੋ। [5](ਇਸ ਤਰ੍ਹਾਂ ਤੁਸੀਂ ਵੀ) ਆਪਣੇ ਸੰਸੇ ਆਪ ਹੀ ਨਿਬੇੜ ਲਵੋ। [6]ਜਿਹੜੇ ਕਹਿੰਦੇ ਹਨ ਕਿ ਨਿਰਮਲੇ ਹੁਣੇ ਹੀ ਹੋਏ ਹਨ। [7]ਇਹ [ਪ੍ਰਮਾਣ] ਸਬੂਤ ਤਿਨ੍ਹਾਂ ਵਾਸਤੇ ਕਹੇ ਹਨ। [8]ਨਹੀਂ ਤਾਂ [ਪ੍ਰਮਾਣ] ਸਬੂਤ ਦਿਖਾਉਣ ਦੀ [ਈਹੈਂ] ਏਥੇ [ਕਿੰਚਤ] ਥੋੜੇ ਮਾਤ੍ਰ ਵੀ ਇੱਛਾ ਨਹੀਂ ਸੀ। [9]ਰਾਜੇ ਨੇ। [10]ਤੀਜਾ। [11]ਗੰਗਾ ਆਦਿਕ ਉਪਰ। [12]ਵੱਡੇ, ਬਹੁਤੇ। [13]ਬਿਨਾਂ ਰੋਕ ਤੋਂ। [14]ਬਹੁਤੀ (ਗੱਲ ਤਾਂ ਇਹ ਕਿ) ਉਹ ਰੋਟੀ ਖਾਣਾ ਚਾਂਹੁੰਦੇ ਸਨ। [15]ਜਾ ਕੇ।

ਗੁਸਾਂਈ। ਲੰਗਰ ਭੀ ਦੇਵਤ ਬਡ ਵੈਹੈਂ[1] । ਨਿਜ ਨਿਜ ਭੇਖਨ ਤਈਂ ਸਭੈਹੈਂ[2] ॥੧੪੬॥ ਸਿੰਘ ਨਾਮ ਵਾਰੇ ਜਬਿ ਗੁਨ ਕੈਂ[3] । ਭੋਜਨ ਪਾਵਨ ਚੈਹੈਂ ਉਨ ਕੈ[4] । ਕੈਂਚੀ ਅੱਗਜੋਂ ਸੋਊ ਦਿਖੈ ਹੈਂ । ਮੂੰਡ ਮੁੰਡਾਓ ਖਾਓ ਕੈਹੈਂ[5] ॥ ੧੪੭॥ ਤਾਨ੍ਹੇ ਔਰ ਅਧਿਕਧਾ ਦੈ ਕੈਂ[6] । ਬੇ-ਸਿਦਕੀ ਸਿੰਘੇਂ ਭੁਚਲੈ[7] ਕੇ । ਮੂੰਡ ਮੁੰਡਿ[8] ਨਿਜ ਸਾਧੁ ਬਨੈ ਹੈਂ । ਇਹੁ ਘਾਟਾ ਸਿੰਘਨ ਮੈਂ ਪੈਹੈ॥੧੪੮॥ ਇਸ ਬਚਾਉ ਹਿਤ ਅਰ ਉਪਕਾਰੈਂ । ਭਵੈ ਪੁੰਨ ਅਤਿ ਠਾਨ ਵਿਚਾਰੈਂ[9] । ਹੀਰਾ ਸਿੰਘ, ਮਤਾਬ ਸਿੰਘ ਸਾਧੂ । ਰਾਮ ਸਿੰਘ ਲੌ ਹੁਤੇ ਅਗਾਧੂ[10] ॥੧੪੯॥ ਤਬੈ ਨਿਰਮਲੇ ਅਧਿਕ ਉਦਾਰੈਂ । ਮੇਲਜੋਂ ਪੈ ਮਿਲਿ ਸੰਤ ਅਪਾਰੈਂ । ਇਤ ਉਤ ਤੈ ਲੈ ਜਾਇ ਅੰਨ ਸੋ । ਦੇਤੇ ਸਭਿ ਕੋ ਲੇਤ ਧੰਨਜ ਸੋ[11] ॥ ੧੫੦ ॥ ਸੰਤ ਨਿਰਮਲਜੋਂ ਕਾ ਜਸ ਭਾਰਾ । ਸੁਨਿ ਨ੍ਰਿਪਨ ਬੰਧ ਦਯੋ ਅਖਾਰਾ[12] । ਏਕ ਲਾਖ ਲੌ ਨਕਦੈਂ ਦੀਓ । ਔਰ ਜਗੀਰੈਂ ਦੀਨੀ ਬੀਓ[13] ॥ ੧੫੧ ॥ ਜੇਤਿਕ ਪੰਥ ਨਿਰਮਲਾ ਆਹੀ । ਸਭਿ ਨੈ ਮੱਦਦ ਕਰੀ ਮਹਾਂਹੀ । ਜਥਾ ਜੋਗ ਔਰੈਂ ਸਰਦਾਰੈਂ । ਸੇਵਾ ਕੀਨੀ ਮਨਿ ਮੁਦ ਧਾਰੈਂ ॥੧੫੨॥ ਨ੍ਰਿਪ ਵਜੀਰ ਸਿੰਘ ਪਿੰਡ ਏਕੈਂ । ਦਯੋ ਫਰੀਦ ਕੋਟੀਏ ਨੇਕੈਂ[14] । ਸ੍ਰੀ ਮਹਿਤਾਬ ਸਿੰਘ ਜੀ ਤਾਂਈ । ਸ੍ਰੀ ਮਹੰਤ ਥਪਯੋ ਮੁਦ ਪਾਈ ॥ ੧੫੩ ॥ ਤੇਜ ਪ੍ਰਤਾਪ ਵਾਰ ਥਾ ਸੋਈ । ਸਿੱਧ ਪੁਰਖ ਬਿਦਤਯੋ ਮਧ ਲੋਈ[15] । ਰਾਮ ਸਿੰਘ ਕੋਬੇਰੈਂ ਵਾਲਾ[16] । ਪੁਨ ਤਿਨ ਕੀਨ ਮਹੰਤ ਬਿਸਾਲਾ ॥੧੫੪॥ ਮਹਿਮਾਂ ਬਡ ਅਰੂਜ[17] ਅਬਿ ਥੀਓ । ਦੇਸ ਬਿਦੇਸਨ ਮੈਂ ਬਿਦਤੀਓ[18] । ਮੱਦਦ ਪੰਥ ਖਾਲਸਾ ਸਾਰਾ ।

[1]ਉਹ । [2]ਸਾਰੇ । [3]ਸਿੰਘ ਨਾਮ ਵਾਲੇ (ਸਾਧੂ) ਜਦੋਂ ਵਿਚਾਰ ਕੇ । [4]ਉਨ੍ਹਾਂ ਦੇ ਲੰਗਰਾਂ ਵਿੱਚ । [5]ਕਹਿੰਦੇ ਹਨ ਕਿ (ਪਹਿਲਾਂ) ਸਿਰ ਮੁਨਾਉ (ਫੇਰ ਰੋਟੀ) ਖਾਉ । [6]ਹੋਰ ਅਨੇਕ ਤਰ੍ਹਾਂ ਦੇ ਮਿਹਣੇ ਦੇ ਕੇ । [7]ਭੁਲੇਖਾ ਪਾ ਕੇ । [8]ਸਿਰ ਮੁੰਨ ਕੇ । [9]ਬਹੁਤ ਵਿਚਾਰ ਕਰਕੇ ਕਿ ਪੁੰਨ ਹੋਵੇਗਾ । [10]ਵੱਡੇ । [11]ਉਹ [ਧੰਨਜ] ਜਸ ਲੈਂਦੇ ਸਨ । [12]ਧਰਮ ਪ੍ਰਚਾਰਕ ਜੱਥਾ । (ਅ) ਸੰਤਾਂ ਦੀ ਮੰਡਲੀ ।(ੲ)ਸੰਤਾਂ ਦਾ ਡੇਰਾ । [13]ਦੂਜੀਆਂ । [14]ਨੇਕ ਨੇ । [15]ਸ਼ਕਤੀਮਾਨ ਪੁਰਖ [ਲੋਈ] ਜਗਤ ਵਿੱਚ ਮਸ਼ਹੂਰ ਹੋਇਆ । [16]ਕੋਬੇਰ ਪਿੰਡ ਦਾ । [17]ਪ੍ਰਤਾਪ, ਤਰੱਕੀ । [18]ਮਸ਼ਹੂਰ ਹੋਇਆ ।

ਕਰਤ ਨਿਰਮਲੇ ਅਧਿਕ ਉਦਾਰਾ ॥੧੫੫॥ ਸਭਿ ਤੀਰਥਨ ਕੇ ਮੇਲਜੋਂ ਪੈਹੈ[1]। ਲੰਗਰ ਦੇਤ ਅਤੋਟ ਅਤੈ ਹੈਂ[2] । ਜੱਦਪਿ ਸਭਿ ਭੇਖਨ ਕੇ ਸੰਤੈਂ। ਭੋਜਨ ਮਿਲਤ ਉਤਾਰਾ ਤੰਤੈ[3] ॥੧੫੬॥ ਤੱਦਪਿ ਸਿੰਘ ਨਾਮ ਕੇ ਤਾਂਈਂ। ਆਦਰ ਲੰਗਰ ਮਿਲਤ ਮਹਾਂਈਂ। ਦਸਮ ਗੁਰੂ ਕਾ ਏਹੁ ਅਖਾਰਾ। ਅੱਠਾਰਾਂ ਸੈ ਮੱਧ ਅਠਾਰਾਂ ॥੧੫੭॥ ਭਯੋ ਉਦਾਸਿਨ ਤੇ ਭੀ ਭਾਰੋ[4] । ਬਿਦਯਾ ਬਲ ਇਤਫਾਕ ਵਿਚਾਰੋ। ਲੰਗਰ ਇਸ ਸਮ ਦੇਤ ਨ ਔਰੈਂ। ਆਹਿ ਅਖਾੜੇ ਜੇ ਜਗ ਗੌਰੈਂ[5] ॥੧੫੮॥ ਦੋਹਰਾ ॥ ਸਾਧੂ ਸਿੱਖ ਨਿਧਨੀ[6] ਧਨੀ, ਸਿੰਘ ਨਾਮ ਹੈ ਜੋਇ। ਸੇਵਤ ਮੱਦਦ ਦੇਤ ਸਭਿ, ਜਾਨ ਆਪਨਾ, ਲੋਇ[7] ॥ ੧੫੯ ॥ ਚੌਪਈ ॥ ਦੇਸ ਦੇਸ ਮੈਂ ਫਿਰਤ ਅਖਾਰਾ । ਭਗਤ ਸੰਤ ਜੇ ਆਹਿਂ ਉਦਾਰਾ। ਦੇਵਤ ਪੂਜਾ ਔਰ ਭੰਡਾਰਾ। ਮਾਨ ਤਾਨ[8] ਕਰਿ ਹੈਂ ਸਿੱਖ ਭਾਰਾ ॥੧੬੦॥ ਸੋ ਪੂਜਾ ਤੀਰਥੋਂ ਪਰ ਜਾਈ । ਲੰਗਰ ਮਿਲ ਹੈ ਸਭਿ ਕੇ ਤਾਂਈ । ਸਭਿ ਤੀਰਥੋਂ ਪਰ ਭੀ ਮੁਕਾਨ ਹੈਂ । ਦੇਤ ਹਮੇਸ਼ੈਂ ਅੰਨ ਦਾਨ ਹੈਂ ॥ ੧੬੧ ॥ ਸਦਾ-ਬਰਤ ਸਭਿ ਤਾਂਈ ਦੇਹੈਂ[9] । ਗੰਗਾ ਜੀ ਪਰ ਕਨਖਲ ਮੇਹੈਂ । ਏਕ ਮਹੰਤ, ਏਕ ਭੰਡਾਰੀ[10]। ਇਕ ਕਾਰਵਾਰੀ[11] ਏਕ ਕੁਠਾਰੀ[12] ॥ ੧੬੨ ॥ ਸਭੀ ਮੁਕਾਨੋ ਮੈਂ ਇਮ ਰੈਹੈਂ। ਆਮਦ ਖਰਚ ਹਿਸਾਬ ਲਿਖੈ ਹੈਂ। ਤਯੋਂ ਹੀ ਬਾਹਰ ਜੋਊ ਅਖਾਰੋ। ਫਿਰ ਹੈਂ ਤਹਿਂ ਮਹੰਤ ਰਹਿਂ ਚਾਰੋ ॥ ੧੬੩ ॥ ਕੌਡੀ ਪੈਸਾ ਮੁਹਿਰ ਰੁਪੱਯਾ। ਬਸਨ ਚੜ੍ਹਾਵਤ ਜੋ ਤਹਿਂ ਭੱਯਾ[13]। ਦੋਇ ਠੌਰ ਸੋ ਲਿਖਯੋ ਜੈਹੈ। ਏਕ ਮਹੰਤ ਕੁਠਾਰੀ ਪੈਹੈ ॥ ੧੬੪ ॥ ਕੌਡੀ ਖਰਚਨ ਕਾ ਅੰਖਤਯਾਰੋ। ਨਾਹਿਂ ਸੁਤੰਤ੍ਰ ਕਾਂਹਿ ਨਿਹਾਰੋ। ਖਾਨ ਪਾਨ ਪਹਰਾਨ ਬ੍ਰਤਾਰਾ[14]। ਮਿਲ ਹੈ ਸਦ[15] ਸਭਿ ਕੋ ਇਕਸਾਰਾ[16] ॥ ੧੬੫ ॥ ਅਠਾਰਾਂ-ਗਜ ਬਸਨ ਛਿਮਾਹੀ[17]। ਇਕ ਜੋੜਾ ਮਿਲ ਹੈ ਸਭਿ ਕਾਹੀ[18] । ਮਿਲ ਹੈ ਜ਼ਯਾਦੇ ਨਾਂਹਿ

[1]ਉੱਪਰ। [2]ਬਹੁਤ। [3]ਤਿਨ੍ਹਾਂ ਨੂੰ। [4]ਵੱਡਾ। [5]ਵੱਡੇ। [6]ਕੰਗਾਲ। [7]ਲੋਕ। [8]ਆਦਰ ਸਤਿਕਾਰ। [9][ਸਦਾ-ਬਰਤ] ਲੰਗਰ ਸਭ ਨੂੰ ਦਿੰਦੇ ਹਨ। [10]ਲਾਂਗਰੀ। [11]ਖਜ਼ਾਨਚੀ। [12]ਮੋਦੀ(ਸਾਮਾਨ ਵੰਡਣ ਵਾਲਾ)। [13]ਭਾਈ, ਪ੍ਰੇਮੀ। [14]ਹਿੱਸਾ। [15]ਹਮੇਸ਼ਾਂ। [16]ਇਕੋ ਜਿਹਾ। [17]ਛੇ ਮਹੀਨੇ ਬਾਦ ਬਸਤ੍ਰ। [18]ਸਭ ਕਿਸੇ ਨੂੰ ਭਾਵ ਹਰ ਇਕ ਨੂੰ ਇਕ ਜੁੱਤਾ ਮਿਲਦਾ ਹੈ।

ਮਹੰਤੈਂ। ਬਿਨ ਦੁਆਈ ਕਿਛੁ ਅਨ[1] ਨ ਮਿਲੰਤੈਂ॥੧੬੬॥ ਆਮਦ ਖਰਚ
ਹਿਸਾਬ ਕਰੈ ਹੈਂ। ਮਾਹਵਾਰੀ ਸਭਿ ਤਈਂ ਸੁਨੈ ਹੈਂ। ਸ੍ਰੀ ਮਹੰਤ ਪਾਸ ਪਹੁੰ-
ਚੈਹੈਂ। ਪੈਸਾ ਇਕ ਕੋ[2] ਖਾ ਨ ਸਕੈ ਹੈ॥੧੬੭॥ ਸਭਿ ਤੀਰਥੋਂ ਪਰ ਜਾਇ
ਲਗੈ ਹੈ। ਦਾਤਾ ਕਾ ਪੁੰਨ ਅਤਿ ਸਫਲੈ ਹੈ। ਦੇਨੋ ਜੈਸ ਅਖਾੜੇ ਮਾਂਹੀਂ।
ਪੁੰਨਜ ਐਸ ਦੂਜੇ ਕੋ ਨਾਂਹੀਂ ॥੧੬੮॥ ਸ੍ਰੀ ਮਹੰਤ ਅੱਖਾੜੇ ਕੇਰੈਂ। ਅਤਿ
ਸਤਿ ਪੁਰਖ ਮਹਾਨ ਬਧੇਰੈ। ਜਪੀ ਤਪੀ ਜਤ ਸਤ ਮੈਂ ਪੂਰੇ। ਹੈਂ ਕੋਵਿਦ[3]
ਕਵਿ ਪੰਡਿਤ ਰੂਰੇ॥੧੬੯॥ ਸ੍ਰੀ ਤਾਰਾ ਸਿੰਘ ਜੀ ਬਖਜਾਤੈਂ। ਲੋਭ ਛੋਭ
ਬਿਨ ਕਪਟ ਮਹਾਂਤੈ[4]। ਸੇਵ ਅਖਾੜੇ ਕੀ ਸੁ ਕਮੈ ਹੈਂ। ਬਸਨ ਅਸਨ[5] ਭੀ
ਸੋ ਨਹਿ ਲੈਹੈਂ ॥੧੭੦॥ ਯੌਂ ਅਖਤਜਾਰ ਤਿਨੈ ਹੈ ਭਾਰੋ[6]। ਪੰਥ ਹੇਤ ਦਿਹੰ
ਖਰਚ ਹਜ਼ਾਰੋਂ। ਨਿਜ ਹਿਤ ਯਾਂ ਨਿਜ ਦੋਸਤ ਤਾਂਈਂ। ਪੈਸਾ ਏਕ ਨ
ਖਰਚ ਸਕਾਂਈਂ ॥੧੭੧॥ ਜਬਿ ਉਨ ਕਾ ਭੀ ਏਹੁ ਵਿਚਾਰੈਂ[7]। ਔਰ ਮਹੰਤੇ
ਕਿਆ ਇਖਤਜਾਰੈਂ। ਕੈਮੁੱਤਕ ਇਹੁ ਨਜਾਇ ਦਿਖਾਵੋ[8]। ਸੰਸੇ ਤਜਿ ਸਭਿ
ਸੇਵ ਕਮਾਵੋ॥੧੭੨॥ ਕਿੰਚਤ ਗਾਥ ਅਖਾੜੇ ਕੇਰੀ। ਹੈ ਪ੍ਰਸੰਗ ਤੇ[9] ਹਮ
ਨੈ ਟੇਰੀ[10] ॥੧੭੩॥ ਦੋਹਰਾ॥ ਪੰਥ ਨਿਰਮਲੇ ਕੀ ਕਥਾ ਕਹੀ, ਭਯੋ ਜਿਸ
ਭਾਇ। ਸਿੰਘ ਨਿਹੰਗਨ ਕੀ ਕਹੋਂ, ਅੱਗ੍ਰ ਸੁਨੋ ਮਨ ਲਾਇ ॥੧੭੪॥

ਕਥਾ ਨਿਹੰਗਾਂ ਕੀ ॥ ਕਬਿੱਤ ॥

ਸ੍ਰੀ ਗੁਰੁ ਨਾਨਕ ਆਨਿਕ ਸੁਖ-ਦਾਇ, ਲਾਜ ਬਾਨਕ ਰਖਾਇ ਗ੍ਯਾਨ
ਭਾਨ ਦਿਪਤਾਇ ਹੈਂ[11]। ਤਾਂਹਿ ਪਗ ਧ੍ਯਾਇ ਮਾਥ ਨਾਇ ਪੰਥ ਖਾਲਸੇ

---

[1]ਹੋਰ। [2]ਕੋਈ। [3]ਵਿੱਦਵ ਨ। [4][ਮਹਾਂਤੈ] ਮਹਾਤਮਾ ਲੋਕ [ਛੋਭ] ਕ੍ਰੋਧ ਤੇ ਛਲ ਤੋਂ ਬਿਨਾਂ ਹੁਨ। [ਮਹਾਂਤ—ਮਹਾਤਮਾ, ਕਰਨੀ ਵਿੱਚ ਵੱਡਾ ਬਜ਼ੁਰਗ।] [5]ਬਸਤ੍ਰ ਤੇ ਭੋਜਨ। [6]ਉਂਵ ਤਾਂ ਉਨ੍ਹਾਂ ਨੂੰ ਭਾਰੀ ਅਖਤਿਆਰ ਹਨ ਕਿ...। [7]ਵਿਚਾਰ ਲਵੋ ਜਦੋਂ: ਉਨ੍ਹਾਂ ਸ੍ਰੀ ਮਹੰਤਾਂ ਦਾ ਇਹ ਹਾਲ ਹੈ ਤਾਂ.....। [8]ਕੈਮੁੱਤਕ ਨਜਾਯ ਨਾਲ ਇਹ ਦੇਖ ਲਵੋ [ਕੈਮੁੱਤਕ ਨਜਾਯ—ਜਿੱਥੇ ਵੱਡਿਆਂ ਦਾ ਇਹ ਹਾਲ ਹੈ ਛੋਟਿਆਂ ਦਾ ਕੀ ਹਾਲ ਹੋਵੇਗਾ, ਐਸੀ ਕਹਾਵਤ ਜਿਸ ਥਾਂ ਆਖੀਏ, ਕੈਮੁੱਤਕ ਨਜਾਯ ਹੈ।] [9]ਸਬੰਧ ਕਰਕੇ। [10]ਕਹੀ ਹੈ। [11]ਸ੍ਰੀ ਗੁਰੂ ਨਾਨਕ ਦੇਵ ਜੀ ਜਿਨ੍ਹਾਂ ਨੇ ਜਗਤ ਨੂੰ [ਆਨਿਕ] ਅਨੇਕਾਂ ਸੁਖ ਦਿੱਤੇ, ਬਾਣੇ ਦੀ ਲਾਜ ਰੱਖੀ, ਗਿਆਨ ਦਾ ਸੂਰਜ ਪ੍ਰਗਟ ਕੀਤਾ।

ਕੋ[1], ਸਿੰਘਨ ਨਿਹੰਗਨ ਕੀ ਗਾਥ ਅਬਿ ਗਾਇ ਹੈਂ । ਬ੍ਰਿੱਧਨ ਨਿਹੰਗਨ ਸੁਨਾਈ ਜੈਸ, ਲਿਖੀ ਪਾਈ[2], ਤੈਸ ਹਮ ਕੈਹੈਂ ਭਾਈ ਸੁਨੋ ਮਨ ਲਾਇ ਹੈ। ਸਤ ਰਜ ਗੌਣ ਜਾਂ ਮੈਂ ਮੁਖਜ ਤਮੋ ਗੁਣ ਹੋਇ[3], ਤਿਨ ਕੋ ਨਿਹੰਗ ਸਿੰਘ ਗੁਰੂ ਭੀ ਅਲਾਇ ਹੈਂ[4] ॥੧੭੫॥ ਸਾਖੀ ੧॥ ਏਕ ਦਿਨ ਦਸਮ ਗੁਰੂ ਜੀ ਤਿਲ ਤੇਲ ਲੋਹਾ ਆਦਿ, ਦਾਨ ਤੁਲਾ ਦੀਨ ਦਿਜ ਕੋ ਬਿਸਾਲੀ ਹੈ[5]। ਦ੍ਵਾਰ ਪੈ ਭਿਖਾਰੇ ਥੇ ਭੰਗੇਰੇ ਜੇ ਬਧੇਰੇ ਸਿੱਖ, ਬੂਝਯੋ ਤਿਨ ਦੂਜ ਲੀਏ ਜਾਤ ਕਹਾ ਉਤਾਲੀ ਹੈਂ[6] । ਕਹਯੋ ਸਿਰ-ਸੱਦਕ ਗੁਰੂ ਕਾ ਲੀਓ[7] ਜਾਤ ਮੈਂ ਹੂੰ, ਸਮਝਯੋ ਨ ਜਿਨੈ ਏਹੁ ਅਰਥ ਕਮਾਲੀ[8] ਹੈ । ਛੀਨ ਲੀਨ[9] ਦੂਜ, ਦੀਨ ਹੋਇ ਗਯੋ ਗੁਰੂ ਪਾਸ, ਸੁਨਿ ਗੁਰੁ ਹੱਸ ਕਹਯੋ ਸਿੱਖ ਯੇ ਅਕਾਲੀ ਹੈਂ ॥੧੭੬॥ ਨੰਗ ਭੂਖ ਦਾਰਦ[10], ਛਨਿੱਛਰ ਗਰਹਿ ਦਸਾ ਮੰਦ ਜਾਨ[11], ਹਮ ਨਿਜ ਘਰੋਂ ਥੀ ਨਿਕਾਲੀ ਹੈ । ਸਮਝ ਸਬਰ[12] ਬਿਨ ਜਬਰਨ[13] ਰਾਖੀ ਇਨੈ*, ਰੈਹੈ ਅਬਿ ਇਨਹੀਂ ਮੈਂ ਸਦਾ ਏਹੁ ਚਾਲੀ ਹੈ। ਤਾਹੂੰ ਲੋਹੇ ਕੇਰ ਗੁਰੁ ਬਨਵਾਇ ਕੂਦ[14] ਕੜੇ, ਬੜੇ[15] ਤੇਲ ਤਲਵਾਇ ਤਿਨ ਹੂ ਖੁਵਾਲੀ ਹੈ। ਨੀਲ ਚੈਲ[16] ਹੁਤੇ ਜੇਊ ਪਹਿਰਾਏ ਤਿਨੈ ਤੇਊ, ਕਹਯੋ ਗੁਰੁ, ਸਿੱਖ ਏਊ

---

[1]ਤਿਨ੍ਹਾਂ ਦੇ ਚਰਨਾਂ ਨੂੰ ਧਿਆ ਕੇ ਤੇ ਖਾਲਸੇ ਪੰਥ ਨੂੰ ਸਿਰ ਨਿਵਾ ਕੇ । [2]ਲਿਖੀ ਹੋਈ ਕਿਤੋਂ ਲੱਭੀ ਹੈ। [3]ਜਿਨ੍ਹਾਂ ਵਿੱਚ ਸਤੋ-ਗੁਣ ਤੇ ਰਜੋ-ਗੁਣ [ਗਉਣ] ਘੱਟ ਹੈ ਤੇ ਤਮੋ-ਗੁਣ [ਮੁਖ] ਬਹੁਤਾ ਹੁੰਦਾ ਹੈ। [4]ਕਹਿੰਦੇ ਹਨ। [5]ਬ੍ਰਾਹਮਣ ਨੂੰ ਤੁਲਾਦਾਨ ਬਹੁਤਾ ਦਿੱਤਾ। [ਤੁਲਾਦਾਨ–ਕਿਸੇ ਚੀਜ਼ ਦਾ ਦਾਨ ਆਪਣੇ ਬਰਾਬਰ ਤੋਲ ਕੇ ਦੇਣਾ।] [6]ਗੁਰਾਂ ਦੇ ਦਰਵਾਜ਼ੇ ਉੱਤੇ (ਗੁਰਾਂ ਤੋਂ ਦਾਤਾਂ) [ਭਿਖਾਰੇ] ਮੰਗਣ ਵਾਲੇ ਤੇ ਭੰਗ ਪੀਣ ਵਾਲੇ ਬਹੁਤੇ ਸਿੱਖ (ਖੜੇ ਸਨ), ਉਨ੍ਹਾਂ ਨੇ ਪੁੱਛਿਆ, ਹੇ ਬ੍ਰਾਹਮਣ ਤੂੰ [ਉਤਾਲੀ] ਕਾਹਲੀ ਨਾਲ ਕੀ ਲਈ ਜਾਂਦਾ ਹੈਂ। [7]ਗੁਰਾਂ ਦਾ ਸਿਰ ਵਾਰਨਾ ਲੈ ਕੇ। [8]ਚੰਗਾ, ਸੋਹਣਾ। [9]ਖੋਹ ਲਿਆ। [10]ਕੰਗਾਲੀ। [11]ਸ਼ਨੀ ਗ੍ਰਹਿ ਦੀ ਮਾੜੀ ਦਸ਼ਾ ਜਾਣ ਕੇ। [12]ਸੰਤੋਖ। [13]ਧੱਕੇ ਨਾਲ। [14]ਕਿਰਪਾਨਾਂ। [15]ਵੜੇ, ਗੁਲਗੁਲੇ। [16]ਬਸਤ੍ਰ।

*ਗੁਰੂ ਸਾਹਿਬ ਦਾ ਇਹ ਕਹਿਣਾ ਕਿ ਨੰਗ, ਭੁੱਖ, ਦਲਿਦ੍ਰ ਤੇ ਸ਼ਨੀ ਗ੍ਰਹਿ ਦੀ ਮੰਦ-ਦਸ਼ਾ ਜਾਣ ਕੇ ਅਸਾਂ ਤੁਲਾ ਦਾਨ ਦੇ ਕੇ ਘਰੋਂ ਕੱਢੀ ਸੀ ਇਨ੍ਹਾਂ ਨੇ ਜਬਰਨ ਰਖ ਲਈ ਹੈ। ਇਹ ਗੱਲ ਗੁਰਮਤਿ ਆਸ਼ੇ ਨਾਲ ਮੇਲ ਨਹੀਂ ਖਾਂਦੀ । ਗੁਰੂ ਸਾਹਿਬ ਨੇ ਤਾਂ ਜੋਤਸ਼ ਦੇ ਭਰਮਾਂ ਵਹਿਮਾਂ ਵਿੱਚੋਂ ਸਿੱਖਾਂ ਨੂੰ ਕੱਢਿਆ ਹੈ।

ਗੁਰੁ ਕੇ ਅਕਾਲੀ ਹੈਂ ॥੧੭੭॥ ਸਾਖੀ ੨ ॥ ਫੇਰ ਏਕ ਰੋਜ ਸਭਾ ਮਾਂਹਿ ਗੁਰੁ ਕੇ ਹਜ਼ੂਰ, ਫਤੇ ਸਿੰਘ ਗੁਰੁ-ਸੁਤ ਸ੍ਵਾਂਗ ਧਾਰਿ ਆਯੋ ਹੈ। ਦੰਡ ਧਰ ਕਾਂਧੇ ਪਰਿ ਊਚਿ ਦਸਤਾਰ ਕਰਿ, ਕਟਿ ਤਟਿ ਕਾਛ ਧਰਿ ਕੈ ਅਕਾਲ ਗਾਯੋ ਹੈ[1]। ਪੇਖਿ ਗੁਰੁ ਕਹ੍ਯੋ ਅਹ੍ਯੋ ਜਹ੍ਯੋ ਭੀ[2] ਚਲੈ ਹੈ ਪੰਥ, ਫਤੇ ਸਿੰਘ ਜੀ ਕੋ ਏਹੁ ਯਾਹੀ ਤੈ ਕਹਾਯੋ ਹੈ[3]। ਕਹਿਤ ਨਿਹੰਗ ਸਿੰਘ ਚੰਗ[4] ਪਰਸੰਗ ਏਹੈ, ਸੂਰਯ-ਪ੍ਰਕਾਸ਼ ਮਾਂਹਿ ਔਰ ਯੌਂ ਅਲਾਯੋ ਹੈ[5] ॥੧੭੮॥ ਸਾਖੀ ੩॥ ਮਾਛੀਵਾੜੇ ਗਏ ਜਬਿ ਸ੍ਰੀ ਗੁਰੁ ਬਾਗ ਮਾਂਹਿ, ਭਾਈ ਮਾਨ ਸਿੰਘ ਤਹਾਂ ਪੀਛੇ ਚਲ ਆਇ ਹੈ। ਸੁੱਖਾ ਬਹੁ ਪੀਓ ਤਿਨ ਗੁਰੂ ਕੋ ਛਕਾਯੋ ਕਿਛੁ, ਤਾਂਹੀ ਦਿਸ ਦੇਖਿ ਗੁਰੁ ਕਹ੍ਯੋ ਯੌਂ ਸੁਨਾਇ ਹੈ। ਜੈਸੀ ਤੇਰੀ ਦਸਤਾਰ ਖੁੱਥੀ ਜੈਸੀ ਆਹਿ ਅਬਿ[6], ਤੈਸੋ ਭੰਗ ਪੀਨਹਾਰ ਪੰਥ ਤੇਰੋ ਥਾਇ ਹੈ[7]। ਐਸੇ ਗੁਰੁ ਬਚਨ ਤੈ ਮਾਨ ਸਿੰਘ ਦ੍ਵਾਰਾ ਏਹੁ, ਚਾਲਿਓ ਨਿਹੰਗ ਪੰਥ ਭਾਈ[8] ਯੌਂ ਦਿਖਾਇ ਹੈ॥੧੭੯॥ਸਾਖੀ੪॥ਚੌਥੀ ਸਾਖੀ ਸੁਨੋ ਅਬਿ ਜੋ ਨਿਹੰਗ ਕੈਹੈਂ ਸਭਿ,ਮਾਛੀਵਾੜੇ ਗੁਰੁ ਜਬਿ ਸ਼ਯਾਮ ਚੈਲ[9] ਧਾਰੇ ਹੈਂ। ਢਿੱਲੋਂ ਨਾਮ ਗ੍ਰਾਮ ਭਲ ਮਾਲਵੇ ਮੈਂ ਗਏ ਚਲਿ,ਤਹਾਂ ਸੋਢੀ ਕੌਲ ਜੀ ਨੈ ਅਰਜ ਗੁਜ਼ਾਰੇ ਹੈਂ। ਸ਼ੁਕਲ ਬਸਨ[10] ਧਰਵਾਏ ਉਤਰਾਏ ਕਾਲੇ, ਸੋਊ ਫਾਰਿ ਫਾਰਿ[11] ਗੁਰੁ ਆਗ ਮਾਂਹਿ ਜਾਰੇ ਹੈਂ। ਏਕ ਲੀਰ ਰਖ ਗੁਰੁ ਦੀਨੀ ਮਾਨ ਸਿੰਘ ਜੀ ਕੋ, ਧਾਰਤ ਨਿਹੰਗ ਤਬਿ ਹੀ ਤੇ ਚੈਲ ਕਾਰੇ[9] ਹੈਂ॥੧੮੦॥ ਚੌਪਈ ॥ ਸਾਖੀ ਏਹੁ ਚਾਰ ਹਮ ਜੈਸੇ। ਸੁਨੀ ਪਿਖੀ ਲਿਖ ਦੀਨੀ ਤੈਸੇ। ਅਬਿ ਜੈਸੇ ਊਚੇ ਦਸਤਾਰੇ। ਸਾਜੇ ਤੈਸੇ ਦੇਹੁੰ ਦਿਖਾਰੇ[12] ॥੧੮੧॥ ਪਹਿਲੇ ਪੰਥ ਮਿਲ੍ਯੋ ਸਭਿ

[1] ਮੋਢੇ ਤੇ ਸੋਟਾ ਰੱਖ ਕੇ, ਦਸਤਾਰਾ ਉੱਚਾ ਸਜਾ ਕੇ,ਲੱਕ ਵਿੱਚ ਕਛਹਿਰਾ ਪਹਿਨ ਕੇ ਅਕਾਲ ਅਕਾਲ ਕਿਹਾ। [2] ਏਹੋ ਜਿਹਾ ਵੀ। [3] ਏਸੇ ਕਰਕੇ ਇਹ ਬਾਬਾ ਫ਼ਤਹ ਸਿੰਘ ਦਾ ਪੰਥ ਅਖਵਾਉਂਦਾ ਹੈ। [4] ਚੰਗਾ। [5] ਹੋਰ ਪ੍ਰਸੰਗ ਇਸ ਤਰ੍ਹਾਂ ਕਿਹਾ ਹੈ। [6] ਜਿਸ ਢੰਗ ਦੀ ਤੇਰੀ ਦਸਤਾਰ ਬੰਨ੍ਹੀ ਹੋਈ ਹੈ ਤੇ ਜਿਸ ਤਰ੍ਹਾਂ ਦੀ ਖੁਸ਼ੀ ਜਿਹੀ ਹੁਣ ਹੈ। [7] ਹੋਵੇਗਾ। [8] ਭਾਈ ਸੰਤੋਖ ਸਿੰਘ ਨੇ। [9] ਕਾਲੇ ਬਸਤ੍ਰ। [10] ਚਿੱਟੇ ਬਸਤਰ। [11] ਪਾੜ ਪਾੜ ਕੇ। [12] ਜਿਸ ਤਰ੍ਹਾਂ ਉੱਚੇ ਦਸਤਾਰੇ (ਨਿਹੰਗ ਸਿੰਘ) ਸਜਾਉਣ ਲੱਗੇ ਹਨ, ਉਸ ਤਰ੍ਹਾਂ ਹੁਣ ਦਿਖਾ ਭਾਵ ਦਸ ਦਿੰਦਾ ਹਾਂ।

ਰਹਾ। ਲਰ ਕਰਿ ਤੁਰਕਨ ਕਾ ਬਲ ਦਹਾ[1] । ਜਬੈ ਰਾਜ ਸਿੰਘਨ ਕਾ ਥੀਆ। ਗ੍ਰਿਸਤ ਨਿਹੰਗੈਂ ਬਹੁ ਤਬਿ ਕੀਆ॥੧੮੨॥ ਫਿਰਤ ਬਿਹੰਗਮ ਰਹੇ ਜੁ ਟੋਲੇ[2] । ਲੂਟਿ ਜਰਾਇਤ ਛਕੈਂ ਅਤੋਲੇ[3] । ਨਿਸ਼ਚੇ ਓਸ ਜ਼ਮਾਨੇ ਮਾਂਹੀਂ। ਰੀਤਿ ਲੂਟਬੇ ਕੀ ਥੀ ਆਹੀ[4] ॥੧੮੩॥ ਸਿੰਘ ਨ੍ਰਿਪ ਭੀ ਸਜ਼ਾ ਨ ਦੇਤੇ। ਬਲਕੈ ਖੁਦ ਭੀ ਸੋ ਲੁਟ ਲੇਤੇ। ਰੌਰ ਰਹਿਤ ਤਬਿ ਮੁਲਕ ਮਝਾਰੇ । ਚੋਰੀ ਡਾਕੇ ਪਰਤ ਅਪਾਰੇ॥੧੮੪॥ ਨੈਣਾ ਸਿੰਘ ਨਿਹੰਗ ਤਬਿ ਏਕੈਂ । ਬਿਦਤਯੋ ਜਪੀ ਤਪੀ ਸ-ਬਿਬੇਕੈਂ[5] । ਲੰਗ੍ਰ ਚਾਲਿਓ ਤਿਸ ਕਾ ਭਾਰੀ । ਤਿਸ ਸੋਂ ਰਹਿਤ ਨਿਹੰਗ ਅਪਾਰੀ[6] ॥੧੮੫॥ ਤਿਨ ਦਸਤਾਰਾ ਊਚ ਸਜਾਯੋ। ਗੁਰੂ ਗ੍ਰੰਥ ਕਾ ਹੁਕਮ ਸੁਨਾਯੋ। ਗੁਰੁ ਪੰਚਮ ਜੋ ਕਹਯੋ ਬਿਸਾਲਾ । ਮੇਰਾ ਗੁਰੁ ਮਿਲ ਊਚ ਦੁਮਾਲਾ[7]*॥੧੮੬॥ਮਾਨ ਬਚਨ ਗੁਰੁ ਏਹੁ ਨਿਹੰਗੈਂ[8] । ਸਜੇ ਦਮਾਲੇ ਊਚੇ ਧਿੰਗੈਂ[9] । ਤਬਿ ਤੈ ਅਧਿਕ ਊਚ ਦਸਤਾਰੇ । ਸਾਜਨ ਲਗੇ ਨਿਹੰਗ ਉਦਾਰੇ ॥੧੮੭॥ ਨੈਣਾ ਸਿੰਘੀਏ ਏਹੁ ਦਮਾਲੇ। ਕਹਲਾਵਤ ਇਸ ਹੇਤ ਬਿਸਾਲੇ। ਤਬਿ ਤੈ ਚਾਲ ਏਹੁ ਹੈ ਚਾਲੀ । ਅਬਿ ਸੁਨ ਬਿਦਤੇ ਜੈਸ ਅਕਾਲੀ ॥ ੧੮੮ ॥ ਇਤ ਉਤ ਸਿੰਘ ਨਿਹੰਗ ਵਿਚਰਤੇ । ਹੁਤੇ ਅਕਾਲ ਅਕਾਲ ਉਚਰਤੇ। ਇਹੁ ਅਵਾਜ਼ ਸੁਨਿ ਜਨ ਸੰਸਾਰੀ । ਲਗੇ ਅਕਾਲੀ ਕਹਿਨ ਅਪਾਰੀ ॥੧੮੯॥ ਕੂਕ ਮਾਰਨੇ ਤੈ ਜਯੋਂ ਕੂਕੇ । ਕੇਸ ਫੂਕਨੇ ਤੇ ਸਿਰ-ਫੂਕੇ। ਨਾਮ ਪਰਗਟੇ ਇਹੁ ਜਗ ਜੈਸੇ। ਨਾਮ ਅਕਾਲੀ ਥੀਓ ਐਸੇ ॥੧੯੦॥ਫੂਲਾ ਸਿੰਘ ਨਿਹੰਗ ਬਹਾਦਰ। ਚੇਲਾ ਨੈਣਾ ਸਿੰਘ ਕਾ ਨਾਦਰ[10]। ਬਿਦਤਯੋ ਜਗਤ ਧਾੜਵੀ ਭਾਰਾ। ਅੰਗਰੇਜ਼ੀ-ਪਹੀਆ[11] ਉਨ ਮਾਰਾ॥੧੯੧॥ ਗਿਰਦ ਮੁਕਤਿ ਸਰ ਮੁਲਕ ਮਝਾਰੇ। ਜਬਿ ਉਨ ਅਧਕੈਂ ਹਾਥ ਪਸਾਰੇ।

---

[1]ਨਾਸ਼ ਕੀਤਾ । [2]ਜੱਥੇ। [3]ਖੇਤੀ ਨੂੰ ਲੁਟ ਕੇ [ਅਤੋਲੇ] ਬਹੁਤਾ ਛਕਦੇ ਹਨ। [4]ਹੈ ਸੀ। [5]ਵਿਚਾਰ ਦੇ ਸਹਿਤ। [6]ਬਹੁਤੇ। [7]ਉੱਚਾ ਫਰਹਰੇਦਾਰ ਦਸਤਾਰਾ । [8]ਨਿਹੰਗ ਸਿੰਘਾਂ ਨੇ । [9]ਅਣੋਖਾ, ਅਸਚਰਜ। [10]ਲੜਾਕਾ। [11]ਇਕ ਅੰਗਰੇਜ਼ ਦਾ ਨਾਮ ।

*ਗੁਰਬਾਣੀ ਦੀ ਸ਼ੁਧ ਤੁਕ ਐਉਂ ਹੈ:—"ਮੈ ਗੁਰ ਮਿਲਿ ਉਚ ਦੁਮਾਲੜਾ ॥" (ਪੰਨਾ ੭੪)

ਸ੍ਰੀ ਰਣਜੀਤ ਮ੍ਰਿਗੇਸ ਬਹਾਦਰ । ਰਾਖਯੋ ਢਿਗ ਬੁਲਾਇ ਸੋ ਸਾਦਰ ॥ ੧੯੨॥ਰਚ ਕਰਿ ਰਜਮਟ ਏਕ ਅਕਾਲੈਂ[1]। ਤਿਸ ਕੇ ਤਾਬੇ[2] ਕਰੀ ਬਿਸਾਲੈਂ। ਤਿਸ ਮੈਂ ਥੇ ਤਬਿ ਜਿਤਿਕ ਸਿਪਾਹੀ। ਨਾਮ ਅਕਾਲੀ ਸਭਿ ਕਾ ਆਹੀ[3] ॥ ੧੯੩॥ਸਜਤੇ ਸਭੈ ਊਚ ਦਸਤਾਰੇ।ਚੱਕਰ ਖੰਡੇ ਕਰਦ ਅਪਾਰੇ। ਗਜਗਾਹੈ[4]। ਸਸਿ[5] ਪੰਜੇ[6] ਤੋੜੇ[7] । ਧਰਤੇ ਸ਼ਸਤ੍ਰ ਔਰ ਨ ਥੋੜੇ ॥੧੯੪॥ ਇਹੁ ਅਕਾਲ ਰਜਮਟ ਕੀ ਬਰਦੀ। ਹੁਤੀ ਮੁਕੱਰ੍ਰ ਤਬੈ ਗੁਰੁ ਘਰ ਦੀ।ਬਸਤਰ ਨੀਲੇ ਰਖਤੇ ਤਬਿ ਭੀ। ਚਲੀ ਜਾਤ ਰੀਤੀ ਸੋ ਅਬਿ ਭੀ ॥ ੧੯੫ ॥ ਲਰਿ ਤੁਰਕਨ ਸੋਂ ਠਾਨ ਤੁਗੀਦੀ[8] । ਪਾਈ ਫੂਲਾ ਸਿੰਘ* ਸ਼ਹੀਦੀ । ਟੂਟ ਗਈ ਰਜਮਟ ਫਿਰ ਸੋਊ। ਬਿਥਰੇ ਸਿੰਘ ਵਹੀ ਮਧ ਲੋਊ[9]॥੧੯੬॥ਪੰਥ ਨਿਹੰਗਨ ਸਿੰਘਨ ਕੇਰਾ। ਭਯੋ ਜੈਸ ਹਮ ਤੈਸੇ ਟੇਰਾ ॥ ੧੯੭ ॥ ਕਬਿੱਤ ॥ ਪੰਥ ਜਯੋਂ ਨਿਹੰਗਨ ਕਾ ਥੀਓ ਕਹਿ ਦੀਓ ਤੈਸ, ਬਖਸ਼ੈਂ ਗੁਰੂ ਕੀ ਦਿਖਰਾਈ ਚਾਰ ਭਾਲੀ ਹੈਂ[10]। ਖਾਨ ਪਹਿਰਾਨ ਬੋਲ ਚਾਲ ਰੀਤਿ ਇਨਹੂੰ ਕੀ, ਔਰ ਸਭਿ ਸਿੰਘਨ ਔ ਜੱਗ ਤੇ ਨਿਰਾਲੀ ਹੈਂ । ਗੌਣ ਸਤ ਰਜ ਗੁਣ ਤਮ ਰੈਹੈ ਮੁਖ ਤਾਂ ਮੈਂ, ਥੋਰ ਬਾਤ ਪੈ ਬਹੋਰ ਲਰਤ ਬਿਸਾਲੀ ਹੈਂ[11] । ਕਾਹੂ ਕੋ ਨ ਲਜਾਵੈਂ ਆਂਖ ਤਰੇ, ਡਰੈਂ ਕਾਹੂੰ ਤੈ ਨ, ਦੰਗੇ ਤੇ ਨ ਟਰੈਂ, ਰਰੈਂ ਲੋਗ ਯੌਂ ਅਕਾਲੀ ਹੈਂ[12] ॥

---

[1]ਅਕਾਲ ਰਜਮਟ। [2]ਅਧੀਨ, ਮਾਤਹਤ। [3]ਸੀ। [4]ਗਜਗਾਹ—ਜੋਧੇ ਦੇ ਸਿਰ ਦਾ ਗਹਿਣਾ ਜੋ ਜਿਗ੍ਹਾ ਦੀ ਸ਼ਕਲ ਦਾ ਹੁੰਦਾ ਹੈ। [5]ਅਰਧ ਚੰਦ੍ਰਾਕਾਰ ਇਕ ਸ਼ਸਤ੍ਰ, ਖੋਖਰੀ। [6]ਪਿਛੇ ਕਹੇ ਪੰਜ ਪ੍ਰਕਾਰ ਦੇ ਸ਼ਸਤ੍ਰ। [7]ਤੋੜਾ—ਲੋਹੇ ਦੀਆਂ ਬਰੀਕ ਤਾਰਾਂ ਦੀ ਬੁਣੀ ਹੋਈ ਰੱਸੀ ਜੋ ਨਿਹੰਗ ਸਿੰਘਾਂ ਦੇ ਦਸਤਾਰੇ ਉਪਰ ਸਜੇ ਸ਼ਸਤ੍ਰਾਂ ਨੂੰ ਕਸ ਕੇ ਰਖਣ ਵਾਸਤੇ ਸਿਰ ਤੇ ਬੰਨ੍ਹੀ ਹੁੰਦੀ ਹੈ। [8]ਮਜ਼ਬੂਤੀ ਨਾਲ। [9]ਲੋਕਾਂ ਵਿੱਚ ਖਿੰਡ ਗਏ। [10]ਭਾਲ ਕੇ, ਲੱਭ ਕੇ; ਖੋਜ ਕੇ। [11]ਤਿਨ੍ਹਾਂ ਵਿੱਚ ਸਤੋ-ਗੁਣ ਤੇ ਰਜੋ-ਗੁਣ [ਗਉਣ] ਘੱਟ ਹੈ ਤੇ ਤਮੋ-ਗੁਣ [ਮੁਖ] ਬਹੁਤਾ ਰਹਿੰਦਾ ਹੈ, ਥੋੜੀ ਗੱਲ ਤੇ ਫੇਰ ਬਹੁਤਾ ਲੜ ਪੈਂਦੇ ਹਨ। [12]ਇਉਂ ਲੋਕ ਅਕਾਲੀ ਕਹਿੰਦੇ ਹਨ।

*ਬਾਬਾ ਫੂਲਾ ਸਿੰਘ ਜੀ ਤੋਂ ਬਾਦ ਨਿਹੰਗਾਂ ਸਿੰਘਾਂ ਦੇ ਬੁੱਢੇ ਦਲ ਦੇ ਜੱਥੇਦਾਰ ਬਾਬਾ ਤੇਜਾ ਸਿੰਘ ਜੀ। ਉਨ੍ਹਾਂ ਤੋਂ ਬਾਦ ਬਾਬਾ ਸਾਹਿਬ ਸਿੰਘ ਜੀ, ਉਨ੍ਹਾਂ ਤੋਂ ਬਾਦ ਬਾਬਾ ਚੇਤ ਸਿੰਘ ਜੀ ਜੱਥੇਦਾਰ ਹੋਏ, ਬਾਬਾ ਚੇਤ ਸਿੰਘ ਜੀ ਤੋਂ ਬਾਦ ਹੁਣ ਬਾਬਾ ਸੰਤਾ ਸਿੰਘ ਜੀ ਬੁੱਢੇ ਦਲ ਦੇ ਜੱਥੇਦਾਰ ਹਨ।

੧੯੮ ॥ ਖੈਹੈਂ ਲੋਹ-ਪਾਤ੍ਰ ਮੈਂ ਜ਼ੇਵਰ ਰਖੈ ਹੈਂ ਲੋਹ, ਰਹਿਤ ਸਰੋਹ ਸਦਾ ਮੋਹ ਸੈਨ ਗਾਲੀ ਹੈ[1] । ਊਚ ਦਸਤਾਰੇ ਮੰਡੇ[2] ਚੱਕਰ ਕਰਦ ਖੰਡੇ, ਰਾਖੈਂ ਗਹਿ ਦੰਡੇ ਔ ਪੁਸ਼ਾਕ ਰੰਗ ਕਾਲੀ ਹੈ । ਚਾਹਿਤ ਨ ਬਿਸ਼ੇ ਸ੍ਵਾਦ ਰਹਿਤ ਅਜ਼ਾਦ ਸਦਾ, ਕਰਤ ਬਤਿੰਡੇ ਬਾਦ ਅਧਿਕ ਉਤਾਲੀ ਹੈ[3] । ਮਰਯਾਦ ਬੇਦ ਨਾਂਹਿ ਜਾਤਿ ਬਰਣ ਭੇਦ ਨਾਂਹਿ[4], ਮਿਲੇ ਜੋਊ ਬਾਂਟ ਖਾਹਿੰ, ਯਾਂਹੀਂ ਤੈ ਅਕਾਲੀ ਹੈਂ ॥੧੯੯॥ ਫੀਮ ਭੰਗ ਪੋਸਤ ਕੇ ਦੋਸਤ ਹੈਂ ਭਾਰੇ ਪਜਾਰੇ, ਆਲਸ ਨਿਖਾਲਸ ਜਗੀਰ ਭੂਖ ਨੰਗ ਹੈ[5] । ਬਿਵਹਾਰ ਕਾਰ ਕੰਮ ਕਰਿ ਹੈਂ ਨ ਚੈਹੈਂ ਦੰਮ, ਰਹਿਤ ਖੁਸਾਲ ਗੰਮ ਧਾਰਤ ਨ ਅੰਗ ਹੈਂ[6] । ਸਤ-ਸੰਗ ਨਾ ਕਰੈਹੈਂ ਸ਼ਾਸਤ੍ਰ ਨਾ ਸੁਨੈਹੈਂ ਏਕ ਬਾਨੀ ਗੁਰੁ ਕੀ ਪਢੈ ਹੈਂ ਸਹਿਤ ਉਮੰਗ ਹੈਂ[7] । ਘੂਰ ਘੱਪ ਖੈਹੈਂ[8] ਗੁਰਦ੍ਵਾਰਜੋਂ ਮੈਂ ਫਿਰੈ ਹੈਂ, ਲੈਹੈਂ ਦੀਨ ਹ੍ਵੈ ਨ ਮੰਗ[9], ਕੈਹੈਂ ਲੋਗ ਯੌਂ ਨਿਹੰਗ ਹੈਂ ॥ ੨੦੦ ॥ ਔਰਨ ਕੋ ਭੇਖੀ ਭਾਨੈਂ ਆਪ ਕੋ ਅਲੇਖੀ ਮਾਨੈ, ਸ਼ਰ੍ਹਾ ਕੇ ਸਿਪਾਹੀ ਰਖਵਾਰੇ ਭਾਰੇ ਚੰਗ ਹੈਂ[10] । ਮਾਨਤ ਅਕਾਲ ਨਿਜ ਗੁਰੁ ਬਿਨ ਔਰ ਕੋ ਨ, ਐਪਰ ਪ੍ਰਕ੍ਰਮਾ ਲੇਤ

---

[1]ਲੋਹੇ ਦੇ ਭਾਂਡੇ ਵਿੱਚ ਖਾਂਦੇ ਹਨ ਲੋਹੇ ਦੇ ਹੀ ਗਹਿਣੇ ਰਖਦੇ ਹਨ, ਸਦਾ ਗੁੱਸੇ ਸਹਿਤ ਰਹਿੰਦੇ ਹਨ, ਮੋਹ ਦੀ ਫੌਜ ਭਾਵ ਆਸੁਰੀ ਸੰਪਦਾ ਗਾਲ੍ਹ ਦਿੱਤੀ ਹੈ। [2]ਸਜਾਏ ਹੋਏ ਹਨ। [3]ਬਹੁਤ ਕਾਹਲੀ ਨਾਲ [ਬਿਤੰਡਾ] ਚਰਚਾ ਤੇ [ਬਾਦ] ਝਗੜਾ ਕਰਦੇ ਹਨ। [ਬਿਤੰਡਾ—ਇਕ ਪ੍ਰਕਾਰ ਦੀ ਚਰਚਾ, ਆਪਣੇ ਪੱਖ ਨੂੰ ਕਾਇਮ ਕੀਤੇ ਬਿਨਾਂ ਹੀ ਦੂਜੇ ਦੇ ਪੱਖ ਨੂੰ ਤੋੜਨਾ।] [4]ਵੇਦਾਂ ਦੀ ਮਰਯਾਦਾ ਨਹੀਂ ਰਖਦੇ, ਜਾਤੀ ਤੇ ਵਰਨ ਦਾ ਭੇਦ ਨਹੀਂ ਮੰਨਦੇ। [5]ਭੰਗ, ਫ਼ੀਮ ਤੇ ਪੋਸਤ ਦੇ ਬਹੁਤੇ ਪਿਆਰੇ ਦੋਸਤ ਹਨ, ਨਿਰੋਲ ਆਲਸ ਤੇ ਭੁੱਖ ਨੰਗ ਇਨ੍ਹਾਂ ਦੀ ਜਾਗੀਰ ਹੈ। [6][ਬਿਵਹਾਰ] ਦੁਨੀਆਂ ਦੇ ਕੰਮ ਕਾਰ ਕਰਦੇ ਹਨ ਪਰ [ਦੰਮ] ਰੁਪਏ ਨਹੀਂ ਚਾਹੁੰਦੇ, ਖੁਸ਼ ਅਨੰਦ ਰਹਿੰਦੇ ਹਨ, [ਅੰਗ] ਹਿਰਦੇ ਵਿੱਚ [ਗਮ] ਸੋਗ ਨਹੀਂ ਕਰਦੇ। [7]ਸਤ-ਸੰਗਤ ਨਹੀਂ ਕਰਦੇ, ਨਾ ਸ਼ਾਸਤ੍ਰ ਸੁਣਦੇ ਹਨ, ਉਤਸ਼ਾਹ ਨਾਲ ਇਕ ਗੁਰਾਂ ਦੀ ਬਾਣੀ ਪੜ੍ਹਦੇ ਹਨ। [8]ਡਰਾ ਧਮਕਾ ਕੇ ਖਾਂਦੇ ਹਨ । [9]ਗਰੀਬ ਬਣ ਕੇ ਮੰਗ ਕੇ ਨਹੀਂ ਲੈਂਦੇ । [10]ਹੋਰਨਾਂ ਨੂੰ [ਭੇਖੀ] ਪਖੰਡੀ [ਭਾਨੈ] ਕਹਿੰਦੇ ਹਨ, ਆਪਣੇ ਆਪ ਨੂੰ [ਅਲੇਖੀ] ਲੇਖੇ ਤੋਂ ਰਹਿਤ ਭਾਵ ਚੁਰਾਸੀ ਤੋਂ ਬਾਹਰ ਮੰਨਦੇ ਹਨ, [ਸ਼ਰ੍ਹਾ] ਸਿੱਖ ਰਹਿਤ ਮਰਯਾਦਾ ਦੇ ਬਹੁਤੇ ਚੰਗੇ ਰਾਖੇ ਸਿਪਾਹੀ ਹਨ।

ਉਲਟੀ ਕੁਢੰਗ ਹੈਂ[1] । ਮੱਛ ਰੱਸ ਰੁੱਦ੍ਰ ਸਮੁੱਦ੍ਰ ਕੇ ਵੇ ਹੈਂ ਅੱਛ, ਸਹੈਂ ਨ ਤਰਕ ਨਿੰਦ ਲੇਹੈਂ ਅਰਿ ਅੰਗ ਹੈਂ[2] । ਬਾਂਛਤ ਸਦੀਵ ਜੰਗ ਆਯੁਧ ਤੁਰੰਗ ਭੰਗ, ਤੇਊ ਤੋ ਅਭੰਗ ਸਿੰਘ ਗੁਰੂ ਕੇ ਨਿਹੰਗ ਹੈਂ[3] ॥੨੦੧॥ ਪਾਲੀ ਹਿੰਦੁ ਹੱਦ ਮੱਦ ਧਰਮ ਕੀ ਬਿਹੱਦ ਜਾਂਹਿ, ਗਾਲੀ ਜੱਦ ਦੁੱਜਨ ਕੀ ਰੱਦ ਕਰਿ ਡਾਲੀ ਹੈ[4] । ਜਾਲੀ ਮੋਹ ਜਾਲੀ ਕਾਮ ਕੋਹ ਕੀ ਪ੍ਰਨਾਲੀ ਸਾਲੀ, ਦੀਨਤਾ ਮਲੀਨਤਾ ਕਮੀਨਤਾ ਨਿਕਾਲੀ ਹੈ[5] । ਘਾਲੀ ਹੈ ਸੁ ਭਾਰੀ ਘਾਲ ਤੀਨ ਕਾਲ ਗਯਾਨ ਸਿੰਘ, ਸੀਤ ਵਾਤ ਆਤਪ ਬਿਸਾਲੀ ਝਾਲ ਝਾਲੀ ਹੈ[6] । ਟਾਲੀ ਹੈ ਗਲੀਚਤਾ ਅਨੀਚਤਾ ਬਹਾਲੀ ਪਾਸ, ਦੇਗ ਤੇਗ ਵਾਲੀ ਸਿੰਘ ਗੁਰੂ ਕੇ ਅਕਾਲੀ ਹੈਂ[7]॥੨੦੨॥ ਮਾਲੀ ਹੈਂ ਸੁਧਰਮ ਕੇ ਸੁਕਰਮ ਕੇ ਸੰਭਾਲੀ ਸਦ, ਪਾਲੀ ਸ੍ਰਨ ਪ੍ਰਨ ਕੇ ਅਵਰਣ ਕੇ ਨਿਕਾਲੀ ਹੈਂ[8] । ਨੈਕ ਸੇਵ ਹੀ ਤੇ ਸੀਝੈ ਦੇਵਤਾ ਕਪਾਲੀ ਬੀਜੈਂ, ਰੀਝੈਂ ਦੇਤ ਭੋਗ ਖੀਜੈ ਮੋਖ ਤਾਤਕਾਲੀ

---

[1]ਅਕਾਲ ਪੁਰਖ ਤੇ ਆਪਣੇ ਗੁਰੂ ਤੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਮੰਨਦੇ ਪਰ ਖੋਟੇ ਢੰਗ ਨਾਲ ਪ੍ਰਕਰਮਾ ਉਲਟੀਆਂ ਕਰਦੇ ਹਨ। [2]ਰੌਦ੍ਰ ਰਸ (ਉਹ ਗੁੱਸਾ ਜਿਸ 'ਚ ਹੋਸ਼ ਟਿਕਾਣੇ ਨਾ ਰਹੇ) ਰੂਪ ਸਮੁੰਦਰ ਦੇ ਉਹ ਚੰਗੇ ਮੱਛ ਹਨ, [ਤਰਕ] ਚੋਭਵੀਂ ਨੁਕਤਾਚੀਨੀ ਤੇ ਨਿੰਦਾ ਨਹੀਂ ਸਹਾਰਦੇ, ਵੈਰੀਆਂ ਦੇ ਅੰਗਾਂ ਨੂੰ (ਕੱਟ) ਲੈਂਦੇ ਹਨ। [3]ਜੰਗ, ਸ਼ਸਤ੍ਰ, ਘੋੜੇ ਤੇ ਭੰਗ ਹਮੇਸ਼ਾਂ ਚਾਹੁੰਦੇ ਹਨ, ਉਹੋ ਤਾਂ [ਅਭੰਗ] ਇਕ-ਰਸ ਗੁਰੂ ਕੇ ਨਿਹੰਗ ਸਿੰਘ ਹਨ। [4]ਜਿਨ੍ਹਾਂ (ਅਕਾਲੀ ਸਿੰਘਾਂ) ਨੇ ਹਿੰਦੁਸਤਾਨ ਦੀ ਹੱਦ ਵਿੱਚ ਹਿੰਦੂ ਧਰਮ ਦੀ [ਬਿਹੱਦ] ਬਹੁਤ ਜ਼ਿਆਦਾ [ਪਾਲੀ] ਪਾਲਣਾ ਕੀਤੀ ਹੈ। [ਦੁੱਜਨ] ਵੈਰੀਆਂ ਦੀ [ਜੱਦ] ਕੁਲ ਗਾਲ ਕੇ ਰੱਦ ਕਰ ਸੁੱਟੀ ਹੈ। [5]ਮੋਹ ਦੀ ਜਾਲੀ [ਜਾਲੀ] ਸਾੜ ਦਿੱਤੀ, ਕਾਮ ਕ੍ਰੋਧ ਦੀ [ਪ੍ਰਨਾਲੀ] ਪੀੜ੍ਹੀ ਹੀ [ਸਾਲੀ] ਨਾਸ ਕਰ ਦਿੱਤੀ, (ਹਿੰਦ-ਵਾਸੀਆਂ ਵਿਚੋਂ) ਗਰੀਬੀ, ਅਪਵਿੱਤ੍ਰਤਾ, ਨੀਚਤਾਈ ਕੱਢ ਦਿੱਤੀ ਹੈ। [6]ਗਿਆਨ ਸਿੰਘ ਕਹਿੰਦਾ ਹੈ ਕਿ ਤਿੰਨਾਂ ਹੀ ਸਮਿਆਂ (ਭੂਤ, ਭਵਿਖਤ, ਵਰਤਮਾਨ) ਵਿੱਚ (ਅਕਾਲੀ ਸਿੰਘਾਂ ਨੇ) ਭਾਰੀ [ਘਾਲ] ਕਮਾਈ [ਘਾਲੀ] ਕੀਤੀ ਹੈ, (ਸੀਤ) ਠੰਡ, [ਵਾਤ] ਹਵਾ [ਆਤਪ] ਧੁੱਪ ਦੀ ਬਹੁਤੀ [ਝਾਲ] ਤੇਜੀ ਝੱਲੀ ਹੈ। [7][ਗਲੀਚਤਾ] ਅਪਵਿੱਤ੍ਰਤਾ ਟਾਲ ਦਿੱਤੀ ਹੈ [ਅਨੀਚਤਾ] ਉੱਚਤਾ ਕੋਲ ਬਿਠਾ ਦਿੱਤੀ ਹੈ, ਤਲਵਾਰ ਤੇ ਲੰਗਰ ਦੇ ਮਾਲਕ (ਇਹ) ਗੁਰੂ ਦੇ ਅਕਾਲੀ ਸਿੰਘ ਹਨ । [8]ਚੰਗੇ ਧਰਮ ਨੂੰ ਮਾਲੀ (ਵਾਂਗ ਪਾਲਣ ਵਾਲੇ) ਹਨ, ਚੰਗੇ ਕਰਮਾਂ ਨੂੰ ਹਮੇਸ਼ਾਂ ਸੰਭਾਲਣ ਵਾਲੇ ਹਨ, ਸਰਨ [ਪ੍ਰਨ] ਪਿਆਂ ਦੀ ਪਾਲਣਾ ਕਰਨ ਵਾਲੇ ਹਨ, ਅਗਿਆਨ ਦੇ [ਅਵਰਨ] ਪੜਦੇ ਨੂੰ ਕੱਢਣ ਵਾਲੇ ਭਾਵ ਨਾਸ਼ ਕਰਨ ਵਾਲੇ ਹਨ।

ਹੈਂ[1] । ਵਾਲੀ ਓਜ ਮੌਜ ਕੇ ਹੈਂ ਭਾਲੀ ਸੌਜ ਫੌਜ ਕੇ ਹੈਂ, ਖਯਾਲੀ ਔਜ ਚੌਜ ਕੇ ਹੈਂ ਨੇਕ ਮਗ ਚਾਲੀ ਹੈਂ[2] । ਬਾਨੀ ਗੁਰੁ ਗ੍ਰੰਥ ਕੇ ਸ੍ਵੈ ਪੰਥ ਕੇ ਪਯਾਰੇ ਭਾਰੇ[3], ਗਯਾਨ ਸਿੰਘ ਕੇ ਦਾਤਾਰੇ[4] ਸਿੰਘ ਯੇ ਅਕਾਲੀ ਹੈਂ ॥ ੨੦੩ ॥

ਦੋਹਰਾ ॥ ਸਿੰਘ ਨਿਹੰਗਨ ਕਾ ਕਹਯੋ, ਕਾਰਣ[5] ਕ੍ਰਿਆ[6] ਸਰੂਪ[7] । ਆਗੇ ਕੂਕੇ ਸਿੰਘਨ ਕੀ, ਕਥਾ ਕਥੋਂ ਅਬਿ ਖੂਪ[8] ॥ ੨੦੪ ॥

ਕੂਕੇ ਸਿੰਘਾਂ ਦੀ ਕਥਾ

ਕਬਿੱਤ ॥ ਪੰਥ ਖਾਲਸੇ ਮੈਂ ਏਕ ਸ਼ਾਖ[9] ਕੂਕੇ ਸਿੰਘਨ ਕੀ, ਤੀਸਕ ਬਰਸ ਤੇ ਜੋ ਬਿਦਤੇ ਮਹਾਨ ਹੈਂ । ਸ਼ਬਦ ਕੀ ਮਸਤੀ ਮੈਂ ਹਾਲ ਤੇ ਬਿਹਾਲ ਹੋਇਂ[10], ਸਿਰ ਤੈ ਉਤਰ ਜਾਤ ਦਸਤਾਰ ਤਾਨ ਹੈਂ[11] । ਸਹੀ ਨਾਮ ਨਾਮ-ਧਾਰੀ ਆਹਿ ਤਿਨ ਕਾ ਉਦਾਰੀ, ਕੂਕ ਮਾਰਨੇ ਤੇ ਕੂਕੇ ਜਗਤ ਬਖਾਨ ਹੈ । ਏਕ ਦਸਤਾਰ ਕੇ ਉਤਾਰ ਬਿਨੁ ਔਰ ਰੀਤਿ, ਚਾਹੀਯਤ ਜੈਸੀ ਤੈਸੀ ਤਿਨ ਮੈਂ ਪ੍ਰਧਾਨ ਹੈ ॥੨੦੫॥ ਭਏ ਕੂਕੇ ਜੈਸ ਅਬਿ ਸੁਨ ਲੇਹੁ ਤੈਸ ਸਭਿ, ਰਾਜ ਸਿੰਘ ਬੈਸ ਜਬਿ ਦੇਸ ਏਸ ਸਾਵਤੈ[12] । ਅਟਕ ਦਰਯਾਉ ਤਟ[13] ਛੋਈ ਨਾਮ ਗਾਮ ਮਾਂਹਿ, ਪੋਠੋਹਾਰ ਦੇਸ ਮਾਂਹਿ ਸਮ ਅਮਰਾਵਤੈ[14] । ਸੰਮਤ ਅਠਾਰਾਂ ਸੌ ਛਿਪੰਜਾ ਮੈਂ ਬਾਲਕ ਸਿੰਘ, ਭਯੋ ਅਵਤਾਰ ਤਹਿ ਈਸ਼ ਅੰਸ਼ ਭਾਵਤੈ[15] । ਜਾਤਿ ਕਾ ਅਰੋੜਾ ਭਯੋ ਭਗਤ ਅਮੋੜਾ[16], ਨਾਮ ਜਪਯੋ ਨ

[1]ਥੋੜੀ ਸੇਵਾ ਤੇ ਹੀ [ਸੀਝੈਂ] ਪ੍ਰਸੰਨ ਹੋ ਜਾਂਦੇ ਹਨ ਮਾਨੋ [ਬੀਜੈਂ] ਦੂਜਾ [ਕਪਾਲੀ] ਸ਼ਿਵ ਦੇਵਤਾ ਹੈ [ਰੀਝੈਂ] ਖੁਸ਼ ਹੋ ਜਾਣ ਤਾਂ [ਭੋਗ] ਪਦਾਰਥ ਦੇ ਦੇਂਦੇ ਹਨ ਤੇ ਜੇ [ਖੀਜੈਂ] ਗੁੱਸੇ ਹੋ ਜਾਣ ਤਾਂ ਛੇਤੀ [ਮੋਖ] ਮੁਕਤ ਕਰ ਦੇਂਦੇ ਹਨ ਭਾਵ ਮਾਰ ਦੇਂਦੇ ਹਨ। [2][ਓਜ] ਬਲ ਤੇ [ਮੌਜ] ਖੁਸ਼ੀ ਦੇ [ਵਾਲੀ] ਮਾਲਕ ਹਨ, [ਸੌਜ] ਸਮੱਗ੍ਰੀ ਤੇ ਫੌਜ ਨੂੰ ਭਾਲਣ ਵਾਲੇ ਹਨ, [ਔਜ] ਤ੍ਰੁਕੀ ਤੇ [ਚੌਜ] ਕੌਤਕਾਂ ਦੇ ਖਿਆਲ 'ਚ ਰਹਿੰਦੇ ਹਨ ਤੇ ਚੰਗੇ ਰਸਤੇ ਚਲਦੇ ਹਨ। [3]ਬਹੁਤੇ ਪਿਆਰੇ। [4]ਦਾਤੇ। [5]ਕਿਵੇਂ ਬਣੇ। [6]ਮ੍ਰਯਾਦਾ, ਕੰਮ ਕਾਰ। [7]ਸ਼ਕਲੋ ਸੂਰਤ। [8]ਚੰਗੀ। [9]ਸੰਪ੍ਰਦਾਇ। [10]ਬਹੁਤ ਹੀ ਜ਼ਿਆਦਾ ਮਸਤ ਹੋ ਜਾਂਦੇ ਹਨ। [11]ਤਿਨ੍ਹਾਂ ਦੀ। [12]ਇਸ ਦੇਸ਼ ਵਿੱਚ ਸਿੰਘਾਂ ਦਾ ਰਾਜ ਸਾਬਤ ਸੀ। [13]ਕਿਨਾਰੇ। [14]ਸੁਰਗ ਪੁਰੀ ਵਰਗੇ। [15]ਤਿਸ ਈਸ਼ਰ ਅੰਸ਼ ਤੋਂ [ਭਾਵਤੇ] ਚੰਗਾ ਐਸਾ ਅਵਤਾਰ ਹੋਇਆ। [ਅੰਸਾ ਅਵਤਾਰ—ਜਿਸ ਵਿੱਚ ਅਵਤਾਰ ਦਾ ਕੋਈ ਅੰਸ਼ ਹੋਵੇ।] [16]ਪੱਕਾ ਭਗਤ।

ਥੋੜਾ ਛੋੜਾ ਵਿਸ਼ੇ ਰਸ ਯਾਵਤੈਂ[1] ॥੨੦੬॥ ਨਾਮ ਸਿੰਘ ਬਾਲਕ ਪੈ ਪਾਲਕ ਪਿਗੰਬਰੋਂ ਕੇ, ਅੰਬਰੋਂ ਕੇ ਮਾਲਕ ਅਡੰਬਰੋਂ ਕੇ ਤਯਾਗੀ ਹੈਂ[2] । ਤਾਲਕ ਰਖੇਹੈਂ ਏਕ ਖਾਲਕ ਮੈਂ ਸਾਲਕ ਸੋਂ, ਗਾਲਕ ਬਿਕਾਰਨ ਕੇ ਚਾਲਕ ਵਿਰਾਗੀ ਹੈਂ[3] । ਗੋਇ ਰਾਖੀ ਘਟ ਦੀਪ ਜਿਮ ਨਿਜ ਅਜਮਤ, ਸਜ-ਮਤ ਭਗਤਿ ਵਿਰਕਤਿ ਅਦਾਗੀ ਹੈਂ[4] । ਕੀਰਤਨ ਕਥਾ ਸਤਸੰਗ, ਜਥਾ ਜੋਗ ਤਥਾ ਰਾਖਤ ਥਾ, ਭਾਖਤ ਥਾ ਭਜਨ ਸਜਾਗੀ ਹੈ[5] ॥੨੦੭॥ ਸੰਮਤ ਪਚਾਸੀਏ ਮੈਂ[6] ਹਜਰੋ ਗਰਾਮ ਮਾਂਹਿ, ਭਾਈ ਤਾਂਹਿ ਕੇ ਦੁਕਾਨ ਆਇ ਤਹਾਂ ਜੋ ਕਈ। ਯਾਂਹਿ ਹੇਤ ਬਾਲਕ ਮ੍ਰਿਗੇਸ ਭੀ ਬਿਸੇਸ[7] ਤਹਾਂ, ਆਇ ਕੈ ਨਿਵਾਸ ਕੀਨ ਕ੍ਰਿਤ ਕਰਿ ਕੈ ਖਈ[8] । ਤਾਂਹਿ ਕੇ ਪ੍ਰਤਾਪ ਕਰਿ ਹਜਰੋ ਅਮਾਪ ਵਰ, ਭਯੋ ਸਮ ਔਧ ਤਰ ਮੰਦਤਾ ਬਿਲੈ ਗਈ[9] । ਭਏ ਲੋਗ ਬਡ ਭਾਗੀ ਭਗਤੀ ਮੈਂ ਮਤਿ ਪਾਗੀ[10], ਸੰਤ ਸੰਗ ਮਾਂਹਿ ਜਾਗੀ ਸੰਤ ਸੇਵ ਹੂੰ ਠਈ[11] ॥ ੨੦੮ ॥ ਬਾਲਕ ਮ੍ਰਿਗੇਸ ਤੈ ਵਿਸੇਸ ਉਪਦੇਸ਼ ਨਾਮ, ਯਦੀ ਨਰ ਨਾਰੀ ਲੈ ਅਪਾਰੀ ਭਵ ਤੈ ਤਰੇ[12] । ਔਰ ਇਲਹਾਮ[13] ਕਰਤਾਰ ਕਈ ਬਾਰ ਦਯੋ, ਨਾਮ ਦੈ ਉਧਾਰ ਕਰਿ ਜੀਵਨ ਕਾ ਤੂੰ ਖਰੇ[14] । ਐਪੇ ਗੁਰੁ ਦਸਮ ਦਰਸ ਕੈ ਜੋ

[1] [ਯਾਵਤੈ] ਸਾਰੇ ਵਿਸ਼ੇ ਰਸ ਛੱਡੇ ਹੋਏ ਸਨ। [2] ਨਾਮ ਤਾਂ ਉਨ੍ਹਾਂ ਦਾ ਬਾਲਕ ਸਿੰਘ ਸੀ ਪਰ ਪੈਗੰਬਰਾਂ ਦੀ ਪਾਲਨਾ ਕਰਨ ਵਾਲੇ ਅਕਾਸ਼ਾਂ ਦੇ ਮਾਲਕ ਤੇ [ਅਡੰਬਰੋਂ] ਦਿਖਾਵੇ ਦੇ ਤਿਆਗੀ ਹਨ। [3] ਉਹ ਇਕ ਮਾਲਕ (ਵਾਹਿਗੁਰੂ) ਨਾਲ ਤਅੱਲਕ (ਸਬੰਧ) ਰਖਦੇ ਹਨ, [ਸਾਲਕ] ਗਿਆਨਵਾਨ ਹਨ, ਵਿਕਾਰਾਂ ਨੂੰ ਗਾਲਣ ਵਾਲੇ ਤੇ ਵੈਰਾਗ ਵਿੱਚ ਚੱਲਣ ਵਾਲੇ ਹਨ। [4] [ਘਟ] ਘੜੇ ਵਿੱਚ ਰੱਖੇ [ਦੀਪ] ਦੀਵੇ [ਜਿਮ] ਵਾਂਗ ਆਪਣੀ [ਅਜਮਤ] ਕਰਾਮਾਤ [ਗੋਇ] ਲੁਕੋ ਕੇ ਰੱਖੀ ਹੋਈ ਸੀ, [ਸਜ] ਸ਼ੋਭਾ [ਮਤ] ਵਾਲੇ, ਭਗਤ ਬਿਰਕਤ ਤੇ ਦੋਸ਼ਾਂ ਤੋਂ ਬਿਨਾਂ ਹਨ। [5] ਜੈਸਾ ਜੋਗ ਸੀ ਤੈਸਾ ਰਖਦਾ ਸੀ [ਸਜਾਗੀ] ਸਾਵਧਾਨ ਹੋ ਕੇ ਭਜਨ [ਭਾਖਤ] ਉਚਾਰਦਾ ਹੈ [6] ਸੰਮਤ ੧੮੮੫ ਬਿ: ਵਿੱਚ। [7] ਬਹੁਤਾ। [8] ਕੰਮ ਕਰਕੇ ਖਾਣ ਲੱਗੇ। [9] ਹਜਰੋ ਪਿੰਡ [ਅਮਾਪ] ਵੱਡੇ ਵਰ ਕਰਕੇ ਅਜੁੱਧਿਆ ਵਾਂਗ [ਤਰ] ਵੱਡਾ ਹੋ ਗਿਆ [ਮੰਦਤਾ] ਬੁਰਾਈ [ਬਿਲੈ ਗਈ] ਨਾਸ ਹੋ ਗਈ। [10] ਰੰਗੀ ਗਈ। [11] ਹੋਣ ਲਗ ਪਈ। [12] ਬਾਲਕ ਸਿੰਘ ਤੋਂ ਬਹੁਤਾ ਨਾਮ ਦਾ ਉਪਦੇਸ਼ ਲੈ ਕੇ [ਯਦੀ] ਭਾਵੇਂ ਬਹੁਤੇ ਇਸਤ੍ਰੀ ਪੁਰਸ਼ [ਭਵ] ਸੰਸਾਰ (ਸਮੁੰਦਰ) ਤੋਂ ਤਰ ਗਏ। [13] ਅਕਾਸ਼ ਬਾਣੀ। [14] ਨਾਮ (ਦਾ ਉਪਦੇਸ਼) ਦੇ ਕੇ ਤੂੰ ਜੀਵਾਂ ਦਾ ਚੰਗੀ ਤਰ੍ਹਾਂ ਉਧਾਰ ਕਰ।

ਕਹਯੋ ਤਾਂਹਿ, ਮੇਰੋ ਅਵਤਾਰ-ਅੰਸ[1] ਰਾਮ ਸਿੰਘ ਹ੍ਵੈ ਭਰੇ[2] । ਯਾਂਹਿ ਹੇਤ ਤਾਂਹਿ, ਨਾਂਹਿ ਔਰ ਕਾਂਹਿ ਮਾਂਹਿ ਨਿਜ ਸ਼ਕਤਿ ਰਖਾਈ, ਗੁਰੁ ਵਾਕ ਦਿਢ ਥੇ ਧਰੇ[3] ॥੨੦੯॥ ਸੋਈ ਨੇਤਿ ਫੁਰੀ ਆਇ ਸੰਮਤ ਬਹੱਤ੍ਰੇ ਮੈਂ, ਮਾਘ ਸੁਦੀ ਪੰਚਮੀ ਸਵੇਰੇ ਗੁਰੁ ਵਾਰ ਕੈ[4] । ਜ਼ਿਲੇ ਲੁਦਿਹਾਨੇ ਗਾਮ ਭੈਣੀ ਨਾਮ ਜਾਣੇ ਆਮ[5], ਅਵਤਰੇ ਸਿੰਘ-ਰਾਮ ਕਲਮਲੈਂ ਟਾਰ ਕੈ[6]। ਜਾਤਿ ਤਰਖਾਨ ਜੱਸੇ ਨਾਮ ਕੇ ਅਵੱਸੇ ਘਰਿ, ਸੱਦਾਂ ਮਾਤ ਸੈਂ ਪ੍ਰਕਾਸ਼ੇ ਨਾਮ ਪਰਚਾਰ ਕੈ[7]। ਬਾਲਕ ਹੀ ਪਨ ਮੈਂ ਥੇ ਈਸ਼੍ਵਰ ਕੋ ਮਨ ਮੈਂ ਥੇ ਧਯਾਵਤੇ ਸਗਨ ਮੈਂ ਥੇ ਜਨੋ ਕੋ ਸੁਧਾਰ ਕੈ[8] ॥੨੧੦॥ ਬਡੇ ਥਾਇ ਜਾਇ ਕੈ ਲਹੌਰ ਪਲਟਨ ਮਾਂਹਿ, ਠਾਨ ਲੀਨ ਨੌਕਰੀ ਪਛਾਨ ਕੈ ਸੁਕ੍ਰਿਤ ਹੈ[9]। ਬਾਨੀ ਗੁਰੁ ਕੀ ਪਢੈ ਹੈਂ ਭਜਨ ਕਰੈ ਹੈਂ, ਚੈਹੈਂ ਰਹਿਨੋ ਇਕੰਤ ਦੇਹੈਂ ਆਜਜ਼ੈਂ ਕੋ ਬਿੱਤ ਹੈਂ[10]।ਸੰਮਤ ਅਠਾਰਾਂ ਸੌ ਅਠਾਨਵੇਂ ਮੈਂ, ਪਲਟਨ ਗਈ ਥੀ ਸੋ ਹਜਰੋ ਮੈਂ, ਰਾਜ ਕਾਜ ਹਿਤ ਹੈ[11]। ਸੰਤਨ ਕੇ ਮਿਲਬੇ ਕਾ ਸ਼ੌਕ ਥਾ ਮਹਾਨ, ਰਾਮ ਸਿੰਘ ਦਰਸਾਤੋ ਯਾਂ ਤੈ ਜਾਇ ਜਿਤ ਕਿਤ ਹੈ॥੨੧੧॥ ਬਾਲਕ ਮ੍ਰਿਗੇਸ ਕਾ ਬਿਸੇਸ ਜਸ ਸੁਨ ਸੋਊ, ਕੋਕਿਲ ਬਤਕ ਸੁਤ ਸਮ ਹੁਲਸਾਇ ਕੈ[12] । ਪੁਰਾ ਪੁੰਨਜ ਪੁੰਜ ਜਾਗਯੋ ਰੰਗਨ ਮੈਂ ਖੂਬ ਰਾਂਗਯੋ, ਬਡ ਭਾਗੀ ਪ੍ਰੇਮ ਪਾਗਯੋ ਗਹੇ ਪਗ ਜਾਇ ਕੈ[13]।

---

[1]ਮੇਰਾ ਅੰਸ਼ਾ ਅਵਤਾਰ (ਜਿਸ ਵਿੱਚ ਅਵਤਾਰ ਦਾ ਕੋਈ ਅੰਸ਼ ਹੋਵੇ)। [2]ਭਲੀ ਪ੍ਰਕਾਰ। [3]ਪੱਕੀ ਤਰ੍ਹਾਂ ਧਾਰੇ ਸਨ। [4]ਉਹੋ ਹੋਣਹਾਰ ਪੂਰੀ ਹੋ ਗਈ, ਸੰਮਤ ੧੮੭੨ ਬਿ: ਵਿੱਚ ਮਾਘ ਸੁਦੀ ਪੰਜਵੀਂ ਵੀਰਵਾਰ ਦਿਨ ਦੇ (ਸਵੇਰੇ) ਅੰਮ੍ਰਿਤ ਵੇਲੇ। [5]ਸਾਰੇ ਜਾਣਦੇ ਹਨ। [6]ਪਾਪਾਂ ਨੂੰ ਟਾਲ ਕੇ ਜਨਮ ਲਿਆ। [7]ਤਰਖਾਣ ਜਾਤੀ ਦੇ ਜੱਸਾ ਸਿੰਘ ਦੇ [ਅਵੱਸੇ] ਉਜੜੇ ਭਾਵ ਬੇ-ਉਲਾਦੇ ਘਰ ਵਿੱਚ ਨਾਮ ਦਾ ਪ੍ਰਚਾਰ ਕਰਨ ਵਾਸਤੇ ਮਾਤਾ ਸਦਾ ਕੌਰ ਤੋਂ [ਪ੍ਰਕਾਸ਼ੇ] ਜਨਮ ਲਿਆ। [8]ਲੋਕਾਂ ਦੇ ਸੁਧਾਰ ਕਰਨ ਵਾਸਤੇ ਈਸ਼ਰ ਦੇ ਸਰੂਪ ਨੂੰ ਮਨ ਕਰਕੇ [ਸਗਨ ਮੈਂ] ਇਕੱਠ ਵਿੱਚ ਧਿਆਉਂਦੇ ਸਨ। [9]ਚੰਗਾ ਕੰਮ ਜਾਣ ਕੇ ਨੌਕਰੀ ਕਰ ਲਈ। [10]ਗਰੀਬਾਂ ਨੂੰ ਧਨ ਦੇਂਦੇ ਹਨ। [11]ਸਰਕਾਰ ਦੇ ਕਿਸੇ ਕੰਮ ਵਾਸਤੇ। [12]ਕੋਇਲ ਤੇ ਬੱਤਕ ਦੇ ਬੱਚੇ ਵਾਂਗ ਉਤਸ਼ਾਹ ਨਾਲ। [13][ਪੁਰਾ] ਪੂਰਬਲੇ ਜਨਮਾਂ ਦੇ [ਪੁੰਜ] ਬਹੁਤੇ ਪੁੰਨ ਜਾਗ ਪਏ, ਨਾਮ ਰੰਗ ਵਿੱਚ ਚੰਗਾ ਰੰਗਿਆ ਗਿਆ, ਵੱਡਿਆਂ ਭਾਗਾਂ ਵਾਲਾ ਪ੍ਰੇਮ 'ਚ [ਪਾਗਯੋ] ਲੀਨ ਹੋ ਗਿਆ, ਜਾ ਕੇ ਚਰਨ ਪਕੜ ਲਏ।

ਪੇਖ ਅਧਿਕਾਰੀ ਈਸ਼-ਅੰਸ ਅਵਤਾਰੀ, ਤਬਿ ਬਾਲਕ ਮ੍ਰਿਗਾਰੀ ਦੀਓ ਨਾਮ ਮੁਦ ਥਾਇ ਕੈ[੧] । ਸਾਰ ਚਾਰ ਬੇਦਨ ਕੋ ਭ੍ਰਮ ਭੇਦ ਛੇਦਨ ਕੋ, ਦਾਇ ਨਿਰਵੇਦਨ ਕੋ ਦੋਖ ਦੁਖ ਘਾਇ ਕੈ[੨] ॥੨੧੨॥ ਦੀਓ ਮੰਤ੍ਰ ਰਾਜ ਸ੍ਰੀ ਵਾਹਿਗੁਰੂ ਕਾਜ ਸਾਜ, ਜਾਂਹਿ ਸਮ ਔਰ ਨਾ ਦਰਾਜ ਫਲ ਦਾਇਕੈ[੩] । ਕੋਊ ਜੋ ਕਹਿਤ ਥੇ ਕਲਾਮ ਦੀਨੀ ਸੱਯਦਾਨੀ, ਸੋਊ ਸਭਿ ਕੂਰ ਹਮ ਪੇਖਯੋ ਅਜਮਾਇ ਕੇ। ਏਹੀ ਕਲੀ ਕਾਲ ਕੀ ਕਰਾਲਤਾ ਕੁਚਾਲਤਾ ਕੋ, ਗਾਲਤਾ ਹੈ, ਟਾਲਤਾ ਚੁਰਾਸੀ ਜੋਨਿ ਮਾਇ ਕੈ[੪]। ਏਸ ਹੀ ਭਜਨ ਮਾਂਹਿ ਰਾਮ ਸਿੰਘ ਸ-ਉਛਾਹਿ[੫], ਲਾਈ ਲਿਵ ਅਧਕਾਹਿ ਰਸਨਾ ਹਲਾਇ ਕੈ ॥ ੨੧੩ ॥ ਕਾਰ-ਬਾਰ ਜਗ ਕੇ ਅਸਾਰ ਲਖਿ ਡਾਰਿ ਸਭਿ, ਧਾਰ ਸੁ-ਅਚਾਰ ਔ ਵਿਚਾਰ ਵੀਚ ਰਹਿ ਹੈਂ[੬] । ਮਸਤ ਸ਼ਰਾਬੀ ਜਯੋਂ ਰਹਾਬੀ ਬ੍ਰਿਤਿ ਏਕ ਰਸ, ਦਾਬੀ ਦਲਗੀਰੀ ਫਾਬੀ ਖੁਸ਼ੀ ਤੈ ਅਚਹਿ ਹੈ[੭] । ਰੋਧ ਕਰਿ ਇੰਦ੍ਰੀ ਨਿਰੋਧ ਮਨ ਕੋ ਪ੍ਰਬੋਧ, ਸੋਧ ਸੁੱਧ ਠੌਰ ਨਦੀ ਸਰ ਤਟ ਬਹਿ ਹੈਂ[੮] । ਜੀਹ ਨਾਮ ਜਪ ਮਾਂਹਿ ਤਨ ਤਾਯੋ[੯] ਤਪ ਮਾਂਹਿ, ਮਨ ਮਹਿਬੂਬ ਮਾਂਹਿ[੧੦] ਖੂਬ ਰਾਖਯੋ ਗਹਿ ਹੈ[੧੧] ॥੨੧੪॥ ਬੀਸਕ ਬਰਸ ਜਬਿ ਸਰਸ[੧੨] ਬਿਤਾਏ ਐਸ, ਬੰਦਗੀ

---

[੧] [ਅਧਿਕਾਰੀ] ਯੋਗ ਤੇ ਈਸ਼ਰ ਦੀ ਅੰਸ ਦਾ ਅਵਤਾਰ ਦੇਖ ਕੇ ਬਾਲਕ ਸਿੰਘ ਨੇ ਅਨੰਦ ਹੋ ਕੇ ਨਾਮ ਦਾ ਉਪਦੇਸ਼ ਦਿੱਤਾ। [੨] ਚਹੁੰ ਵੇਦਾਂ ਦਾ ਤੱਤ, ਭਰਮ ਤੇ ਭੇਦ ਦੇ ਕੱਟਣ ਨੂੰ, ਵੈਰਾਗ ਦੇ ਦੇਣ ਨੂੰ ਦੋਸ਼ਾਂ ਤੇ ਦੁਖਾਂ ਦੇ ਨਾਸ਼ ਕਰਨ ਵਾਸਤੇ । [੩] ਮੰਤ੍ਰਾਂ ਦਾ [ਰਾਜ] ਸ਼੍ਰੋਮਣੀ [ਸ੍ਰੀ] ਸ਼ੋਭਾ ਵਾਲਾ ਵਾਹਿਗੁਰੂ ਮੰਤ੍ਰ ਸਾਰੇ ਕੰਮਾਂ ਨੂੰ [ਸਾਜ] ਕਰਨ ਵਾਲਾ ਇਸ ਦੇ ਬਰਾਬਰ ਹੋਰ ਕੋਈ[ਦਰਾਜ] ਵੱਡਾ ਫਲ ਦੇਣ ਵਾਲਾ (ਮੰਤ੍ਰ) ਨਹੀਂ ਹੈ । [੪] ਏਹੀ (ਵਾਹਿਗੁਰੂ ਮੰਤ੍ਰ) ਕਲਜੁਗ ਦੇ ਸਮੇਂ ਦੀ [ਕਰਾਲਤਾ] ਭਿਆਨਕਤਾ, [ਕੁਚਾਲਤਾ] ਖੋਟੀਆਂ ਰੀਤਾਂ ਨੂੰ ਗਾਲਦਾ ਤੇ ਚੁਰਾਸੀ ਲੱਖ ਜੂਨਾਂ ਤੇ ਮਾਇਆ ਨੂੰ ਟਾਲਦਾ ਹੈ। [੫] ਉਤਸ਼ਾਹ ਨਾਲ । [੬] [ਅਸਾਰ] ਝੂਠੇ ਜਾਣ ਕੇ [ਡਾਰ] ਛੱਡ ਕੇ, ਚੰਗਾ ਕਰਤੱਵ ਕਰਦੇ ਹਨ ਅਤੇ ਵਿਚਾਰ ਵਿੱਚ ਰਹਿੰਦੇ ਹਨ। [੭] ਸ਼ਰਾਬੀ ਵਾਂਗ ਬ੍ਰਿਤੀ ਇਕ-ਰਸ ਮਸਤ ਰਹਿੰਦੀ ਹੈ, ਉਦਾਸੀ ਦੱਬੀ ਰਹਿੰਦੀ ਹੈ ਖੁਸ਼ੀ ਤੇ [ਅਚਹਿ] ਨਿਰ-ਇੱਛਤਾ ਫਬੀ ਰਹਿੰਦੀ ਹੈ। [੮] ਇੰਦ੍ਰੀਆਂ ਨੂੰ [ਰੋਧ] ਰੋਕ ਕੇ ਮਨ ਨੂੰ [ਨਿਰੋਧ] ਵਸ ਕਰਕੇ ਤੇ [ਪ੍ਰਬੋਧ] ਸਮਝਾ ਕੇ [ਸੋਧ] ਵਿਚਾਰ ਕੇ [ਸੁੱਧ] ਪਵਿੱਤ੍ਰ ਥਾਂ ਨਦੀ ਜਾਂ [ਸਰ] ਸਰੋਵਰ ਦੇ ਕਿਨਾਰੇ ਬਹਿੰਦੇ ਹਨ । [੯] ਤਪਾਇਆ। [੧੦] ਪਿਆਰੇ (ਪ੍ਰਮੇਸ਼ਰ) ਵਿੱਚ। [੧੧] ਪਕੜ ਕੇ, ਟਿਕਾ ਕੇ। [੧੨] ਰਸ ਦੇ ਸਹਿਤ ।

ਜ਼ੁਹਦ[1] ਜਾਪ ਕੀਨੋ ਮਨ ਲਾਇ ਕੈ। ਦਾਸੀ ਜੋਊ ਨਾਮ ਕੀ ਪ੍ਰਕਾਸ਼ੀ ਰਿੱਧਿ ਸਿੱਧਿ ਸੋਊ, ਭਾਸੀ ਬਾਨੀ ਮੈਂ ਤਸੀਰ ਭਜਨ ਪ੍ਰਭਾਇ ਕੈ[2]। ਭਈ ਤੋ ਅਕਾਸ਼ ਬਾਨੀ ਖਾਸ ਯੌਂ ਮਹਾਨੀ ਤਾਂਹਿ, ਦੇਹੁ ਨਾਮ ਜੀਵਨ ਕੋ ਸੀਖ ਭੋਗ ਦਾਇਕੈ[3]। ਪੰਥ ਗੁਰੁ ਦਸਮ ਕੀ ਰਸਮ[4] ਬਢਾਵੈ ਜਗਿ, ਖਸਮ ਕਾ ਖਾਲਸਾ ਹੈ ਖਾਸ ਯੇ ਲਖਾਇ ਕੈ[5] ॥੨੧੫॥ ਪਾਇ ਏਹੁ ਹੁਕਮ ਪ੍ਰਮੇਸ ਕਾ ਬਿਸੇਸ[6] ਫਿਰ, ਰਾਮ ਮਿਰਗੇਸ ਉਪਦੇਸ ਦੇਨ ਲਾਗਿਓ। ਹੁੱਕੇ ਛੁਡਵਾਏ ਰਖਵਾਏ ਕੇਸ ਮੋਨਜੋਂ ਕੇ, ਸੁਧਾ[7] ਛਕਿ ਥਾਏ ਸਿੱਖ ਭਾਗ ਜਿਨੈ ਜਾਗਿਓ। ਫੈਲਯੋ ਜਸ ਭਾਰੀ ਸਿੱਖ ਥੀਏ ਤਾਂਹਿ ਕੇ ਅਪਾਰੀ, ਸਿੰਘ ਪੰਥ ਬਿਰਧਾਇਓ ਨਾਮ ਰਸ ਪਾਗਿਓ[8]। ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਯਾਰੀ, ਠੱਗੀ ਤਜਿ ਥੀਏ ਸੰਤ ਸਤਿਜੁਗ ਆ ਗਿਓ[9]॥੨੧੬॥ਕਰਤੋ ਦੁਕਾਨ ਲੋਹੇ ਕਪੜੇ ਕੀ ਰਾਮ ਸਿੰਘ, ਤਾਂ ਤੈ ਨਫਾ ਪਾਇ ਜੋਊ ਆਪ ਪੈਨ੍ਹੈ ਖਾਇ ਹੈ। ਸੰਗਤ ਅਪਾਰ ਆਵੈ ਦ੍ਵਾਰ ਪੈ ਰਹਾਵੈ ਭੀਰ, ਪੂਜਾ ਜੋ ਚੜ੍ਹਾਵੈ, ਸੋ ਤੋ ਲੰਗਰ ਮੈਂ ਪਾਇ ਹੈ। ਲੈਹੈ ਜੋਊ ਨਾਮ ਆਇ ਸੋਊ ਤੋ ਮਸਤ ਥਾਇ, ਦਸਤਾਰ ਡਾਰ ਦਾਇ[10] ਹਾਲ[11] ਚਢ ਜਾਇ ਹੈ। ਦੇਤ ਭੇਤ ਨਾਂਹਿ ਕਾਂਹਿ ਕਬੀ ਦੂਸਰੇ ਕੋ ਵਾਹਿ, ਯਾਹਿ ਤੈ ਕਲਾਮ ਬਹੁ ਲੋਗ ਸੋ ਬਤਾਇ ਹੈਂ ॥੨੧੭॥ ਦੇਸਨ ਮੈਂ ਧੂੰਮ ਮਾਚੀ ਸਾਚੀ[12] ਇਮ ਤਾਂਹਿ ਤਬਿ, ਆਵੈਂ ਲੋਗ ਸਿੱਖ ਥਾਵੈਂ ਅਜ਼ਮਾਵੈਂ ਤੈਸ ਹੀ। ਮਾਲਵੇ ਦੁਆਬੇ ਮਾਝੇ ਪੋਠੋਹਾਰ ਤੈ ਅਪਾਰ, ਥੀਏ ਸਿੱਖ ਬੇਸ਼ੁਮਾਰ ਤੀਨ ਲਾਖ ਐਸ ਹੀ। ਸੂਬੇ ਕੀਨੇ ਬਾਈ ਤਿਨ ਅਕਬਰ ਸ਼ਾਹਿ ਨਿਆਈਂ, ਉਨ ਕੀ ਜੁਬਾਨ ਮੈਂ ਤਸੀਰ ਥਾਈ ਵੈਸ ਹੀ[13]। ਨਰ

---

[1]ਸੰਸਾਰ ਦੇ ਸੁਖ ਅਤੇ ਰਸਾਂ ਦਾ ਤਿਆਗ। [2]ਉਹ ਰਿੱਧੀਆਂ ਸਿੱਧੀਆਂ ਪ੍ਰਗਟ ਹੋਈਆਂ ਜੋ ਨਾਮ ਦੀਆਂ ਦਾਸੀਆਂ ਹਨ, ਭਜਨ ਦੇ ਪ੍ਰਭਾਵ ਕਰਕੇ ਬਾਣੀ ਵਿੱਚ [ਤਸੀਰ] ਅਸਰ [ਭਾਸੀ] ਪ੍ਰਤੀਤ ਹੋਇਆ। [3]ਸਿੱਖਿਆ ਤੇ ਪਦਾਰਥਾਂ ਦੇ ਦੇਣ ਵਾਲਾ। [4]ਰਹੁ-ਰੀਤ, ਮ੍ਰਯਾਦਾ। [5]ਆਪ ਇਹ ਜਾਣ ਕੇ ਕਿ [ਖਸਮ] ਮਾਲਕ (ਵਾਹਿਗੁਰੂ ਜੀ) ਦਾ [ਖਾਸ] ਆਪਣਾ ਖਾਲਸਾ ਹੈ। [6]ਖਾਸ ਹੁਕਮ। [7]ਅੰਮ੍ਰਿਤ। [8]ਰੰਗਿਆ ਗਿਆ। [9]ਆ ਗਿਆ। [10]ਪੱਗ ਸੁੱਟ ਦੇਂਦਾ ਹੈ। [11]ਮਸਤੀ। [12]ਸੱਚੀ ਮਸ਼ਹੂਰੀ ਹੋ ਗਈ। [13]ਊਹੋ ਜਿਹਾ ਹੀ ਅਸਰ ਹੋ ਗਿਆ।

ਨਾਰਿ ਸ਼ਬਦ ਅਪਾਰ ਪਢੈਂ ਗੁਰੂ ਕੇਰ, ਢੋਲਕੀ ਬਜਾਇ ਬਾਂਧਿ ਜੋਟੀਆਂ ਅਛੈ ਸਹੀ[੧] ॥੨੧੮॥ ਹਮਨ[੨] ਕਰੈਹੈਂ ਭੋਗ ਗ੍ਰੰਥ ਜੀ ਕੇ ਪੈਹੈਂ, ਬਹੁ ਸੰਗਤੋਂ ਕੇ ਕੱਠ ਬੈਹੈਂ ਰੈਹੈ ਰਚਨਾ ਲਗੀ। ਇਸ਼ਨਾਨ ਕਰਿ ਹੈਂ ਸਕੇਸ ਵੇਸ ਰਾਤ ਹੀ ਤੈ[੩], ਵਾਹਿਗੁਰੂ ਨਾਮ ਮਾਂਹਿ ਰਾਖੈਂ ਰਸਨਾ ਪਗੀ[੪]। ਰਾਖ ਹੈਂ ਪੁਸ਼ਾਕ ਪਾਕ ਸ਼ੁਕਲ ਊਰਣ ਮਾਲ[੫], ਕੱਛ ਕੜਾ ਕ੍ਰਦ[੬] ਮਰਦ ਨਾਰਿ ਸਭਿ ਜੇਤਗੀ[੭]। ਬਿਨਾ ਨਾਮਧਾਰੀ, ਅੰਨ ਜਲ ਰੋਟੀ ਬੇਟੀ ਵਾਰੀ ਸਾਂਝ, ਰਾਖ ਹੈਂ ਨ ਕਾਹੂੰ ਸੰਗ ਜਗ ਮੈਂ ਸਗੀ[੮] ॥੨੧੯॥ ਦੇਵ-ਥਾਨ ਤੀਰਥ ਪੁਰਾਨ ਸਾਧੁ ਬਿੱਪਰੋਂ ਕੋ, ਮਾਨ ਹੈਂ ਨ ਦਾਨ ਪੁੰਨ ਦੇਤ ਔਰ ਕੋ ਕਬੀ[੯]। ਆਪਸ ਮੈਂ ਦੇਤ ਲੇਤ ਹੈਂ, ਸਹੇਤ[੧੦] ਸਾਕ ਨਾਤਾ, ਰਾਜ ਲੈਨ ਕੇਰੀ ਇੱਛਯਾ ਮਨ ਸਭਿ ਕੇ ਫਬੀ। ਮਰਣੇ ਔ ਪਰਣੇ ਮੈਂ ਬਿੱਪਰੈਂ ਬੁਲਾਵੈਂ ਨਾਂਹਿ, ਆਨੰਦ ਪਢਾਵੈਂ ਰੀਤਿ ਗੁਰੁ ਘਰ ਕੀ ਲਭੀ। ਰਾਮ ਸਿੰਘ ਹੀ ਕੋ ਸਤਿਗੁਰੁ* ਅਵਤਾਰ ਪੀਰ ਜਾਨੈ, ਜੋ ਬਖਾਨੈਂ ਵਹਿ[੧੧] ਸੋਊ ਮਾਨ ਹੈਂ ਸਭੀ ॥੨੨੦॥ ਹੇਰਿ ਏਹੁ ਚਾਲ ਥੀਏ ਬਿੱਪ੍ਰ ਬਿਸਾਲ ਦੁਖੀ, ਨਿੰਦਯਾ ਉਚਾਰੈਂ ਹਿੰਦੂ ਤੁਰਕ ਅਪਾਰੇ ਹੈਂ। ਕਾਰਨ ਦਰਸ ਗੁਰਦ੍ਵਾਰਨ ਸਿਧਾਰਨ ਜੌ[੧੨], ਸ਼ਬਦ ਉਚਾਰਨ ਡਾਰਨ ਦਸਤਾਰੇ ਹੈਂ[੧੩]। ਹੇਰ ਕੇ ਪੁਜਾਰੇ ਭਾਰੇ ਦੁਖੀ ਹ੍ਵੈ ਉਚਾਰੇਂ ਗਾਰੇਂ[੧੪], ਸ਼ਰ੍ਹਾ ਮਨਵਾਹਿੰ, ਵਾਹਿ ਉਨ ਕੀ ਨ ਧਾਰੇ ਹੈਂ[੧੫]। ਯੌਂਹੀ ਰੈਹੈ ਰੌਰਾ ਗੌਰਾ ਕੂਕਯੋਂ ਕਾ ਦੇਸਨ

---

[੧]ਬਹੁਤ ਹੀ ਚੰਗੀਆਂ। [੨]ਹਵਨ। [੩]ਸਣੇ ਕੇਸੀਂ ਚੰਗੀ ਤਰ੍ਹਾਂ ਰਾਤ ਭਾਵ ਵੱਡੇ ਅੰਮ੍ਰਿਤ ਵੇਲੇ ਤੋਂ ਹੀ। [੪]ਲੀਨ ਹੋਈ। [੫]ਪਵਿੱਤ੍ਰ ਤੇ ਚਿੱਟੀ ਪੁਸ਼ਾਕ ਤੇ ਉੱਨ ਦੀ ਮਾਲਾ ਰਖਦੇ ਹਨ। [੬]ਕਿਰਪਾਨ। [੭]ਜਿਤਨੇ ਹਨ। [੮]ਆਪਣੀ, ਨਜ਼ਦੀਕ ਦੀ। [੯]ਦੇਵਤਿਆਂ ਦੇ ਅਸਥਾਨ ਤੀਰਥਾਂ ਪੁਰਾਣਾ, ਸਾਧਾਂ ਤੇ ਬ੍ਰਾਹਮਣਾਂ ਨੂੰ ਨਹੀਂ ਮੰਨਦੇ ਅਤੇ ਨਾ ਹੀ ਹੋਰ ਕਿਸੇ ਨੂੰ ਕਦੇ ਦਾਨ ਦੇਂਦੇ ਹਨ। [੧੦]ਪਿਆਰ ਨਾਲ। [੧੧]ਉਹ ਜੋ ਕਹਿੰਦਾ ਹੈ। [੧੨]ਜਦੋਂ ਗੁਰਦੁਆਰਿਆਂ ਦੇ ਦਰਸ਼ਨ ਕਰਨ ਵਾਸਤੇ ਜਾਂਦੇ ਹਨ। [੧੩]ਪੱਗਾਂ (ਲਾਹ ਕੇ) ਸੁੱਟ ਦੇਂਦੇ ਹਨ। [੧੪]ਗਾਲ੍ਹਾਂ। [੧੫](ਪੁਜਾਰੀ) ਆਪਣੀ ਰਹੁ-ਰੀਤ ਮਨਵਾਉਂਦੇ ਹਨ ਪਰ ਉਹ ਕੂਕੇ ਉਨ੍ਹਾਂ ਦੀ ਰਹੁ-ਰੀਤ ਨਹੀਂ ਧਾਰਦੇ। (ਅ) ਕੂਕੇ ਆਪਣੀ ਰਹੁ-ਰੀਤ ਮਨਵਾਉਂਦੇ ਹਨ, ਉਹ ਪੁਜਾਰੀ ਉਨ੍ਹਾਂ ਦੀ ਰਹੁ-ਰੀਤ ਨਹੀਂ ਧਾਰਦੇ। *ਕਿਸੇ ਗੁਰਮੁਖਿ ਸਿੱਖ ਨੂੰ ਸਤਿਗੁਰੂ ਕਹਿਣਾ ਜਾਂ ਮੰਨਣਾ ਮਨਮਤਿ ਹੈ। ਬਾਬਾ ਰਾਮ ਸਿੰਘ ਜੀ ਨੇ ਆਪਣੀਆਂ ਚਿਠੀਆਂ 'ਚ ਆਪਣੇ ਆਪ ਨੂੰ ਗੁਰੂ ਕਾ ਸਿੱਖ ਲਿਖਿਆ ਹੈ।

ਮੈਂ, ਬਾਢੇ ਅਤਿ ਭਾਰੇ[1] ਹਿੰਦੁ ਤੁਰਕਨ ਤੇ ਨਿਆਰੇ ਹੈਂ ॥੨੨੧॥ਰਾਮ ਸਿੰਘ ਜਾਇ ਜਿਤ[2] ਸਿੱਖ ਹ੍ਵੈਂ ਹਜਾਰੋਂ ਤਿਤ[3], ਭੇਟ ਦੇਹੈਂ ਪੀਨ ਧਨ[4] ਦੀਨ ਬੋਲ ਬੈਨ ਹੈਂ[5] । ਦਮਦਮੇ ਸਾਹਿਬ ਮੁਕਤ ਸਰ ਮੇਲਯੋਂ ਪੈ, ਗਯੋ ਜਬਿ ਥਯੋ ਦਲ ਤਾਂਹਿ ਸੰਗ ਐਨ ਹੈ[6] । ਹੇਰ ਕੈ ਅਰੂਜ[7] ਤੈ ਨਮੂਜ[8] ਤਬਿ ਤਾਂਹਿ ਬਡ, ਹਾਕਮ ਪੁਜਾਰੀ ਭਾਰੀ ਥੀਏ ਬਿਨ ਚੈਨ ਹੈਂ । ਡਿਪਟੀ ਕਮਿਸ਼ਨਰ ਕੋਟਵਾਲ[9] ਠਾਨੇਦਾਰ, ਰੈਹੈਂ ਪੇਸ਼ਵਾਈ[10] ਮਾਂਹਿ ਤਾਂਹਿ ਕੇ ਸਸੈਨ[11] ਹੈਂ ॥ ੨੨੨॥ ਅਦਬ ਹਿਫਾਜ਼ਤ[12] ਇਨਤਜ਼ਾਮ ਰਾਖੈਂ ਵਾਹਿ[13],ਲੋਗ ਨਿਜ ਨਿਜ ਮਨ ਭਾਏ ਬੋਲਬੋ ਕਰੈਂ । ਰਾਮ ਸਿੰਘ ਚਾਹਿ ਅਰਦਾਸ ਇਤਫਾਕ ਥਾਇ, ਬਢ ਹੈ ਪ੍ਰਤਾਪ ਪੰਥ ਰੀਤਿ ਏਸ ਸੋਂ ਭਰੈਂ[14] । ਪਰਸ਼ਾਦ ਭੇਟ ਲੈ ਕੈ ਗਯੋ ਜਬਿ ਗੁਰੁਦ੍ਵਾਰੇ, ਮਿਲ ਕੈ ਪੁਜਾਰੀਓਂ ਨੈ ਕਹਯੋ ਐਸ ਹੂ ਖਰੈਂ[15] । ਤਾਲ ਪੱਕਾ ਕਰਵਾਇ ਦੇਹੁ ਤਨਖਾਹਿ ਏਹੁ, ਦਸਤਾਰ ਉਤਰੈ ਨ ਹਾਲ ਕਿਸੀ ਕੋ ਚਰੈ[16] ॥੨੨੩॥ ਕਹਯੋ ਰਾਮ ਸਿੰਘ ਉਭੈ ਬਾਤ ਨਾਂਹਿ ਥਾਤ ਮੋ ਤੈ, ਦੈਂਹੁ ਤਨਖਾਹਿ ਕਿਛੁ ਜਥਾ ਜੋਗ ਜੇ ਰਰਯੋ[17] । ਹੁਤੋ ਗੁਰੁਦ੍ਵਾਰੇ ਤੰਬੂ ਸਾਹਿਬ ਕਾ ਜੋ ਮਹੰਤ ਮੰਗਲ-ਮ੍ਰਿਗੇਸ, ਤਾਂਹਿ ਪ੍ਰਖਬੇ ਕੌ ਯੌਂ ਫਰਯੋ[18] । ਧਾਰ ਹੈ ਨ ਕੂਕਾ ਕੋਊ ਕਬੀ ਨੀਲ ਰੰਗ ਅੰਗ[19], ਨੀਲਾ ਸਿਰੇਪਾਉ ਰਾਮ ਸਿੰਘ ਆਗੇ

---

[1]ਬਹੁਤ ਜ਼ਿਆਦਾ ਵਧ ਗਏ। [2]ਜਿੱਥੇ। [3]ਓਥੇ। [4]ਬਹੁਤ ਧਨ ਦੀ। [5]ਨਿੰਮ੍ਰਤਾ ਦੇ ਬਚਨ ਬੋਲਦੇ ਹਨ। [6]ਚੰਗਾ ਭਾਵ ਵੱਡਾ। [7]ਤ੍ਰੱਕੀ, ਪ੍ਰਤਾਪ। [8]ਮਾਨ, ਪ੍ਰਤਿਸ਼ਟਾ, ਮਸ਼ਹੂਰੀ। [9]ਕੋਤਵਾਲ, ਸ਼ਹਿਰ ਦੀ ਪੋਲੀਸ ਦਾ ਵੱਡਾ ਅਫਸਰ । [10]ਅਗਵਾਨੀ, ਕਿਸੇ ਮਾਨ ਯੋਗ ਨੂੰ ਅੱਗੇ ਵਧ ਕੇ ਲੈਣ ਦੀ ਕ੍ਰਿਆ। [11]ਸਣੇ ਫੌਜ ਦੇ। [12]ਸਤਿਕਾਰ ਤੇ ਰਾਖੀ। [13]ਉਹ ਸਰਕਾਰੀ ਅਫਸਰ। [14]ਰਾਮ ਸਿੰਘ ਆਪਣੇ ਵਲੋਂ ਅਰਦਾਸ ਕਰਵਾਉਣੀ ਚਾਹੁੰਦਾ ਸੀ (ਕਿਉਂਕਿ) ਇਸ ਰੀਤੀ ਨਾਲ [ਭਰੈਂ] ਭਲੀ ਪ੍ਰਕਾਰ ਪੰਥ ਵਿੱਚ ਇਤਫ਼ਾਕ ਹੋ ਜਾਵੇਗਾ ਤੇ ਪੰਥ ਦਾ ਪ੍ਰਤਾਪ ਵਧੇਗਾ। [15]ਚੰਗੀ ਤਰ੍ਹਾਂ। [16]ਇਹ ਤਨਖਾਹ ਲਾਉਂਦੇ ਹਾਂ ਕਿ ਸਰੋਵਰ ਪੱਕਾ ਕਰਵਾ ਦਿਉ ਤੇ ਤੁਹਾਡੇ ਕਿਸੇ ਵੀ ਬੰਦੇ ਦੀ ਦਸਤਾਰ ਸਿਰ ਤੋਂ ਨਾ ਉਤਰੇ ਤੇ ਨਾ ਹੀ ਕਿਸੇ ਨੂੰ [ਹਾਲ] ਮਸਤੀ ਚੜ੍ਹੇ। [17]ਰਾਮ ਸਿੰਘ ਨੇ ਕਿਹਾ ਕਿ ਇਹ ਦੋਵੇਂ ਗੱਲਾਂ ਮੇਰੇ ਕੋਲੋਂ ਨਹੀਂ ਹੋ ਸਕਦੀਆਂ, ਜੇ ਤੁਸੀਂ [ਰਰਜੋ] ਕਹਿੰਦੇ ਹੋ ਤਾਂ ਜੈਸੀ ਜੋਗ ਸਮਝੋ ਕੁਝ ਤਨਖਾਹ ਮੈਂ ਦੇ ਦਿਆਂਗਾ। [18]ਪਰਖਣ ਦਾ ਇਹ (ਰਾਹ) ਫੜਿਆ। [19]ਅੰਗਾਂ ਵਿੱਚ। (ਅ) ਸ਼ਰੀਰ ਉੱਪਰ।

ਲਜਾ ਧਰਯੋ। ਯਦੀ ਤਾਂਹਿ ਸੋਊ ਨਿਜ ਸੀਸ ਪਰ ਧਾਰ ਲੀਓ, ਤੌ ਭੀ ਨਾਂ ਪੁਜਾਰੀਓਂ ਨੇ ਇਤਫਾਕ[1] ਹੈ ਕਰਯੋ ॥੨੨੪॥ ਐਸ ਹੀ ਅਨੰਦਪੁਰ ਗਯੋ ਜਬਿ ਰੌਰ ਰਹਯੋ[2], ਸੰਮਤ ਉਨੀ ਸੌ ਬਾਈ ਤੇਈ ਮਧ ਚੰਗ ਹੈ। ਦੀਪ ਮਾਲ ਚੌਬੀ ਸਾਲ ਹੂੰ ਕੀ ਪਰ[3] ਸੁਧਾਸਰ, ਆਯੋ ਹਾਕਮੋਂ ਨੇ ਕੀਨੀ ਖਾਤਰ ਸੁਰੰਗ ਹੈ[4]। ਉਤਰਯੋ ਬਹਿਰ ਚਾਟੀਪਿੰਡ ਦਰਵਾਜੇ ਹੂੰ ਤੈ, ਬੀਸਕ ਹਜਾਰ ਕੂਕਾ ਸਿੰਘ ਥਯੋ ਸੰਗਿ ਹੈ। ਪਰਸ਼ਾਦ ਭੇਟ ਲੈ ਅਪਾਰ ਜਬਿ ਦਰਬਾਰ ਆਯੋ, ਤੌ ਪੁਜਾਰੀਓਂ ਨੇ ਕੀਨ ਯੌਂ ਕੁਢੰਗ[5] ਹੈ ॥੨੨੫॥ ਕੋਈ ਤੋ ਹਜ਼ਾਰੋਂ ਹੀ ਰੁਪੱਯਾ ਰਿਸ਼ਵਤ[6] ਮਾਂਗੈਂ, ਕੋਊ ਤਨਖਾਹਿ ਚਾਰ ਪਾਂਚ ਲਾਖ ਮੰਗ ਹੈਂ। ਹੋਇ ਕੈ ਮਸਤ ਕੋਊ ਕੂਕਾ ਨ ਉਤਾਰੈ ਪਾਗ, ਸਿਖ ਨ ਕਹਾਵੈਂ ਤੇਤੇ, ਧਾਰੈਂ[7] ਨੀਲ ਰੰਗ ਹੈਂ। ਕਹਯੋ ਰਾਮ ਸਿੰਘ ਏਹੁ ਬਾਤ ਸਭਿ ਗੁਰੂ ਵਸ, ਸ਼ਕਤਿ ਨ ਮੋ ਮੈਂ ਏਤੀ ਫੇਰੋਂ ਮਨ ਢੰਗ[8] ਹੈ। ਤਨਖਾਹਿ ਆਹਿ ਮੋ ਮੈਂ ਚਤਰ ਬਿਧਾ ਜੇ ਕੋਊ, ਲੇਹੁ ਦੰਡ ਵਾਹਿ ਕਰਿ ਸਹੀ ਸੋ ਨਿਸੰਗ ਹੈ[9] ॥੨੨੬॥ ਥੀਓ ਤਕਰਾਰ[10] ਇਨ ਬਾਤਨ ਪੈ ਭਾਰਿ[11] ਜਬਿ, ਬਢਤੀ ਨਿਹਾਰਿ ਰਾਰ[12] ਰਾਮ ਸਿੰਘ ਜੂ ਤਬੈ। ਗੁਰੂਦ੍ਵਾਰ ਆਗੇ ਥਿਰਿ ਆਪ ਹੀ ਅਰਦਾਸ ਕਰਿ, ਦੀਓ ਬ੍ਰਤਵਾਇ ਪਰਸ਼ਾਦ ਸਭਿ ਕੋ ਸਭੈ। ਗਾਵਤੇ ਸ਼ਬਦ ਪ੍ਰਦੱਖਨਾ ਲੈ[13] ਗਏ ਡੇਰੇ, ਐਸ ਹੀ ਨ੍ਰਿਮਲਯੋਂ ਕੇ ਸਾਥ ਕੀਨ ਇਨਿ[14] ਹੈ ਅਬੈ। ਪੰਥ ਦੂਧ ਮਾਂਹਿ ਕਾਂਜੀ ਡਾਰੀ ਹੈ[15] ਪੁਜਾਰੀਓਂ ਨੇ, ਮੇਲ ਹੋਨ ਦੇਤ ਨ ਸ਼ਰ੍ਹਈ ਮੰਦ ਯੇ ਕਬੈ[16] ॥੨੨੭॥ ਯੱਦਪਿ ਪੁਜਾਰੀ ਥੇ ਬਿਰੋਧੀ ਇਨੈ ਕੇਰ ਥਏ, ਤੌ ਭੀ

---

[1]ਸੰਮਤੀ, ਏਕਾ। [2]ਚੰਗਾ ਭਾਵ ਬਹੁਤਾ ਰੌਲਾ ਰਹਿਆ। [3]ਸੰਮਤ ੧੯੨੪ ਬਿ: ਸਾਲ ਦੀ ਦੀਪਮਾਲਾ ਉੱਪਰ। [4]ਚੰਗੇ ਪ੍ਰੇਮ ਨਾਲ ਸੇਵਾ ਕੀਤੀ। [5]ਖੋਟਾ ਤ੍ਰੀਕਾ। [6]ਵੱਢੀ। [7]ਪਹਿਨਣ। [8]ਮਨ ਦਾ [ਢੰਗ] ਸੁਭਾਵ ਮੋੜ ਲਵਾਂ। [9]ਮੇਰੇ ਵਿੱਚ ਚਾਰ ਤਰ੍ਹਾਂ ਦੀਆਂ ਜੇ ਕਰ ਕੋਈ [ਤਨਖਾਹਿ] ਕੁਰਹਿਤਾਂ ਹਨ ਤਾਂ [ਵਾਹਿ] ਉਨ੍ਹਾਂ ਨੂੰ ਸਹੀ ਕਰਕੇ ਮੈਥੋਂ ਨਿਸੰਗ ਹੋ ਕੇ [ਦੰਡ] ਤਨਖਾਹ ਲੈ ਲਵੇ। [10]ਝਗੜਾ। [11]ਬਹੁਤਾ। [12]ਲੜਾਈ। [13]ਪ੍ਰਕਰਮਾ ਕਰਕੇ। [14]ਇਨ੍ਹਾਂ ਪੁਜਾਰੀਆਂ ਨੇ। [15]ਏਕਤਾ ਰੂਪ ਦੁੱਧ ਵਿੱਚ ਫੁੱਟ ਰੂਪ ਕਾਂਜੀ ਪਾਈ ਹੈ। [16]ਇਹ ਮਾੜੇ ਸ਼ਰ੍ਹਈ ਪੁਜਾਰੀ ਕਦੇ ਵੀ ਮੇਲ ਨਹੀਂ ਹੋਣ ਦਿੰਦੇ।

ਉਭੈ ਪੰਥ ਯੇ ਬਢਾਏ ਗੁਰੁ ਨੈ ਘਨੇ[1]। ਸੁਨੋ ਅਬਿ ਧਰਮ ਕੇ ਹੇਤ ਸਿਰ ਦੈ ਕੈ ਕੂਕੇ, ਧਰਮੀ ਸ਼ਹੀਦਨ ਮੈਂ ਗਏ ਜਿਮ ਹੈਂ ਗਨੇ[2]। ਸੰਮਤ ਉਨੀ ਸੌ ਬੀਸ ਤੀਸ ਕੇ ਵਖਤ ਮਧ, ਠੌਰ ਠੌਰ ਧੇਨੁ-ਬਧ ਹੋਨ ਲਾਗੇ ਥੇ ਘਨੇ[3]। ਦੇਖਿ ਦੇਖਿ ਹਿੰਦੂ ਸਭਿ ਹੋਹਿਂ ਦੁਖਜਾਰੇ ਭਾਰੇ, ਚਾਰਾ[4] ਜੋਰ ਸਰਕਾਰ ਸੰਗ ਕੋਊ ਨਾ ਬਨੇ॥੨੨੮॥ ਹਿੰਮਤਿ ਕਮਰ ਬਾਂਧਿ ਨਾਮਧਾਰੀ ਸਿੰਘੋਂ ਤਬਿ, ਬੁੱਚੜ ਬਿਦਾਰੇ ਹਤਜਾਰੇ ਬਹੁ ਠੌਰ ਪੈ[5]। ਸੁਧਾਸਰ ਆਦਿ ਠੌਰ ਔਰ ਹਿੰਦੂ ਨਾਮੀ ਗ੍ਰਾਮੀ[6], ਅੰਗ੍ਰੇਜੋਂ ਗਹਿ ਕੈ ਦੁਖਜਾਰੇ ਕੀਨੇ ਗੌਰ ਪੈ[7]। ਦੈਨ ਲਾਗੇ ਫਾਂਸੀ ਜਬਿ ਆਇ ਖੁਦ[8] ਕੂਕੇ ਤਬਿ, ਕਾਤਲ ਸਬੂਤ ਆਪ ਥੀਏ ਸਭਿ ਤੌਰ ਪੈ[9]। ਖੁਸ਼ੀ ਹੋਇ ਦਏ ਸੀਸ ਗਏ ਈਸ ਲੋਕ ਮਾਂਹਿ, ਕੋਟਲੇ-ਮਲੇਰ ਫੇਰ ਥਯੋ ਸਾਕਾ ਔਰ ਪੈ[10]॥੨੨੯॥ ਕੂਕੇ ਸਿੰਘ ਸਾਠਕੋਂ ਨੇ ਠਾਟ ਕੇ ਮਰਨ ਨਿਜ[11], ਮਾਰ ਕੈ ਕਸਾਈਆਂ ਕੋ ਗਾਈਆਂ ਬਚਾਈਆਂ। ਕੋਟਲੇ ਕੀ ਤੁਰਕਾਨੀ ਤੈ ਪਠਾਨੀ ਫੌਜ ਸਭਿ, ਸਿੰਘਨ ਸੈਂ ਲਰੀ ਇਨੈ ਮਾਰ ਕੈ ਹਟਾਈਆ। ਫੌਜ ਪਟਜਾਲੇ ਨੈ ਬਿਸਾਲੇ ਜਾਇ ਦਗੇ ਸੰਗ[12], ਕਸਮੈਂ ਉਠਾਇ ਲਜਾਇ ਦੀਏ ਪਕਰਾਈਆ। ਉਡੇ ਸੋਊ ਤੋਪੋਂ ਆਗੇ ਅਨੁਰਾਗੇ ਸਬਦੋਂ ਮੈਂ[13], ਖੁਸ਼ੀ ਹੋਇ ਬਡਭਾਗੇ ਧਰਮ ਹਿਤਾਈਆ[14]॥੨੩੦॥ ਸਰਦਾਰ ਰਾਜੇ ਤੈ ਮੁਸਾਹਿਬ[15] ਸਾਹਿਬ ਬਡੇ[16], ਅਚਰਜ ਥੀਏ ਹੇਰਿ ਕਾਰ ਤਿਨ ਕੇਰ ਪੈ[17]। ਦੋਸ਼-ਹੀਨ ਓਸ ਸਮੇਂ ਰਾਮ ਸਿੰਘ ਕੋ, ਰੰਗੂਨ ਭੇਜ ਦੀਓ ਅੰਗ੍ਰੇਜ਼ੈਂ ਖੂਬ ਸੋਚ ਫੇਰ ਪੈ[18]।

---

[1]ਭਾਵੇਂ ਪੁਜਾਰੀ ਜੋ ਸਨ ਉਹ ਇਨ੍ਹਾਂ (ਕੂਕਿਆਂ ਤੇ ਨਿਰਮਲਿਆਂ) ਦੇ ਵਿਰੋਧੀ ਹੋਏ ਹੋਏ ਸਨ ਤਾਂ ਵੀ ਇਹ ਦੋਨੋਂ ਪੰਥ ਗੁਰੂ ਨੇ ਬਹੁਤ ਵਧਾਏ। [2]ਜਿਵੇਂ ਗਿਣੇ ਗਏ ਹਨ। [3]ਸੰਮਤ ਉੱਨੀ ਸੌ ਵੀਹ ਅਤੇ ਤੀਹ ਦੇ ਦਰਮਿਆਨ ਬਹੁਤੇ ਗਊਆਂ ਦੇ [ਬਧ] ਕਤਲ ਹੋਣ ਲਗ ਪਏ ਸਨ। [4]ਇਲਾਜ, ਉਪਾਉ, ਵਸ। [5]ਬਹੁਤ ਥਾਵਾਂ ਵਿੱਚ ਗਊਆਂ ਦੀ ਹੱਤਿਆ ਕਰਨ ਵਾਲੇ ਬੁੱਚੜ ਮਾਰ ਦਿੱਤੇ। [6]ਪਿੰਡਾਂ ਦੇ ਮਸ਼ਹੂਰ ਹਿੰਦੂ। [7]ਬਹੁਤ ਜ਼ਿਆਦਾ। [8]ਆਪ। [9]ਸਭ ਤਰ੍ਹਾਂ ਕਰਕੇ ਆਪ ਕਾਤਲ ਸਾਬਤ ਹੋ ਗਏ। [10]ਹੋਰ [ਸਾਕਾ] ਕਾਰਾ (ਬੁੱਚੜ ਮਾਰਨ ਦਾ) ਹੋਇਆ। [11]ਸੱਠ ਕੁ ਕੂਕਿਆਂ ਨੇ ਆਪਣਾ ਮਰਨਾ ਧਾਰ ਕੇ। [12]ਧੋਖੇ ਨਾਲ। [13]ਸ਼ਬਦਾਂ ਵਿੱਚ ਪ੍ਰੇਮੀ ਹੋ ਕੇ। [14]ਧਰਮ ਵਾਸਤੇ। [15]ਅਹਿਲਕਾਰ। [16]ਵੱਡੇ ਅੰਗ੍ਰੇਜ਼। [17]ਉਨ੍ਹਾਂ ਦੇ ਕੰਮ ਤਾਈਂ ਦੇਖ ਕੇ। [18]ਫੇਰ ਚੰਗੀ ਤਰ੍ਹਾਂ ਸੋਚ ਕੇ।

ਔਰ ਹੁਤੇ ਸੂਬੇ ਜੇਈ ਕਹੂੰ ਕਹੂੰ ਭੇਜੇ ਤੇਈ, ਜੋਰ ਤੋਰ ਦੀਓ ਏਸ ਪੰਥ ਕੋ ਬਧੇਰ ਪੈ[1] । ਰਾਮ ਸਿੰਘ ਜੂ ਕੀ ਠੌਰ ਬੁੱਧ ਸਿੰਘ* ਭਾਈ ਤਾਂਹਿ, ਅਬਿ ਹੈ ਮਹੰਤ ਕੰਤ ਕੂਕਜੋਂ ਕਾ ਹੇਰ ਪੈ[2] ॥੨੩੧॥ ਠਟਤ ਭਵਾਨੀ ਕੀ ਉਪਾਸ਼ਨਾ[3] ਪਠਤ ਬਾਨੀ, ਵਾਹਿਗੁਰੂ ਵਾਹਿਗੁਰੂ ਰਟਤ ਅਮੂਕੇ ਹੈਂ[4] । ਸ਼ੁਕਲ ਬਸਨ ਮਾਲਾ ਸੂਧੀ ਦਸਤਾਰ ਦਾਢੀ, ਕਰਿ ਹੈਂ ਹਮਨ ਪਾਠ ਗ੍ਰੰਥ-ਗੁਰੁ ਜੂ ਕੇ ਹੈਂ[5]। ਦਸਮੇਂ ਗੁਰੂ ਕੇ ਸਿੰਘ ਸਾਦਿਕ ਸਹੀ ਹੈਂ[6] ਸਭਿ, ਲਾਲਸਾ ਲਲਾਮ ਰਾਜ ਲੈਬੇ ਕੀ ਅਚੂਕੇ ਹੈਂ[7] । ਹੇਰੇ ਜੈਸੇ ਲੱਖਨ ਹੈਂ ਟੇਰੇ[8] ਤੈਸੇ ਗਜ਼ਾਨ ਸਿੰਘ, ਐਸੇ ਪਰਸਿੱਧ ਹੀ ਅਬਿਧ ਸਿੱਖ ਕੂਕੇ ਹੈਂ[9]॥੨੩੨॥ ਨਿਰਮਲੇ ਨਿਹੰਗ ਕੂਕੇ ਤੀਨ ਗੁਨ ਮੈਂ ਅਚੂਕੇ[10], ਗਾਏ ਭੇਦ ਤਿਨ ਹੂੰ ਕੇ ਸਿੰਘ ਨਾਮਵਾਰੇ ਹੈਂ। ਔਰ ਜੇ ਬਿਹੰਗਮ ਬਹੀਰੀਏ ਕਹਾਤ, ਕਾਰਬਾਰ ਸੈਂ ਅਜਾਤ ਮਾਂਗ ਖਾਤ ਜਗ ਸਾਰੇ ਹੈਂ[11] । ਬਿਦਯਾ ਵਿਰਾਗ ਤੈ ਬਿਬੇਕ ਸਤਿਸੰਗ ਹੀਨ, ਬਾਨੀ ਗੁਰੁ ਪਠਤ ਪੈ ਸਾਰ[12] ਨਾ ਵਿਚਾਰੇ ਹੈਂ । ਧਨ ਧਾਮ ਤੀਆ-ਹੀਨ ਭੰਗ ਪੀਨ ਹੀ ਕੇ ਮੀਨ, ਚੀਨਿ ਸਿੰਘ ਕੀਨ ਸੋ ਬਹੀਰੀਏ ਉਚਾਰੇ ਹੈਂ[13]॥ ੨੩੩ ॥

ਦੋਹਰਾ ॥ ਸਿੰਘ ਕੂਕਿਓਂ ਕੀ ਕਹੀ. ਕਥਾ ਜਥਾਰਥ ਸਾਰ[14] । ਪੰਥ ਉਦਾਸੀ

---

[1]ਇਸ ਪੰਥ ਦਾ ਬਹੁਤਾ ਜ਼ੋਰ ਤੋੜ ਦਿੱਤਾ। [2]ਹੁਣ ਕੂਕਿਆਂ ਦਾ [ਕੰਤ] ਮਾਲਕ ਤੇ ਮਹੰਤ ਦੇਖੀਦਾ ਹੈ। [3]ਚੰਡੀ ਦੀ ਉਪਾਸ਼ਨਾ ਕਰਦੇ ਹਨ। [4][ਅਮੂਕੇ] ਬਹੁਤਾ ਉਚਾਰਦੇ ਹਨ। (ਅ)ਉੱਚੀ ਆਵਾਜ਼ ਨਾਲ ਉਚਾਰਦੇਹਨ। [5]ਬਸਤ੍ਰ ਤੇ ਮਾਲਾ ਚਿੱਟੀ, ਦਸਤਾਰ ਤੇ ਦਾੜ੍ਹਾ ਸਿੱਧਾ ਰਖਦੇ ਹਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਕਰਦੇ ਹਨ। [6]ਠੀਕ ਸਿਦਕ ਵਾਲੇ ਹਨ। [7][ਅਚੂਕੇ] ਸਫਲ ਰਾਜ ਲੈਣ ਦੀ [ਲਲਾਮ] ਸੁੰਦਰ ਇੱਛਾ ਹੈ। [8]ਕਹੇ ਹਨ । [9]ਮਸ਼ਹੂਰ [ਅਬਿਧ] ਭਜਨ ਕਰਨ ਵਾਲੇ ਕੂਕੇ ਸਿੰਘ ਹਨ । [ਅ: ਆਬਿਦ—ਇਬਾਦਤ ਕਰਨ ਵਾਲਾ, ਭਜਨੀਕ।] [10]ਇਹ ਤਿੰਨੇ ਹੀ ਪੰਥ ਚੰਗੇ ਗੁਣਾਂ ਕਰਕੇ [ਅਚੂਕੇ] ਸਫਲ ਹਨ। [11]ਸੰਸਾਰੀ ਕੰਮਾਂ ਤੋਂ ਆਜ਼ਾਦ ਹਨ ਤੇ ਸਾਰੇ ਜਗਤ ਨੂੰ ਮੰਗ ਕੇ ਖਾਂਦੇ ਹਨ। [12]ਸਿਧਾਂਤ, ਤੱਤ। [13]ਮੱਛ ਜਾਣ ਕੇ ਉਨ੍ਹਾਂ ਨੂੰ ਵਹੀਰੀਏ ਸਿੰਘ ਉਚਾਰਨਾ ਕਰਦੇ ਹਨ। [14]ਸਾਰੀ ਸੱਚੀ ਕਹੀ ਹੈ।

*ਬਾਬਾ ਬੁੱਧ ਸਿੰਘ ਦਾ ਪ੍ਰਸਿੱਧ ਨਾਉਂ ਬਾਬਾ ਹਰੀ ਸਿੰਘ ਸੀ । ਉਨ੍ਹਾਂ ਤੋਂ ਬਾਦ ਬਾਬਾ ਹਰੀ ਸਿੰਘ ਦੇ ਪੁੱਤਰ ਬਾਬਾ ਪ੍ਰਤਾਪ ਸਿੰਘ ਨੇ ਉਨ੍ਹਾਂ ਦੀ ਥਾਂ ਸੰਭਾਲੀ। ਉਨ੍ਹਾਂ ਤੋਂ ਬਾਦ ਉਨ੍ਹਾਂ ਦੇ ਪੁੱਤਰ ਬਾਬਾ ਜਗਜੀਤ ਸਿੰਘ ਜੀ ਗੱਦੀ ਤੇ ਬੈਠੇ ਜੋ ਹੁਣ ਹਨ।

ਕੀ ਕਹੈਂ, ਆਗੈ ਭਲੀ ਪ੍ਰਕਾਰ ॥ ੨੩੪ ॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਜਾਨ ਸਿੰਘ ਵਿਰਚਿਤੇ 'ਨਿਰਮਲੇ, ਨਿਹੰਗ, ਕੂਕਿਓਂ ਕੀ ਕਥਾ', ਬਰਨਨੰ ਨਾਮ ਅਠਵੰਜਮੋ ਬਿਸ੍ਰਾਮ ॥ ੫੮॥

---

੫੯. [ਉਦਾਸੀ ਸਿੱਖਾਂ, ਅੱਡਣ-ਸ਼ਾਹੀਆਂ, ਸਤਿ-ਕਰਤਾਰੀਆਂ, ਨਿਰੰਜਨੀਆਂ, ਗੁਲਾਬ ਦਾਸੀਆਂ, ਹੀਰਾ ਦਾਸੀਆਂ, ਗੰਗੂ ਸ਼ਾਹੀਆਂ ਆਦਿ ਭੇਖਾਂ ਦੀ ਕਥਾ।]

ਦੋਹਰਾ ॥ ਪਰੇ ਪਾਤਕੀ ਨਰਕ ਮੈਂ, ਨਿਕਸਤ ਜਾਂ ਕੇ ਨਾਮ[1]। ਰੇ ਮਨ ਤਿਸ ਗੁਰੁ ਆਦਿ ਕੋ, ਕਯੋਂ ਨ ਭਜਤ ਮਤਿ ਖਾਮ[2] ॥੧॥ ਸ੍ਵੈਯਾ ॥ ਦੇਵ ਅਦੇਵ[3] ਸਭੈ ਜਿਹ ਮਾਨਤ, ਠਾਨਤ[4] ਧਯਾਨ ਮੁਨੀ ਜਨ ਸਾਰੇ। ਸੋ ਜਗਦੀਸ ਭਏ ਗੁਰੁ ਨਾਨਕ, ਯਾ ਜਗ ਮੈਂ ਭਗਤਾ[5] ਅਵਤਾਰੇ। ਦੇਸ ਬਿਦੇਸਨ ਮੈਂ ਅਟ ਕੈ[6] ਰਟ ਕੈ ਬਹੁ ਬਾਨਿ ਘਨੇ ਜਨ ਤਾਰੇ[7]। ਏਕ ਸਿਰੀ ਸਸਿ ਔ ਲਖਮੀ ਸਸਿ[8], ਪੂਤ ਭਏ ਜੁਗ[9] ਤਾਂਹਿ ਉਦਾਰੇ ॥ ੨ ॥ ਸ੍ਰੀ ਸਸਿ ਬਾਲਕ ਹੀ ਪਨ ਤੈ, ਅਵਧੂਤ[10] ਜਤੀ ਜਟ ਜੂਟ ਰਹਾਏ[11]। ਲਖਮੀ ਸਸਿ ਕੇ ਸੁਤ ਏਕ ਭਯੋ, ਜਿਸ ਤੈ ਯਹਿ ਬੇਦੀ ਸਭੈ ਬਿਦਤਾਏ। ਸਾਧੁ ਉਦਾਸੀ ਸਿਰੀ ਸਸਿ ਤੈ, ਜਿਸ ਭਾਂਤਿ ਭਏ ਸੁਨ ਲੌ ਅਬਿ ਸਾਏ[12]। ਸ੍ਰੀ ਹਰਿਗੋਬਿੰਦ ਜੂ ਗੁਰੁ ਕੇ ਸੁਤ, ਜੋ ਗੁਰੁਦਿਤਾ ਬਡੇ ਬਿਦਤਾਏ॥੩॥ ਦੋਹਰਾ ॥ ਸਿਰੀ ਚੰਦ ਜੀ ਰਹਿਤ ਥੇ, ਬਾਰਠ ਨਾਮ ਗਰਾਮ। ਹਰਿਗੁਬਿੰਦ ਗੁਰੁ ਏਕ ਦਿਨ, ਗਏ ਤਹਾਂ ਸੁਖ ਧਾਮ ॥੪॥ ਚੌਪਈ ॥ ਵਡ ਸੁਤ ਹੁਤੋ ਗੁਰਦਿੱਤਾ ਜੋਈ। ਸੰਗ ਗਯੋ ਥਾ ਗੁਰੁ ਕੇ ਸੋਈ।

---

[1] ਨਰਕਾਂ ਵਿੱਚ ਪਏ ਪਾਪੀ ਜਿਨ੍ਹਾਂ ਦੇ ਨਾਮ ਲੈਣ ਨਾਲ ਨਰਕਾਂ ਤੋਂ ਨਿਕਲ ਆਉਂਦੇ ਹਨ। [2] ਹੇ ਕੱਚੀ ਮੱਤ ਵਾਲੇ ਮਨ ! ਤਿਸ ਪਹਿਲੇ ਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ) ਨੂੰ ਕਿਉਂ ਨਹੀਂ ਯਾਦ ਕਰਦਾ। [3] ਦੇਵਤੇ ਤੇ ਦੈਂਤ। [4] ਕਰਦੇ ਹਨ। [5] ਭਗਤੀ ਦੇ ਪ੍ਰਚਾਰ ਲਈ ਅਵਤਾਰ ਧਾਰਿਆ ਹੈ। [6] ਫਿਰ ਕੇ। [7] ਬਹੁਤ ਬਾਣੀ [ਰਟ ਕੈ] ਉਚਾਰ ਕੇ ਬਹੁਤੇ ਲੋਕਾਂ ਨੂੰ ਤਾਰਿਆ। [8] ਇਕ ਸ੍ਰੀ ਚੰਦ ਅਤੇ [ਦੂਜਾ] ਲਖਮੀ ਚੰਦ। [9] ਦੋ। [10] ਤਿਆਗੀ। [11] ਜਟਾਵਾਂ ਦਾ ਜੂੜਾ ਬਣਾ ਕੇ ਰਹੇ। [12] ਉਹ (ਪ੍ਰਸੰਗ)।

ਸਿਰੀ ਚੰਦ ਕੋ ਮਿਲੇ ਜਬੈ ਹੀ। ਪੇਖਿ ਸਿਰੀ ਸਸਿ ਕਹ੍ਯੋ ਤਬੈ ਹੀ ॥ ੫ ॥ ਪਾਂਚ ਪੂਤ ਹੈਂ ਤੁਮਰੇ ਧਾਮੂੰ। ਏਕ ਦੇਹੁ ਹਮ ਕੋ, ਅਭਿਰਾਮੂ । ਤਬਿ ਗੁਰੁ ਕਹ੍ਯੋ ਲੇਹੁ ਜੋ ਭਾਵਤ[1] । ਪਾਂਚੋ ਆਪ ਕੇਰ ਕਹਿਲਾਵਤ ॥ ੬॥ ਸਿਰੀ-ਚੰਦ ਹ੍ਵੈ ਖੁਸ਼ੀ ਅਲਾਯੋ[2] । ਦਿਹੁ ਗੁਰੁ-ਦਿੱਤਾ ਹਮੈਂ ਸੁਹਾਯੋ[3] । ਵਲੀ-ਅਹਿਦ[4] ਤੁਮਰਾ ਇਹੁ ਜਯੋਂ ਹੀ । ਹਮਰਾ ਭੀ ਹੂਆ ਇਹੁ ਤਯੋਂ ਹੀ ॥੭॥ ਮੀਰੀ ਪੀਰੀ ਜੁਗ ਤੁਮ ਪਾਹੀ। ਏਕ ਫਕੀਰੀ ਹਮ ਪੈ ਆਹੀ[5] । ਇਸ ਕੇ ਢਿਗ ਤੀਨੋ ਅਬਿ ਹ੍ਵੈਹੈਂ[6] । ਧਾਮ ਗੁਰੂ ਕੇ ਇਕਠੀ ਰੈਹੈਂ ॥ ੮॥ ਦੋਹਰਾ ॥ ਸਿਰੀ-ਚੰਦ ਆਨੰਦ ਧਰਿ, ਯਾ ਬਿਧਿ ਬਚਨ ਅਲਾਪ[7] । ਸੇਲੀ ਟੋਪੀ ਨਿਜ ਦਈ, ਗੁਰੁਦਿੱਤੇ ਕੌ ਆਪ ॥ ੯ ॥ ਰਤਨਾਕੁਰ ਸਮ[8] ਗੁਰੂ ਸੁਤ, ਆਗੇ ਹੀ ਥਾ ਸਾਰ[9] । ਸਿਰੀ ਚੰਦ ਕੀ ਬਖਸ਼ ਯਹਿ, ਮਿਲੀ ਗੰਗ ਕੀ ਧਾਰ ॥੧੦॥ ਸਨ ਸੋਲਾਂ ਸੈ ਹੁਤੇ ਤਬਿ, ਏਕਾਸੀ[10] ਭਲ ਭਾਇ। ਗੁਰਯਾਈ ਜੁਗ ਤਰਫ ਕੀ, ਮਿਲੀ ਗੁਰਦਿੱਤੇ ਤਾਂਇ॥੧੧॥ ਸਿਰੀ ਚੰਦ ਤੈ ਆਸਿਖਾ[11] ਗੁਰਤਾ ਰੁਖਸਦ ਪਾਇ[12] । ਅੰਮ੍ਰਿਤਸਰ ਮੈਂ ਆਇ ਗੁਰ, ਕਰੇ ਚਰਿਤ[13] ਬਹੁ ਭਾਇ॥੧੨॥ ਸ੍ਰੀ ਚੰਦ ਕੋ ਕਹਤ ਥੇ, ਬਾਬਾ ਜੀ ਜਨ ਆਮ[14] । ਯਾਂਹੀ ਤੈ ਬਾਬਾ ਥਯੋ, ਗੁਰੁਦਿੱਤੇ ਕੋ ਨਾਮ ॥ ੧੩॥ ਸੁਨੀ ਸਯਾਨਯੋਂ ਤੈ ਪੁਨਾ, ਦੁਤੀ ਗਾਥ ਇਕ ਔਰ। ਬਾਬਾ ਮਿਲਯੋ ਖਤਾਬ ਜਯੋਂ, ਗੁਰਦਿੱਤੇ ਕੋ ਗੌਰ[15]॥੧੪॥ਤਾਰਾ-ਚੰਦ ਹਡੂਰੀਆ,ਪਯਾਰਾ ਥਾ ਗੁਰੁ ਜੋਇ[16]। ਜਹਾਂਗੀਰ ਤੈ ਏਕ ਬਿਰ[17], ਛੁਡਵਾਯੋ ਗੁਰੁ ਸੋਇ ॥੧੫॥ ਅਰਜ਼ ਕਰਨ ਪਰ ਤਾਂਹਿ ਕੇ, ਕੀਰਤ ਪੁਰ ਗੁਰੁ ਗਾਮ[18]। ਹੁਤੇ ਬਸਾਯੋ ਤਹਾਂ ਜਬਿ, ਗਏ ਗੁਰੂ ਸੁਖ ਧਾਮ ॥੧੬॥ ਸੈਯਾ ॥ ਤਾਂ ਪੁਰ ਕੇ ਢਿਗ ਜੰਗਲ ਮੈਂ, ਇਕ ਮੁੱਸਲਮਾਨ ਫਕੀਰ ਰਹਾਈ । ਨਾਮ ਹੁਤੋ ਤਿਹ

---

[1]ਜਿਹੜਾ ਚਾਹੁੰਦੇ ਹੋ। [2]ਕਿਹਾ। [3]ਸਾਨੂੰ ਚੰਗਾ ਲਗਦਾ ਹੈ। [4]ਟਿੱਕਾ, ਗੱਦੀ ਦਾ ਮਾਲਕ। [5]ਹੈ। [6]ਹੋਣਗੀਆਂ। [7]ਕਹਿ ਕੇ। [8]ਸਮੁੰਦਰ ਵਾਂਗ। [9]ਸ੍ਰੇਸ਼ਟ। [10]ਸੰਮਤ ੧੬੮੧ ਬਿ:। [11]ਅਸ਼ੀਰਵਾਦ, ਅਸੀਸ। [12]ਵਿਦਾ ਹੋ ਕੇ। [13]ਕੌਤਕ। [14]ਸਾਰੇ ਲੋਕ। [15]ਵੱਡਾ। [16]ਜਿਹੜਾ ਗੁਰਾਂ ਦਾ ਪਿਆਰਾ ਸੀ। [17]ਇਕ ਵਾਰੀ। [18]ਪਿੰਡ।

ਬੁੱਢਣ ਸ਼ਾਹਿ ਸ੍ਰੀ ਗੁਰੁ ਨਾਨਕ ਕਾ ਅਨੁਯਾਈ[1]। ਏਕ ਸਮੇਂ ਗੁਰੂ ਨਾਨਕ, ਕੀਨ ਤਹਾਂ ਚਲਿ ਗੋਸ਼ਟ ਸ੍ਰੇਸ਼ਟ ਭਾਈ[2] । ਬੁੱਢਣ ਸ਼ਾਹਿ ਮੁਰੀਦ ਥਯੋ, ਦੁਧ ਭੇਟ ਅਜਾ ਕਾ[3] ਦਯੋ ਗੁਰੁ ਤਾਂਈਂ ॥੧੭॥ ਦੂਧ ਇਮਾਨਤ ਰਾਖ ਕਹ੍ਯੋ ਗੁਰੁ, ਫੇਰ ਲਵੈਂ ਕਬਿ ਹੀ ਹਮ ਆਈ। ਬੁੱਢਣ-ਸ਼ਾਹਿ ਇਮਾਨਤ ਸੋ ਦੂਧ, ਰਾਖ੍ਯੋ ਭਲੇ ਧਰ ਵੀਚ ਗਡਾਈ[4]। ਬੈਠਿ ਉਡੀਕ ਰਹ੍ਯੋ ਗੁਰੁ ਕੋ, ਤਿਹ ਦੋਇ ਸੌ ਸਾਲ ਕੀ ਬੈਸ[5] ਬਿਤਾਈ। ਸੋ ਇਕ ਰੌਜ ਗੁਰੂ ਹਰਿਗੋਬਿੰਦ, ਦੂਧ ਇਮਾਨਤ ਮਾਂਗ੍ਯੋ ਜਾਈ॥ ੧੮ ॥ ਸਾਧੁ ਕਹ੍ਯੋ ਗੁਰੁ ਨਾਨਕ ਕਾ ਦੁਧ, ਆਹਿ ਇਮਾਨਤ ਪਾਸ ਹਮਾਰੇ। ਰਾਖਾ ਰਹੇ ਹਮ ਬੈਠ ਇਸੀ ਹਿਤ, ਦੇਹ ਭਈ ਮਮ ਬ੍ਰਿਧਿ ਅਪਾਰੇ। ਜਦਪਿ ਹੋ ਤੁਮ ਰੂਪ ਵਹੈ, ਉਨ ਹੀਂ ਕੀ ਜਗ੍ਹਾ ਜਗ ਕੇ ਗੁਰੁ ਭਾਰੇ। ਜੇ ਤੁਮ ਲੈਨ ਇਮਾਨਤ ਚਾਹਤ, ਵੈਸ ਹੀ ਰੂਪ ਹ੍ਵੈ ਦੇਹੁ ਦਿਖਾਰੇ[6] ॥੧੯॥ ਕਬਿੱਤ ॥ਐਸੇ ਸੁਨ ਬੁੱਢਣ ਤੇ ਗੁਰੁ ਹਰਿਗੋਬਿੰਦ ਜੂ, ਨੈਨ ਸੈਨ ਸਾਥ[7] ਗੁਰਦਿੱਤੇ ਕੋ ਅਲਾਯੋ ਹੈ। ਜਾਹਿ ਯਾਹਿ ਨਦੀ ਮਾਂਹਿ ਕਰਿ ਇਸ਼ਨਾਨ ਚਾਹਿ[8], ਬਨ ਆਵੇ ਰੂਪ ਗੁਰੁ ਨਾਨਕ ਸੁਹਾਯੋ ਹੈ[9]। ਮਾਨ ਕੈ ਬਚਨ ਗੁਰਦਿੱਤਾ ਜਾਇ ਨ੍ਹਾਤ ਭਯੋ[10], ਗਾਤ[11] ਗੁਰੁ ਆਦਿ ਸਮ ਬਨ੍ਯੋ ਸਭਿ ਭਾਯੋ ਹੈ[12]। ਬਨਿ ਗੁਰੁ ਨਾਨਕ ਜੋ ਆਯੋ ਗੁਰੁਦਿੱਤਾ, ਤਬਿ ਹੇਰਸੈ ਬੁੱਢਣ-ਸ਼ਾਹ ਪਗ ਲਪਟਾਯੋ ਹੈ॥੨੦॥ਸੀਸ ਤਾਜ ਚੌਕਲਾ ਦਲਕ ਕਾ ਝਲਕ ਰਹ੍ਯੋ[13], ਸੇਲੀ ਗਲ ਮੇਲੀ[14] ਔ ਸੁਹੇਲੀ[15] ਫੂਲ ਮਾਲ ਹੈ। ਸੋਹਿਤ ਸਮੱਸ੍ਰੂ ਸਫਾਇ ਸੂਧੀ ਸੇਤ ਸਭਿ[16], ਪਾਂਉਂ ਲਗ ਪੇਰਣ[17] ਪਹਿਰ ਰਾਖ੍ਯੋ ਲਾਲ

[1]ਪਿੱਛੇ ਤੁਰਨ ਵਾਲਾ, ਸੇਵਕ। [2]ਚੰਗੀ ਸ੍ਰੇਸ਼ਟ, ਚਰਚਾ ਕੀਤੀ। [3]ਬੱਕਰੀ ਦਾ। [4]ਧਰਤੀ 'ਚ ਦੱਬ ਕੇ। [5]ਉਮਰ। [6]ਦਰਸ਼ਨ। [7]ਨੇਤ੍ਰਾਂ ਦੇ ਇਸ਼ਾਰੇ ਨਾਲ। [8]ਉਤਸ਼ਾਹ ਨਾਲ। [9]ਸੋਹਣਾ ਰੂਪ। [10]ਇਸ਼ਨਾਨ ਕੀਤਾ। [11]ਸ਼ਰੀਰ। [12]ਚੰਗਾ ਲਗਦਾ ਹੈ। [13]ਸਿਰ ਤੇ ਮੁਕਟ ਚਹੁੰ ਕਲੀਆਂ ਵਾਲੀ [ਦਲਕ] ਗੋਦੜੀ [ਕਾ] ਦਾ [ਝਲਕ] ਚਮਕ ਰਿਹਾ ਹੈ। [14]ਸੇਲੀ ਗਲ 'ਚ ਪਾਈ ਹੈ।[ਸੇਲੀ–ਕਾਲੀ ਉੱਨ ਜਾਂ ਰੇਸ਼ਮ ਦੀ ਉਹ ਰੱਸੀ, ਜਿਸ ਨੂੰ ਫਕੀਰ ਪਗੜੀ ਜਾਂ ਟੋਪੀ ਦੇ ਉੱਪਰ ਦੀ ਬੰਨ੍ਹਦੇ ਹਨ ਜਾਂ ਜਨੇਊ ਦੀ ਤਰ੍ਹਾਂ ਗਲ ਵਿੱਚ ਪਹਿਨਦੇ ਹਨ।] [15]ਸੁਖਦਾਈ। [16][ਸਮੱਸ੍ਰੂ] ਦਾੜ੍ਹੀ ਸਾਫ਼ ਸਿੱਧੀ ਤੇ ਸਾਰੀ ਚਿੱਟੀ ਸੋਹ ਰਹੀ ਹੈ। [17]ਪੈਰਾਂ ਤੱਕ ਚੋਲਾ।

ਹੈ। ਆਸਾ ਕਰ ਏਕ[1] ਦੂਤੀ ਮਾਂਹਿ ਕਰਮੰਡਲ, ਔ ਪਾਦਕਾ ਪਦਮ-ਪਦ ਪਾਵਨ ਬਿਸਾਲ ਹੈਂ[2]। ਐਨ ਰਸ-ਸਾਂਤਿ[3] ਗੁਰੁ ਨਾਨਕ ਸਰੂਪ ਬਨਯੋ, ਆਯੋ ਗੁਰੁਦਿੱਤਾ ਹਰਿਗੋਬਿੰਦ ਕਾ ਬਾਲ ਹੈ ॥੨੧॥ ਦੇਖ ਕੈ ਹਰਿਗੁਬਿੰਦ ਗੁਰੁ ਮਸਨਿੰਦ[4] ਛੋਡਿ, ਕਹਯੋ ਇਹਾਂ ਬਾਬਾ ਜੀ ਬਿਰਾਜੋ ਆਪ ਆਇ ਕੈ। ਤਾਂ ਦਿਨ ਤੈ ਯਾਂਹੀ ਹਿਤ ਬਾਬਾ ਨਾਮ ਭਯੋ ਤਾਂਹਿ, ਬਾਬਾ ਗੁਰਦਿੱਤਾ ਬੈਠ ਗਯੋ ਮੋਦ ਪਾਇ ਕੈ। ਤਾਂਹੀ ਛਿਨ ਧਰਾ ਤੈ ਨਿਕਾਰਿ[5] ਸ਼ਾਹਿ ਬੁੱਢਣ ਨੈ, ਦੂਧ ਵਹੀ ਗੁਰੁ ਕੇ ਅਗਾਰੀ ਧਰਯੋ ਲਯਾਇ ਕੈ। ਦੂਧ ਕਰਿ ਪਾਨ ਕਲਯਾਨ ਕਰਿ ਸਾਧੁ ਤਾਂਈਂ[6], ਆਏ ਗੁਰੁ ਨਦੀ ਤਟ[7] ਬਾਬੇ ਕੌ ਲਵਾਇ ਕੈ[8] ॥੨੨॥

ਚੌਪਈ ॥ ਗੁਰੁਦਿੱਤੇ ਪ੍ਰਤਿ ਫਿਰ ਗੁਰੁ ਕਹਾ । ਤੁਮ ਇਸ਼ਨਾਨ ਕਰੋ ਅਬਿ ਯਹਾਂ। ਜਬਿ ਗੁਰਦਿੱਤੇ ਲਾਹਿ ਲਵਾਸੈਂ[9] । ਮੱਜਨ ਕਰਯੋ ਨਦੀ ਮਧ ਖਾਸੈਂ[10] ॥੨੩॥ ਪੂਰਬ ਹੁਤੇ ਰੂਪ ਤਿਹ ਜੈਸੇ। ਤਰਣ[11] ਭਯੋ ਤਬਿ ਹੀ ਵਹਿ ਤੈਸੇ। ਪਿਖਿ ਲੋਗਨ ਅਚਰਜ ਮਨਿ ਮਾਨਾ । ਯਾ ਬਿਧਿ ਸਤਿਗੁਰੁ ਫੇਰ ਬਖਾਨਾ ॥੨੪॥ ਸ੍ਰੀ ਗੁਰੁ ਆਦਿ ਕੇਰ ਯਹਿ ਬਾਨਾ[12] । ਦੇਹੁ ਕਿਸੀ ਕੋ ਪੇਖਿ ਮਹਾਨਾ। ਹੁਤੇ ਮਸੰਦ ਚਾਰ ਤਿਸ ਠੌਰੈਂ[13] । ਸੇਵਕ ਗੁਰੁਦਿੱਤੇ ਕੇ ਗੌਰੈਂ[14] ॥੨੫॥ ਬਾਬੇ ਗੁਰੁਦਿੱਤੇ ਨੈ ਖਾਸੈਂ[15] । ਤਿਨ ਕੋ ਬਖਸ਼ਯੋ ਵਹੈ ਲਵਾਸੈਂ। ਬਾਲੂ ਨਾਮ ਹੁਤੋ ਇਕ ਜੋਈ। ਪਹਿਰ ਲਵਾਸ ਹਸਯੋ ਤਬਿ ਸੋਈ ॥੨੬॥ ਸੁਨ ਗੁਰਦਿੱਤੇ ਹੋਇ ਦਯਾਲੂ। ਨਾਮ ਧਰਯੋ ਤਿਹ ਹਸਨਾ-ਬਾਲੂ । ਆਲੂ ਨਾਮ ਪਹਿਰ ਮੁਦ ਰਹਾ[16] । ਨਾਮ ਤਾਂਹਿ ਅਲਮਸਤੈਂ ਕਹਾ ॥੨੭॥ ਜਾਟ ਫੂਲ ਨਾਮੀ ਜਬਿ ਪਹਿਰਾ[17]। ਭਯੋ ਫੂਲ-ਸਾਹਿਬ ਸੋ ਗਹਿਰਾ[18]।ਗੋਂਦਾ ਨਾਮ ਖੱਤ੍ਰੀ ਔਰੈਂ । ਗੋਇੰਦ-ਸਾਹਿਬ ਭਯੋ ਸੁ ਗੌਰੈਂ[19] ॥੨੮॥ ਬਾਬੇ ਗੁਰਦਿੱਤੇ ਮੁਦ

[1]ਇਕ ਹੱਥ ਵਿੱਚ ਸੋਟਾ। [2]ਅਤੇ ਬਹੁਤ ਪਵਿੱਤ੍ਰ ਚਰਨਾਂ ਕੰਵਲਾਂ ਵਿੱਚ[ਪਾਦਕਾ]ਪਊਏ ਹਨ। [3]ਚੰਗ੍ਹ। ਸ਼ਾਂਤੀ। ਰਸ। [4]ਗੱਦੀ। [5]ਧਰਤੀ ਚੋਂ ਕੱਢ ਕੇ। [6]ਦੁੱਧ ਪੀ ਕੇ ਬੁੱਢਣ ਸ਼ਾਹ ਸਾਧੂ ਦੀ ਕਲਿਆਣਕਰਕੇ। [7]ਕਿਨਾਰੇ। [8]ਬਾਬਾ ਗੁਰਦਿੱਤਾ ਜੀ ਨੂੰ ਨਾਲ ਲੈ ਕੇ। [9]ਪੁਸ਼ਾਕ। [10]ਨਦੀ ਵਿੱਚ ਆਪ ਇਸ਼ਨਾਨ ਕੀਤਾ। [11]ਜਵਾਨ। [12]ਪੁਸ਼ਾਕਾ। [13]ਜਗ੍ਹਾ। [14]ਵੱਡੇ। [15]ਆਪ। [16]ਅਨੰਦ ਵਿੱਚ ਮਸਤ ਰਿਹਾ। [17]ਜਦੋਂ ਪੁਸ਼ਾਕਾ ਪਹਿਨਿਆ। [18]ਭਾਰਾ, ਵੱਡਾ।

ਭੀਨੇ[1] । ਚਾਰੋਂ ਕੋ ਖਤ਼ਾਬ[2] ਯਹਿ ਦੀਨੇ । ਪੁਨ ਚਰਨਾਂਮ੍ਰਿਤ ਦਯੋ ਮਹਾਨੀ । ਸਤਿਨਾਮੁ ਮੰਤ੍ਰ ਸੁਖ-ਖਾਨੀ॥੨੯॥ ਟੋਪੀ ਸਿਰ, ਗਲ ਸੇਲੀ ਚੋਲਾ । ਪਹਿਰਾਯੋ ਸਭਿ ਤਈਂ ਅਮੋਲਾ । ਨਿਜ ਸ੍ਵਰੂਪ ਕਾ ਗਯਾਨ ਜਨਾਯੋ । ਜਗ ਮਾਯਾ ਕਾ ਤਯਾਗ ਦਿਢਾਯੋ ॥੩੦॥ ਸ੍ਵਾਸ ਸ੍ਵਾਸ ਵਾਹਿਗੁਰੂ ਮੰਤ੍ਰ । ਜਪਿ ਪਖੰਡ ਤਜਿ ਫਿਰੋ ਸੁਤੰਤ੍ਰ । ਇਤਯਾਦਿਕ ਬਹੁ ਦੈ ਉਪਦੇਸ਼ੈਂ । ਤਪਸੀ ਤਯਾਗੀ ਕਰੇ ਬਿਸੇਸੈਂ॥੩੧॥ ਇਨ ਚਾਰੋਂ ਨੈ ਔਰ ਅਪਾਰੇ । ਚੇਲੇ ਪਰ ਚੇਲੇ ਬਿਸਥਾਰੇ[3]। ਇਨ ਚਾਰੋਂ ਤੇ ਧੂੰਏਂ ਚਾਰੇ[4]। ਪਰਗਟ ਹੂਏ ਜਗਤ ਮਝਾਰੇ॥੩੨॥ਉਦਾਸੀਨ ਜਗ ਤੇ ਸੋ ਰਹੇ । ਬਿਦਤੇ ਐਸ ਉਦਾਸੀ ਵਹੇ[5] । ਸੋਲਾਂ ਸਏ ਤਿਰਾਂਨਵ ਮਾਹੈਂ[6] । ਥਈ ਗਾਥ ਇਹੁ ਭੇਖ ਚਲਾ ਹੈ॥ ੩੩ ॥ ਬਾਲੂ ਹਸਨੇ ਆਦਿਕ ਚਾਰੈਂ । ਤਪ ਜਪ ਕੇ ਵਹਿ ਭਏ ਅਗਾਰੈਂ[7] । ਰਿੱਧਿ ਸਿੱਧਿ ਅਜ਼ਮਤ ਕੇ ਧਨੀ[8] । ਜਿਨ ਕੀ ਮਹਿਮਾਂ ਜਾਤ ਨ ਗਨੀ ॥੩੪॥ ਤਿਨ ਕੀ ਸੰਪ੍ਰਦਾਯ ਕੇ ਸਾਧੂ । ਜਪ ਤਪ ਮੈਂ ਬਹੁ ਭਏ ਅਗਾਧੂ[9] । ਨਿਸ ਦਿਨ ਬਾਨੀ ਗੁਰੁ ਕੀ ਰਟਤੇ[10] । ਸਤ ਸੰਤੋਖ ਵੀਚ ਦਿਨ ਕਟਤੇ ॥੩੫॥ ਜੇ ਆਸਨ ਪਰ ਬੈਠਜੋਂ ਤਾਂਈਂ । ਆਵਤ, ਛਕਤੇ ਸੋ ਬਰਤਾਈ । ਗਲ ਮੈਂ ਰੰਗ ਮਜੀਠੀ[11] ਚੋਲਾ । ਸਿਰ ਪਰ ਦਲਕੀ ਤਾਜ ਅਮੋਲਾ[12] ॥ ੩੬ ॥ ਗਲ ਮੈਂ ਸੇਲੀ ਔ ਉਨ ਮਾਲਾ[13] । ਝੋਲੀ ਤੂੰਬਾ ਆਸਣ ਕਾਲਾ । ਦਾਢੀ ਕੇਸ ਸਾਫ ਸਭਿ ਰਖਤੇ । ਭਜਨਾਨੰਦ ਵਿਖੇ ਰਸ ਚਖਤੇ ॥੩੭॥ ਚੇਲਾ ਜਿਸ ਕੋ ਜਬੈ ਬਨਾਤੇ । ਜਰ ਜੋਰੂ ਧਰ ਤਯਾਗ ਜਨਾਤੇ[14] । ਚਰਨ ਧੋਇ ਜਲ ਮੈਂ ਦੈਂ ਮੀਠਾ[15] । ਪਉੜੀ ਪਾਂਚ ਪੜ੍ਹਤ ਜਪੁ ਈਠਾ[16] ॥ ੩੮ ॥ ਚਰਨ ਸਾਧੁ ਕੇ ਧੋਇ ਧੋਇ ਪੀਉ ।

[1]ਅਨੰਦ 'ਚ ਭਿੱਜ ਕੇ । [2]ਪਦਵੀ, ਉਪਾਧੀ । [3]ਚੇਲੇ ਤੋਂ ਅੱਗੇ ਚੇਲੇ ਫੈਲਾਏ । [4]ਉਦਾਸੀਆਂ ਦੇ ਚਾਰ ਧੂਏਂ । [5]ਉਹ । [6]ਸੰ: ੧੬੯੩ ਬਿ: ਵਿੱਚ । [7]ਘਰ । [8]ਰਿੱਧੀਆਂ, ਸਿਧੀਆਂ ਤੇ ਕਰਾਮਾਤਾਂ ਦੇ ਮਾਲਕ । [9]ਡੂੰਘੇ ਭਾਵ ਸ਼ਕਤੀਵਾਨ । [10]ਉਚਾਰਦੇ । [11]ਲਾਲ ਰੰਗ ਦਾ । [12]ਸਿਰ ਉਪਰ [ਦਲਕੀ] ਗੋਦੜੀ ਦਾ ਅਮੋਲਕ ਮੁਕਟ ਹੈ । [13]ਉੱਨ ਦੀ ਮਾਲਾ । [14]ਧਨ, ਇਸਤ੍ਰੀ ਤੇ ਜ਼ਮੀਨ ਦਾ ਤਿਆਗ ਜਣਾਉਂਦੇ । [15]ਮਿੱਠਾ ਜਲ । [16]ਪਿਆਰੇ ਜਪੁਜੀ ਸਾਹਿਬ ਦੀਆਂ ।

ਅਰਪ ਸਾਧੁ ਕਉ ਅਪਨਾ ਜੀਉ। ਯਾਹਿ ਸੁਖਮਨੀ ਕੀ ਪਢਿ ਪਉਰੀ। ਪਗ ਪਾਹੁਲ ਯੌਂ ਦੇਤੇ ਗੌਰੀ ॥੩੯॥ ਸਤਿਨਾਮੁ ਉਪਦੇਸ ਦਿਢਾਤੇ। ਬਿਨ ਗੁਰੁ ਗ੍ਰੰਥ ਨ ਔਰ ਪੁਜਾਤੇ। ਬਿਨ ਪਰਮੇਸ੍ਵਰ ਔਰ ਨ ਭਜਤੇ[1]। ਦੇਵੀ ਦੇਵ ਸਿਲਾ[2] ਨਹਿੰ ਜਜਤੇ[3]॥੪੦॥ ਮਾਸ ਸ਼ਰਾਬ ਤਮਾਕੂ ਭੰਗੈਂ। ਐਸੀ ਵਸਤੁ ਨ ਛੁਹਿਤੇ ਅੰਗੈਂ ॥੪੧॥ ਦੋਹਰਾ ॥ ਹੈ ਉਦਾਸੀਯਨ ਕੇਰ ਜੋ, ਅਬਿ ਰੀਤੀ ਅਰ ਭੇਸ। ਹੁਤੋ ਨ ਯਹਿ ਤਬਿ ਤਨਕ ਭੀ[4], ਏਸ ਪੰਥ ਮੈਂ ਲੇਸ[5] ॥ ੪੨ ॥ ਚੌਪਈ ॥ ਬੈਰਾਗੀ ਗੋਸਾਈਯਨ ਕੇਰੀ। ਹੁਤੀ ਭੇਸ ਯਹਿ ਰੀਤਿ ਵਧੇਰੀ[6]। ਜਯੋਂ ਉਦਾਸੀਯਨ ਮੈਂ ਇਹ ਆਈ। ਰੀਤਿ ਸੁਨੋ ਅਬਿ ਸੋ ਮਨ ਲਾਈ ॥੪੩॥ ਸੰਮਤ ਦਸ-ਅਠ ਬੀਸ ਮਝਾਰੀ[7]। ਪ੍ਰੀਤਮ ਦਾਸ* ਸਾਧੁ ਥਿਯ ਭਾਰੀ। ਸੰਤੋਖ ਦਾਸ ਆਦਿਕ ਬਹੁ ਸਾਧੂ। ਸਾਥ ਤਾਂਹਿ ਕੇ ਮਿਲੇ ਅਬਾਧੂ[8] ॥੪੪॥ ਪੂਰਬ ਉੱਤਰ ਦੱਖਨ ਕੇਰੇ। ਤੀਰਥ ਪਰਸਤ[9] ਫਿਰੇ ਵਧੇਰੇ । ਪਰ ਸੂਧਾ ਸਾਦਾ ਪਿਖਿ ਭੇਸੈਂ। ਪੂਜੈਂ ਲੋਗ ਨ ਇਨੈਂ ਬਿਸੇਸੈਂ[10] ॥ ੪੫ ॥ ਬੈਰਾਗੀ ਗੋਸਾਈਯਨ ਕੇਰੋ। ਭੇਖ ਪੇਖਿ ਹ੍ਵੈ ਮਾਨ ਘਨੇਰੋ । ਹੈ ਯਹਿ ਬਾਤ ਜਗਤ ਪ੍ਰਸਿੱਧੈਂ[11]। ਭੇਖ ਪੂਜੀਯਤ ਪੁਜਤ ਨ ਸਿੱਧੈਂ[12] ॥ ੪੬ ॥ ਪੇਖਿ ਪਰੀਤਮ

---

[1]ਹੋਰ ਦਾ ਭਜਨ ਨਹੀਂ ਕਰਦੇ। [2]ਪੱਥਰ। [3]ਨਹੀਂ ਪੂਜਦੇ। [4]ਥੋੜ੍ਹਾ ਜਿਹਾ ਵੀ। [5]ਥੋੜੇ ਤੋਂ ਵੀ ਬਹੁਤ ਥੋੜਾ। [6]ਭੇਖਾਂ ਦੀ ਇਹ ਬਹੁਤੀ ਰੀਤੀ [ਹੁਤੀ] ਸੀ। [7]ਸੰ: ੧੮੨੦ ਬਿ: ਵਿੱਚ। [8]ਦੁਖ ਤੋਂ ਬਿਨਾਂ, ਨਿਰਬਾਣ। [9]ਸਪਰਸ ਕਰਦੇ, ਛੁਹੰਦੇ। [10]ਬਹੁਤੇ। [11]ਮਸ਼ਹੂਰ। [12]ਸਿੱਧ (ਸ਼ਕਤੀ ਵਾਲੇ) ਨੂੰ ਨਹੀਂ ਪੂਜੀਦਾ ।

*ਪ੍ਰੀਤਮ ਦਾਸ–ਇਕ ਮਹਾਤਮਾ ਉਦਾਸੀ ਸਾਧੂ, ਜੋ ਸੰਗਤ ਦਾਸ ਜੀ ਦਾ ਸੰਮਤ ੧੮੨੦ ਵਿੱਚ ਚੇਲਾ ਬਣਿਆ, ਇਸ ਨੂੰ 'ਨਿਰਬਾਣ' ਪਦਵੀ ਅਤੇ ਵਿਭੂਤਿ (ਭਸਮ) ਦਾ ਗੋਲਾ ਮਹਾਤਮਾ ਬਣਖੰਡੀ ਜੀ ਨੇ ਦਿੱਤਾ। ੧੮੩੬ ਸੰਮਤ ਵਿੱਚ ਪੰਚਾਇਤੀ ਅਖਾੜਾ ਕਾਇਮ ਕੀਤਾ। ਸੰਮਤ ੧੮੩੮ ਵਿੱਚ ਰਾਵੀ ਤੋਂ ਨਹਿਰ (ਹੰਸਲੀ) ਲਿਆ ਕੇ ਅੰਮ੍ਰਿਤਸਰ ਸਰੋਵਰ ਵਿੱਚ ਜਲ ਪਾਉਣ ਦੀ ਸੇਵਾ ਪ੍ਰੀਤਮ ਦਾਸ ਤੇ ਸੰਗਤ ਦਾਸ ਜੀ ਨੇ ਕੀਤੀ । ਪ੍ਰੀਤਮ ਦਾਸ ਜੀ ਦਾ ਜਨਮ ਹੁਸ਼ਿਆਰਪੁਰ ਸੰਮਤ ੧੮੦੯ ਵਿੱਚ ਅਤੇ ਦਿਹਾਂਤ ਅੰਮ੍ਰਿਤਸਰ ਵਿਚ ਸੰਮਤ ੧੮੮੮ ਵਿੱਚ ਹੋਇਆ। ਸੰਗਲ ਵਾਲਾ ਅਖਾੜਾ ਇਸ ਸੰਤ ਦਾ ਪ੍ਰਸਿੱਧ ਅਸਥਾਨ ਅੰਮ੍ਰਿਤਸਰ ਵਿੱਚ ਹੈ।

ਦਾਸ ਰੀਤਿ ਯਹਿ। ਭੇਖ ਬਦਲਨਾ ਨਿੰਜ ਨਿਤ ਮਨਿ ਚਹਿ। ਪਸੁਪਤਿ[1] ਕੇ ਦਰਸਨ ਹਿਤ ਜਬੈ। ਦਿਸ ਨੈਪਾਲ ਚਲੇ ਮਿਲਿ ਸਭੈ ॥੪੭॥ *ਬਣਖੰਡੀ ਇਕ ਸਾਧੁ ਉਦਾਸੀ । ਰਹਿਤ ਹੁਤੇ ਮਗ ਮੈਂ ਸੁਖ ਰਾਸੀ[2] । ਜਪੀ ਤਪੀ ਅਜ਼ਮਤ ਕਾ ਸਾਂਈ[3] । ਪਹੁੰਚੇ ਜਬਿ ਯਹਿ ਤਿਸ ਢਿਗ ਜਾਈ ॥ ੪੮ ॥ ਪੇਖਿ ਭੇਖ ਅਪਨੇ ਕੇ ਸਾਧੂ । ਮੋਦ ਭਏ ਮਿਲਿ ਉਭੈ ਅਗਾਧੂ[4] । ਕਰੀ ਪਰਸਪਰ[5] ਚਰਚਾ ਘਨੀ । ਪਰਮਾਰਥ ਬਿਵਹਾਰਕ ਸਨੀ[6] ॥ ੪੯ ॥ ਬਣਖੰਡੀ ਢਿਗ ਪ੍ਰੀਤਮ ਦਾਸੈਂ । ਭਾਖੀ ਮਨਸਾ ਪੁਨ ਨਿਜ ਖਾਸੈਂ[7] । ਪ੍ਰੀਤਮ ਦਾਸ ਕਹੀ ਜੋ ਬਾਨੀ । ਬਣਖੰਡੀ ਭੀ ਸੋਈ ਮਾਨੀ ॥੫੦॥ ਦੋਹਰਾ ॥ ਕਰਿ ਕੈ ਏਹੁ ਸਲਾਹਿ ਦਿਢ[8], ਤਬਿ ਹੀ ਤਿਸ ਹੀ ਠੌਰ । ਆਠਾਰਾਂ ਸੌ ਕੱਤੀਏ, ਕੀਨ ਕ੍ਰਿਤ ਇਸ ਤੌਰ[9] ॥੫੧॥ ਚੌਪਈ ॥ ਪ੍ਰੀਤਮ ਦਾਸ ਸਾਧ ਕੇ ਮਾਥੈ। ਬਣਖੰਡੀ ਜੀ ਨੇ ਨਿਜ ਹਾਥੈਂ। ਜਟਾ ਜੂਟ ਵਟਿ ਕਟਿ ਜੰਜੀਰ ਥਟ[10] । ਖਾਕ ਪਾਕ[11] ਲਾਈ ਤਨ ਪੈ ਝਟ ॥੫੨॥ ਤਪਸੀ ਅਵਧੂਤਨ ਕਾ ਬਾਨਾ[12]।

---

[1]ਸ਼ਿਵ-ਮੰਦਰ। [2]ਸੁਖਾਂ ਦੀ ਹੱਦ ਰਸਤੇ ਵਿੱਚ ਰਹਿੰਦਾ ਸੀ । [3]ਕਰਾਮਾਤ ਦਾ ਮਾਲਕ। [4]ਦੋਵੇਂ ਬਹੁਤ ਗੰਭੀਰ ਸਾਧੂ ਮਿਲ ਕੇ ਅਨੰਦ ਹੋਏ। [5]ਆਪਸ ਵਿੱਚ। [6]ਪ੍ਰਮੇਸ਼ਰ ਸੰਬੰਧੀ ਅਤੇ ਦੁਨਿਆਵੀ ਕੰਮਾਂ ਨਾਲ ਮਿਲੀ ਹੋਈ। [7]ਫੇਰ ਆਪਣੀ ਖਾਸ ਇੱਛਾ ਕਹੀ। [8]ਪੱਕੀ। [9]ਸੰ: ੧੮੩੧ ਬਿ: ਵਿੱਚ ਇਸ ਤਰ੍ਹਾਂ ਕੰਮ ਕੀਤਾ। [10]ਜੜ੍ਹਾਵਾਂ ਦਾ ਜੂੜਾ ਵੱਟ ਕੇ ਤੇ ਲੱਕ ਨਾਲ ਜੰਜ਼ੀਰ (ਸੰਗਲੀ) [ਥਟ] ਬੰਨ੍ਹ ਕੇ। [11]ਪਵਿੱਤ੍ਰ ਭਸਮ। [12]ਤਪੱਸੀਆਂ ਤੇ ਤਿਆਗੀਆਂ ਦਾ ਭੇਖ।

*ਥਨੇਸਰ ਨਿਵਾਸੀ ਗੌੜ ਬ੍ਰਾਹਮਣ ਰਾਮ ਚੰਦ੍ਰ ਦੇ ਘਰ ਮਾਤਾ ਮਨੋਰਮਾ ਦੇ ਉਦਰ ਤੋਂ ਭਾਲ ਚੰਦ ਨਾਮ ਦੇ ਪੁੱਤਰ ਦਾ ਸੰਮਤ ੧੮੨੦ ਬਿ: ਵਿਚ ਜਨਮ ਹੋਇਆ । ਦਸ ਸਾਲ ਦੀ ਉਮਰ ਵਿੱਚ ਇਹ ਉਤਮ ਬਾਲਕ ਉਦਾਸੀਨ ਸਾਧੂ ਮੇਲਾ ਰਾਮ ਜੀ ਦਾ ਚੇਲਾ ਬਣਿਆ ਅਤੇ ਨਾਮ ਬਣਖੰਡੀ ਰਖਾਇਆ । ਸਿੱਖ ਧਰਮ ਦਾ ਦੇਸ਼ ਦੇਸ਼ਾਂਤਰਾਂ 'ਚ ਫਿਰ ਕੇ ਬਹੁਤ ਪ੍ਰਚਾਰ ਕਰਦਾ ਰਿਹਾ। ਸੰ: ੧੮੮੦ ਬਿ: ਵਿੱਚ ਸਿੰਧ ਦਰਿਆ ਦੇ ਵਿਚਾਲੇ ਸੱਖਰ ਕੋਲ ਸਾਧੁ ਬੇਲਾ ਅਸਥਾਨ ਤੇ ਆਸਣ ਲਗਾਇਆ ਅਤੇ ਗੁਰਮਤਿ ਦਾ ਬਹੁਤ ਪ੍ਰਚਾਰ ਕੀਤਾ।ਇਸ ਦਾ ਦੇਹਾਂਤ ਸੰ: ੧੯੨੦ ਬਿ: ਵਿੱਚ ਹੋਇਆ। ਬਣ ਖੰਡੀ ਜੀ ਭਾਈ ਮੀਹਾਂ ਸਾਹਿਬ ਜੀ ਦੀ ਸੰਪ੍ਰਦਾਯ ਵਿੱਚੋਂ ਸਨ।

ਕੀਨ ਪੀਨ, ਸ਼ਿਵ ਸਜਿ ਸੁਖ ਦਾਨਾ[1] । ਸਿੱਧਿ ਗੁਰੂ[2] ਬਣ-ਖੰਡੀ ਸਾਹਿਬ। ਪ੍ਰੀਤਮ ਦਾਸ ਕੇਰ ਥਿਯ ਚਾਹਿਬ[3] ॥ ੫੩ ॥ ਰੀਤਿ ਗੁਸਾਂਈਯਨ ਕੀ ਥੀ ਜੋਈ। ਤਬਿ ਉਦਾਸੀਯਨ ਧਾਰੀ ਸੋਈ । ਔਰ ਸੰਤ ਥੇ ਜੇਤਿਕ ਸਾਥੈਂ। ਪ੍ਰੀਤਮ ਦਾਸ ਪੁਨਾ ਨਿਜ ਹਾਥੈਂ ॥੫੪॥ ਸ੍ਵੈ ਸਮ[4] ਬਾਨੇ ਸਭਿ ਕੇ ਕੀਏ। ਆਪ ਸਿੱਧ-ਗੁਰੁ ਉਨ ਕੇ ਥੀਏ। ਭੇਖ ਰੇਖ[5] ਥੀ ਪਿਛਲੀ ਜੇਤੀ । ਧਰੀ ਉਤਾਰ ਤਹਾਂ ਹੀ ਤੇਤੀ ॥੫੫॥ ਧੂਣੇ ਬਣਖੰਡੀ ਤੇ ਖਾਕੈਂ। ਲੈ ਕਰਿ ਗੋਲਾ ਕੀਨੋ ਪਾਕੈਂ[6] । ਗੋਸਾਂਈਯਨ ਸਮ ਤਿਸ ਕੀ ਪੂਜਾ । ਲਗੇ ਕਰਨ ਗਹਿ ਰਸਤਾ ਦੂਜਾ ॥੫੬॥ ਔਰ ਕਾਯਦੇ[7] ਤਬਿ ਉਨ ਕੇਰੇ। ਗਹੇ ਪ੍ਰੀਤਮ ਦਾਸ ਘਨੇਰੇ। ਬਣਿ ਖਾਕੀ ਨਿਰਬਾਣ ਫਕੀਰੈਂ। ਨਾਨਕ ਸ਼ਾਹੀ ਗੁਨੀ-ਗਹੀਰੈਂ[8] ॥੫੭॥ ਬਣਖੰਡੀ ਕੀ ਆਗਯਾ ਲੈ ਕੈ। ਕਰੀ ਨਿਪਾਲ ਯਾਤ੍ਰਾ ਜੈ ਕੈ। ਫੇਰ ਔਰ ਸਭਿ ਤੀਰਥ ਪਰਸੇ। ਚਾਰ ਧਾਮ ਕੀਨੇ ਪੁਨ ਸਰਸੇ[9] ॥੫੮॥ ਜੋ ਫਕੀਰ ਕਿਤ ਨਾਨਕ ਸ਼ਾਹੀ। ਮਿਲਯੋ, ਸਜਯੋ ਬਾਨਾ ਤਿਨ ਯਾਹੀ। ਅਤਿ ਪਸਿੰਦ ਸਭਿ ਹੀ ਕੋ ਪਰਿਓ । ਯਾਂਹੀ ਤੇ ਸਭਿ ਹੀ ਨੈ ਧਰਿਓ ॥ ੫੯ ॥ ਬੈਰਾਗੀ ਗੋਸਾਂਈਅਨ ਝੇਰੇ[10]। ਯੱਦਪਿ ਬਹੁ ਠਾਂ ਕਰੇ ਵਧੇਰੇ। ਤੱਦਪਿ ਗੁਰੂ ਕ੍ਰਿਪਾ ਤੇ ਏਹੈਂ । ਫਤੇ ਪਾਵਤੇ ਰਹੇ ਅਛੇਹੈਂ[11] ॥ ੬੦ ॥ ਇਲਮ ਅਕਲ ਅਜ਼ਮਤ ਮੈਂ ਪੂਰੋ। ਪ੍ਰੀਤਮ ਦਾਸ ਹੁਤੋ ਤਬਿ ਰੂਰੋ[12] । ਬਲਕਿਨ[13] ਗੰਗਾ ਪਰ ਇਕ ਬਾਰੀ। ਕਹਯੋ ਜੰਜੀਰ ਬਿਭੂਤਿ ਹਮਾਰੀ ॥ ੬੧ ॥ ਹੈਂ ਤੁਮ ਨੈ ਕਯੋਂ ਧਾਰਨ ਕੀਨੇ। ਕੌਨ ਅਚਾਰਯ[14] ਤੁਮ ਕੋ ਦੀਨੇ। ਸੰਗਲ ਪ੍ਰੀਤਮ ਦਾਸ ਗਿਰਾਯੋ। ਬਨ ਕੈ ਸਾਂਪ ਉਠਾ ਫਨ ਆਯੋ ॥ ੬੨ ॥ ਡਰ ਕੈ ਸਭੇ ਗੁਸਾਂਈ ਭਾਗੇ।

---

[1] [ਪੀਨ] ਚੰਗਾ ਧਾਰਨ ਕੀਤਾ ਜਾਣੋ ਸੁਖ ਦੇਣ ਵਾਲਾ ਸ਼ਿਵ ਹੀ ਸਜ ਗਿਆ ਹੈ। [2] ਉਪਦੇਸ਼ ਦੇਣ ਵਾਲਾ ਗੁਰੂ। [3] ਪ੍ਰੀਤਮ ਦਾਸ ਦੇ ਚਾਹੁਣੇ ਕਰਕੇ ਹੋਇਆ। [4] ਆਪਣੇ ਵਰਗੇ। [5] ਭੇਖ ਦੀ ਨਿਸ਼ਾਨੀ। [6] ਪਵਿੱਤ੍ਰ। [7] ਕਾਨੂੰਨ, ਤ੍ਰੀਕੇ। [8] ਭਸਮ ਮਲਣ ਵਾਲੇ ਨਾਨਕ ਸ਼ਾਹ ਦੇ ਗੁਣਾਂ ਦੇ ਸਮੁੰਦਰ ਨਿਰਬਾਣ ਫ਼ਕੀਰ ਬਣ ਕੇ । [9] ਅਨੰਦ ਹੋ ਕੇ ਚਹੁੰ ਧਾਮਾਂ ਦੀ ਯਾਤਰਾ ਕੀਤੀ। [10] ਝਗੜੇ। [11] ਲਗਾਤਾਰ, ਇਕ ਰਸ। [12] ਸੁੰਦਰ। [13] ਸਗੋਂ (ਇਸ ਨੇ)। [14] ਗੁਰੂ ਨੇ।

ਪ੍ਰੀਤਮ ਦਾਸ ਗਹਯੋ ਹੈ ਆਗੇ। ਲੀਨੋ ਕਟਿ ਲਪੇਟ ਮੁਦ ਪਾਏ[1]। ਬਨਯੋ ਲੋਹ ਜੰਜੀਰ ਤਦਾਂਏ ॥੬੩॥ ਪੁਨਾ ਅਖੰਡ ਬਿਭੂਤ ਚਢਾਈ[2]। ਗੰਗ ਧਾਰ ਮੇਂ ਧਸਯੋ ਜਾਈ। ਕੇਤਿਕ ਸਾਧੁ ਗੁਸਾਈਂ ਔਰੇਂ। ਧਸੇ ਖਾਕ ਮਲਿ ਤਾਂ ਸੰਗ ਗੌਰੇਂ[3] ॥੬੪॥ ਉਤਰ ਗਈ ਉਨ ਸਭਿ ਕੀ ਖਾਕੇਂ। ਚਢੀ ਰਹੀ ਇਕ ਇਨ ਕੀ ਪਾਕੇਂ[4]। ਪੇਖਿ ਗੁਸਾਈਜਨ ਮਤਸਰ ਧਰ ਕੈ[5]। ਜੰਗ ਕੀਨ ਬਡ ਆਯੁਧ ਫਰ ਕੈ[6] ॥੬੫॥ ਮਾਰੇ ਕਿਤਿਕ ਕਰੇ ਬਹੁ ਜ਼ਖਮੀ। ਭਗੇ ਉਦਾਸੀ ਤਜਿ ਘਰ ਲਖਮੀ[7]। ਗੁਰੂ ਗ੍ਰੰਥ ਕਾਟਯੋ ਤਰਵਾਰੇਂ। ਦਏ ਛਾਵਣੀ ਝੰਡਾ ਜਾਰੇਂ[8] ॥ ੬੬ ॥ ਸਿੱਖ ਸਰਦਾਰ ਜੁ ਹੁਤੇ ਤਹਾਂਏ। ਸਾਧੁ ਫਰਜਾਦੀ ਤਿਨ ਢਿਗ ਥਾਏਂ[9]। ਬੇਅਦਬੀ ਨਿਜ ਇਸ਼ਟੈਂ ਕੇਰੀ। ਲਖ ਕੈ[10] ਚਢੇ ਸਿੰਘ ਬਿਨੁ ਦੇਰੀ ॥੬੭॥ ਸਾਹਿਬ ਸਿੰਘ ਪਟਯਾਲੇ ਵਾਰਾ। ਚੜ੍ਹਯੋ ਆਪ ਖੁਦ ਵਾਇ[11] ਨਗਾਰਾ। ਲੂਟ ਮਾਰ ਗੋਸਾਈਂ ਭਗਾਏ। ਗੁਰੁ ਝੰਡਾ ਦਿਯ ਫੇਰ ਝੁਲਾਏ ॥੬੮॥ ਫਿਰ ਨ ਗੁਸਾਈਓਂ ਕਬਿ ਹੀ ਛੇੜਾ। ਡਰਤ ਸਿੰਘਨ ਤੇ ਕੀਨ ਨ ਝੇੜਾ[12]। ਪੰਥ ਉਦਾਸੀ ਸੰਤਨ ਕੇਰਾ। ਬਾਢਿਓ ਪੁਨ ਨਿਰਬਾਣ ਘਨੇਰਾ[13] ॥੬੯॥ ਪੈ ਇਹੁ ਸਾਖੀ ਕਹਤ ਉਦਾਸੀ। ਗੋਸਾਂਈ ਸੁਨਿ ਠਾਨਤ ਹਾਸੀ। ਕਹਿਂ ਬਣ-ਖੰਡੀ ਹੁਤੋ ਗੁਸਾਈਂ। ਸਿੱਧ-ਗੁਰੁ ਸੋ ਇਨ ਕਿਯ ਜਾਈ ॥੭੦॥ ਪੈ ਉਨ ਅਪਨੀ ਈਨ[14] ਮਨਾਈ। ਨਿਜ ਧੂੰਣੀ ਕੀ ਖਾਕ ਰਮਾਈ[15]। ਗੋਲਾ ਖਾਕ ਕੇਰ ਓਦਾਸੀ। ਅਬਿ ਲੌ ਜੋ ਪੂਜਤ ਸੁਖ ਰਾਸੀ ॥੭੧॥ ਜਥਾ ਸੁਨਯੋ ਹਮ ਤਥਾ ਬਖਾਨਾ। ਸਾਚ ਝੂਠ ਸਤਿਗੁਰੁ ਹੀ ਜਾਨਾ। ਤਬਿ ਨਿਰਬਾਣ ਪ੍ਰੀਤਮ ਦਾਸੈਂ। ਇਕ ਸੌ ਆਠ ਕਰੇ ਸਿਖ ਖਾਸੈਂ ॥੭੨॥ ਦੇਸ ਬਿਦੇਸਨ ਮੈ ਅਟਿ ਸਾਰੈਂ[16]। ਗੁਰੁ ਘਰ ਕੇ ਸਿੱਖ ਕਰੇ ਅਪਾਰੈਂ।

---

[1]ਅਨੰਦ ਪਾ ਕੇ ਲੱਕ ਨਾਲ ਵਲ੍ਹੇਟ ਲਿਆ। [2]ਸਾਰੇ ਸਰੀਰ ਉਪਰ ਸੁਆਹ ਮਲ ਲਈ। [3]ਬਹੁਤੇ। [4]ਪਵਿੱਤ੍ਰ। [5]ਈਰਖਾ ਕਰਕੇ। [6]ਸ਼ਸਤ੍ਰ ਫੜ ਕੇ। [7]ਮਾਇਆ। [8]ਸਾੜ ਦਿੱਤੇ। [9]ਹੋਇ। [10]ਆਪਣੇ ਇਸ਼ਟ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇ-ਅਦਬੀ ਜਾਣ ਕੇ। [11]ਵਜਾ ਕੇ। [12]ਝਗੜਾ। [13]ਜਟਾਂ ਵਾਲੇ ਤਿਆਗੀ ਉਦਾਸੀ ਸਾਧੂ ਬਹੁਤ ਵਧ ਗਏ। [14]ਤਾਬੇਦਾਰੀ। [15]ਮਲੀ। [16]ਸਾਰਿਆਂ ਨੇ ਫ਼ਿਰ ਕੇ।

ਦੱਖਨ ਦੇਸ ਹੈਦਰਾਬਾਦੈਂ । ਚੰਦੂ ਲਾਲ ਨ੍ਰਿਪ ਤੈ ਆਦੈਂ ॥ ੭੩ ॥ ਨਿਜ ਪ੍ਰਤਾਪ ਤੈ ਅਧਿਕ ਚਿਤਾਏ[1] । ਲੀਨੋ ਧਨ ਅਨਗਨ ਕਢਵਾਏ ॥ ੭੪ ॥ ਦੋਹਰਾ ॥ ਚਾਚਾ ਚੰਦੂ ਲਾਲ ਕਾ, ਥਾ ਇਕ ਨਾਨਕ ਚੰਦ। ਸੰਤਤਿ[2] ਨਹਿ ਥੀ ਤਾਂਹਿ ਕੇ, ਧਨ ਢਿਗ ਹੁਤੋ ਬੁਲੰਦ ॥੭੫॥ ਤੀਰਥਨ ਪਰ ਮੇਲਯੋਂ ਵਿਖੇ, ਲੰਗਰ ਦੇਵਨ ਹੇਤ। ਕਰਯੋ ਅਖਾੜਾ[3] ਖੜ੍ਹਾ ਤਿਨ, ਭਯੋ ਸਾਤ ਲਖ ਦੇਤ[4] ॥੭੬॥ ਸੰਤ ਪਰੀਤਮ ਦਾਸ ਕੋ, ਪਿਖ ਸਤਿ-ਪੁਰਖ ਮਹਾਨ । ਕਰਯੋ ਸਪੁਰਦ[5] ਰੁਪਯਾ ਵਹਿ, ਸੰਤਨ ਹਿਤ ਕਰਿ ਦਾਨ ॥ ੭੭ ॥ ਪ੍ਰੀਤਮ ਦਾਸ ਪ੍ਰਯਾਗ ਮੈਂ, ਕਰਯੋ ਜਮ੍ਹਾਂ ਵਹਿ ਲਯਾਇ । ਕਰਯੋ ਅਖਾੜਾ ਖੜ੍ਹਾ[6] ਯਹ, ਜੋ ਅਬਿ ਵਡਾ ਕਹਾਇ॥੭੮॥ ਕਬਿੱਤ ॥ ਪਹਿਲੇ ਪ੍ਰਯਾਗ ਮਾਂਹਿ ਧੁਜਾ ਖੜ੍ਹੀ ਕੀਨ ਆਹਿ[7], ਸੰਮਤ ਅਠਾਰਾਂ ਸੈ ਛਤੀਸ ਹੁਤੋ ਸਾਰ ਹੈ[8] । ਗੰਗਾ ਰਾਮ ਔ ਕੂਟਸਥ ਬ੍ਰਹਮ ਤੈ ਅਰੂਪ-ਬ੍ਰਹਮ, ਬ੍ਰਹਮਹੂੰ ਅਟੱਲ[9] ਯੇ ਮਹੰਤ ਕੀਨ ਚਾਰ ਹੈ। ਕੀਓ ਪਨਚਾਇਤੀ ਅਖਾਰਾ ਖਰ੍ਹਾ ਭਾਰਾ[10] ਇਨ, ਦੀਓ ਖਟ ਦ੍ਰਸ਼ਨੈ ਭੰਡਾਰਾ ਭਲ ਕਾਰ[11] ਹੈ । ਕੋਟਵਾਲ[12] ਕਾਰਦਾਰ[13] ਲਾਂਗਰੀ ਕੁਠਾਰੀ[14] ਰੂੰਬੀ, ਦਰੀਆਂ ਗਲੀਚੇ ਤੰਬੂ ਸਾਏਵਾਨ[15] ਚਾਰ[16] ਹੈ ॥੭੯॥ ਅਸ੍ਵ[17] ਅਸਵਾਰੀ ਹਿਤ ਭਾਰ ਬਰਦਾਰੀ ਊਟ[18], ਲੰਗਰ ਕੇ ਹੇਤ ਭਾਂਡੇ[19] ਹਾਂਡੇ[20] ਭਯੋ ਲੇਤ ਹੈਂ। ਧੂੰਏ ਬਣਖੰਡੀ ਮੈਂ ਬਿਭੂਤਿ[21] ਕਾ ਬਨਾਇ ਗੋਲਾ, ਧਰਯੋ ਗੁਰੁ ਗ੍ਰੰਥ ਆਗੇ ਪੂਜਨੇ ਕੇ ਹੇਤ ਹੈ । ਤੁਰੀ[22] ਰਣ-ਸਿੰਘੇ ਘੰਟੇ

---

[1]ਬਹੁਤਿਆਂ ਤੋਂ [ਚਿਤਾਏ] ਮੰਗ ਕੇ । [2]ਉਲਾਦ। [3]ਧਰਮ ਪ੍ਰਚਾਰ ਕਰਨ ਵਾਲੀ ਉਦਾਸੀ ਸਾਧੂਆਂ ਦੀ ਮੰਡਲੀ। (ਅ) ਸਾਧੂਆਂ ਦਾ ਡੇਰਾ । [4]ਸੱਤ ਲੱਖ ਰੁਪਇਆ ਨਾਨਕ ਚੰਦ ਨੇ ਦਿੱਤਾ। [5]ਹਵਾਲੇ ਕਰ ਦਿੱਤਾ। [6]ਅਖਾੜਾ ਖੜਾ ਕੀਤਾ, ਅਖਾੜਾ ਬੰਨ੍ਹਿਆ। [7]ਨਿਸ਼ਾਨ ਖੜ੍ਹਾ ਕੀਤਾ। [8]ਸ੍ਰੇਸ਼ਟ ਸੀ। [9]ਅਟੱਲ ਬ੍ਰਹਮ। [10]ਵੱਡਾ ਅਖਾੜਾ ਖੜ੍ਹਾ ਕੀਤਾ। [11]ਭਲੀ ਪ੍ਰਕਾਰ। [12]ਅਖਾੜੇ ਦਾ ਪ੍ਰਬੰਧ ਕਰਨ ਵਾਲਾ। [13]ਕੰਮ ਦੀ ਨਿਗਰਾਨੀ ਰਖਣ ਵਾਲਾ। [14]ਮੋਦੀ, ਸਾਮਾਨ ਨੂੰ ਸੰਭਾਲਣ ਤੇ ਦੇਣ ਵਾਲਾ। [15]ਵੱਡੀਆਂ ਚਾਨਣੀਆਂ। [16]ਸੁੰਦਰ। [17]ਘੋੜੇ। [18]ਭਾਰ ਲੱਦਣ ਲਈ ਊਠ। [19]ਛਕਣ ਵਾਲੇ ਬਰਤਨ। [20]ਭੋਜਨ ਪਕਾਉਣ ਤੇ ਰਿੰਨ੍ਹਣ ਵਾਲੇ ਬਰਤਨ। [21]ਸੁਆਹ, ਭਸਮ। [22]ਤੁਰਰੀ, ਤੁਰਮ ।

ਘੜਿਆਲ ਛੈਣੇ ਝਾਂਜ[1], ਆਰਤੀ ਨਗਾਰਾ ਬਿਜੈ ਸੰਖ ਔਰ ਕੇਤ ਹੈਂ[2]।
ਇਤਯਾਦਿ ਔਰ ਜੋ ਸਮੱਗ੍ਰੀ ਅਖਾੜਯੋਂ ਕੀ, ਰੀਤਿ ਮਰਯਾਦ ਠਾਨੀ[3]
ਚਾਹੀਅਤ ਜੇਤ ਹੈ ॥੯੦॥ ਫੇਰ ਪ੍ਰਯਾਗ ਕਨਖਲ ਕੁਰਖੇਤਰ, ਉਜੈਨ ਔ
ਗੁਦਾਵਰੀ ਮੁਕਾਨ ਰਚੇ ਤਰ[4] ਹੈਂ। ਏਤੇ ਪਨਚਾਇਤੀ ਸਮਾਨ ਹਿਤ
ਮੇਲਯੋਂ ਕੇ, ਕੀਨੋ ਹੈ ਗੁਸਾਈਓਂ ਕੇ ਸਮ ਬਹੁ ਵਰ[5] ਹੈ। ਸੰਮਤ ਅਠਾਰਾਂ
ਸੌ ਅਠੱਤੀ ਮੈਂ ਅਖਾੜਾ ਪੁਨ, ਰਚਿਓ ਸੰਤੋਖ ਦਾਸ ਵਾਲਾ ਸੁਧਾਸਰ ਹੈ।
ਪਾਂਚ ਸਾਲ ਬਾਦ ਹੈ ਸੰਗਲ ਵਾਲਾ ਕੀਨ ਪੁਨ, ਤਾਂ ਤੇ ਸਾਤ ਸਾਲ ਪਾਛੇ
ਨਿਰਬਾਣ-ਸਰ ਹੈ॥ ੯੧ ॥ ਤਾਂਹੀਂ ਸਮੇ ਸਿੱਖ ਸਰਦਾਰਨ ਕੋ ਪ੍ਰੇਰ ਕਰਿ,
ਰਾਵੀ ਦਰਯਾਵ ਤੇ ਨਹਿਰ ਖੁਦਵਾਈ ਹੈ। ਨਾਮ ਤਾਂਹਿ ਹੰਸਲੀ[6] ਹੈ ਜ਼ਾਹਰ
ਜਗਤ ਜਾਨੈ, ਤਾਲ ਸ੍ਰੀ ਸੁਧਾਸਰ ਵੀਚ ਲਯਾਇ ਪਾਈ ਹੈ। ਸੰਮਤ
ਅਠਾਰਾਂ ਸੌ ਤ੍ਰਿਤਾਲੀਏ ਮੈਂ ਏਹੁ ਕਾਮ ਕੀਨ ਉਪਕਾਰ ਪੁੰਨ ਜਸ
ਸੁਖਦਾਈ ਹੈ। ਭਏ ਜੁਗ ਸਾਧ ਯੇ ਅਗਾਧ ਬਰਕਤ ਵਾਲੇ[7], ਪ੍ਰੀਤਮ ਸੁ
ਦਾਸ ਔ ਸੰਤੋਖ ਦਾਸ ਭਾਈ ਹੈ ॥੯੨॥ ਭੇਸ ਬਦਲਾਏ ਜੋ ਬਿਦੇਸ ਦੇਸ ਹੂੰ
ਚਿਤਾਏ[8], ਦੌਲਤ ਬਿਸੇਸ ਲਯਾਇ ਹੈ ਦਰਾਜੁ ਬਾਦ ਤੈ[9]। ਸੁਧਾਸਰ ਮੈ
ਅਖਾੜੇ[10] ਬਨਵਾਏ ਲਯਾਇ, ਨਹਿਰ ਸਿੱਖਨ ਤੈ ਪਾਏ ਗ੍ਰਾਮ ਅਧਿਕ
ਅਬਾਦ ਤੈ[11]। ਕੀਨੇ ਇਤਯਾਦਿ ਕਾਮ ਮਿਲ ਕੈ ਸੁਜਸ ਲੀਨੇ, ਧਨ
ਚੇਲਯੋਂ ਨੈ ਫੇਰ ਖਰ੍ਹੇ ਕੀਏ ਬਾਦ ਤੈ[12]। ਸੰਗਤ ਸਾਹਿਬ ਔਰ ਧੂੰਏ ਕੇ
ਫਕੀਰਨ ਮੈਂ, ਅਬਿ ਲੌ ਸੋ ਚਲਯੋ ਜਾਤ ਨਿੰਦਯਾ ਫਸਾਦ ਤੈ[13] ॥ ੯੩ ॥

[1]ਚਿਮਟੇ। [2]ਆਰਤੀ 'ਚ ਵਜਾਉਣ ਲਈ ਨਗਾਰਾ ਤੇ ਫਤਹ ਦਾ ਚਿੰਨ੍ਹ ਸੰਖ ਆਦਿ ਹੋਰ ਕਿਤਨਾ ਹੀ ਸਾਮਾਨ ਹੈ। [3]ਕੀਤੀ। [4]ਬਹੁਤੇ ਅਸਥਾਨ ਬਣਾਏ। [5]ਚੰਗਾ। [6]ਹੰਸਲੀ, ਛੋਟੀ ਨਹਿਰ। [7]ਬਹੁਤ ਪ੍ਰਤਾਪ ਵਾਲੇ। [8]ਮੰਗ ਕੇ। [9][ਦਰਾਜ਼] ਵੱਡੀ ਭਾਵ ਬ੍ਰਿਧ [ਬਾਦ] ਉਮਰ [ਤੈ] ਤੱਕ ਬਹੁਤੀ ਮਾਇਆ ਲਿਆਉਂਦੇ ਰਹੇ। [10]ਡੇਰੇ। [11]ਬਹੁਤੇ ਆਬਾਦ ਪਿੰਡ (ਜਾਗੀਰ ਵਜੋਂ) ਲਏ। [12]ਫੇਰ (ਮਗਰੋਂ) ਧਨ ਦੇ ਚੇਲਿਆਂ (ਲਾਲਚੀਆਂ) ਨੇ [ਬਾਦ ਤੈ] ਝਗੜੇ ਖੜੇ ਕਰ ਦਿੱਤੇ। [13]ਭਾਈ ਫੇਰੂ ਦੀ ਸੰਪ੍ਰਦਾਯ ਭਾਵ ਛੋਟੇ ਅਖਾੜੇ ਦੇ ਸਾਧੂਆਂ ਅਤੇ ਧੂਏਂ ਦੇ ਫਕੀਰਾਂ ਭਾਵ ਵੱਡੇ ਅਖਾੜੇ ਦੇ ਸਾਧੂਆਂ ਵਿਚ ਹੁਣ ਤੱਕ ਨਿੰਦਾ ਤੇ ਝਗੜਾ ਚਲਿਆ ਜਾ ਰਿਹਾ ਹੈ।

ਚੌਪਈ ॥ ਇਸ ਹੀ ਹਿਤ ਅਬਿ ਦੋਇ ਅਖਾੜੇ । ਹੈਂ ਬਨ ਗਏ ਜੋ ਪਏ ਪਵਾੜੇ[1] । ਇਕ ਹੈ ਚਾਰੋਂ ਧੂੰਇਓਂ ਕੇਰਾ[2] । ਦੁਤੀ ਸੰਗਤ ਸਾਹਿਬ ਕਾ ਹੇਰਾ[3] ॥੯੪॥ ਗਾਜੋ ਵਾਹਿਗੁਰੂ ਇਕ[4] ਕੇਹੈਂ । ਆਖੇ ਵਾਹਿਗੁਰੂ ਕਹਿ ਵੈ[5] ਹੈਂ । ਖਾਕ ਧੂੰਏ ਬਣ ਖੰਡੀ ਕੇਰੋਂ[6] । ਪੂਜਤ ਗੋਲਾ ਧੂੰਏਂ ਕੇਰੋਂ[7] ॥ ੯੫॥ ਲੰਗਰ ਸੰਗਤ ਸਾਹਿਬ ਦੇਹੈ[8] । ਗੋਲਾ ਰਚਿਤ ਖਾਕ ਸੋ ਲੈਹੈਂ[9] । ਭੇਦ ਇਤਿਕ ਹੀ ਹੈ ਦੁਹਿ ਮਾਂਹੀਂ । ਔਰ ਰੀਤਿ ਸਭਿ ਹੀ ਸਮ ਆਹੀ ॥ ੯੬॥ ਗੁਰੂ ਗ੍ਰੰਥ ਤੈਂ ਪਹਿਲੈਂ ਗੋਲਾ । ਪੂਜਤ ਦੋਨੋ ਮਾਨਿ ਅਮੋਲਾ । ਗਾਥ ਉਦਾਸੀ ਸੰਤਨ ਕੇਰੀ। ਜਥਾ-ਅਰਥ[10] ਸਭਿ ਹੀ ਹਮ ਟੇਰੀ[11] ॥ ੯੭॥ ਭੇਖ ਰੀਤਿ ਬਦਲੀ ਜਿਮ ਪੀਛੇ । ਅਬਿ ਭੀ ਔਰੈਂ ਬਦਲੇ ਤੀਛੇ[12] । ਸਿੰਧ ਵੀਚ ਅਬਿ ਜੈਸ ਉਦਾਸੀ । ਲੰਮੇ ਦੇਸ ਜੁ ਵੇਸ ਰਖਾਸੀ ॥ ੯੮॥ ਅਸਲ ਅਨਾਦੀ[13] ਹੈ ਵਹਿ ਬਾਨਾ । ਸ੍ਰੀ ਚੰਦ ਜੋ ਦਯੋ ਮਹਾਨਾ । ਪੁਨ ਲਵਾਸ ਖਾਕੀ ਬਦਲੀਓ[14] । ਅਬਿ ਕਿਛੁ ਔਰੈਂ ਔਰ ਥਵੀਓ[15] ॥੯੯॥ ਜਟਾਂ ਖਾਕ ਤਨ ਭਏ ਅਲਾਗੇ[16] । ਸਿਰ ਮੂੰਹ ਮੁੰਡਤ ਰਹਿਨੇ ਲਾਗੇ[17] । ਪਰਮ ਹੰਸ ਨਿਜ ਕੋ ਸਦਵੈ ਹੈਂ । ਚਮਕਤ ਰੰਗੇ ਬਸਨ ਰਖੈਹੈਂ[18] ॥੯੦॥ ਖਾਤ ਤਮਾਕੂ ਹੁੱਕੇ ਪੀਵੈਂ । ਬਿਨ ਨਸਵਾਰ ਲੀਨੇ

---

[1]ਝਗੜੇ । [2]ਭਾਵ ਵੱਡਾ ਅਖਾੜਾ । [3]ਭਾਵ ਛੋਟਾ ਅਖਾੜਾ ਦੇਖਿਆ । [4](ਵੱਡੇ ਅਖਾੜੇ ਵਾਲੇ) । [5]ਉਹੋ(ਛੋਟੇ ਅਖਾੜੇ ਵਾਲੇ) । [6]ਬਣਖੰਡੀ ਦੇ ਧੂਏਂ ਦੀ ਭਸਮ ਦਾ । [7]ਗੋਲਾ ਪੂਜਦੇ ਹਨ, ਧੂਏਂ ਵਾਲੇ ਭਾਵ ਵੱਡੇ ਅਖਾੜੇ ਵਾਲੇ । [8]ਭਾਈ ਫੇਰੂ ਦੀ ਸੰਪ੍ਰਦਾਯ ਦੇ ਸਾਧੂ ਭਾਵ ਛੋਟਾ ਅਖਾੜਾ ਲੰਗਰ ਦੇਂਦਾ ਹੈ । [9]ਉਹ ਲੰਗਰ ਦੀ ਭਸਮ ਦਾ ਗੋਲਾ ਬਣਾ ਲੈਂਦੇ ਹਨ । [10]ਸੱਚੀ । [11]ਕਹੀ। [12]ਤਿੱਖੀ ਚਾਲ ਨਾਲ ਭਾਵ ਛੇਤੀ ਛੇਤੀ । [13]ਪੁਰਾਣਾ । [14]ਸੁਆਹ ਦਾ ਲਿਬਾਸ ਬਦਲ ਲਿਆ ਭਾਵ ਕਪੜਿਆਂ ਦੀ ਥਾਂ ਸੁਆਹ ਮਲ ਕੇ ਨੰਗੇ ਹੀ ਰਹਿਣ ਲਗ ਪਏ, ਜਿਸ ਕਰਕੇ ਲੋਕ ਇਨ੍ਹਾਂ ਨੂੰ ਨਾਂਗੇ ਸਾਧੂ ਕਹਿਣ ਲਗ ਪਏ । [15]ਹੁਣ ਹੋਰ ਦੇ ਹੋਰ ਹੀ ਹੋ ਰਹੇ ਹਨ। [16]ਸਿਰ ਦੀਆਂ ਜਟਾਂ ਤੇ ਸ਼ਰੀਰ ਦੀ ਸੁਆਹ ਤੋਂ [ਅਲਗ] ਵਖਰੇ ਹੋ ਗਏ ਭਾਵ ਇਹ ਦੋਨੋਂ ਕਰਮ ਛੱਡ ਦਿਤੇ । [17]ਸਿਰ ਤੇ ਮੂੰਹ ਮੁਨਾ ਕੇ ਰਹਿਣ ਲਗ ਪਏ । [18]ਚਮਕੀਲੇ ਰੰਗਾਂ ਦੇ ਬਸਤਰ ਰੁਖਦੇ ਹਨ ।

ਨਹਿਂ ਜੀਵੈਂ। ਗਾਂਜਾ[1] ਚਰਸ[2] ਸਰਸ ਹੀ ਬਰਤੈਂ[3]। ਗਿਰੇ ਅਗ੍ਯਾਨ ਵਿਸ਼ਯੋਂ ਕੇ ਗਰਤੈਂ[4] ॥੯੧॥ ਐਸੇ ਅਧਿਕ ਦੇਖੀਯਤ ਅਬਿ ਹੈਂ। ਬਿਨ ਇਨ ਵਿਸ਼ਯੋਂ ਤੇ ਜੋ ਸਭਿ ਹੈਂ[5]। ਤਿਨ ਆਗੇ ਬਿਨਤੀ ਮਮ ਉਰ ਕੀ। ਹੁੱਕਾ ਰੀਤਿ ਨਹੀਂ ਗੁਰੁ ਘਰ ਕੀ ॥੯੨॥ ਤੁਮ ਹੋ ਇਸ਼ਟ ਸਿਸਟ ਜਨ ਸਾਧੂ[6]। ਤਜੋ ਤਜਾਵੋ ਹੁੱਕੇ ਬ੍ਯਾਧੂ[7]। ਧਰਮ ਸੰਤ ਕਾ ਤਜਨ ਉਪਾਧਿਨ[8]। ਭਜਨ ਜਜਨ ਕਰਨੋ ਵਰ ਸਾਧਨ[9] ॥੯੩॥ ਇਹ ਭੀ ਹਮ ਪ੍ਰਸੰਗ ਤੇ[10] ਭਾਖਾ। ਨਹਿਂ ਉਪਦੇਸ ਬੇਸ ਅਭਿਲਾਖਾ[11]। ਪੰਥਨ ਕੀ ਹਮ ਰੀਤਿ ਦਿਖਾਈ। ਬਦਲ ਸਦਲ[12] ਹੋਵਤ ਜੋ ਆਈ ॥੯੪॥ ਦੋਹਰਾ ॥ ਭੇਖ ਉਦਾਸੀ ਪੰਥ ਕਾ, ਕਹ੍ਯੋ ਤਰੀਕਾ ਸਾਰ[13]। ਜੋ ਪਹਿਲੇ ਥਾ ਫਿਰ ਭਯੋ, ਜੋ ਅਬਿ ਹੈ ਪਰਚਾਰ[14] ॥੯੫॥ ਚਾਰੋਂ ਧੂੰਏ ਕੇ ਭਏ, ਸਾਧੁ ਉਦਾਸੀ ਜੈਸ। ਕਥਾ ਜਥਾਰਥ[15] ਸਭਿ ਕਹੀ, ਯਹਿ ਹਮ ਤਿਨ ਕੀ ਤੈਸ ॥੯੬॥ ਬਖਸ਼ ਭਗਤ ਭਗਵਾਨ ਕੇ ੧ ॥ ਦੋਹਰਾ ॥ ਭਏ ਉਦਾਸੀ ਸਾਧੁ ਜਯੋਂ, ਬਖਸ਼ਾਂ ਕੇ[16] ਜਗਿ ਔਰ। ਅਬਿ ਗਾਥਾ ਤਿਨ ਕੀ ਸੁਨੋ, ਕਹਿ ਹੋਂ ਸਭਿ ਬਿਧਿ ਗੌਰ[17] ॥੯੭॥ ਚੌਪਈ ॥ ਏਕ ਭਗਤ ਗਿਰ ਸਾਧੁ ਗੁਸਾਂਈ[18]। ਲੈ ਜਮਾਤ ਨਿਜ ਸੰਗ ਮਹਾਂਈ[19]। ਹਿੰਗੁਲਾਜ ਦੇਵੀ[20] ਕੇ ਦਰਸ਼ਨ। ਕਰਨ ਚਲ੍ਯੋ ਥਾ ਧਰਿ ਮਨਿ ਹਰਸਨ[21] ॥੯੮॥

---

[1]ਮਦੀਨ ਭੰਗ ਦੇ ਫੁਲਾਂ ਤੋਂ ਬਣੀ ਹੋਈ ਇਕ ਨਸ਼ੀਲੀ ਵਸਤੂ ਜਿਸਨੂੰ ਤਮਾਕੂ ਵਾਂਗ ਚਿਲਮ ਵਿੱਚ ਰੱਖ ਕੇ ਪੀਂਦੇ ਹਨ। [2]ਇਕ ਨਸ਼ੀਲਾ ਪਦਾਰਥ ਜੋ ਮਦੀਨ ਭੰਗ(ਸਿੱਧ ਪੱਤ੍ਰੀ)ਦੇ ਕੋਮਲ ਪੱਤਿਆਂ ਦੇ ਚੀਕਨੇ ਲੇਸ ਤੋਂ ਬਣਦਾ ਹੈ ਇਸ ਨੂੰ ਵੀ ਗਾਂਜੇ ਵਾਂਗ ਪੀਂਦੇ ਹਨ। [3]ਬਹੁਤ ਹੀ ਵਰਤਦੇ ਹਨ। [4]ਟੋਇਆਂ ਵਿੱਚ। [5]ਜਿਹੜੇ ਇਨ੍ਹਾਂ ਸਾਰੇ ਵਿਸ਼ਿਆਂ ਤੋਂ ਬਿਨਾਂ ਨੇਕ ਸਾਧੂ ਹਨ। [6]ਤੁਸੀਂ ਸ੍ਰੇਸ਼ਟ ਇਸ਼ਟ ਨੂੰ ਮੰਨਣ ਵਾਲੇ ਸਾਧੂ ਲੋਕ ਹੋ। [7]ਰੋਗ। [8]ਉਪਾਧੀਆਂ, ਬੁਰਾ-ਈਆਂ। [9]ਭਜਨ, ਪੂਜਾ ਤੇ ਸ੍ਰੇਸ਼ਟ ਸਾਧਨ ਕਰਨੇ ਚਾਹੀਦੇ ਹਨ। [10]ਨਾਲ ਸਬੰਧ ਕਰਕੇ। [11]ਚੰਗੇ ਉਪਦੇਸ਼ ਦੀ ਇੱਛਾ ਨਹੀਂ ਹੈ। [12]ਅਦਲਾ ਬਦਲੀ। [13]ਸ੍ਰੇਸ਼ਟ ਰੀਤੀ। [14]ਪ੍ਰਚਲਤ ਹੈ। [15]ਸੱਚੀ। [16]ਬਖਸ਼ਸ਼ਾਂ ਦੇ। [17]ਸਭ ਤਰ੍ਹਾਂ ਖਿਆਲ ਨਾਲ। [18]ਗੁਸਾਈਂ ਭੇਖ ਦਾ ਭਗਤ-ਗਿਰਿ ਨਾਮ ਦਾ ਸਾਧੂ ਸੀ। [19]ਵੱਡੀ। [20]ਹਿੰਗੁਲਾਜ—ਉਹ ਅਸਥਾਨ ਜਿੱਥੇ ਸਤੀ ਦੇਵੀ ਦਾ ਤਾਲੂ ਆ ਡਿੱਗਿਆ ਹੈ, ਹਿੰਗੋਲ ਨਦੀ ਦੇ ਕੰਢੇ ਜਾਸਾ ਬੇਲਾ ਰਾਜ ਅੰਦਰ ਇਕ ਦੇਵੀ ਦਾ ਮੰਦਰ ਜੋ ਮੇਕਗਨ ਸਾਹਿਲ ਉੱਤੇ ਹਿੰਗੁਲਾ ਪ੍ਰਬਤ ਦੇ ਸਿਰੇ ਤੇ ਹੈ। [21]ਮਨ'ਚ ਖੁਸ਼ੀ ਧਾਰ ਕੇ।

ਜਬਿ ਦੇਹਰੇ ਨਾਨਕ ਢਿਗ ਗਯੋ। ਮਨ ਮੈਂ ਐਸ ਵਿਚਾਰਤ ਭਯੋ। ਗੁਰੁ ਨਾਨਕ ਇਸ ਦੇਸ ਮਝਾਰੇ। ਪਰਗਟ ਭਏ ਫਕੀਰ ਉਦਾਰੇ॥੯੯॥ਤਿਨ ਕੀ ਸੰਤਤਿ[1] ਹੈ ਇਸ ਠੌਰੈਂ। ਚਹੀਏ ਲਈ ਪ੍ਰੀਖ੍ਯਾ ਗੌਰੈਂ[2]। ਯਹਿ ਮਨਿ ਧਰਿ ਵਹ ਪੁਰਿ ਢਿਗ ਆਯੋ। ਡੇਰਾ ਬਾਹਰ ਪੁਰ ਤੈ ਲਾਯੋ॥੧੦੦॥ ਧਰਮ ਚੰਦ ਤਬਿ ਥਾ ਬਖ੍ਯਾਤੀ[3]। ਪੁਰ ਮੈਂ ਗੁਰੁ ਨਾਨਕ ਕਾ ਨਾਤੀ[4]। ਤਿਸ ਨੈ ਸੁਨਿ ਸਾਧੂ ਬਹੁ ਆਏ। ਬਹੁ ਬਿਧਿ ਭੋਜਨ ਤ੍ਯਾਰ ਕਰਾਏ ॥੧੦੧॥ ਸੰਤਨ ਕੀ ਪੰਗਤ ਲਗਵਾਈ। ਲਗੇ ਪਰੋਸਨ ਜਬਿ ਮੁਦ ਪਾਈ। ਤਬੈ ਭਗਤ-ਗਿਰ ਬਚਨ ਉਚਾਰਾ। ਪ੍ਰਿਥਮੈ ਪਾਤ੍ਰ[5] ਭਰੋ ਹਮਾਰਾ ॥ ੧੦੨ ॥ ਫੇਰ ਪਰੋਸਯੋ ਸੰਗਤ ਮਾਹੀਂ। ਯੌਂ ਕਹਿ ਚਿੱਪੀ ਆਗੇ ਡਾਹੀ। ਮਾਨਿ ਬਚਨ ਪਾਰੋਸਨ ਵਾਰੇ। ਭੋਜਨ ਚਿੱਪੀ ਮੈਂ ਬਹੁ ਡਾਰੇ॥੧੦੩॥ ਕਈ ਥਾਲ ਪੰਚਾਂਮ੍ਰਿਤ ਕੇਰੇ[6]। ਚਿੱਪੀ ਮੈਂ ਪਰ ਗਏ ਵਧੇਰੇ। ਚਿੱਪੀ ਭਰੀ ਨ ਤਾਂ ਕੀ ਜਬਿ ਹੀ। ਧਰਮ ਚੰਦ ਯਹਿ ਸੁਨ ਕਰਿ ਤਬਿ ਹੀ॥੧੦੪॥ ਕੁਣਕੇ ਕਾ ਕਿਣਕਾ ਨਿਜ ਕਰ ਲਹਿ[7]। ਬਾਹਰ ਆਯੋ ਵਾਹਗੁਰੂ ਕਹਿ। ਚਿੱਪੀ ਮੈਂ ਡਾਰਯੋ ਵਹਿ ਜਬਿ ਹੀ । ਪੂਰ ਗਈ ਚਿੱਪੀ ਵਹਿ ਤਬਿ ਹੀ ॥੧੦੫॥ ਕਰਾਮਾਤ ਗੁਰੁ ਪੌਤ੍ਰ ਕੇਰੀ। ਪ੍ਰਤੱਖ ਜਬੈ ਭਗਤ-ਗਿਰ ਹੇਰੀ। ਪੁਨਾ ਗੁਰੂ ਕੇ ਦੇਹਰੇ ਆਗੇ । ਸਭਿ ਹੀ ਸਾਧੁ ਰਾਤ ਭਰ ਜਾਗੇ ॥੧੦੬॥ ਹਿੰਗਲਾਜ ਕਾ ਦਰਸ਼ਨ ਪਾਯੋ। ਭਯੋ ਭਗਤ-ਗਿਰ ਕਾ ਮਨ ਭਾਯੋ[8]। ਧਰਮ ਚੰਦ ਕਾ ਸੇਵਕ ਥੀਓ । ਪਿਛਲਾ ਪੱਛ[9] ਨਾਮ ਤਜ ਦੀਓ ॥੧੦੭॥ ਨਾਮ ਭਗਤ ਭਗਵਾਨ ਧਰਾਯੋ । ਗੁਰੁ ਘਰ ਕਾ ਵਰ[10] ਸਾਧੁ ਕਹਾਯੋ। ਔਰ ਸਾਧੁ ਥੇ ਜੋ ਸੰਗ ਤਾਂਹੀਂ। ਭਏ ਸਾਧੁ ਸਭਿ ਨਾਨਕ ਸ਼ਾਹੀ ॥੧੦੮॥ ਕਬਿੱਤ ॥ ਪੂਰੋ ਜੀ, ਨਰੈਣ ਦਾਸ, ਬੱਦ੍ਰੀ ਦਾਸ,

[1]ਉਲਾਦ। [2]ਖਿਆਲ ਨਾਲ । [3]ਮਸ਼ਹੂਰ। [4]ਪੋਤਾ। [5]ਭਾਂਡਾ। [6]ਕੜਾਹ ਪ੍ਰਸ਼ਾਦ ਦੇ। [7]ਕੜਾਹ ਪ੍ਰਸ਼ਾਦ ਦਾ ਕਿਣਕਾ ਹੱਥ 'ਚ ਲੈ ਕੇ । [8]ਜਦੋਂ ਭਗਤ ਗਿਰ ਦਾ ਇਸ ਤਰ੍ਹਾਂ ਮਨ-ਭਾਉਂਦਾ ਕੰਮ ਹੋ ਗਿਆ ਤਾਂ ਜਾਣੋ ਉਸ ਨੇ ਗੁਰਾਂ ਦੇ ਦੇਹਰੇ ਦਾ ਦਰਸ਼ਨ ਹੀ ਹਿੰਗਲਾਜ ਦਾ ਦਰਸ਼ਨ ਪਾ ਲਿਆ। [9]ਪੱਖ, ਭੇਖ। [10]ਚੰਗਾ।

ਰਾਮ ਸਹਾਇ, ਏ ਤੋ ਗੁਰੁ ਭਾਈ ਥੇ ਭਗਤ ਭਗਵਾਨ ਕੇ । ਟੀਕਾ ਰਾਮ, ਬਖਤ-ਮਲ, ਸਜਾਮ ਸਾਗਰ, ਸੰਗਤ ਦਾਸ, ਲਾਲ ਦਾਸ ਦਰਯਾਈ[1], ਦੁਰਗਾ ਦਾਸ, ਆਨਕੇ[2] । ਜਗਤ ਰਾਮ, ਤੁਲਸੀ ਦਾਸ, ਇਤਯਾਦਿ ਚੇਲੇ ਹੁਤੇ ਸੰਗ ਹੀ, ਭਗਤ ਭਗਵਾਨ ਜੂ ਮਹਾਨ ਕੇ । ਇਨ ਸਭਿ ਹੂੰ ਕੇ ਆਗੇ ਚੇਲੇ ਪਰਚੇਲੇ[3] ਔਰ, ਹੁਤੇ ਤੀਨ ਸਤ ਸਾਠ[4] ਮਾਲਕ ਮਕਾਨ ਕੇ ॥੧੦੯॥ ਯਾਂਹੀ ਤੈ ਭਈ ਹੈ ਤਾਂ ਕੀ ਤੀਨ ਸੌ ਹੀ ਸਾਠ ਗਾਦੀ, ਪੂਰਬ ਮਝਾਰ ਸਾਧੂ ਜਾਨਤ ਅਪਾਰ ਹੈਂ। ਸੁਧਾਸਰ ਸ਼ੈਹਰ ਬਿਬੇਕ ਸਰ ਕੇ ਕਿਨਾਰੇ ਹੈ ਅਖਾੜਾ, ਔਰ ਗਾਉਂ ਲੱਡੇ ਮੈਂ ਵਿਚਾਰ ਹੈ। ਸ਼ਹਰ ਬਰੇਲੀ, ਦੇਸ ਮਘਾ ਵੀਚ ਰੇਲ-ਪੇਲੀ, ਰਾਜ-ਗਿਰੀ, ਪਟਨ ਮੈਂ ਸ਼ਹਿਰ ਬਿਹਾਰ ਹੈ[5]। ਇਤਯਾਦਿ ਠੌਰਨ ਮੈਂ ਵਡੇ ਵਡੇ ਹੈਂ ਮੁਕਾਨ, ਰਹਿਤ ਅਖਾੜੇ ਮੈਂ ਮਹੰਤ ਏਕ ਚਾਰੁ[6] ਹੈ ॥੧੧੦॥ ਜਟਾ ਔ ਜੰਜੀਰ ਖਾਕ ਲਾਵਨ ਇਤਯਾਦਿ ਭੇਖ, ਰਾਖਯੋ ਇਨ ਪਿਛਲਾ ਗੁਸਾਈਯਨ ਕੇਰ ਹੈ। ਇਸ਼ਟ ਉਪਾਸ਼ਨਾ ਬਿਹਾਰ[7] ਨਾਮ ਨਯੋ ਗਹਯੋ ਗੁਰੁ ਘਰ ਕੇਰ, ਇਨ ਸਭਿ ਬਿਧਿ ਫੇਰ ਹੈ । ਭਏ ਜਿਮ ਭਗਤ ਭਗਵਾਨ ਕੇ ਉਦਾਸੀ ਸਾਧ, ਬਖਸ਼ਸ਼ ਧਰਮ ਚੰਦ ਜੂ ਕੀ ਤੈ ਵਧੇਰ ਹੈ। ਭੂਲ ਚੂਕ ਲੀਜੀਓ ਸੁਧਾਰ ਸਭਿ ਸੰਤ ਮਮ, ਜੈਸ ਹਮ ਸੁਨਯੋਂ ਗੁਨਯੋ[8] ਤੈਸ ਦਯੋ ਟੇਰ ਹੈ ॥੧੧੧॥ ਬਖਸ਼ ਸੰਗਤ ਸਾਹਿਬ ਕੇ ੨ ॥ ਦੋਹਰਾ ॥ ਬਖਸ਼ਸ਼ ਦੂਸਰਿ ਤੈ ਭਏ, ਜੈਸ ਉਦਾਸੀ ਸਾਧ। ਸੰਗਤ ਸਾਹਿਬ ਕੇ ਪ੍ਰਗਟ, ਹੈਂ ਜਗ ਮਾਂਹਿ ਅਗਾਧ[9]॥੧੧੨॥ ਕਬਿੱਤ ॥ ਖੱਤ੍ਰੀ ਉੱਪਲ[10] ਬਿੱਨੇ ਨਾਮੀ ਕੇ ਸਦਨ ਮਾਹਿ[11], ਸੋਲਾਂ ਸੈ ਸਤਾਨਵੇਂ ਮੈਂ ਫੇਰੂ ਸੁਤ ਜਯੋ ਹੈ[12]। ਮੌਜੇ ਅੰਬ-ਮਾੜੀ, ਲੰਮੇ ਦੇਸ ਮੈਂ ਉਘਾੜੀ ਭਲ, ਪ੍ਰਗਨੇ ਮੀਏਂ ਕੇ ਮੌੜ ਮਾਂਹਿ ਲਖ ਲਯੋ

---

[1]ਅੱਲ। [2]ਅਨੇਕਾਂ ਭਾਵ ਬਹੁਤੇ। [3]ਪੋਤੇ ਚੇਲੇ। [4]ਤਿੰਨ ਸੌ ਸੱਠ (੩੬੦) ਡੇਰਿਆਂ ਦੇ ਮਾਲਕ ਸਨ। [5]ਮਗਧ ਦੇ ਬਰੇਲੀ, ਰੇਲ ਪੇਲੀ, ਰਾਜ ਗਿਰੀ ਸ਼ਹਿਰ ਤੇ ਬਿਹਾਰ ਸੂਬੇ ਦੇ ਪਟਣੇ ਸ਼ਹਿਰ ਵਿੱਚ। [6]ਇਕ ਸੁੰਦਰ ਮਹੰਤ ਹੈ। [7]ਵਿਹਾਰ, ਕੰਮ ਕਾਰ। [8]ਵਿਚਾਰਿਆ। [9]ਡੂੰਘੇ, ਗੰਭੀਰ, ਚੰਗੇ। [10]ਗੋਤ। [11]ਘਰ ਵਿੱਚ। [12]ਫੇਰੂ ਨਾਮ ਪੁੱਤਰ ਜਨਮਿਆ ਹੈ।

ਹੈ[੧] । ਸੱਤ੍ਰਾਂ ਸੈ ਤੇਰਾਂ ਮਾਂਹਿ ਭਗਤੀ ਸਹਿਤ ਚਾਹਿ[੨], ਗੁਰੂ ਹਰਿ ਰਾਇ ਕੀ ਟਹਿਲ ਬੀਚ ਅਯੋ ਹੈ। ਕਈ ਸਾਲ ਗੁਰੂ ਜੀ ਕੇ ਲੰਗਰ ਕੀ ਸੇਵ ਕੀਨੀ, ਮਨ ਤਨ ਲਾਇ ਗੁਰੁ ਮੰਤ੍ਰ ਕਮਯੋ ਹੈ ॥ ੧੧੩ ॥ ਪੇਖ ਤਾਂ ਕੀ ਸੇਵ ਅਤੇ ਲਾਇਕੀ ਅਭੇਵ ਬਰ[੩], ਭਏ ਪ੍ਰਸੰਨ ਗੁਰੁ ਦੇਵ ਅਤਿ ਤਾਂਹਿ ਪੈ । ਭਾਈ ਫੇਰੂ ਕਾ ਖਿਤਾਬ[੪] ਸੇਲੀ ਟੋਪੀ ਚੋਲਾ ਦੈ ਕੈ, ਕਹ੍ਯੋ ਗੁਰੁ ਲੰਗਰ ਚਲਾਹੁ ਤੂੰਹੈ ਜਾਹਿ ਪੈ[੫] । ਔਰ ਭਾਈ ਫੇਰੂ ਕੋ ਮਸੰਦ ਦੀਓ ਕਰਿ ਗੁਰੁ, ਲੰਮੇ ਨੱਕੇ ਦੇਸਨ ਕੀ ਸੰਗਤੋਂ ਕਾ ਚਾਹਿ ਪੈ। ਸੇਵ ਗੁਰੁ ਘਰ ਕੀ ਅਮੇਵ ਸੋ ਕਰਤ ਰਹ੍ਯੋ, ਸੰਗਤਾਂ ਸੈ ਰਹ੍ਯੋ ਕਰਵਾਵਤੋ ਅਥਾਹਿ[੬] ਪੈ ॥ ੧੧੪ ॥ ਫੇਰ ਜਬਿ ਸ੍ਰੀ ਗੁਰੂ ਗੋਬਿੰਦ ਮ੍ਰਿਗੇਸ, ਬੇਸ[੭] ਸਾੜੇ ਹੈਂ ਮਸੰਦ, ਮਤੀ-ਮੰਦ ਅਤੀ ਜਾਨ ਕੈ। ਪਕਰਿ ਮੰਗਾਏ ਦੇਸ ਦੇਸਨ ਤੈ ਮਰਵਾਏ, ਮੇਲ ਤੇਲ ਮੂੰਡਨ ਮੈ ਤਾਇ ਦੁਖ ਦਾਨ ਕੈ[੮] । ਸਿੱਖਨ ਕੋ ਕਹ੍ਯੋ ਗੁਰੁ ਲੰਮੇ ਦੇਸ ਜਾਹੁ ਤੂਰ[੯], ਫੇਰੂ ਕੋ ਲ੍ਯਾਵੋ ਢੂਰ ਦਾਢੀ ਤੈ ਗਹਾਨ ਕੈ[੧੦] । ਗਏ ਸਿੱਖ ਫੇਰੂ ਪਾਸ ਸੋਊ ਹੋਇ ਤੁਰਿਓ ਦਾਸ, ਦਾਢੀ ਨਿਜ ਹਾਥ ਸਾਥ ਗਹੀ ਮੋਦ ਮਾਨ ਕੈ ॥ ੧੧੫ ॥ ਯੱਦਪਿ ਰਹੇ ਛੁਡਾਇ ਸਿੱਖ ਮਗ ਮਾਂਹਿ ਦਾਢੀ, ਤੱਦਪਿ ਨ ਛੋਡੀ ਤਾਂਹਿ ਗੁਰੂ ਪਾਸ ਆਯੋ ਹੈ। ਪੇਖ ਕੈ ਸਿਦਕ ਤਾਂ ਕਾ ਗੁਰੂ ਅਤਿ ਮੋਦ ਭਏ, ਆਓ ਭਾਈ ਫੇਰੂ ਸੱਚੀ ਦਾਢੀ ਯੌਂ ਅਲਾਯੋ ਹੈ। ਆਧੀ ਦਸਤਾਰ ਤਾਂਹਿ ਆਪਨੀ ਬਖਸ਼ ਗੁਰੁ, ਸੰਗਤੋਂ ਕਾ ਸਾਹਿਬ ਖਿਤਾਬ ਦਯੋ ਭਾਯੋ ਹੈ। ਨਿਕਟਿ ਬਿਠਾਇ ਬਡ ਇੱਜ਼ਤ ਬਢਾਇ ਕਹ੍ਯੋ, ਪੰਥ ਤੇਰੋ ਚਾਲੈ ਜਗ ਅਧਿਕ ਮਹਾਯੋ[੧੧] ਹੈ ॥ ੧੧੬॥ ਲੰਮੇ ਨੱਕੇ ਦੇਸ ਕਾ ਮਸੰਦ ਕਰਿ ਤਾਂ ਕੋ ਗੁਰੁ, ਪਠ੍ਯੋ ਫੇਰ ਵਾਂਹੀਂ ਠੌਰ ਗੌਰ ਮੋਦ ਮਾਨ ਹੈ[੧੨]। ਤਾਂ ਦਿਨ ਤੈ ਨਾਮ ਭਯੋ ਸੰਗਤ-ਸਾਹਿਬ ਤਾਂ ਕੋ,

---

[੧] ਪਿੰਡ ਅੰਬ-ਮਾੜ੍ਹੀ ਜੋ ਲੰਮੇ ਦੇਸ ਵਿੱਚ [ਭਲ] ਚੰਗੀ [ਉਘਾੜੀ] ਮਸ਼ਹੂਰ ਹੈ, ਮੀਏਂ ਕੇ ਮੌੜ, ਪ੍ਰਗਣੇ ਵਿੱਚ ਜਾਣ ਲਉ। [੨] ਉਤਸ਼ਾਹ ਨਾਲ। [੩] [ਅਭੇਵ] ਲਗਾਤਾਰ [ਬਰ] ਚੰਗੀ [ਲਾਇਕੀ] ਯੋਗਤਾ ਦੇਖ ਕੇ। [੪] ਪਦਵੀ। [੫] ਤੂੰ (ਆਪਣੇ ਨਗਰ) ਜਾ ਕੇ। [੬] ਬਹੁਤੀ। [੭] ਬਹੁਤੇ (ਮਸੰਦ)। [੮] [ਤਾਇ] ਤੱਤਾ ਤੇਲ ਸਿਰਾਂ ਵਿੱਚ ਪਾ ਕੇ ਤੇ ਦੁਖ ਦੇ ਕੇ। [੯] ਛੇਤੀ। [੧੦] ਦਾੜ੍ਹੀ ਤੋਂ ਪਕੜ ਕੇ [ਢੂਰ] ਜਾ ਕੇ ਲਿਆਵੋ। [੧੧] ਬਹੁਤ ਵੱਡਾ। [੧੨] ਉਸੇ ਥਾਂ ਬਹੁਤਾ ਅਨੰਦ ਮੰਨ ਕੇ।

ਸਾਧੁ ਤਾਂ ਕੇ ਭਏ ਪੁਨ ਜਗ ਮੈ ਮਹਾਨ ਹੈਂ । ਤਿਨ ਮਾਂਹਿ ਵਲੀ[1] ਫੇਰ ਭਯੋ ਹੈ ਸੰਤੋਖ ਦਾਸ, ਭੇਖ ਨਿਰਬਾਣ ਜਿਨ ਕੀਨ ਪਰਮਾਨ[2] ਹੈ। ਦਸ ਅਠ ਛਯਾਨਵੇਂ ਮੈ ਕੀਓ ਹੈ ਅਖਾੜਾ ਖੜ੍ਹਾ[3], ਸੰਗਤ-ਸਾਹਿਬ ਜੂ ਕੇ ਸੰਤਨ ਪਛਾਨ ਹੈ ॥੧੧੭॥ ਦੋਹਰਾ ॥ ਸਾਧੁ ਉਦਾਸੀ ਸਭੀ ਯਹਿ, ਸੰਗਤ ਸਾਹਿਬ ਕੇਰ । ਬਖਸ਼ਸ਼ ਕੇ ਹਮ ਜਿਉ ਸੁਨੇ, ਤੈਸ ਦਿਖਾਏ ਟੇਰ ॥੧੧੮॥ ਰਮਦਾਸ ਕੇ ੩ ॥ ਕਬਿੱਤ ॥ ਸ੍ਰੀ ਬਾਬੇ ਬੁੱਢੇ ਰਮਦਾਸ[4] ਕੇ ਪੌਤ੍ਰ ਗੁਰਦਿੱਤੇ ਜੂ ਕੇ, ਸਾਧੁ ਜੇਊ ਭਏ ਔਰ ਜਾਨੀਏ। ਸੇ ਤੋ ਰਮਦਾਸ ਕੇ ਕਹਾਵਤ ਹੈਂ ਜਗ ਮਾਂਹਿ, ਬਖ਼ਸ਼ਸ਼ ਤੀਸਰੀ ਕੇ ਏਊ ਪਹਿਚਾਨੀਏ । ਰਮਦਾਸਪੁਰ ਨਏ-ਕੋਟ ਔ ਮੁਰਾਦਾਬਾਦ, ਵਜਵੜੇ ਆਦਿਕੈਂ ਸੁ ਠੌਰ ਮੈਂ ਮਹਾਨੀਏ । ਡੇਰੇ ਹੈਂ ਅਪਾਰ ਇਨ ਕੇਰੇ ਸੋ ਜਾਗੀਰਦਾਰ, ਰੀਤਿ ਸਭਿ ਰਾਖਤ ਉਦਾਸੀਓਂ ਕੀ ਮਾਨੀਏ॥੧੧੯॥ ਬਖਤ ਮੱਲ ਕੇ ੪ ॥ ਦਸਮੇਂ ਗੁਰੂ ਨੈ ਜਬ ਸਾੜੇ ਥੇ ਮਸੰਦ, ਤਬਿ ਬਚਯੋ ਥਾ ਬਖਤ ਮੱਲ ਸ਼ਰਣ ਪੈ ਮਾਤ ਹੈ[5] । ਸਖੀ ਕਾ ਸ੍ਵਾਂਗ ਸਮ ਔਰਤੋਂ ਕੇ ਰਾਖਤਾ ਥਾ, ਹਾਥਨ ਮੈਂ ਚੂੜੀਆਂ ਔ ਨਾਕ ਨਾਥ ਭਾਂਤਿ ਹੈ[6] । ਮਾਤ ਜੀ ਕੇ ਕਹੇ ਸੋਊ ਬਖਸ਼ ਦਯੋ ਥਾ ਗੁਰੂ, ਯਾਂ ਤੇ ਤਾਂ ਕੇ ਸਾਧੁ ਬਖਸ਼ਸ਼ ਕੇ ਕਹਾਤ ਹੈਂ। ਅਬਿ ਲੌ ਮਹੰਤ ਹੋਤ ਇਨ ਕੇ ਜੋ ਗੱਦੀ ਪਰ, ਪਹਿਰਤ ਹਾਥਨ ਮੈਂ ਚੂੜੀਆਂ ਬਖਯਾਤ ਹੈਂ ॥੧੨੦॥ ਅਜੀਤ ਮੱਲ ਕੇ ੫ ਔਰ ਦੱਖਣੀ ਰਾਇ ਕੇ ੬ ॥ ਔਰ ਏਕ ਜੀਤ ਮੱਲ ਥਾ ਮਸੰਦ ਅਤਿ ਭੱਲ[7], ਬਖਸ਼ ਦਯੋ ਥਾ ਗੁਰੂ ਵਾਹਿ ਭੀ ਪਛਾਨੀਏ। ਸਾਧੁ ਬਖਸ਼ਸ਼ ਕੇਰੇ ਤਾਂ ਕੇ ਭੀ ਕਹਾਵਤੇ ਹੈਂ, ਫਤੇ-ਪੁਰ ਮਾਂਹਿ ਗੱਦੀ ਤਿਨ ਕੀ ਹੈ ਮਾਨੀਏ। ਔਰ ਰਾਇ-ਦੱਖਣੀ ਜੋ ਸੋਢੀ ਪ੍ਰਸਿੱਧ ਭਯੋ, ਤਾਂ ਕੀ ਬਖਸ਼ਸ਼ ਕੇ ਜੋ ਸਾਧੁ ਹੈਂ ਮਹਾਨੀਏ। ਨਗਰ ਘਰਾਚੋ ਅਰ ਢਿਲਮਾਂ ਵਗੈਰੇ ਮਾਂਹਿ, ਡੇਰੇ ਇਨ ਕੇਰੇ ਹੈਂ ਵਧੇਰੇ ਜਗ ਜਾਨੀਏ॥੧੨੧॥

---

[1] ਸ਼ਕਤੀਮਾਨ। [2] ਪ੍ਰਵਾਣ, ਕਬੂਲ। [3] ਸੰ: ੧੮੯੬ ਬਿ: ਵਿਚ (ਛੋਟਾ) ਅਖਾੜਾ ਖੜ੍ਹਾ ਕੀਤਾ। [4] ਪਿੰਡ ਦਾ ਨਾਮ। [5] ਮਾਤਾ ਜੀ ਦੀ ਸ਼ਰਣ ਪੈ ਕੇ। [6] ਇਸ ਤੁਰ੍ਹਾਂ (ਰਹਿੰਦਾ) ਸੀ। [7] ਬਹੁਤ ਚੰਗਾ।

ਮੀਹਾਂ ਸਾਹਿਬ ਕੇ ੭ ॥ ਔਰ ਏਕ ਰਾਮ ਦੇਵਾ ਮਾਸ਼ਕੀ ਥਾ ਸਿੱਖ ਗੁਰ, ਘੋੜੇ ਔਰ ਸਿੱਖਨ ਕੋ ਪਾਣੀ ਥਾ ਪਿਲਾਵਤੈਂ। ਰੈਨ ਦਿਨ ਮਨ ਤਨ ਲਾਇ ਕੈ ਪਰੇਮ ਯੁਤ, ਚਿਰੰਕਾਲ ਸੇਵ ਰਹ੍ਯੋ ਕਰਤ ਜਥਾਵਤੈਂ[1] । ਸ੍ਰੀ ਗੁਰੁ ਨੌਮ ਆਗੇ ਏਕ ਦਿਨ ਮਾਲਵੇ ਮੈਂ, ਕਰ੍ਯੋ ਛਿਰਕਾਵ ਤਿਨ ਅਧਿਕ ਸੁਹਾਵਤੈਂ। ਪੇਖਿ ਗੁਰੁ ਕਹ੍ਯੋ ਤੈਂ ਤੋ ਮੇਂਹ ਵਰਸਾਇ ਦਯੋ, ਤੂੰ ਤਾਂ ਮਾਨੋ ਮੀਹਾਂ ਹੈਂ ਹਮਾਰੇ ਮਨਿ ਭਾਵਤੈਂ[2] ॥੧੨੨॥ ਤਬਿ ਹੀ ਤੇ ਮੀਹਾਂ ਨਾਮ ਭਯੋ ਪ੍ਰਸਿੱਧ ਤਾਂ ਕੋ, ਫੇਰ ਗੁਰੁ ਨੌਮ ਜਬਿ ਗਏ ਧਮਧਾਨ[3] ਹੈਂ। ਪੇਖਿ ਸੇਵ ਮੀਹੇਂ ਕੀ ਅਧਿਕ ਪ੍ਰਸੰਨ ਭਏ, ਸੇਲੀ ਟੋਪੀ ਚੋਲਾ ਨਿਜ ਬਖਸ਼੍ਯੋ ਮਹਾਨ ਹੈ । ਲੋਹ[4] ਤੇ ਨਗਾਰਾ ਦੈ ਕੈ ਕਹ੍ਯੋ ਗੁਰੁ ਜਾਹੁ ਅਬਿ, ਖਾਤਾ ਔ ਖੁਲਾਤਾ ਫਿਰ, ਜਾਤਾ ਸੋ ਜਹਾਨ ਹੈ[5] । ਪਾਇ ਕਰਿ ਬਖਸ਼ਸ਼ ਗੁਰੂ ਕੀ ਸੋ ਭਯੋ ਸਾਧੂ, ਬਾਂਧ ਕੈ ਜਮਾਤ ਲਾਗ੍ਯੋ ਫਿਰਨੇ ਸੁਜਾਨ ਹੈ ॥੧੨੩॥ ਫੇਰ ਏਕ ਸਮੇਂ ਗੁਰੁ ਦਸਮੇਂ ਕੇ ਦਰਸ਼ਨ ਹੇਤ, ਪੁਨਿ ਆਨੰਦ ਮੈਂ ਆਯੋ ਦੈ ਨਗਾਰਾ[6] ਹੈ। ਬਜਤ ਨਗਾਰਾ ਸੁਨਿ ਗੁਰੂ ਨੈ ਛਿਨਾਇ ਲਯੋ[7], ਹਰਖ[8] ਨ ਸੋਕ ਕਛੂ ਸਾਧੂ ਉਰ ਧਾਰਾ ਹੈ। ਗਯੋ ਜਬਿ ਗੁਰੂ ਪਾਸ ਮਿਲ੍ਯੋ ਦੈ ਨਜ਼ਰ ਖਾਸ[9], ਬੂਝ੍ਯੋ ਗੁਰੁ ਕਹ੍ਯੋ ਸਾਧੂ ਸ਼ਰਧਾ ਅਪਾਰਾ ਹੈ। ਰਾਵਰੇ ਹੀ ਘਰ ਕੀ ਹੈ ਵਸਤੁ ਨਗਾਰਾ ਏਹੁ, ਆਪ ਹੀ ਨੈ ਲੀਨੋ ਫਿਰ ਮੋਹਿ ਕਿਆ ਵਿਚਾਰਾ ਹੈ[10] ॥੧੨੪॥ ਦੇਖ ਅਤਿ ਸੁਧ ਚਿੱਤ ਸਾਧੂ ਕੌ ਗੁਰੁ ਨੈ ਫੇਰ, ਵਾਪਸ ਨਗਾਰਾ ਦਯੋ ਸੰਗ ਮੈਂ ਨਿਸ਼ਾਨ[11] ਹੈ। ਫੇਰ ਨਿਜ ਦਸਤਾਰ ਬਖਸ਼ ਅਰਧ ਦਈ, ਔਰ ਮੀਹਾਂ ਸਾਹਿਬ ਖਤਾਬ ਦਯੋ ਜਾਨ ਹੈ[12]। ਯਾਂਹੀ ਤੇ ਮਹੰਤ ਤਾਂ ਕੀ ਗਾਦੀ ਪਰ ਹੋਤ ਜੋਊ, ਰਾਖਤ ਅਰਧ-ਪਾਗ ਪ੍ਰਗਟ ਜਹਾਨ ਹੈ। ਬਖਸ਼ਸ਼ ਗੁਰੂ ਜੀ ਕੇ ਸਾਧੂ ਕਹਿਲਾਤ

[1]ਜਿਸ ਤਰ੍ਹਾਂ ਜੋਗ ਸੀ । ਮੁਨਾਸਬ ਰੀਤੀ ਨਾਲ। [2]ਮਨ ਨੂੰ ਚੰਗਾ ਲਗਦਾ ਹੈ। [3]ਜ਼ਿਲਾ ਪਟਿਆਲੇ ਦੀ ਸੁਨਾਮ ਤਸੀਲ ਦਾ ਇਕ ਪਿੰਡ। [4]ਵੱਡੀ ਤਵੀ (ਪ੍ਰਸ਼ਾਦੇ ਪਕਾਉਣ ਲਈ)। [5]ਉਹ ਜਹਾਨ ਵਿੱਚ [ਜਾਤਾ] ਜਾਣਿਆਂ ਗਿਆ ਭਾਵ ਮਸ਼ਹੂਰ ਹੋ ਗਿਆ। [6]ਨਗਾਰਾ ਵਜਾ ਕੇ। [7]ਖੋਹ ਲਿਆ। [8]ਖੁਸ਼ੀ। [9]ਚੰਗੀ ਭੇਟਾ। [10]ਮੈਂ ਕੌਣ ਵਿਚਾਰਾ ਹਾਂ। (ਅ) ਮੈਨੂੰ ਕੀ ਇਤਰਾਜ਼ ਹੈ। [11]ਝੰਡਾ। [12](ਯੋਗ) ਜਾਣ ਕੇ।

ਏਹੈਂ, ਗਾਦੀ ਜਿਨ ਕੇਰੀ ਪਟਯਾਲੇ ਮੈਂ ਮਹਾਨ ਹੈ॥ ੧੨੫॥ ਸਾਧੁ ਹੈਂ ਅਗਾਧ[1] ਮੀਹਾਂ ਸਾਹਿਬ ਕੇ ਜਗ ਮਾਂਹਿ, ਡੇਰੇ ਜਿਨ ਕੇਰੇ ਹੈਂ ਵਧੇਰੇ ਹੀ ਜਹਾਨ ਪੇ। ਬਖਸ਼ਸ਼ ਸਾਤਮੀ ਕੇ ਕਹੇ ਹਮ ਸਾਧੁ ਏਹੁ, ਔਰ ਨੰਦ ਲਾਲ ਕੇ ਹੈਂ ਆਠਮੇਂ ਮਹਾਨ ਪੇ। ਔਰ ਏਕ ਗੁਰੂ ਮਿਹਰਵਾਨ ਜੂ ਕੀ ਬਖਸ਼ਸ਼ ਕੇਰੇ ਹੈਂ ਦਿਵਾਨੇ ਸਾਧੁ ਬਿਦਤ ਕਿਤਾਨ ਪੈ[2]। ਹਰੀਆ ਔ ਬਾਲਾ ਜੱਟ ਦੋਊ ਹੁਤੇ ਮਾਲਵੇ ਕੇ, ਸੇਵ ਸੋਢੀ ਮਿਹਰਵਾਨ ਕੇਰੀ ਕਰੀ ਆਨ ਪੈ[3]॥ ੧੨੬॥ ਜਾਂ ਕੇ ਹਿਤ ਹੋਇ ਅਤਿ ਮਿਹਰਵਾਨ ਮਿਹਰਵਾਨ, ਸੇਲੀ ਟੋਪੀ ਕੇਰੀ ਕਰੀ ਬਖਸ਼ਸ਼ ਤਾਂਹਿ ਕੋ। ਕਹਯੋ ਫੇਰ ਬਾਲੇ ਮੇਰੋ ਪੰਥ ਜਗ ਐਸੋ ਚਾਲੇ, ਪਾਛੇ ਭਯੋ ਨਾ ਬਿਸਾਲੇ ਆਗੇ ਹੋਵੈ ਨਾਂਹਿ ਕੋ[4]। ਛੇਦੇ[5] ਕਾਨ ਗੋਰਖ ਮੈਂ ਹਾਥ ਨਾਕ ਛੇਦਯੋ ਚੈਹੋਂ, ਸੁਨ ਕੈ ਮਿਹਰਵਾਨ ਕੀਨੋ ਐਸੋ ਵਾਂਹਿ ਕੋ। ਠੀਕਰਾ ਗਹਾਯੋ[6] ਹਾਥ ਸਿਰ ਮੂੰਹ ਮੁੰਡਵਾਯੋ[7], ਮੂਸਲ ਧਰਾਯੋ ਕਾਂਧੇ[8] ਕਾਲਾ ਮੁਖ ਚਾਹਿ ਕੋ[9]॥ ੧੨੭॥ ਬਲਖੀ ਡਰਾਇ ਗਰੇ ਸੰਖ ਮਾਲ ਪਹਿਰਾਇ, ਸਿਰ ਪਰ ਟੋਪ ਮੋਰ ਪੰਖਨ ਧਰਾਯੋ ਹੈ[10]। ਕਹਯੋ ਨਾਕ ਕਟਯੋ ਮੁਖ ਕਾਲਾ ਭਯੋ ਮੂੰਡਯੋ ਗਯੋ, ਹਾਥ ਕਟਯੋ ਯੇਹੀ ਜੋਊ ਠੀਕਰਾ ਗਹਾਯੋ ਹੈ[11]। ਫੇਰ ਪਾਛੇ ਢੋਲ ਬਜਵਾਇ ਕੈ ਨਚਾਯੋ ਆਛੇ, ਭੇਖ ਯੇ ਦਿਵਾਨਾ ਯਾਂਨੇ ਪਗਲਾ[12] ਬਨਾਯੋ ਹੈ। ਐ ਪੈ ਤਾਂ ਕੇ ਸਿਦਕ ਔ ਕਰਨੀ ਬੁਲੰਦ ਹੂ ਨੇ, ਅਜ਼ਮਤ ਵਾਰੋ ਬਾਲਾ ਅਤੀ ਬਿਦਤਾਯੋ ਹੈ[13] ॥੧੨੮॥ ਤਾਂ ਕਾ ਚੇਲਾ

---

[1]ਚੰਗੇ। [2]ਕਿਤਨੇ ਹੀ ਭਾਵ ਬਹੁਤੇ ਪ੍ਰਗਟ ਹਨ। [3]ਆ ਕੇ। [4]ਜਿਸ ਵਰਗਾ [ਬਿਸਾਲੇ] ਬਹੁਤਾ ਚੰਗਾ ਪਿਛੇ ਹੋਇਆ ਨਾ ਹੋਵੇ ਤੇ ਅੱਗੇ ਨੂੰ ਕੋਈ ਹੋਵੇ ਨਾ। [5]ਵਿੰਨ੍ਹੇ। [6]ਪਕੜਾ ਦਿਤਾ। [7]ਮੁੰਨਵਾਇਆ। [8]ਮੋਢੇ ਤੇ [ਮੂਸਲ] ਮੂਹਲਾ ਰਖਵਾਇਆ। [9][ਚਾਹਿ] ਉਤਸ਼ਾਹ ਨਾਲ ਕਾਲਾ ਮੂੰਹ [ਕੋ] ਕਰ ਦਿੱਤਾ। [10]ਗਲ ਵਿੱਚ [ਬਲਖੀ] ਗੋਦੜੀ ਪੁਆ ਕੇ ਸੰਖਾਂ ਦੀ ਮਾਲਾ ਪਹਿਨਾ ਕੇ ਸਿਰ ਉੱਤੇ ਮੋਰ ਦੇ ਖੰਭਾਂ ਦਾ ਟੋਪ ਰਖਾ ਦਿੱਤਾ। [11]ਕਿਹਾ ਕਿ ਜਿਹੜਾ ਤੇਰਾ ਮੂੰਹ ਕਾਲਾ ਹੋਇਆ ਹੈ ਤੇ (ਸਿਰ ਮੂੰਹ) ਮੁੰਨਿਆ ਗਿਆ ਹੈ ਇਹ ਤੇਰਾ ਨੱਕ ਕੱਟਿਆ ਹੈ ਜਿਹੜਾ ਠਿੱਕਰਾ ਪਕੜਾਇਆ ਹੈ ਏਹੀ ਤੇਰੇ ਹੱਥ ਕੱਟੇ ਹਨ। [12]ਸ਼ੁਦਾਈ। [13]ਪਰ ਤਿਸ ਦੇ ਭਰੋਸੇ ਤੇ ਉੱਚੀ ਕਮਾਈ ਨੇ ਹੀ ਸ਼ਕਤੀ ਵਾਲਾ ਬਾਲਾ ਬਹੁਤ ਮਸ਼ਹੂਰ ਕਰ ਦਿਤਾ।

ਫੇਰ ਪੀਰ ਹਰੀਆ ਬਿਦਤ ਭਯੋ, ਦੂਸਰਾ ਨੌਸ਼ਾਹ, ਤੀਜਾ ਪੀਰ ਭਾਰਾ ਭਯੋ ਹੈ। ਜਾਂ ਕੀ ਕਰਾਮਾਤ ਪਿਖਿ, ਬੋਦਲੇ ਪਚਾਧੇ ਭੱਟੀ, ਕੌਮ ਹੂ ਨੈ, ਲੂਟਨੈ ਤੈ ਮਾਲਵਾ ਤਜਯੋ ਹੈ[1]। ਯਾਂਹੀ ਹਿਤ ਠੂਠਾ ਤਾਂ ਕੋ ਸਵਾ ਮਣ ਅੰਨ ਕੇਰੋ, ਦੇਤ ਦੇਸ ਮਾਲਵਾ ਬਿਸੇਸ ਅਬਿ ਲਯੋ ਹੈ[2]। ਗਾਦੀ ਏਸ ਭੇਖ ਕੀ ਪੈ ਅਬਿ ਲੌ ਰਹਿਤ ਪੀਰ, ਪਿੰਡ ਕੋਟ ਪੀਰ ਕੇ ਮੈਂ ਗ੍ਰਿਹਸਤੀ ਲਖਯੋ ਹੈ[3]॥ ੧੨੯॥ ਇਸੀ ਭੇਖ ਮਾਂਹਿ ਏਕ ਰਾਮਦਾਸ ਸਾਧੁ ਭਯੋ, ਸ਼ਹਰ ਪੱਟਯਾਲੇ ਜਿਨ ਡੇਰਾ ਨਿਜ ਠੱਟਯੋ[4]। ਪੰਥ ਏਹ ਦਿਵਾਨਜੋਂ ਕਾ ਸਿੰਘਨ ਕੇ ਰਾਜ ਸਮੇਂ, ਅਤਿ ਹੀ ਬਢਜੋ ਥਾ ਅਬਿ ਦੇਖੀਯਤ ਘੱਟਯੋ। ਰਾਖਤੇ ਹੈਂ ਮੋਰ-ਪੰਖ ਸੰਖ-ਮਾਲ ਲੱਠ ਕਾਂਧੇ, ਢੋਲ ਬਜਵਾਇ ਨਾਚ ਨਾਚਤ ਅਘੱਟਯੋ[5]। ਕੇਚਿਤ ਉਦਾਸੀਓਂ ਕੀ ਰੀਤਿ ਹੂ ਰਖਾਵਤੇ ਹੈਂ, ਪੂਜਤੇ ਹੈਂ ਗ੍ਰੰਥ ਗੁਰੁ ਸਤਿਨਾਮੁ ਪੱਠਯੋ[6]॥੧੩੦॥ ਰਾਮ ਰੱਈਏ॥ ਔਰ ਰਾਮ ਰਾਈਏ ਜੇਈ ਸਾਧੁ ਹੈਂ ਉਦਾਸੀ ਬਹੁ, ਗੁਰੂ ਰਾਮ-ਰਾਇ ਤਿਨ ਹੂੰ ਕੋ ਨਿਜ ਥੱਟਯੋ[7]। ਐ ਪੈ ਬਾਲੂ ਹਸਨੇ ਕੀ ਸੰਪ੍ਰਦਾ ਮੈਂ ਆਹਿੰ ਸੋਊ, ਬਿਨ ਰਾਮ ਰਾਇ ਔਰ ਮਾਨਨਾਂ ਹੂ ਸੱਟਯੋ[8]। ਔਰ ਸਭਿ ਰੀਤਿ ਸਤਿਨਾਮੁ ਕੇ ਉਪਾਸ਼ਕੋਂ ਕੀ, ਗਾਦੀ ਜਿਨੈ ਰਾਮ ਰਾਇ ਦੇਹਰਾ ਅਘੱਟਯੋ[9]। ਜੇਤਿਕ ਉਦਾਸੀ ਔ ਦਿਵਾਨੇ ਭਏ ਬਖਸ਼ੋਂ ਸੈਂ, ਸਭਿ ਕਾ ਹਵਾਲ ਹਮ ਜੈਸ ਸੁਨਜੋ ਰੱਟਯੋ[10]॥੧੩੧॥ ਸੁਥਰੇ ਕੀ ਕਥਾ॥ ਦੋਹਰਾ॥ ਜਿਹ ਬਿਧਿ ਸੁਥਰਾ ਪੰਥ ਯਹਿ, ਪ੍ਰਗਟ ਭਯੋ ਜਗ ਮਾਂਹਿ । ਤਿਨ ਕੀ ਉਤਪਤਿ ਸੁਨੋ ਅਬਿ, ਸ੍ਰੋਤਾਗਨ ਮਨ ਚਾਹਿ ॥੧੩੨॥ ਅਏ ਲੌਟ ਕਸ਼ਮੀਰ ਤੇ, ਜਬਿ ਗੁਰੁ ਹਰਿ ਗੋਬਿੰਦ । ਸੋਲਾਂ ਸਏ ਬਿਆਸੀਏ, ਤਬਿ ਹੀ ਸੁਥਰਾ ਚੰਦ ॥ ੧੩੩॥ ਕਬਿੱਤੁ ॥ ਉੱਤਰ ਦਿਸਾ ਮੈਂ ਏਕ ਗਾਮ ਹੈ ਬਰਾਮ ਪੁਰ, ਤਹਾਂ ਨੰਦੇ

---

[1]ਬੋਦਲੇ (ਵੱਟੂ ਰਾਜਪੂਤਾਂ ਦੀ ਇਕ ਸ਼ਾਖ), ਪਚਾਧੇ ਤੇ ਭੱਟੀ ਰਾਜਪੂਤਾਂ ਦੀ ਕੌਮ ਨੇ ਹੀ ਮਾਲਵਾ ਲੁੱਟਣਾ ਛੱਡ ਦਿੱਤਾ। [2]ਬਹੁਤਾ ਮਾਲਵਾ ਦੇਸ ਹੁਣ ਤੱਕ ਦੇਂਦਾ ਹੈ। [3]ਪੀਰ ਕੇ ਕੋਟ ਪਿੰਡ ਵਿੱਚ ਗ੍ਰਹਸਤੀ ਪੀਰ ਹੁਣ ਤੱਕ ਰਹਿੰਦਾ ਜਾਣਿਆ ਹੈ। [4]ਬਣਾਇਆ। [5]ਬਹੁਤਾ। [6]ਪੜ੍ਹਦੇ ਹਨ। [7]ਆਪਣਾ ਗੁਰੂ ਬਣਾਇਆ ਹੈ। [8]ਹੋਰ ਕਿਸੇ ਨੂੰ ਮੰਨਣਾ ਹੀ ਛੱਡ ਦਿੱਤਾ ਹੈ। [9]ਵੱਡੀ ਗੱਦੀ ਰਾਮਰਾਇ ਦੇ ਦੇਹਰੇ(ਡੇਹਰਾ ਦੂਨ ਵਿੱਚ)ਲਗਾਤਾਰ ਚਲ ਰਹੀ ਹੈ। [10]ਕਿਹਾ ਹੈ।

ਖੱਤ੍ਰੀ ਕੇ ਧਾਮ ਤਨ ਹੁੱਥਰਾ[1]। ਜਨਮਤ ਹੀ ਕੇ ਦਾਂਤ ਪੇਖ ਤਾਂਹਿ ਮਾਤ ਤਾਤ[2], ਬੂਝ੍ਯੋ ਦਿਜ[3] ਕਹੀ ਬਾਤ ਬੁਰੋ ਏਹੁ ਬੁੱਥਰਾ[4] । ਕਾਨਨ ਮਝਾਰ ਗਿਰਵਾਇ ਦਯੋ ਦਿਜਿ ਖਾਰਿ,ਆਏ ਗੁਰੁ ਖੇਲਤ ਸ਼ਿਕਾਰ ਹੇਰ੍ਯੋ ਤੁੱਥਰਾ[5]। ਉਠਵਾਯੋ ਸਿੱਖ ਤੈ ਸੁਨਾਯੋ ਸਿੱਖ ਕੁਥਰਾ[6] ਹੈ, ਫੇਰ ਗੁਰੁ ਗਾਯੋ[7] ਲ੍ਯਾਯੋ ਬਾਲ ਏਹੁ ਸੁੱਥਰਾ[8] ॥੧੩੪॥ ਸੰਗ ਨਿਜ ਲ੍ਯਾਇ ਗੁਰੁ ਲੀਓ ਪਲਵਾਇ ਬਾਲ, ਪਾਂਚ ਸਾਲ ਕੇਰੋ ਜਬਿ ਭਯੋ ਸਮ ਗੁੱਥਰੇ[9] । ਮਾਤ ਤਾਤ ਸਾਰ ਪਾਇ ਲੈ ਗਏ ਗੁਰੂ ਤੇ ਆਇ, ਮਰੇ ਜੋ ਸਬੰਧੀ ਸਭਿ ਕਾਲ ਪਾਇ ਉੱਥਰੇ[10] । ਮਾਲ ਧਨ ਪਾਯੋ ਜੋ ਲੁਟਾਯੋ ਖਾਯੋ ਸਭਿ ਹੀ ਸੋ, ਆਯੋ ਫੇਰ ਗੁਰੁ ਢਿਗ ਮੋਦ ਹ੍ਵੈ ਪਲੁੱਥਰੇ[11] । ਸੁਤ ਸ਼ਾਹੂਕਾਰ ਕਾ ਨਿਹਾਰ ਕੈ ਉਚਾਰ੍ਯੋ ਗੁਰੁ, ਸਹਿਜ ਸੁਭਾਇ ਆਇ ਪੂਤ ਸ਼ਾਹਿ ਸੁਥਰੇ॥ ੧੩੫॥ ਸੋਰਠਾ ॥ ਤਬਿ ਤੇ ਸੁਥਰੇ ਸ਼ਾਹਿ, ਨਾਮ ਭਯੋ ਯੌਂ ਤਾਂਹਿ ਕਾ। ਬਹੁ ਦਿਨ ਰਹਿ ਗੁਰੁ ਪਾਹਿ, ਸੇਵ ਕਰੀ ਤਿਨ ਅਧਿਕ ਹੀ ॥੧੩੬॥ ਕਬਿੱਤ ॥ ਫੇਰ ਗੁਰੂ ਹਰਿ ਰਾਇ ਪਾਸ ਰਹ੍ਯੋ ਮੋਦ ਪਾਇ, ਕੌਤਿਕ ਬਿਲਾਸ[12] ਬਹੁ ਬਿਧਿ ਕੇ ਦਿਖਾਵਤੋ। ਲੰਗਰ ਤਿਆਰ ਜਬਿ ਹੋਇ ਗੁਰੁ ਕੇਰੋ ਤਬਿ, ਨਿਤ ਪ੍ਰਤਿ ਬੇਨਵਾ[13] ਫਕੀਰ ਏਕ ਆਵਤੋ। ਚੌਂਕੇ ਕੀ ਬਿਲਾਈ ਇਸ ਫੱਕਰ ਕੇ ਤਾਂਈਂ,ਹੋਇ ਹਾਜਰ ਸੋ ਭੇਜ ਦੇਹੁ ਬੋਲ ਯੌਂ ਸੁਨਾਵਤੋ[14] । ਜਿਸ ਦਿਨ ਹੋਤੀ ਕੁਛ ਦੇਰ ਫੇਰ ਮੁਸਲਾ ਸੋ ਆਪਨੀ ਫਕੀਰੀ ਪੀਰੀ ਅਧਿਕ ਜਨਾਵਤੋ ॥੧੩੭॥ ਤਾਂ ਕਾ ਪਿਖਿ ਤੌਰ[15]

---

[1]ਘਰ ਵਿੱਚ ਸ਼ਰੀਰ ਨੂੰ ਧਾਰਿਆ ਭਾਵ ਜਨਮ ਲਿਆ। [2]ਪਿਤਾ। [3]ਬ੍ਰਾਹਮਣ। [4]ਇਹ ਬੁਰੇ [ਬੁੱਥਰਾ] ਬੂਥੇ (ਮੂੰਹ) ਵਾਲਾ ਹੈ। [5]ਬ੍ਰਾਹਮਣ ਨੇ [ਖਾਰ] ਦ੍ਵੈਸ਼ ਨਾਲ ਜੰਗਲ ਵਿੱਚ ਸੁਟਵਾ ਦਿੱਤਾ,ਗੁਰੂ ਜੀ ਸ਼ਿਕਾਰ ਖੇਲਦੇ ਆਏ ਤਾਂ ਉਹ [ਤੁੱਥਰਾ] ਤੁੱਥ ਮੁੱਥ ਜਿਹਾ ਭਾਵ ਬਦ-ਸ਼ਕਲ ਬਾਲਕ ਦੇਖਿਆ। [6]ਮੈਲਾ, ਗਲੀਜ਼, ਅਪਵਿੱਤ੍ਰ। [7]ਕਿਹਾ। [8]ਸਾਫ਼ ਹੈ। [9]ਗੁਥਲੇ ਵਾਂਗ (ਮੋਟਾ)। [10]ਸਮਾਂ ਪਾ ਕੇ ਉੱਥੇ। [11]ਉਸੇ ਪਲ, ਉਸੇ ਹੀ ਸਮੇਂ। [12]ਹਾਸੇ ਦੇ। [13]ਮੁਸਲ-ਮਾਨ ਫ਼ਕੀਰਾਂ ਦਾ ਇਕ ਫ਼ਿਰਕਾ ਜੋ ਸ਼ਰ੍ਹਾ ਦਾ ਪਾਬੰਦ ਨਹੀਂ। [14]ਮੈਂ ਚੌਂਕੇ ਦੀ ਬਿੱਲੀ ਹਾਂ, ਮੈਨੂੰ ਇਸ ਫੱਕਰ ਨੂੰ ਜੋ ਚੀਜ਼ ਹਾਜ਼ਰ ਹੈ ਭੇਜ ਦੇਉ, ਇਹ ਬੋਲ ਸੁਣਾਉਂਦਾ। [15]ਤ੍ਰੀਕਾ, ਢੰਗ।

ਫੇਰ ਏਕ ਦਿਨ ਸੁਥਰੇ ਨੈ, ਕਹਯੋ ਖੜ੍ਹਾ ਰਹੁ ਰੇ ਤੂੰ ਕੂਕਰ ਮਿਦਾਨ ਕੇ[1]। ਜੂਠਾ ਕੂਠਾ ਬਚਯਾ ਖੁਚਯਾ ਮਿਲ ਜੈਹੈ ਪੀਛੇ ਤੋਹਿ, ਸੁਨ ਕੈ ਫਕੀਰ ਕਹਯੋ ਅਤਿ ਰਿਸ ਠਾਨ ਕੇ। ਕੌਨ ਹੋਵੇ ਬਾਲਕ ਤੂੰ ਤਾਲਕ[2] ਰਖਾਤ ਕਯਾ ਹੈਂ, ਮਾਲਕ ਦਿਲਾਵਤ ਹੈ ਫੱਕਰ ਪਛਾਨ ਕੇ। ਆਪਸ ਮੈਂ ਬਢੀ ਰਾਰਿ[3] ਸੁਥਰੇ ਨੈ ਬਲ ਧਾਰ, ਸੇਲੀ ਤਾਂ ਕੇ ਸਿਰ ਤੈ ਉਤਾਰ ਲਈ ਆਨ ਕੇ ॥ ੧੩੮ ॥ ਗੇਰ ਫੇਰ ਕੂਪ ਮਾਂਹਿ[4] ਕਹਯੋ ਯੌਂ ਸੁਨਾਇ ਤਾਂਹਿ, ਜੇ ਤੂੰ ਲੀਓ ਚਾਂਹਿ ਤਾਂ ਬੁਲਾਇ ਯਾਂਹਿ ਲੀਜੀਏ। ਹੋਇਗੀ ਜੋ ਤੇਰੀ ਤਬਿ ਤੋਹੀ ਢਿਗ ਐਹੈ ਟੇਰੀ[5], ਮੇਰੇ ਢਿਗ ਐਹੈ ਜੌ ਤੋ ਮੇਰੀ ਲਖ ਲੀਜੀਏ[6]। ਰਹਯੋ ਸੋ ਬੁਲਾਇ ਜੋਰ ਲਾਇ ਕੈ ਫਕੀਰ ਬਹੁ, ਸੇਲੀ ਕੂਪ ਤੈ ਨ ਆਈ ਬਾਹਰ ਲਖੀਜੀਏ[6]। ਫੇਰ ਜਬਿ ਸੁਥਰੇ ਬੁਲਾਈ ਸੇਲੀ ਕੂਪ ਮੈਂ ਸੇ, ਧਾਈ ਆਈ[7] ਪਾਈ ਸ਼ਾਹਿ-ਸੁਥਰੇ ਪਿਖੀਜੀਏ ॥੧੩੯॥ ਔਰ ਅਜ਼ਮਤ ਪਰਚੰਡਾ[8] ਦਿਖਰਾਇ, ਲੀਓ ਸੁਥਰੇ ਨੈ ਡੰਡਾ ਛੀਨ[9], ਤਾਂਹਿ ਕਾ ਅਕਲ ਸੋਂ। ਯਾਹਿ ਬਿਧਿ ਸੇਲੀ ਡੰਡਾ ਪਾਯੋ ਜਬਿ ਸੁਥਰੇ ਨੈ, ਸੇਲੀ ਟੋਪੀ ਦਈ ਫੇਰ ਗੁਰੁ ਹੇਰਿ ਭਲ ਸੋਂ[10]। ਤਾਂ ਦਿਨ ਤੈ ਸੁਥਰਾ ਫਕੀਰ ਪ੍ਰਸਿੱਧ ਭਯੋ[11], ਦਿੱਲੀ ਜਾਇ ਪਰਚੇ[12] ਦਿਖਾਏ ਸ਼ਾਹਿ ਖਲ ਸੋਂ[13]। ਕਾਜੀ ਤਬਿ ਚਾਟ ਟੀਕਾ ਜੰਵੂ ਤੋੜ ਲੇਵਤੇ ਥੇ, ਹਿੰਦੂਆਂ ਕੋ ਤੁਰਕ ਕਰਤ ਹੁਤੇ ਬਲ ਸੋਂ॥੧੪੦॥ ਜੰਵੂ ਪਾਇ ਸੂਰ ਕਾ ਔ ਟੀਕਾ ਲਾਇ ਬਿਸਟਾ ਕਾ, ਸ਼ਾਹਿ ਕੇ ਹਜੂਰ ਜਾਇ ਕਾਜੀ ਤਈਂ ਟੇਰਿਓ[14]। ਯਾਂ ਤੋ ਟੀਕਾ ਚਾਟ ਮੇਰੋ ਜੰਵੂ ਤੋੜ ਲੇਹ ਏਹ, ਨਹੀਂ ਫੇਰ ਕਬੀ ਕਿਸੀ ਹਿੰਦੂ ਕੋ ਨ ਛੇਰਿਓ। ਬਨਵਾਇ ਜੂਤੀ ਸਵਾ ਗਜ ਕੀ ਕੀਮਤ ਲਾਇ, ਨਿਸ ਕੋ ਮਸੀਤ ਮਾਂਹਿ ਧਰੀ ਜਾਇ ਹੇਰਿਓ[15]। ਕਾਜੀਓਂ ਨੈ ਹੇਰੀ ਕਹੀ ਜੂਤੀ ਹੈ ਖੁਦਾਇ

---

[1]ਮੈਦਾਨ ਦੇ ਕੁੱਤੇ। [2]ਸਬੰਧ। [3]ਲੜਾਈ। [4]ਖੂਹ ਵਿੱਚ। [5]ਕਹਿਣ ਨਾਲ। [6]ਜਾਣ ਲਉ। [7]ਦੌੜੀ ਆਈ। [8]ਤਿੱਖੀ ਕਰਾਮਾਤ। [9]ਖੋਹ ਲਿਆ। [10]ਦੇਖ ਕੇ ਚੰਗੀ ਤਰ੍ਹਾਂ। [11]ਮਸ਼ਹੂਰ ਹੋ ਗਿਆ। [12]ਕਰਾਮਾਤ ਦੇ ਚਮਤਕਾਰ। [13]ਮੂਰਖ ਬਾਦਸ਼ਾਹ ਨੂੰ। [14]ਕਿਹਾ। [15]ਦੇਖ ਕੇ ਜਾ ਰੱਖੀ।

ਕੇਰੀ, ਪਢਨ ਨਿਵਾਜ ਆਯੋ ਅੱਲਾ ਇਮ ਟੇਰਿਓ[1] ॥੧੪੧॥ ਚੂਮ ਚਾਟ ਸਿਜਦੇ[2] ਕਰਤ ਔ ਧਰਤ ਸਿਰ ਭਏ, ਬਾਦਸ਼ਾਹਿ ਆਦਿ ਤੁਰਕ ਅਪਾਰੇ ਹੈਂ। ਫੇਰ ਧਰਿ ਬਾਂਸ ਪਰ ਜੂਤੀ ਨਿਜ ਦੂਸਰੀ ਕੋ, ਦਿੱਲੀ ਮਾਂਹਿ ਸੁਥਰੇ ਪੁਕਾਰਯੋ ਇਮ ਸਾਰੇ ਹੈ। ਕੱਲ ਰਾਤ ਮੇਰਾ ਜੂਤਾ ਲੈ ਗਯੋ ਉਠਾਇ ਕੂਤਾ[3], ਹੇਰਯੋ ਕਾਹੂੰ ਹੋਇ ਤੌ ਬਤੱਈਏ ਉਪਕਾਰੇ ਹੈਂ[4]। ਪੇਖ ਕਰਿ ਕਾਜੀ ਸ਼ਰਮਿੰਦੇ ਹ੍ਵੈ ਪੁਕਾਰੇ ਜਾਇ, ਬਾਦਸ਼ਾਹਿ ਪਾਸ ਭੇਦ ਕਹਯੋ ਸਭਿ ਧਾਰੇ ਹੈਂ[5] ॥੧੪੨॥

ਚੌਪਈ ॥ ਸੁਥਰੇ ਕੋ ਪਤਿਸ਼ਾਹਿ ਬੁਲਾਯੋ। ਕਹਯੋ ਸ਼ੋਰ ਤੈਂ ਕਾਂਹਿ ਮਚਾਯੋ। ਤੁਵ ਪਗ[6] ਜੇ ਜੂਤਾ ਨਹਿਂ ਐਹੈ। ਜਾਨ ਤੁਮਾਰੀ ਮਾਰੀ ਜੈਹੈ ॥ ੧੪੩ ॥ ਸੁਥਰੇ ਕਹਯੋ ਜੂਤ ਦਿਖਰੱਯੇ। ਨਹਿਂ ਪਗ ਪਰੈ ਤਬੈ ਹਰ ਦੱਯੇ[7]। ਬਾਦਸ਼ਾਹ ਜੂਤਾ ਮੰਗਵਾਯੋ। ਨਿਜ ਪਗ ਮੈਂ ਸੁਥਰੇ ਨੈ ਪਾਯੋ॥ ੧੪੪॥ ਸੁਥਰੇ ਪਾਂਉ ਬਢਾਏ ਐਸੇ। ਮਸਾਂ ਪਰੇ ਜੂਤੇ ਮੇਂ ਜੈਸੇ। ਬਾਦਸ਼ਾਹ ਪਿਖਿ ਭਯੋ ਹਿਰਾਨੈ। ਵਲੀ[8] ਪਛਾਨਯੋਂ ਸੁਥਰਾ ਜ੍ਹਾਨੈਂ ॥੧੪੫॥ ਸੁਥਰੇ ਬੁਧਿ ਸ਼ਾਹਿ ਕੀ ਫੇਰੀ। ਛੋਡੀ ਜ਼ਿੱਦ ਮਜ਼ਬ ਨਿਜ ਕੇਰੀ । ਟੀਕਾ ਚਾਟਨ ਜੰਞੂ ਤੋਰਨ । ਕਰਯੋ ਹਿੰਦੂਅਨ ਕੇਰੋ ਛੋਰਨ ॥੧੪੬॥ ਲਿਖ ਦੀਨੋ ਸੁਥਰੇ ਕੋ ਚਾਹੀ[9] । ਪੈਸਾ ਹੱਟੀ ਦੈ ਸਭਿ ਸ਼ਾਹੀ[10]। ਜੋ ਅਬਿ ਲੌ ਭੀ ਸੁਥਰੇ ਲੈ ਹੈਂ । ਬਨਕ[11] ਲੋਗ ਸਭਿ ਹੀ ਨਿਤ ਦੈ ਹੈਂ ॥ ੧੪੭ ॥ ਕਰਾਮਾਤ ਸੁਥਰੇ ਨੈ ਤਬੈ । ਦਿਖਰਾਈ ਬਹੁ ਜਾਨਤ ਸਭੈ। ਕਰਯੋ ਰਜਾਲ-ਸ਼ਾਹਿ ਇਕ ਚੇਲਾ । ਵਹਿ ਭੀ ਅਜ਼ਮਤ ਸਜਿ ਮਤ ਖੇਲਾ[12] ॥੧੪੮॥ ਸੱਤ੍ਰਾਂ ਸੈ ਅਠੱਤੀਏ ਸਾਲੈਂ । ਸੁਥਰਾ ਗਯੋ ਪਰਲੋਕ ਨਿਹਾਲੈਂ[13] । ਚੇਲੇ ਦੋਇ ਰਜਾਲ-ਸ਼ਾਹਿ ਕੇ। ਭਏ ਵਲੀ ਫਿਰ ਬਿਦਤ ਚਾਹਿ ਕੇ[14] ॥੧੪੯॥ ਸਹਿਜਾਨੰਦਾ ਝੈਂਗੜ ਸ਼ਾਹੈਂ। ਜਿਨ ਤੇ ਬਢੇ

---

[1]ਕਾਜ਼ੀਆਂ ਨੇ ਇਉਂ ਕਿਹਾ ਕਿ ਅੱਲਾ ਨਿਵਾਜ਼ ਪੜ੍ਹਨ ਆਇਆ ਹੋਣਾ ਹੈ। [2]ਨਮਸ਼ਕਾਰਾਂ। [3]ਕੁੱਤਾ। [4]ਇਹ ਉਪਕਾਰ ਹੈ। [5]ਸਾਰਿਆਂ ਨੇ ਇਕੱਠੇ ਹੋ ਕੇ। [6]ਤੇਰੇ ਪੈਰ ਵਿੱਚ। [7]ਮਾਰ ਦਿਆਂਜੇ। [8]ਕਰਾਮਾਤੀ। [9]ਉਤਸ਼ਾਹ ਨਾਲ, (ਅ) ਚਾਹ ਕੇ। [10]ਮੇਰੀ ਸਾਰੀ ਬਾਦਸ਼ਾਹੀ ਦੇ ਅੰਦਰ ਹਰ ਕੋਈ ਹੱਟੀ ਵਾਲਾ ਇਕ ਪੈਸਾ ਦੇਵੇ। [11]ਬਾਣੀਏ। [12]ਕਰਾਮਾਤ ਨਾਲ ਸਜ ਕੇ ਮਸਤ ਹੋ ਕੇ ਖੇਡਿਆ। [13]ਦੇਖ ਲਉ। [14]ਫੇਰ ਉਤਸ਼ਾਹ ਦੇ ਨਾਲ ਕਰਾਮਾਤੀ ਪ੍ਰਗਟ ਹੋਏ।

ਸਾਧੁ ਜਗ ਮਾਹੈਂ । ਸੇਲੀ ਟੋਪੀ ਡੰਡਾ ਲੈ ਕੇ । ਝੈਂਗੜ ਸ਼ਾਹਿ ਸਿਦਕ ਅਤਿ ਕੈ ਕੈ[1] ॥੧੫੦॥ ਦੋਹਰਾ ॥ ਦੇਵੀ ਜ੍ਵਾਲਾ ਮੁਖੀ ਕੇ, ਥਿਰਯੋ ਦ੍ਵਾਰ ਪਰ ਜਾਇ[2] । ਇਕ ਡੰਡਾ ਨਿਜ ਭੁਜਾ ਪਰ, ਰਹਯੋ ਬਜਾਵਤ ਗਾਇ ॥੧੫੧॥ ਉਸਤਤਿ ਦੁਰਗਾ ਕੀ ਕਰੀ, ਇਸਥਿਤ ਹ੍ਵੈ ਇਕ ਠੌਰ । ਖੁਸ਼ੀ ਹੋਇ ਦੇਵੀ, ਦੁਤੀ ਡੰਡਾ ਬਖਸ਼ਯੋ ਔਰ॥੧੫੨॥ਭਵਨ ਮਾਤ ਕੇ ਹਵਨ ਕਾ ਸੇਸ ਕਹਾਵਤ ਜੋਇ[3] । ਤਿਲਕ ਸ਼ਜਾਮ[4] ਤਹਿਂ ਤੇ ਮਿਲਯੋ, ਦਯੋ ਭੋਜਕੀ[5] ਸੋਇ ॥੧੫੩॥ ਤਿਲਕ ਸਜਾਮ ਡੰਡੇ ਉਭੈ, ਤਬਿ ਤੈ ਸੁਥਰਯੋਂ ਮਾਂਹਿ । ਭਏ ਲਖੇ ਪ੍ਰਸਿੱਧ ਯਹਿ, ਜੋ ਅਬਿ ਸਭੈ ਰਖਾਂਹਿ ॥੧੫੪॥ ਚੌਪਈ ॥ ਪੰਥ ਗੁਰੂ ਘਰ ਕਾ ਇਹੁ ਆਹੀ । ਬ੍ਰਿੱਧ ਭਯੋ[6] ਯੌਂ ਸੁਥਰੇ ਸ਼ਾਹੀ । ਸਤਿਗੁਰੁ ਨਾਨਕ ਸ਼ਾਹਿ ਕਹਾਏ। ਸੋ ਸ਼ਾਹੀ ਪਦ ਮਿਲਯੋ ਇਨਾਏ[7]॥੧੫੫॥ ਰੀਤਿ ਅਹੇ ਗੁਰੁ ਘਰ ਕੀ ਜੇਤੀ। ਫੱਕਰ ਸੁਥਰੇ ਰਾਖਤ ਤੇਤੀ । ਸਤਿਨਾਮੁ ਉਪਦੇਸ਼ ਦਿਵਾਵਤ । ਪਗ ਪਾਹੁਲ ਚੇਲੇ ਕੋ ਪਯਾਵਤ॥ ੧੫੬ ॥ ਬਾਨੀ ਗੁਰੁ ਕੀ ਜਪੁ ਜੀ ਆਦਿਕ । ਪਢਤ ਗ੍ਰੰਥ ਗੁਰੁ ਲਖਿ ਸੁਖ ਸਾਧਕ[8] । ਈਸ੍ਵਰ ਕੀ ਉਪਾਸ਼ਨਾਂ ਠਾਨਤ । ਗੁਰੁ ਦੇਵੀ ਬਿਨੁ ਪੀਰ ਨ ਮਾਨਤ ॥੧੫੭॥ ਔਰ ਕ੍ਰਿਤ ਨਹਿਂ ਕੋਇ ਕਮੈ ਹੈਂ। ਪੈਸਾ ਮਾਂਗ ਦੁਕਾਨੋਂ ਖੈ ਹੈਂ ॥ ੧੫੮॥ ਦੋਹਰਾ ॥ ਸੁਥਰੇ ਸ਼ਾਹੀ ਪੰਥ ਕੀ, ਉਤਪਤਿ ਕਹੀ ਸੁਨਾਇ । ਅੱਡਣ ਸ਼ਾਹੀ ਪੰਥ ਕੀ, ਸੁਨੋ ਗਾਥ ਧਰਿ ਭਾਇ[9] ॥ ੧੫੯ ॥ ਕਥਾ ਅੱਡਣ ਸ਼ਾਹੀਓਂ ਕੀ ॥ ਚੌਪਈ ॥ ਸ਼ਹਿਰ ਵਜੀਰਾਵਾਦ ਨਜੀਕੈਂ । ਨਗਰ ਸੋਦਰਾ ਹੈ ਇਕ ਨੀਕੈਂ । ਖੱਤ੍ਰੀ ਧੱਮਨ ਗੋਤ੍ਰ ਤਹਾਂ। ਬਸਤ, ਦਿਵਾਨ ਕਹਾਵਤ ਮਹਾਂ[10] ॥੧੬੦॥ ਤਿਨ ਮੈਂ ਭਯੋ ਘਨੱਯਾ ਰਾਮੂ। ਹਰਿ ਗੁਰੁ ਭਗਤ ਅਧਿਕ ਅਭਿਰਾਮੂ । ਤੇਗ ਬਹਾਦਰ ਗੁਰੁ ਕੀ ਬਾਨੀ। ਸੁਨਿ

---

[1]ਬਹੁਤ ਭਰੋਸਾ ਕਰਕੇ। [2]ਦਰਵਾਜ਼ੇ ਉਪਰ ਜਾ ਖੜ੍ਹਾ ਹੋਇਆ। [3]ਦੇਵੀ ਦੇ ਮੰਦਰ ਦੇ ਹਵਨ ਦਾ [ਸੇਸ] ਸੀਤ ਪ੍ਰਸ਼ਾਦ ਜੋ ਅਖਵਾਉਂਦਾ ਹੈ। [4]ਕਾਲਾ ਤਿਲਕ। [5]ਦੁਰਗਾ ਦੇ ਪੁਜਾਰੀ ਨੇ। [6]ਵਧਿਆ ਹੈ। [7]ਇਨ੍ਹਾਂ ਨੂੰ। [8]ਸੁਖਾਂ ਨੂੰ ਦੇਣ ਵਾਲੇ ਜਾਣ ਕੇ ਗੁਰੂ ਗ੍ਰੰਥ ਸਾਹਿਬ ਪੜ੍ਹਦੇ ਹਨ। [9]ਪ੍ਰੇਮ ਧਾਰ ਕੇ। [10]ਵੱਡੇ ਦਿਵਾਨ ਅਖਵਾਉਂਦੇ ਸਨ।

ਤਿਹ ਭਯੋ ਵੈਰਾਗ ਮਹਾਨੀ ॥੧੬੧॥ ਨਗਰ ਡਰੋਲੀ ਮਾਲਵ ਦੇਸੈਂ। ਬਿਰੇ ਹੁਤੇ ਗੁਰੁ ਤਹਾਂ ਬਿਸੇਸੈਂ। ਤਹਿੰ ਠਾਂ ਨੌਮ ਗੁਰੂ ਕੀ ਸਾਮ[1]। ਪਹੁੰਚਤ ਭਯੋ ਘਨੱਯਾ ਰਾਮ ॥ ੧੬੨॥ ਪਿਖਿ ਅਧਿਕਾਰੀ[2] ਤਾਂ ਕੋ ਤਬਿ ਗੁਰੁ। ਸਤਿਨਾਮੁ ਉਪਦੇਸ਼ ਦਯੋ ਫੁਰ[3]। ਪੁਨ ਗੁਰੁ ਕ੍ਰਿਪਾ ਦ੍ਰਿਸ਼ਟੀ ਕੈ ਕੈ[4]। ਹਰਯੋ ਅਗਯਾਨ, ਗਯਾਨ ਵਰ ਦੈ ਕੈ[5] ॥੧੬੩॥ ਤਬਿ ਹ੍ਵੈ ਮੋਦ ਘਨੱਯਾ ਰਾਮੂੰ। ਰਹਿਨ ਲਗਯੋ ਢਿਗ ਗੁਰੁ ਸੁਖ-ਧਾਮੂ। ਸੇਵਾ ਕਰਨ ਲਗਯੋ ਮਨ ਦੈ ਕੈ। ਬੋਕਾ ਲੱਜ ਮਸ਼ਕ ਇਕ ਲੈ ਕੈ॥ ੧੬੪ ॥ ਨਿਸ ਦਿਨ ਪਾਨੀ ਭਰ ਕਰਿ ਲਯਾਵੈ। ਗੁਰੁ ਕੇ ਅੱਸ੍ਵਨ ਤਈਂ ਪਿਲਾਵੈ। ਸਿੱਖ ਅਸਿੱਖ ਚਹਿਤ ਜੋ ਕੋਈ॥ ਪਾਨੀ ਸਭਿ ਕੋ ਦੇਵਤ ਸੋਈ ॥੧੬੫॥ ਸੇਵ ਔਰ ਲੰਗਰ ਗੁਰੁ ਕੇਰੀ। ਕਰਤ ਰਹਿਤ ਨਿਸ ਦਯੋਸ ਬਧੇਰੀ। ਜਪਤ ਰਹਿਤ ਨਿਸ-ਦਿਨ ਗੁਰਬਾਨੀ। ਹਰਿ ਗੁਰੁ ਭਗਤਿ ਮਾਂਹਿ ਮਤਿ ਸਾਨੀ[6]॥੧੬੬॥ ਪਿਖਿ ਅਧਿਕਾਰੀ ਤਾਂ ਕੋ ਫਿਰ ਗੁਰੁ। ਸੇਲੀ ਟੋਪੀ ਬਖਸ਼ੀ ਨਿਜ ਫੁਰ। ਨੌਮ ਗੁਰੂ ਜਬਿ ਦਿੱਲੀ ਜਾਇ। ਹਿੰਦੁ ਧਰਮ ਹਿਤ ਦਿਯ ਤਨ ਲਾਇ॥ ੧੬੭ ॥ ਪੁਨਾ ਘਨੱਯਾ ਰਾਮ ਟੇਕ ਧਰਿ[7]। ਦਸਮ ਗੁਰੂ ਢਿਗ ਰਹਯੋ ਮੋਦ ਭਰਿ[8]। ਕ੍ਰਿਤ ਆਪਨੀ ਵਹੈ ਕਮਾਵੈ। ਜਲ ਸਭਿ ਸਿੱਖਨ ਤਈਂ ਪਿਲਾਵੈ॥੧੬੮॥ਬੀਤਯੋ ਜਬੈ ਐਸ ਬਹੁ ਕਾਲੈ[9]। ਸੁਨੋ ਏਕ ਦਿਨ ਕੇਰ ਹਵਾਲੈਂ। ਤੁਰਕਨ ਕਾ ਦਲ ਜਬਿ ਗੁਰੁ ਸੰਗੈਂ। ਮਾਂਡ ਰਹਯੋ ਥਾ ਅਤਿ ਹੀ ਜੰਗੈਂ[10] ॥੧੬੯॥ ਰਾਮ-ਘਨੱਯਾ ਜਲ ਭਰਿ ਲਯਾਵੈ। ਜੰਗ ਵੀਚ ਸਿੱਖਨ ਕੋ ਪਯਾਵੈ। ਮਗ ਮੈਂ ਜਲ ਮਾਂਗਤ ਜੋ ਔਰੈਂ । ਤਿਨੈ ਪਿਲਾਵਤ ਮੁਦ ਭਰ ਗੌਰੈਂ[11] ॥੧੭੦॥ ਅਪਨ ਪਰਾਯਾ ਨਾਂਹਿ ਪਛਾਨੈ। ਜਯੋਂ ਸਿੱਖੈਂ ਤਯੋਂ ਤੁਰਕੈਂ ਜਾਨੈ । ਬਲਿਕੈ[12] ਮਗ ਮੈਂ ਤੁਰਕ ਘਨੇਰੇ। ਥੇ, ਜਾਵਨ ਨਹਿੰ ਦੇਤ ਅਗੇਰੇ ॥ ੧੭੧ ॥ ਵੀਚ ਮੋਰਚਯੋਂ ਸਿੰਘਨ ਤਾਂਈਂ।

---

[1]ਸ਼ਰਣ। [2]ਲਾਇਕ, ਯੋਗ। [3]ਫੌਰਨ, ਛੇਤੀ। [4]ਕਰਕੇ। [5]ਚੰਗਾ ਗਿਆਨ ਦੇ ਕੇ ਅਗਿਆਨ ਨਾਸ ਕਰ ਦਿੱਤਾ। [6]ਮਿਲੀ ਹੋਈ ਹੈ। [7]ਆਸਰਾ ਧਾਰ ਕੇ। [8]ਅਨੰਦ 'ਚ ਭਰ ਕੇ। [9]ਸਮਾਂ। [10]ਬਹੁਤ ਭਾਰੀ ਜੰਗ ਹੋ ਰਿਹਾ ਸੀ। [11]ਬਹੁਤੇ ਅਨੰਦ 'ਚ ਭਰਕੇ । [12]ਸਗੋਂ।

ਪਹੁੰਚ੍ਯੋ ਨਾਂਹਿ ਜਬੈ ਜਲ ਜਾਈ ॥ ੧੭੨ ॥ ਦੋਹਰਾ ॥ ਪਿਖਿ ਸਿੱਖਨ ਮਨਿ ਰੋਸ ਧਰਿ, ਕਹ੍ਯੋ ਦਸਮ ਗੁਰੁ ਪਾਸ। ਦੇਤ ਘਨੱਯਾ-ਰਾਮ ਜਲ, ਤੁਰਕਨ ਕੌ ਬਹੁ ਖਾਸ[1] ॥੧੭੩॥ ਚੌਪਈ ॥ ਸੁਨਿ ਸਿੱਖਨ ਤੇ ਪੁਨ ਗੁਰੁ ਗ੍ਯਾਨੀ। ਕਹੀ ਘਨੱਯੇ ਪ੍ਰਤਿ ਇਮ ਬਾਨੀ। ਤੂੰ ਜਲ ਤੁਰਕਨ ਤਈਂ ਪਿਲਾਵਤ। ਸਿੱਖ ਪਯਾਸੇ ਬਹੁ ਕੁਰਲਾਵਤ[2] ॥੧੭੪॥ ਤਬੈ ਘਨੱਯੇ ਅਰਜ਼ ਗੁਜ਼ਾਰੀ। ਹੇ ਗੁਰੁ ਦੀਨ ਦਯਾਲ ਮੁਰਾਰੀ। ਤੁਮ ਸਭਿ ਕੇ ਘਟ ਘਟ ਕੀ ਜਾਨਤ। ਰਚਤ ਜਗਤ ਪਾਲਤ ਫਿਰ ਹਾਂਨਤ[3] ॥ ੧੭੫ ॥ ਹਿੰਦੂ ਤੁਰਕ ਸਿੰਘ ਯਹਿ ਜੇਤੇ। ਮੈਂ ਤੁਵ ਰੂਪ ਨਿਰਖਹੌਂ ਤੇਤੇ[4]। ਤੁਮ ਯਹਿ ਖੇਲ ਆਪਨੀ ਸਜ ਕੈ[5]। ਬਾਲ ਬਿਨੋਦ ਪ੍ਰਮੋਦ ਸੁ ਭਜ ਕੈ[6] ॥੧੭੬॥ ਨਟ ਪੁਤਰੀ ਜਯੋਂ ਰਹੇ ਲਰੈ ਹੈਂ[7]। ਪੇਖਿ ਬਿਸੇਖ ਆਪ ਬਿਗਸੈ ਹੈਂ[8]। ਸਰਬ ਰੂਪ ਮੈਂ ਤੁਮੈ ਲਖੈ ਹੌਂ[9]। ਜੋ ਜਲ ਮਾਂਗਤ ਤਿਸੈ ਛਕੈ ਹੌਂ ॥੧੭੭॥ ਸਿੱਖ ਆਪਨੇ ਤੁਰਕ ਪਰਾਏ। ਯਹਿ ਉਪਦੇਸ਼ ਨ ਆਪ ਦਿਢਾਏਂ। ਬਲਕਿਨ ਸ੍ਰੀ ਮੁਖ ਐਸ ਬਖਾਨੋ। ਹਿੰਦੂ ਤੁਰਕ ਏਕ ਹਰਿ ਮਾਨੋ[10] ॥ ੧੭੮ ॥ ਪੁਨਾ ਮਸੀਤ ਦੇਹੁਰੇ ਜੇਈ। ਰਾਵਰ ਕਹੇ ਏਕ ਸੇ ਤੇਈ[11]। ਯੌਂ ਜਬਿ ਬ੍ਰਹਮ ਗ੍ਯਾਨ ਰਸ ਸਾਨੇ[12]। ਬੈਨ ਘਨੱਯੇ-ਰਾਮ ਬਖਾਨੇ॥੧੭੯॥ਸੁਨਿ ਕਲਗੀਧਰ ਮਨਿ ਮੁਦ ਠਾਨਾ[13]। ਹੋਇ ਤੁਸ਼ਟ[14] ਬਰ ਦਯੋ ਮਹਾਨਾ। ਨਿਜ ਕਰ ਕਾ ਰੁਮਾਲ ਬਖਸ਼ਯੋ। ਰਿੱਧਿ ਸਿੱਧਿ ਦੈ ਪੂਰਨ ਕਯੋ ॥੧੮੦॥ ਦੋਹਰਾ ॥ ਯਾ ਬਿਧਿ ਬਖਸ਼ਸ਼ ਗੁਰੂ ਤੈ, ਬਰ ਅਰ ਆਗ੍ਯਾ ਪਾਇ। ਤੂਰਨ[15] ਪੂਰਨ ਪੁਰਖ ਹ੍ਵੈ, ਤਬੈ ਘਨੱਯੇ ਜਾਇ ॥੧੮੧॥ ਰਚੀ ਧਰਮਸਾਲਾ ਪ੍ਰਥਮ, ਕੇਵਾ ਨਗਰ ਮਝਾਰ। ਬਾਣ ਬੱਟ ਨਿਜ ਕ੍ਰਿਤ ਕਰਿ, ਖਾਵਤ ਅੰਨ ਉਦਾਰ ॥ ੧੮੨ ॥ ਪੰਥ ਚਲਾਯੋ

---

[1]ਆਪ। [2]ਦੁਖੀ ਹੁੰਦੇ ਹਨ। [3]ਨਾਸ ਕਰਦੇ ਹੋ। [4]ਮੈਂ ਸਾਰਿਆਂ ਨੂੰ ਤੇਰਾ ਹੀ ਰੂਪ ਦੇਖਦਾ ਹਾਂ। [5]ਸਜਾ ਕੇ, ਬਣਾ ਕੇ। [6]ਬਾਲਕਾਂ ਦੀ ਲੀਲ੍ਹਾ ਵਾਂਗ ਭਲੀ ਪ੍ਰਕਾਰ ਬਹੁਤ ਅਨੰਦ ਮਾਣਦੇ ਹੋਏ। [7]ਨਟ ਦੀਆਂ ਪੁਤਲੀਆਂ ਵਾਂਗ ਲੜਾ ਰਹੇ ਹੋ। [8]ਵੇਖ ਕੇ ਆਪ ਬਹੁਤ ਪ੍ਰਸੰਨ ਹੋ ਰਹੇ ਹੋ। [9]ਸਾਰੇ ਰੂਪਾਂ ਵਿੱਚ ਮੈਂ ਤੁਹਾਨੂੰ ਹੀ ਜਾਣਦਾ ਹਾਂ। [10]ਇਕ ਹਰੀ ਦਾ ਰੂਪ ਮੰਨੋ। [11]ਉਹ। [12]ਬ੍ਰਹਮ ਗਿਆਨ ਦੇ ਰਸ ਨਾਲ ਮਿਲੇ ਹੋਏ। [13]ਅਨੰਦ ਹੋਬੇ। [14]ਪ੍ਰਸੰਨ ਹੋ ਕੇ। [15]ਛੇਤੀ।

ਆਪਨਾ, ਗੁਰੁ ਸਿਖੀ ਦ੍ਰਿੜਾਇ। ਚੇਲਾ ਸੇਵਾ-ਰਾਮ ਤਿਸ, ਭਯੋ ਸੰਤ ਭਲ ਭਾਇ[1]॥੧੯੩॥ ਕਬਿੱਤ ॥ ਤਾਂ ਕੇ ਚੇਲੇ ਭਏ ਆਗੇ ਸਹਜ-ਰਾਮ ਰਾਣਾ-ਰਾਮ, ਲੱਛਮਨ-ਰਾਮ ਤੈ ਨਰੈਣ-ਰਾਮ ਜਾਨੀਏ। ਸਾਹਿਬ-ਰਾਮ ਭੱਦੂ-ਰਾਮ ਸੰਤੋਖ-ਰਾਮ ਅੱਡਣ-ਸ਼ਾਹ ਇਤਯਾਦਿ ਦ੍ਵਾਦਸ ਪੁਰਖ ਪ੍ਰਮਾਨੀਏ[2]। ਅੱਡਣ-ਸ਼ਾਹ ਸ਼ਾਹੂਕਾਰ ਭਯੋ ਯਾਂਤੇ ਰਹਯੋ ਸ਼ਾਹ, ਅੱਡਣ-ਸ਼ਾਹੀ ਤਾਂ ਕੀ ਸੰਪ੍ਰਦਾ ਕੇ ਹੈਂ ਪਛਾਨੀਏਂ[3]। ਭਾਖਤੇ ਹੈਂ ਸੇਵਾ-ਪੰਥੀ ਪਸਚਮ ਕੀ ਓਰ[4] ਇਨੈਂ, ਬਿਨਾ ਏਕ ਈਸ ਗੁਰੁ ਮਾਨਤ ਨ ਆਨੀਏ[5] ॥੧੯੪॥ ਧਰਮ ਕਾ ਬਿਹਾਰ[6] ਕਰਿ ਕ੍ਰਿਤ ਤੈ ਵਪਾਰ ਆਦਿ, ਕਰਿ ਹੈਂ ਅਜੀਵਕਾ[7] ਨ ਪੂਜਾ ਲੇਤ ਮੰਗ ਹੈਂ[8]। ਸਿੰਘ ਤੈ ਸਹਿਜ ਧਾਰੀ ਦੋਊ ਭਾਂਤਿ ਹੈਂ ਉਦਾਰੀ, ਐਪਰ ਅਪਾਰੀ ਸਹਿਜ ਧਾਰੀ ਹੀ ਨਿਸੰਗ ਹੈਂ[9]। ਪਰਚਾ ਬਿਸੇਸ[10] ਕਥਾ ਕੀਰਤਨ ਕਾ ਹਮੇਸ਼, ਰਾਖ ਹੈਂ ਅਸੇਸ[11] ਭੇਸ ਸ਼ੁਕਲ ਉਮੰਗ ਹੈਂ[12]। ਡੇਰੇ ਇਨ ਕੇਰੇ ਹੈਂ ਬਧੇਰੇ ਦੇਸ ਲਹਿੰਦੇ ਮੈਂ, ਕਹਿੰਦੇ ਹੈਂ ਲੋਗ ਸੇਵਾ ਪੰਥੀ ਇਨੈਂ ਚੰਗ ਹੈਂ ॥੧੯੫॥ ਹੋਤ ਨਾ ਸੰਜੋਗੀ, ਮਦ ਮਾਸ ਕੇ ਨ ਭੋਗੀ, ਭੰਗ ਚਰਸ ਤਮਾਕੂ ਫੀਮ ਪਰਸਤ ਨਾਹਿੰ ਹੈਂ[13]। ਸਤਿਨਾਮ ਉਪਦੇਸ਼ ਗੁਰੂ ਗ੍ਰੰਥ ਕੋ ਬਿਸੇਸ[14], ਮਾਨਤੇ ਹੈਂ ਵੇਸ ਦਸੋਂ ਗੁਰੂਓਂ ਕੋ ਵਾਹਿ ਹੈਂ[15]। ਲੰਗਰ ਇਕੱਠਾ ਕੈਹੈਂ[16] ਹਿੱਸਾ ਸਭਿ ਪਾਇ ਦੈ ਹੈਂ, ਬਾਣ ਰੱਸੇ ਡੋਰੀਆਂ ਬਟੈ ਹੈਂ ਬਹੁ ਆਹਿ ਹੈਂ। ਸੇਵਾ-ਪੰਥੀ ਅੱਡਣ ਸ਼ਾਹੀ ਨਾਮ ਇਨ ਕੇਰ ਆਹੀਂ[17], ਗਯਾਨ ਸਿੰਘ ਬੰਦੇ ਤਾਂਹੀਂ

---

[1]ਚੰਗਾ ਪ੍ਰੇਮੀ। [2]ਬਾਰਾਂ ਪ੍ਰਮਾਣਨੀਕ ਮਹਾਤਮਾ ਪੁਰਖ। [3]ਅੱਡਣ-ਸ਼ਾਹ ਚੂੰਕਿ ਸ਼ਾਹੂਕਾਰ ਹੋਇਆ ਹੈ, ਇਸੇ ਕਰਕੇ ਉਸ ਦੇ ਨਾਮ ਨਾਲ ਸ਼ਾਹ ਸ਼ਬਦ ਰਿਹਾ, ਤਿਸ ਦੀ ਸੰਪ੍ਰਦਾ ਦੇ ਸਾਧੂ ਅੱਡਣ-ਸ਼ਾਹੀ ਪਛਾਣੀ ਦੇ ਹਨ। [4]ਪੱਛੋਂ ਦੀ ਤਰਫ਼। [5]ਹੋਰ ਕਿਸੇ ਨੂੰ ਨਹੀਂ ਮੰਨਦੇ। [6]ਕਾਰੋਬਾਰ। [7]ਰੁਜ਼ਗਾਰ। [8]ਮੰਗ ਕੇ ਪੂਜਾ ਨਹੀਂ ਲੈਂਦੇ। [9]ਬਹੁਤੇ ਸਹਿਜਧਾਰੀ ਹੀ ਸ਼ੰਕਾ ਤੋਂ ਰਹਿਤ ਭਾਵ ਸ਼ਰਧਾਲੂ ਹਨ। [10]ਬਹੁਤਾ ਪਰਚਾਵਾ। [11]ਸਾਰੇ। [12]ਉਤਸ਼ਾਹ ਨਾਲ ਚਿੱਟਾ ਲਿਬਾਸ ਰਖਦੇ ਹਨ। [13]ਗ੍ਰਹਸਤੀ ਨਹੀਂ ਹੁੰਦੇ, ਸ਼ਰਾਬ ਮਾਸ ਨਹੀਂ ਛਕਦੇ, ਭੰਗ, ਚਰਸ, ਤਮਾਕੂ ਅਫ਼ੀਮ ਨੂੰ ਛੋਂਹਦੇ ਵੀ ਨਹੀਂ। [14]ਬਹੁਤਾ। [15]ਉਹ ਦਸਾਂ [ਵੇਸ] ਸ੍ਰੇਸ਼ਟ ਗੁਰੂਆਂ ਨੂੰ ਮੰਨਦੇ ਹਨ। [16]ਕਰਦੇ ਹਨ। [17]ਹਨ।

ਨੇਕ ਲਖਿ ਚਾਹਿ ਹੈ[1] ॥੧੮੬॥ ਕਥਾ ਸਤਿ ਕਰਤਾਰੀਓਂ ਕੀ ॥ ਹੁਤੋ ਏਕ ਸੰਗਤੀਆ ਨਾਮੀ ਸੋਢੀ ਖੱਤ੍ਰੀ, ਲਹੌਰ ਕੇ ਬਸਨ ਵਾਰੋ ਸਿਖ ਗੁਰੁ ਕੇਰ ਹੈ। ਮਾਂਹਿ ਸੋਲਾਂ ਸੌ ਪਚਾਸ ਗੁਰੂ ਅਰਜਨ ਪਾਸ, ਆਇ ਸੇਵ ਕਰੀ ਖਾਸ ਤਾਸ ਜੋ ਬਧੇਰ ਹੈ[2]। ਭਯੋ ਸੁੱਧ ਬੁੱਧਿ ਕਰਿ ਸੇਵਾ ਔ ਭਜਨ ਹਰਿ, ਪਾਇ ਗੁਰੂ ਜੀ ਤੈ ਬਰ ਰੰਕ ਭਯੋ ਮੇਰੁ ਹੈ[3]। ਯਦੀ ਸਭਿ ਬਿਧਿ ਸਮਰਥ ਭਯੋ ਸੰਗਤੀਆ, ਤਦਪਿ ਨ ਬਿਰਤੀ ਮੈਂ ਰਾਖਯੋ ਮਨ ਜੇਰੁ ਹੈ[4] ॥੧੮੭॥ ਕਰਯੋ ਨ ਪ੍ਰਸਿੱਧ[5] ਆਪ ਤਾਂਈਂ ਰਾਖਯੋ ਗੋਪ[6] ਅਤਿ, ਫੇਰਾ ਕਰਿ[7] ਸਦਾ ਨਿਜ ਕਰੀ ਗੁਜਰਾਨ ਹੈ। ਸਹਜ ਸੁਭਾਇ ਜੋ ਬਚਨ ਨਿਕਸਾਇ ਮੁਖੋ, ਪੂਰਾ ਹੋਤ ਸੋਈ ਭਯੋ ਪ੍ਰਗਟ ਜਹਾਨ ਹੈ। ਜੁਲਕੇ ਸੁ ਖੱਤ੍ਰੀ[8] ਸੰਗਤ ਦਾਸ ਹੂੰ ਕੋ ਫਿਰ, ਕਰ ਨਿਜ[9] ਸਿਖ ਕੀਓ ਆਪਨੇ ਸਮਾਨ ਹੈ। ਸੇਲੀ ਟੋਪੀ ਦੈ ਕੈ ਤਾਂ ਕੋ ਆਪਨੇ ਬਜਾਇ ਥਪ[10], ਆਪ ਕਰਿ ਗਯੋ ਸੋ ਜਹਾਨ ਤੈ ਪਯਾਨ ਹੈ[11] ॥੧੮੮॥ ਚੌਪਈ ॥ ਸੰਗਤ ਦਾਸ ਉਮਰ ਭਰ ਮੈਂ ਫਿਰ। ਏਕ ਚੁਬਾਰੇ ਵੀਚ ਰਹਯੋ ਥਿਰ[12]। ਉਮਰ ਏਕ ਸੌ ਬਰਸ ਤੀਸ ਕੀ। ਪਾਈ ਉਸ ਨੇ ਕ੍ਰਿਪਾ ਈਸ ਕੀ ॥੧੮੯॥ ਵਡ ਅਜਮਤ ਕੋ ਰਾਖਯੋ ਗੋਈ[6]। ਜਯੋਂ ਦੀਪਕ ਕੀ ਘਟ ਮੈਂ ਲੋਈ[13]। ਸਤਿ ਕਰਤਾਰ ਸ਼ਬਦ ਥਾ ਤਾਂ ਕੇ। ਗਹਯੋ ਬਹੁਤ ਲੋਗਨ ਮੁਦ ਪਾ ਕੇ ॥੧੯੦॥ ਤਾਂ ਕੇ ਭਏ ਜਿਤਿਕ ਅਨੁਸਾਰੀ। ਸੋ ਬਿਦਤੇ ਜਗ ਸਤਿ-ਕਰਤਾਰੀ। ਸੰਗਤ ਦਾਸ ਸੂਰਗ ਜਬਿ ਗਯੋ। ਹਰਿ-ਗੁਬਿੰਦਪੁਰਿ ਮੈਂ ਬਿਦਤਯੋ[14] ॥੧੯੧॥ ਤਾਂ ਕੇ ਪੂਤ ਹਜ਼ਾਰੀ-ਦਾਸਾ। ਨਿਜ ਪਿਤ ਗੁਰੁ ਕੀ ਠੌਰਹਿ ਖਾਸਾ[15]। ਕਾਯਮ ਹੋਇ, ਕਾਮ ਭਲ ਕੀਨਾ। ਏਕ ਮਕਾਨ ਬਡੋ

---

[1]ਨੇਕ ਜਾਣ ਕੇ ਗਿਆਨ ਸਿੰਘ ਉਤਸ਼ਾਹ ਨਾਲ ਨਮਸ਼ਕਾਰ ਕਰਦਾ ਹੈ। [2]ਸੰ:੧੬੫੦ਬਿ:ਵਿੱਚ ਸ੍ਰੀ ਗੁਰੂ ਅਰਜਨ ਦੇਵ ਜੀ ਪਾਸ ਤਿਸ ਨੇ ਆਪ ਆ ਕੇ ਬਹੁਤੀ ਸੇਵਾ ਕੀਤੀ। [3]ਕੰਗਾਲ ਤੋਂ [ਮੇਰੁ]ਸੁਮੇਰ ਪ੍ਰਬਤ ਵਾਂਗ ਸ਼੍ਰੋਮਣੀ ਹੋ ਗਿਆ। [4]ਤਾਂ ਵੀ[ਬ੍ਰਿਤੀ]ਸੰਸਾਰ ਦੇ ਵਰਤਾਰੇ ਵਿੱਚ ਮਨ ਨੂੰ ਅਧੀਨ ਨਾ ਰੱਖਿਆ। [5]ਮਸ਼ਹੂਰ। [6]ਗੁਪਤ। [7]ਮੰਗ ਕੇ। [8]ਜੁਲਕੇ ਗੋਤ੍ਰ ਦੇ ਖੱਤਰੀ। [9]ਆਪਣੇਹਥੀਂ। [10]ਆਪਣੀਜਗ੍ਹਾ ਉੱਪਰ ਥਾਪ ਕੇ। [11]ਚਲਾਣਾ ਕਰਗਿਆ। [12]ਬੈਠਾ,ਟਿਕਿਆ। [13]ਜਿਵੇਂ ਦੀਵੇ ਦਾ ਘੜੇ 'ਚ ਚਾਨਣ ਗੁਪਤ ਹੁੰਦਾ ਹੈ। [14]ਮਸ਼ਹੂਰ ਹੋਇਆ। [15]ਆਪ।

ਰਚ ਲੀਨਾ[੧] ॥੧੯੨॥ ਹਰਿ-ਗੁਬਿੰਦਪੁਰਿ ਸ਼ਹਰ ਮਝਾਰੇ। ਜੋ ਅਬਿ ਅਹੇ ਬੁਲੰਦ ਉਦਾਰੇ[੨]। ਗੁਜਰਯੋ ਜਬੈ ਹਜ਼ਾਰੀ ਦਾਸੂ। ਸੁਤ ਹਰਿ ਲਾਲ ਤਾਂਹਿ ਕਾ ਖਾਸੂ॥੧੯੩॥ ਭਯੋ ਮਹੰਤ ਤਾਂਹਿ ਕੇ ਪਾਛੇ। ਕਰੀ ਮਹੰਤੀ ਇਨ ਭੀ ਆਛੇ[੩]। ਅਬਿ ਹਰਿਦਾਸ ਅਹੇ ਤਿਸ ਠੌਰੈਂ। ਸਦ ਗੁਨ ਧਾਮ ਸੁੱਧ ਮਤਿ ਗੌਰੈਂ[੪] ॥੧੯੪॥ ਇਨ ਕੇ ਸਾਧੂ ਹੈਂ ਜਗਿ ਜੇਤੇ। ਬਸਨ ਮਜੀਠੀ[੫] ਰਾਖਤ ਤੇਤੇ। ਸਮ ਉਦਾਸੀਯਨ ਔਰ ਰੀਤਿ ਹੈ। ਜਟਾ ਨ ਖਾਕ ਗ੍ਰਹਿਨ ਕੀਤ ਹੈ ॥੧੯੫॥ ਗੁਰੂ ਗ੍ਰੰਥ ਕੋ ਪੂਜਤ ਮਾਨਤ। ਸਤਿਨਾਮੁ ਉਪਦੇਸ਼ ਬਖਾਨਤ। ਸਤਿ ਕਰਤਾਰ ਸਤਿ ਕਰਤਾਰੈਂ। ਮਿਲਨ ਸਮੇਂ ਯਹਿ ਸ਼ਬਦ ਉਚਾਰੈਂ ॥ ੧੯੬॥ ਯਾਂ ਤੈ ਸਤਿ ਕਰਤਾਰੀਏ ਨਾਮੇ। ਬਿਦਤਯੋ ਇਨ ਕਾ ਜਗ ਮੈਂ ਆਮੈਂ[੬] ॥੧੯੭॥ ਦੋਹਰਾ ॥ ਪੰਥ ਸਤਿ ਕਰਤਾਰੀਯਨ ਕੇਰੋ ਕਹਯੋ ਹਵਾਲ। ਸੁਨੋ ਨਿਰੰਜਨੀਏ ਭਏ, ਜਯੋਂ ਜਗ ਮਾਂਹਿ ਬਿਸਾਲ ॥ ੧੯੮ ॥ ਕਥਾ ਨਿਰੰਜਨੀਓਂ ਕੀ ॥ ਕਬਿੱਤ ॥ ਨਗਰ ਜੰਡਯਾਲਾ ਏਕ ਮਾਝੇ ਦੇਸ ਮਾਂਹਿ ਆਹਿ, ਭਯੋ ਹੈ ਹਿੰਦਾਲ ਜੱਟ ਤਹਾਂ ਏਕ ਸਾਰ[੭] ਹੈ। ਸ੍ਰੀ ਗੁਰੂ ਅਮਰ ਕੀ ਜਾਇ ਸਰਣ ਤਰਣ ਹੂ ਕੋ[੮], ਬਹੁ ਦਿਨ ਲੰਗਰ ਕੀ ਸੇਵ ਕਰੀ ਭਾਰ ਹੈ[੯]। ਪਾਇ ਉਪਦੇਸ ਬੇਸ[੧੦] ਗੁਰੂ ਤੇ ਕਮਾਯੋ ਤਿਨੈ, ਭਯੋ ਸੁੱਧ ਬੁੱਧਿ ਜਪ ਤਪ ਕੋ ਅਗਾਰ[੧੧] ਹੈ। ਏਕ ਦਿਨ ਸ੍ਰੀ ਗੁਰੂ ਲੰਗਰ ਮੈਂ ਆਏ ਜਬਿ, ਹੁਤੋ ਆਟਾ ਗੂੰਧਤੋ ਹਿੰਦਾਲ ਤੌ ਉਦਾਰ ਹੈ[੧੨] ॥ ੧੯੯ ॥ ਕਟ ਮੈ ਤ੍ਰਿਕੋਨ ਪਟ ਠਟਯੋ ਹੁਤੋ ਸੂਜਨੇ ਜਯੋਂ[੧੩], ਆਟੇ ਸੰਗ ਹਾਥ ਭਰ ਰਹੇ ਥੇ ਪਛਾਨੀਏਂ। ਯਾਂ ਤੈ ਨਿਜ ਕਰ ਤਿਨ ਪੀਠ ਪਰ ਧਰਿ ਕਰਿ, ਸੀਸ ਧਰਯੋ ਗੁਰੂ ਕੇ ਪਦਾਂਬੁਜ ਮੈ[੧੪] ਮਾਨੀਏ। ਹੇਰ ਕਟ ਸੂਜਨਾ ਔ ਪੀਠ ਪਰ ਹਾਥ ਧਰੇ, ਹੋਇ ਗੁਰੂ

---

[੧]ਵੱਡਾ ਡੇਰਾ ਬਣਾ ਲਿਆ। [੨]ਬਹੁਤ ਉੱਚਾ। [੩]ਚੰਗੀ। [੪]ਚੰਗੇ ਗੁਣਾਂ ਦਾ ਘਰ ਤੇ ਬਹੁਤੀ ਪਵਿੱਤ੍ਰ ਮੱਤ ਵਾਲਾ। [੫]ਲਾਲ ਰੰਗ ਦੇ। [੬]ਬਹੁਤਾ। [੭]ਚੰਗਾ। [੮]ਸੰਸਾਰ ਸਮੁੰਦਰ ਤੋਂ ਤਰਨ ਵਾਸਤੇ। [੯]ਬਹੁਤੀ, ਚੰਗੀ। [੧੦]ਸ੍ਰੇਸ਼ਟ। [੧੧]ਘਰ। [੧੨]ਤਦੋਂ ਸ੍ਰੇਸ਼ਟ ਹਿੰਦਾਲ ਆਟਾ ਗੁੰਨਦਾ ਸੀ। [੧੩]ਲੱਕ ਵਿੱਚ ਤਿੰਨ ਕੋਣਾ ਬਸਤ੍ਰ [ਸੂਜਨੇ] ਤਿਕੋਣੇ ਪਰਨੇ ਵਾਂਗ ਸਜਾਇਆ ਹੋਇਆ ਸੀ। [੧੪]ਚਰਨ ਕੰਵਲਾਂ ਵਿੱਚ।

ਮੋਦ ਕਰਯੋ ਬਚਨ ਮਹਾਨੀਏ। ਕੀਆ ਕਰੋ ਐਸ ਹੀ ਹਮੇਸ਼ ਤੁਮ ਬੰਦਨਾ, ਔਕਟ ਮੈਂ ਰਖਤ ਰਹੋ ਸੁਜਨਾ ਇਦਾਨੀਏ[1] ॥੨੦੦॥ ਹੋਇ ਗੁਰੁ ਖੁਸ਼ਿ ਨਿਜ ਕਰ ਧਰਿ ਤਾਂਕੇ ਸਿਰ, ਬਖਸ਼ ਕੇ ਮੰਜੀ ਕਰਯੋ ਸਿੱਧ ਪਰਸਿਧਿ ਸੋ[2]। ਕਰਿ ਨਿਜ ਕਾਮ ਗਯੋ ਧਾਮ ਸ੍ਵੈ[3] ਹਿੰਦਾਲ ਫਿਰ, ਭਯੋ ਨਿਰਵੇਦ ਤਾਂ ਕੋ ਫੇਰ ਸਭ ਬਿੱਧਿ ਸੋ[4]। ਫਿਰਯੋ ਦੇਸ ਦੇਸ ਮੈਂ ਕਰਤ ਸਤਿਸੰਗ ਬਹੁ ਕਾਲ, ਸ-ਉਮੰਗ ਰੰਗਯੋ ਮਨ ਗੁਨ ਨਿੱਧ ਸੋਂ[5]। ਫੇਰ ਗੁਰੂ ਪੰਚਮ ਕੇ ਪਾਸ ਆਇ ਰਹਯੋ ਖਾਸ[6], ਕਰੀ ਸੇਵ ਸੁਖਰਾਸ ਕੇਰੀ ਭਯੋ ਸਿੱਧ ਸੋ[7] ॥੨੦੧॥ ਜਾਇ ਕੈ ਜੰਡਯਾਲੇ ਰਹਯੋ ਮੋਦ ਹ੍ਵੈ ਬਿਸਾਲੇ ਫਿਰ, ਬੋਲਤ ਨਿਰੰਜਨ ਸ਼ਬਦ ਕਰਤਾਰ ਸੋ। ਸਤਿਸੰਗੀ ਤਾਂ ਕੇ ਭਏ ਜੇਈ ਨਰ ਨਾਰਿ ਔਰ, ਕਹਿਤ ਨਿਰੰਜਨ ਕਰਤਾਰ ਹੀ ਉਚਾਰ ਸੋ। ਯਾਂਹੀਂ ਤੇ ਨਿਰੰਜਨੀਏ ਲਾਗੇ ਲੋਗ ਕਹਿਨ ਤਿਨੈ, ਭਏ ਮਸ਼ਹੂਰ ਯੌਂ ਨਿਰੰਜਨੀਏ ਸਾਰ ਸੋ[8]। ਨੱਥੋਆਣੇ ਤਾਲ[9] ਕੋ ਮਾਨਿੰਦ ਗੰਗ ਜੀ ਕੇ ਮਾਨੈ, ਮੁਰਦਯੋਂ ਕੇ ਹਾਡ ਦੇਤ ਤਾਂਹੀ ਵੀਚ ਡਾਰ ਸੋ ॥੨੦੨॥

ਚੌਪਈ ॥ ਜਬਿ ਹਿੰਦਾਲ ਪ੍ਰਲੋਕ ਪਧਾਰਾ। ਬਿਧੀ-ਚੰਦ ਸੁਤ ਤਾਂ ਕਾ ਭਾਰਾ। ਭਯੋ ਮਹੰਤ ਸੁ ਅਜ਼ਮਤ ਭਰਿਓ। ਬਹੁ ਲੋਗਨ ਕੋ ਨਿਜ ਸਿਖ ਕਰਿਓ॥ ੨੦੩॥ ਏਕ ਕੰਜਰੀ ਮੁੱਸਲਮਾਨੀ। ਡਾਲ ਲਈ ਨਿਜ ਘਰ ਪ੍ਰਿਯ ਜਾਨੀ[10]। ਜਬਿ ਲੋਗਨ ਬਰਤਨ ਤਜ ਦਯੋ। ਕਾਮ ਬਿਧੀ ਚੰਦ ਫਿਰ ਯਹਿ ਕਯੋ॥ ੨੦੪॥ ਜਨਮ ਸਾਖੀ ਗੁਰੁ ਨਾਨਕ ਕੇਰੀ। ਤਬਿ ਪੋਥੀ ਨਹਿੰ ਹੁਤੀ ਬਧੇਰੀ[11]। ਬਿਧੀ ਚੰਦ ਤਿਸ ਪੋਥੀ ਮਾਹੈਂ। ਸਾਖੀ ਦਈ ਕੂਰ ਇਮ ਗਾਹੈਂ[12] ॥੨੦੫॥ ਗੁਰੁ ਨਾਨਕ ਭੀ ਮੁਸਲਮਾਨੀ। ਔਰਤ ਕਰੀ ਮੰਜੋਤ[13] ਮਹਾਨੀ[14]।

---

[1]ਇਸੇ ਤਰ੍ਹਾਂ। [2]ਉਹ ਕਰਾਮਾਤੀ ਮਸ਼ਹੂਰ ਕਰ ਦਿੱਤਾ। [3]ਆਪਣੇ ਘਰ। [4]ਸਭ ਤਰ੍ਹਾਂ ਕਰਕੇ ਉਸਨੂੰ [ਨਿਰਵੇਦ] ਵੈਰਾਗ ਹੋ ਗਿਆ। [5]ਉਤਸ਼ਾਹ ਨਾਲ ਮਨ ਗੁਣਾਂ ਦੇ ਖਜ਼ਾਨੇ ਵਾਹਿਗੁਰੂ ਵਿੱਚ ਰੰਗਿਆ। [6]ਆਪ। [7]ਉਹ ਸ਼ਕਤੀਵਾਨ ਹੋ ਗਿਆ। [8]ਉਹ ਸਾਰੇ। [9]ਤਲਾਅ। [10]ਪਿਆਰੀ ਜਾਣ ਕੇ। [11]ਬਹੁਤੀਆਂ ਪੋਥੀਆਂ ਨਹੀਂ ਸਨ। [12]ਝੂਠੀ ਕਹਿ ਦਿੱਤੀ। [13]ਨਾਮ ਦੀ। [14]ਬਹੁਤ ਚੰਗੀ।

ਦੁਇ ਸੁਤ, ਸੁਤਾ ਏਕ ਉਪਜਾਈ। ਤੌ ਭੀ ਰਹੇ ਅਲੇਪ ਸਦਾਈ॥੨੦੬॥ ਭਾਨੁ[1] ਅਗਨਿ ਗੰਗਾ-ਜਲ ਜੈਸੇ। ਦੋਸ਼ ਨ ਸੰਮਰਥ ਕੋ ਹ੍ਵੈ ਤੈਸੇ । ਗਾਥਾ ਔਰ ਹਿੰਦਾਲਹਿੰ ਕੇਰੀ। ਲਿਖ ਦੀਨੀ ਉਨ ਐਸ ਬਡੇਰੀ ॥੨੦੭॥ ਜਬਿ ਗੁਰੁ ਸੱਚਖੰਡ ਮੈਂ ਗਏ। ਚੋਰੀ ਕਰਤ ਕਬੀਰ ਲਖਏ[2]। ਬੂਝ੍ਯੋ ਗੁਰੈਂ ਔਰ ਕੋਊ ਐਹੈ। ਉੱਤਰ ਦਯੋ ਕਬੀਰ ਤਦੈਹੈਂ[3] ॥੨੦੮॥ ਏਕ ਹਿੰਦਾਲ ਜਟੇਟਾ ਆਵੈ। ਈਹਾਂ ਦਰਸ਼ਨ ਪ੍ਰਭ ਕੇ ਪਾਵੈ। ਇਤਯਾਦਿਕ ਗਾਥਾ ਉਨ ਔਰੈਂ। ਲਿਖ ਦੀਨੀ ਪੋਥੀ ਮੈਂ ਗੌਰੈਂ[4] ॥੨੦੯॥ ਔਰ ਗਾਥ ਯਾਹੀ ਬਿਧਿ ਕੇਰੀ। ਨਿਜ ਮਤਲਬ ਕੀ ਤਿਨ ਬਹੁ ਟੇਰੀ[5]। ਪੀਰ ਫਕੀਰ ਭੂਪ ਜੋ ਹੋਈ। ਦੋਸ਼ ਨ ਇਨ ਕੋ ਲਗ ਹੈ ਕੋਈ ॥੨੧੦॥ ਯਾ ਬਿਧਿ ਝੂਠ ਬਾਤ ਬਹੁ ਗਾਹੈਂ[6]। ਨਿਜ ਸਿੱਖਨ ਕੋ ਲਯੋ ਦ੍ਰਿਜਾਹੈ[7]। ਔਰਨ ਕੋ ਕਾਲੰਕੀ ਥਪ ਹੈਂ[8] । ਲਯੋ ਕਲੰਕ ਆਪਨਾ ਢਪ ਹੈਂ[9] ॥੨੧੧॥ ਉਸੀ ਕੰਚਨੀ[10] ਕੇ ਜੋ ਪੇਟੋਂ। ਦੇਵੀ ਦਾਸ ਭਯੋ ਥਾ ਬੇਟੋ[11]। ਤਿਸ ਕੋ ਨਿਜ ਗਾਦੀ ਬਖਸ਼ੀ ਹੈ । ਗਯੋ ਆਪ ਪ੍ਰਲੋਕ ਸਿਧੈ ਹੈ ॥੨੧੨॥ ਦੇਵੀ ਦਾਸ ਕੀ ਸੰਤਤਿ ਯਾਵਤ[12] । ਏ ਅਬਿਲੌਂ ਜੋ ਗੁਰੂ ਕਹਾਵਤ । ਏਹੁ ਨਿਰੰਜਨੀਆਂ ਕੀ ਗਾਦੀ । ਹੈ ਅਬਿ ਗਾਉਂ ਜੰਡਯਾਲੇ ਆਦੀ ॥੨੧੩॥ ਇਨ ਕੇ ਉਪਦੇਸ਼ੀ[13] ਜੋ ਮਰ ਹੈਂ । ਤਿਨ ਕੇ ਪਾਛੇ ਰੁਦਨ[14] ਨ ਕਰਿ ਹੈਂ। ਨਹੀਂ ਦ੍ਵਿਜਨ ਕੋ[15] ਯਹਿ ਕਿਛੁ ਮਾਨੈ। ਨਿਜ ਰੀਤਿ ਕਰਿ ਸ਼ਾਦੀ ਠਾਨੈਂ ॥੨੧੪॥ ਤੀਰਥ ਦੇਵ ਪਿਤ੍ਰ ਨਹਿੰ ਜਜ ਹੈਂ[16]। ਇਕ ਕਰਤਾਰ ਤਈਂ ਨਿਤ ਭਜ ਹੈਂ। ਸਾਧੂ ਸਿੱਖ ਇਨੋ ਕੇ ਜੇ ਹੈਂ। ਸੋਊ ਨਿਰੰ-ਜਨੀਏ ਸਦਵੇ ਹੈਂ ॥੨੧੫॥ ਗਾਥ ਨਿਰੰਜਨੀਓਂ ਕੀ ਜੇਤੀ। ਜਥਾ ਜੋਗ ਹਮ ਭਾਖੀ ਤੇਤੀ ॥ ੨੧੬॥ ਕਥਾ ਗੁਲਾਬ ਦਾਸੀਓਂ ਕੀ ॥ ਸ੍ਵੈਯਾ ਛੰਦ ॥ ਜੈਸ

---

[1]ਸੂਰਜ। [2]ਦੇਖੇ। [3]ਤਦੋਂ। [4]ਬਹੁਤੀਆਂ। [5]ਕਹੀ। [6]ਕਹਿ ਕੇ। [7]ਆਪਣੇ ਉਪਰ ਭਰੋਸਾ ਪੱਕਾ ਕਰਵਾ ਲਿਆ। [8]ਬਣਾ ਕੇ। [9]ਢਕ ਲਿਆ। [10]ਵੇਸਵਾ। [11]ਪੁੱਤਰ। [12]ਤਦੋਂ ਤੋਂ। [13]ਉਪਦੇਸ਼ ਲੈਣ ਵਾਲੇ। [14]ਰੋਣਾ। [15]ਬ੍ਰਾਹਮਣਾਂ ਨੂੰ। [16]ਦੇਵਤਿਆਂ ਤੇ ਪਿਉ ਦਾਦਿਆਂ ਨੂੰ ਨਹੀਂ ਪੂਜਦੇ।

ਗੁਲਾਬ ਦਾਸੀਏ ਥੀਏ, ਤਿਨ ਕੀ ਗਾਥ ਸੁਨੈ ਹੈਂ। ਗ੍ਰਾਮ ਰਟੌਲ ਤਰਨ ਤਾਰਨ ਢਿਗ, ਜੱਟ ਰਟੌਲ[1] ਬਸੈ ਹੈਂ । ਸੰਮਤ ਅੱਠਾਰਾਂ ਸੌ ਛਜਾਹਠ, ਸੁਦੀ ਪੰਚਮੀ ਮੱਘਰ। ਮਾਤਾ ਦੇਸੋ ਬਾਪ ਹਮੀਰੇ ਕੇ ਘਰ ਭਯੋ ਉਜੱਗਰ[2] ॥੨੧੭॥ ਬਡੇ ਹੋਇ ਕਿਛੁ ਕਰੀ ਨੌਕਰੀ, ਪੋਹੂ-ਵਿੰਡੀਓਂ ਕੇਰੀ[3] । ਬ੍ਰਹਮ ਦਾਸ ਸੰਗਤ ਸਾਹਿਬ ਕਾ, ਮਿਲ੍ਯੋ ਸੰਤ ਇਕ ਫੇਰੀ[4]। ਨਾਮ ਗੁਲਾਬ ਸਿੰਘ ਥਾ ਪਹਿਲੇ, ਵੇਲਾ ਜਬਿ ਤਿਹ ਥੀਓ। ਫੇਰ ਗੁਲਾਬ ਦਾਸ ਪ੍ਰਗਟਾਯੋ, ਖਾਕੀ ਬਾਨਾ ਲੀਓ[5] ॥੨੧੮॥ ਦੇਸ ਮਾਲਵੇ ਨਗਰ ਧਨੌਲੇ, ਧ੍ਯਾਨ ਦਾਸ ਪੈ ਜਾਈ। ਕਾਬਜ ਕੋਸ਼ ਪਢਿ ਖਾਕ ਉਤਾਰੀ, ਪਾਕ ਪੁਸ਼ਾਕ ਸਜਾਈ। ਖਾਕੀ ਸ਼ਾਹ ਫਕੀਰ ਹੁਤੇ ਤਹਿਂ, ਸੰਗੀ ਬੁਲ੍ਹੇ ਸ਼ਹਿ ਕੇ। ਰਿੰਦ ਫਕੀਰ ਖੁਲਾਸੇ[6] ਤਹਿਂ ਬਹੁ, ਰਹਿਤੇ ਚਰਚਾ ਗਹਿ ਕੈ[7] ॥੨੧੯॥ ਸੰਗਤ ਕਰੈ ਗੁਲਾਬ ਦਾਸ ਭੀ, ਤਿਨ ਕੀ ਨਿਤ ਤਹਿਂ ਜਾ ਕੇ। ਭਯੋ ਖੁਲਾਸਾ ਰਿੰਦ ਏਹੁ ਭੀ, ਤਜਿ ਹਿੰਦੂ ਤੁਰਕ ਸ਼ਰ੍ਹਾ ਕੇ[8]। ਚੰਚਲ ਚਿੱਤ ਚਤੁਰ ਥਾ ਚੋਖਾ[9], ਸੁੰਦਰ ਰੂਪ ਜ੍ਵਾਨੈਂ । ਸ਼ੀਰੀਂ ਸੁਖਨ ਪ੍ਰਕਾਰੀ ਭਾਰੀ, ਮੋਹਿਤ ਬਾਕ ਬਖਾਨੈ[10] ॥੨੨੦॥ ਦੇਵਾ ਸਿੰਘ ਕੁਰੁਖੇਤ੍ਰ ਵਾਰੇ ਤੈ, ਬਿਦਾਂਤ ਕਿਛੁ ਪਢਿਓ। ਹਰੀ ਦਾਸ ਗਿਰਧਰ ਕੀ ਸੰਗਤ, ਕਰੀ ਸਾਨ ਫਿਰ ਚਢਿਓ[11]। ਸੈਰ ਬਿਦੇਸਨ ਕਾ ਕਿਛੁ ਕੀਆ, ਨਿਕਟਿ ਦ੍ਵਾਰਕਾ ਜਾਈ। ਮਸ਼ਕਾ ਮੰਡੀ ਮਾਂਹਿ ਬਿਰਾਯੋ[12], ਰੰਡੀ ਏਕ ਤਹਾਂਈ[13] ॥੨੨੧॥ ਨੂਰ[14] ਸ਼ਹੂਰ[15] ਰੂਪ ਪਿਖਿ ਜ੍ਵਾਨੀ, ਆਸ਼ਕ ਇਸ ਪਰ ਥਾਈ[16] । ਦੌਲਤ ਹੁਤੀ ਤਾਂਹਿ ਢਿਗ ਭਾਰੀ, ਆਯੋ ਸੰਗ ਲਵਾਈ[17] । ਮਗ ਮੈਂ ਮੁਈ

---

[1]ਗੋਤ ਦੇ। [2]ਪ੍ਰਗਟ। [3]ਪੋਹੂਵਿੰਡ ਪਿੰਡ ਦੇ ਸਰਦਾਰਾਂ ਦੀ। [4]ਇਕ ਵਾਰ। [5]ਮਿੱਟੀ ਰੰਗਾ ਬਾਣਾ ਲੈ ਲਿਆ। [6][ਰਿੰਦ] ਤਿੱਖੀ ਬੁੱਧੀ ਵਾਲੇ [ਖੁਲਾਸੇ] ਖੁੱਲ੍ਹੀਆਂ ਗੱਲਾਂ ਕਰਨ ਵਾਲੇ ਫਕੀਰ। [7]ਚਰਚਾ ਕਰਦੇ ਰਹਿੰਦੇ ਸਨ। [8]ਧਾਰਮਕ ਚਿੰਨ੍ਹਾਂ ਦੀ ਪਾਬੰਦੀ ਛੱਡ ਕੇ। [9]ਬਹੁਤਾ। [10]ਮਿੱਠੇ ਬਚਨ ਬੋਲਣ ਵਾਲਾ ਤੇ [ਭਾਰੀ] ਬਹੁਤਾ [ਪ੍ਰਕਾਰੀ] ਢੰਗੀ ਸੀ, [ਬਾਕ] ਬਚਨ ਕਹਿ ਕੇ ਮੋਹਿਤ ਕਰ ਲੈਂਦਾ ਸੀ। [11]ਭਾਵ ਬੁੱਧੀ ਬਹੁਤ ਤਿੱਖੀ ਹੋ ਗਈ। [12]ਠਹਿਰ ਗਿਆ। [13]ਉਥੇ ਇਕ ਵੇਸਵਾ ਸੀ। [14]ਚਿਹਰੇ ਦੀ ਚਮਕ। [15]ਅਕਲ, ਸਮਝ। [16]ਇਸ ਉਪਰ ਮੋਹਤ ਹੋ ਗਈ। [17]ਨਾਲ ਲੈ ਕੇ ਆ ਗਿਆ।

ਬਿਮਾਰ ਹੋਇ ਵਹਿ, ਧਨ ਇਸ ਪਾਸ ਰਹਾਯੋ। ਜੁਗਤਿ ਅਕਲ ਸੈਂ ਲਜਾਇ ਇਮਾਨਤ, ਸ਼ਹਿਰ ਕਸੂਰ ਰਖਾਯੋ ॥ ੨੨੨॥ ਤਬਿ ਲਹੌਰ ਕੀ ਗੌਰ ਤੌਰ ਪਰ[1], ਕਾਯਮ ਥੀ ਪਤਿਸ਼ਾਹੀ। ਸਿੰਘਨ ਕੀ ਫੌਜਨ ਮੈਂ, ਸੇਵਾ ਸਤਿਸੰਗ ਹੋਤ ਮਹਾਂਹੀ[2]। ਗਿਰਧਰ ਮਲ-ਸਿੰਘ ਸਿੰਘ-ਅੱਛਰਾ, ਸਰਬਗ-ਸਿੰਘ ਲੌ ਕੇਤੇ[3]। ਰਹਿਤੇ ਸੰਤ ਅਨੰਤ ਰੂਪ, ਹਰਿ ਚਰਚਾ ਰਖਤੇ ਤੇਤੇ[4] ॥੨੨੩॥ ਰਹਿਨ ਲਗਯੋ ਗੁਲਾਬ ਦਾਸ ਭੀ, ਫੌਜ ਸਿੰਘਨ ਕੀ ਮਾਹੈਂ। ਚਰਚਾ ਗਜਾਨ ਖੁਲਾਸੀ ਬ੍ਰਿਤੀ[5], ਰਾਖੈ ਅਧਿਕ ਤਹਾਂ ਹੈ। ਸੁੰਦਰ ਪਲੰਘ ਕਸਾਇ ਤਾਂਹਿ ਪਰ, ਬੈਠਿ ਚੌਰ ਕਰਵਾਵੈ। ਸ਼ਸਤਰ ਬਸਤਰ ਪਹਿਰੈ ਨੀਕੇ, ਕਲਗੀ ਜਿਗਾ ਸਜਾਵੈ ॥੨੨੪॥ ਚਢੇ ਤੁਰੰਗ ਢੰਗ ਗੁਰੂਓਂ ਕੇ, ਸਾਹਿਬ ਲੋਕ ਸਦਾਵੈ। ਬੈਂਤ ਕੋਰੜੇ ਕਵਿਤਾ ਨਿਜ ਕਰਿ, ਲੋਗਨ ਤਈਂ ਸੁਨਾਵੈ। ਗੁਰੂ ਪੀਰ ਅਵਤਾਰ ਪਿਕੰਬਰ, ਸਭਿ ਪਰ ਲੰਬਰ ਲਾਵੈ[6]। ਸ਼ਰ੍ਹਾ ਬੰਧ ਮੈਂ ਉਨ ਕੋ ਬੰਧੇ, ਨਿਜ ਕੋ ਛੁਟਯੋ ਬਤਾਵੈ ॥੨੨੫॥ ਹਿੰਦੁ ਤੁਰਕ ਕੀ ਹੱਦ ਮੱਦ ਕੋ, ਰੱਦ ਕਰੈ ਬਹੁ ਭਾਤੈਂ[7]। ਸਤਿਸੰਗੀ ਚੇਲੇ ਜਨ ਤਾਂ ਕੇ, ਘਨੇ ਬਨੇ ਸੁਨ ਬਾਤੈਂ। ਜੋ ਜੈਸਾ ਆਵੈ ਰਹਿ ਤੈਸਾ, ਭੇਖ ਰੇਖ ਨਹਿਂ ਠਾਨੈ[8]। ਪੈ ਗੋਲਾਬ ਦਾਸੀਏ ਤਿਨ ਕੋ, ਕਹੈਂ ਲੋਗ ਵਹਿ ਮਾਨੈ[9] ॥੨੨੬॥ ਸੇਵੈਂ ਤਿਸ ਕੋ ਦੇਵੈਂ ਦੌਲਤ, ਲੇਵੈਂ ਧਰਿ ਉਪਦੇਸੈਂ। ਚਾਲ ਚਲਨ ਸ਼ੌਕੀਨੀ ਪੀਨੀ, ਰਾਖੈ ਏਹੁ ਬਿਸੇਸੈਂ[10]। ਪੇਖਿ ਅਰੂਜ[11] ਨਮੂਜ[12] ਰੂਪ ਬਡ, ਪੀਰੋ ਨਾਮ ਇਕ ਕਸਬੀ[13]। ਆਸ਼ਕ ਭਈ ਗੁਲਾਬ ਦਾਸ ਪੈ, ਥਈ ਗਲੇ ਕੀ ਤਸਬੀ[14] ॥੨੨੭॥ ਵਾਰਸ ਤਿਸ ਕੇ[15] ਰਾਖੈਂ ਝਗਰਾ, ਵਹਿ ਇਸ ਬਿਨ ਨਹਿਂ ਰੈਹੈਂ। ਆਖਰ ਗਏ ਗੁੱਜਰਾਂਵਾਲੇ,

---

[1]ਚੰਗੇ ਢੰਗ ਨਾਲ। [2]ਬਹੁਤ। [3]ਕਿਤਨੇ ਭਾਵ ਬਹੁਤੇ। [4]ਬੇਅੰਤ ਰੂਪ ਹਰੀ ਦੀ [ਤੇਤੇ] ਸਾਰੇ ਚਰਚਾ ਕਰਦੇ ਰਹਿੰਦੇ ਸਨ। [5]ਖੁੱਲ੍ਹਾ ਵਰਤਾਰਾ। [6]ਦੋਸ਼ ਰੂਪ ਨੰਬਰ ਲਾਉਂਦਾ ਹੈ। [7]ਹਿੰਦੂ ਤੁਰਕ ਦੀ ਹੱਦ ਦੇ [ਮੱਦ] ਚਿੰਨ੍ਹਾਂ ਨੂੰ ਬਹੁਤ ਤਰ੍ਹਾਂ ਕਰਕੇ ਰੱਦ ਕਰਦਾ ਹੈ। [8]ਭੇਖ ਦਾ ਚਿੰਨ੍ਹ ਨਹੀਂ ਕਰਦੇ। [9]ਉਹ ਆਪ ਵੀ ਇਹ ਗਲ ਮੰਨਦੇ ਹਨ। [10][ਪੀਨੀ] ਬਹੁਤੀ ਸ਼ੌਕੀਨੀ ਵਾਲਾ ਹੀ ਏਹ ਬਹੁਤਾ ਚਾਲ-ਚਲਨ ਰਖਦਾ ਹੈ। [11]ਪ੍ਰਤਾਪ। [12]ਤੂਕੀ। [13]ਵੇਸਵਾ। [14]ਮਾਲਾ। [15]ਤਿਸ ਵੇਸਵਾ ਦੇ ਮਾਲਕ।

ਵਾਰਸ ਤਿਸ ਕੋ ਲੈ ਹੈਂ। ਇਤੈ ਗੁਲਾਬ ਦਾਸ ਭੀ ਤਿਸ ਬਿਨ, ਰਹਿ ਨ ਸਕਯੋ ਬਸਿ ਮੋਹੈਂ[1]। ਚਤੁਰ ਸਿੰਘ ਕਾਲਾ ਸਿੰਘ ਚੇਲੇ, ਪਠੇ ਮੰਗਾਈ ਸੋ ਹੈ ॥੨੨੮॥ ਨਿਸ ਕੌ ਕੱਢ ਲਯਾਏ ਤਿਸ ਕੌ, ਨਿਜ ਕੰਧਯੋਂ ਪਰ ਚਾ ਕੈ[2]। ਪੇਖਿ ਗੁਲਾਬ ਦਾਸ ਖੁਸ਼ਿ ਥੀਓ, ਫਨੀ ਮਨੀ ਜਯੋਂ ਪਾ ਕੈ[3]। ਥਾ ਜ਼ਰਨੈਲ ਇਲਾਹੀ ਖਾਂ ਭੀ, ਦੋਸਤ ਪੀਰੋ ਕੇਰੋ । ਪੀਰੋ ਕੇ ਭਾਈਆਂ ਕੋ ਤਿਸ ਨੈ, ਦੀਨੀ ਫੌਜ ਬਧੇਰੋ ॥੨੨੯॥ ਮੀਆਂ ਮੀਰ ਕੇ ਵੀਚ ਮਕਬਰੇ, ਘੇਰੇ ਉਨ ਇਹੁ ਆਈ। ਦਾਸ ਗੁਲਾਬ ਪਾਸ ਭੀ ਦੋ ਸੌ, ਸਿੰਘ ਅਏ ਸੁਨਿ ਧਾਈ[4]। ਚਲੀ ਬੰਦੂਕ ਤਹਾਂ ਤਿਯ ਬਦਲੇ, ਜ਼ਖਮੀ ਕੇਤਿਕ ਥਾਏ[5] । ਮਹਾਰਾਜ ਨੈ ਖਬਰ ਪਾਇ ਕੈ, ਲਰਨੋ ਉਭੈ[6] ਹਟਾਏ॥੨੩੦॥ ਚੱਠੇ ਗ੍ਰਾਮ ਗੁਲਾਬ ਦਾਸ ਤਬਿ, ਲੈ ਪੀਰੋ ਕੋ ਆਯੋ। ਰਹਯੋ ਹਮੇਸ਼ ਬਿਸ਼ੇਸ਼ ਤਹਾਂ, ਨਿਜ ਡੇਰਾ ਖੂਬ ਸਜਾਯੋ। ਤਬਿ ਲੌ ਜੰਗ ਭਯੋ ਸਤਲੁਜ ਕਾ, ਸਿੱਖ ਮਿਲਾਪੀ ਤਾਂ ਕੇ। ਨਿਜ ਨਿਜ ਧਨ ਅਸਵਾਬ ਇਮਾਨਤ, ਰਖਿ ਤਹਿ ਜੂਝੇ ਜਾ ਕੇ[7] ॥੨੩੧॥ ਮਰੇ ਅਧਿਕ ਥੋਰੇ ਹੀ ਆਏ, ਸੋ ਭੀ ਭਏ ਵਿਰਾਗੀ ਜੀ । ਦੌਲਤ ਉਨ ਕੀ ਰਹੀ ਇਸੀ ਢਿਗ, ਰੌਣਕ ਬਢਨੇ ਲਾਗੀ ਜੀ। ਫਿਰ ਜਬਿ ਘਰ ਲਹੌਰ ਕਾ ਟੂਟਯੋ[8] ਸਿੱਖ ਤਿਸ ਢਿਗ ਬਹੁ ਆਏ ਜੀ । ਸੀਖੈਂ ਚਰਚਾ ਗਯਾਨ ਮਹਾਨੈ, ਚੇਲੇ ਤਿਹ ਸਦਵਾਏ ਜੀ ॥੨੩੨॥ ਨਿਤ ਪ੍ਰਤਿ ਸਭਾ ਲਗਾਇ ਪਲੰਘ ਪਰ, ਦਾਸ ਗੁਲਾਬ ਥਿਰੈ ਹੈ ਜੀ। ਕਲਗੀ ਜਿਗ੍ਹਾ ਪੁਸ਼ਾਕ ਸਜੇ ਕੈ, ਊਪਰ ਚੌਰ ਕਰੈ ਹੈ ਜੀ। ਆਗੇ ਚੋਬਦਾਰ ਠਾਢੇ ਰਹਿ, ਸੁਜਸ ਨਕੀਬ[9] ਉਚਰ ਹੈਂ ਜੀ । ਚੇਲੇ ਝੁਕਿ ਝੁਕਿ ਕਰਤ ਸਲਾਮਾਂ, ਸਤਿਗੁਰੁ ਸਾਹਿਬ ਰਰ ਹੈਂ[10] ਜੀ ॥੨੩੩॥ ਪੀਰੋ ਕੇ ਸਬੱਬ ਤੈ ਬੇਸਜਾ, ਥੀਂ ਮੁਰੀਦ ਬਹੁ ਹੋਈ ਜੀ। ਸਭਾ ਵੀਚ ਮੁਜਰਾ[11]

---

[1]ਮੋਹ ਦੇ ਵਸ ਹੋ ਕੇ। [2]ਆਪਣਿਆਂ ਮੋਢਿਆਂ ਤੇ ਚੁੱਕ ਕੇ। [3]ਜਿਵੇਂ ਸ਼ੇਸ਼ਨਾਗ ਮਣੀ ਲੱਭ ਕੇ ਖੁਸ਼ ਹੁੰਦਾ ਹੈ। [4]ਦੌੜ ਕੇ। [5]ਹੋ ਗਏ। [6]ਦੋਵੇਂ। [7]ਜਾ ਕੇ ਸ਼ਹੀਦ ਹੋ ਗਏ। [8]ਮਹਾਰਾਜਾ ਰਣਜੀਤ ਸਿੰਘ ਦੀ ਬਾਦਸ਼ਾਹੀ ਖਤਮ ਹੋ ਗਈ। [9]ਅੱਗੇ ਅੱਗੇ ਜਸ ਕਰਨ ਵਾਲੇ। [10]ਕਹਿੰਦੇ ਹਨ। [11]ਨਾਚ।

ਕਰਨੇ ਕੋ, ਹਾਜ਼ਰ ਰਹਿ ਹੈਂ ਸੋਈ ਜੀ। ਕੀਰਤਨ ਕਥਾ ਠੌਰ ਨਿਤ ਮੁਜਰਾ,
ਹੋਇ ਕੰਚਨੀਂ ਕੇਰੈਂ[1] ਜੀ। ਰਾਠ[2] ਕਾਠ[3] ਬਾਹਾਦਰ ਧਾੜਵੀ[4],ਧਨੀ ਸੂਦਾਰ
ਬਧੇਰੈਂ ਜੀ॥੨੩੪॥ ਸਾਯ ਕੀਨ ਤਾਮਾਸ਼ ਬੀਨ ਤਹਿੰ,ਹਿੰਦੂ ਤੁਰਕ ਅਪਾਰੈਂ
ਜੀ[5]। ਰੈਹੈਂ, ਚਰਚਾ ਗਯਾਨ ਸਿਖੈ ਹੈਂ, ਥੈਹੈਂ[6] ਸੇਵਕ ਭਾਰੈਂ ਜੀ। ਹਿੰਦੂ
ਤੁਰਕ ਕੀ ਸ਼ਰ੍ਹਾ ਹੱਦ ਜੋ ਹੈ, ਸੋ ਘੋਲ ਪਿਲਾਏਂ[7] ਜੀ। ਓਅੰ ਸੋਹੰ ਦੇ ਗੁਰੁ-
ਮੰਤਰ, ਪਚੀ-ਪ੍ਰਕ੍ਰਿਤਿ ਦਿਵਾਏ ਜੀ[8]॥੨੩੫॥ ਗੁਰੂ ਪੀਰ ਨਿਜ ਇਸ਼ਟ ਦੇਵ
ਲੌ, ਸ਼ਰ੍ਹਾ ਨ ਕੋ ਰਖਵਾਏ ਜੀ। ਆਪਨੀ ਮਰਜੀ ਕੇਸ ਰਖੈ ਕੋ, ਚਾਹੋ ਮੂੰਡ
ਮੁੰਡਾਏ[9] ਜੀ। ਖਾਨ ਪਾਨ ਮਨ ਭਾਵਤ ਖਾਵੇ, ਪਾਪ ਪੁੰਨਯ ਨਹਿੰ ਕਾਏ
ਜੀ। ਨਰਕ ਸੁਰਗ ਦੁਖ ਸੁਖ ਬਿਨ ਔਰੈਂ, ਨਹਿੰ ਕੋਊ ਕਿਸ ਠਾਂਏ[10] ਜੀ
॥੨੩੬॥ ਦੇਵੈ ਦੰਡ ਸੁਕਾਰ ਜਾਂਹਿ ਤੇ, ਪਾਪ ਕਰਮ ਹੈ ਸਾਏ[11] ਜੀ। ਚੇਤਨ
ਬ੍ਰਹਮ ਇਹੀ ਹੈ ਆਤਮ, ਔਰੈਂ ਪ੍ਰਭੂ ਨ ਕਾਏ ਜੀ। ਯੌਂ ਉਪਦੇਸ਼ ਬਿਸੇਸ
ਦਿਢੈ ਕੈ, ਭਰਮ ਕਲੇਸ਼ ਮਿਟਾਏ ਜੀ। ਬਰਣਾਸ਼੍ਰਮ ਲੌ ਧਰਮ ਉਠਾਵੈ,
ਨਿੰਦੇ ਸ਼ਰ੍ਹਾ ਮਹਾਂਏ[12] ਜੀ॥੨੩੭॥ ਮੌਜ ਬਿਲਾਸ,ਬਿਵੇਕ ਮਾਲ,ਗੋਲਾਬ-
ਚਮਨ ਲੌ ਪੋਥੀ ਜੀ। ਰਚੀ ਗੁਲਾਬ ਦਾਸ ਨਿਜ ਕਵਿਤਾ, ਵਿਰਤ ਭਗਤ
ਤੇ ਥੋਥੀ[13] ਜੀ। ਜਿਨ ਕੋ ਪਦ ਸੁਨ ਲੋਗ ਹਜਾਰੋਂ, ਥੀਏ ਅਤੀ ਖੁਲਾਸੈਂ[14]
ਜੀ। ਸਤ ਸੰਤੋਖ ਧਰਮ ਜਪ ਤਪ ਤਜਿ, ਬ੍ਰਹਮ ਆਪ ਕੌ ਭਾਸੈਂ[15] ਜੀ॥
੨੩੮॥ ਬਾਂਕੇ[16] ਟੇਢੇ ਪਹਿਨ ਪੁਸ਼ਾਕੇ, ਬਨੇਂ ਰਹੈਂ ਸ਼ੌਕੀਨੇ ਜੀ। ਜੈਸ ਕੈਸ
ਜੋਊ ਕਿਛੁ ਮਿਲ ਹੈ, ਗਿਲ ਹੈਂ[17] ਸ਼ਰ੍ਹਾ ਬਿਹੀਨੇ ਜੀ। ਕਿਯ ਬਦਨਾਮ

---

[1]ਵੇਸਵਾਵਾਂ ਦਾ। [2]ਲੜਾਕੇ। [3]ਕੱਦਾਂ ਵਾਲੇ। [4]ਲੁਟੇਰੇ। [5]ਬਹੁਤੇ ਹਿੰਦੂ ਤੁਰਕ ਤੇ ਤਮਾਸ਼ਾ ਵੇਖਣ ਵਾਲਿਆਂ ਨੂੰ ਆਪਣੇ ਸਾਏ ਭਾਵ ਪ੍ਰਭਾਵ ਹੇਠ ਕਰ ਲਿਆ। [6]ਹੋ ਜਾਂਦੇ ਹਨ। [7]ਭਾਵ ਖਤਮ ਕਰ ਦਿੱਤੀ। [8][ਓਅੰ] ਪ੍ਰਮੇਸ਼ਰ [ਸੋ] ਉ[ਹੰ] ਮੈਂ ਹੀ ਹਾਂ। ਇਹ ਗੁਰ-ਮੰਤ੍ਰ ਦੇ ਕੇ ਪੱਚੀ ਪ੍ਰਕ੍ਰਿਤੀਆਂ ਵਾਲੇ ਸਥੂਲ ਸ਼ਰੀਰ ਨੂੰ ਹੀ ਆਤਮਾ ਦ੍ਰਿੜ ਕਰਾਉਂਦਾ ਹੈ। [9]ਸਿਰ ਮੁੰਨਾ ਲਵੇ। [10]ਕਿਸੇ ਥਾਂ ਕੋਈ ਨਹੀਂ। [11]ਉਹੋ ਹੀ। [12]ਧਰਮ ਦੇ ਚਿੰਨ੍ਹਾਂ ਨੂੰ ਬਹੁਤ ਨਿੰਦਦਾ ਹੈ। [13]ਭਗਤੀ ਦੇ ਵਰਤਾਰੇ ਤੋਂ ਖਾਲੀ ਹੈ। [14]ਬਹੁਤੇ ਖੁੱਲ੍ਹੇ ਅਚਾਰ ਵਾਲੇ। [15]ਪ੍ਰਤੀਤ ਕਰਦੇ ਹਨ। [16]ਸੁੰਦਰ। [17]ਖਾ ਲੈਂਦੇ ਹਨ।

ਗੁਲਾਬ ਦਾਸ ਕੋ, ਮੂਰਖ ਲੋਗੈਂ ਤਿਨ ਹੈਂ ਜੀ । ਸਹੀ ਗਯਾਨ ਥਾ ਉਨੈਂ ਦਿਢਾਯੋ, ਸਮਝੀ ਰਮਜ਼ ਨ ਇਨ ਹੈਂ ਜੀ ॥੨੩੯॥ ਜਯੋਂ ਇਕ ਨ੍ਰਿਪ ਰਾਗ ਨਹਿੰ ਸਮਝੈ, ਰਾਣੀ ਦਯੋ ਅਸ਼ਾਰਾ ਜੀ । ਸੂਹੀ ਕੁੜਤੀ ਦਿਖਰਾਈ ਉਨ, ਕੁੜਤੀ ਰਾਗ ਉਚਾਰਾ ਜੀ । ਯੌ ਹੀ ਗੁਲਾਬ ਦਾਸ ਥਾ ਗਯਾਨੀ, ਪੂਰਨ ਪੁਰਖ ਮਹਾਨੈ ਜੀ । ਪੈ ਉਨ ਬਿਨ ਅਧਿਕਾਰਿ[1] ਦਿਢਾਯੋ, ਸਭਿ ਕੋ ਬ੍ਰਹਮ ਗਯਾਨੈ ਜੀ ॥੨੪੦॥ ਯਾਂਹੀ ਤੈ ਜਿਸ ਪਿੰਡ ਮੈਂ ਜਾਇ, ਗੁਲਾਬ ਦਾਸੀਆ ਰੈਹੈ ਜੀ । ਸੁਨ ਕੈ ਬਚਨ ਗੱਭਰੂ ਤਿਸ ਤੈ, ਅਤੀ ਖੁਲਾਸੇ ਥੈਹੈਂ ਜੀ । ਇਕ ਤੌ ਜ੍ਵਾਨੀ ਉਮਰ ਮਹਾਨੀ, ਸਹਜੇ ਹੁਤੀ ਅੰਧੇਰੀ ਜੀ । ਦੁਤੀਏ ਪਾਪ ਪੁੰਨਯ ਡਰ ਚੂਕੋ, ਇਹ ਪੁਠ[2] ਚਢੀ ਬਧੇਰੀ ਜੀ॥੨੪੧॥ਮਾਝੇ ਮਾਲਵੇ ਪੋਠੋਹਾਰੈਂ, ਫੈਲਯੋ ਇਹ ਮਤ ਭਾਰੈਂ ਜੀ । ਦੇਖਾ ਦੇਖੀ ਜ੍ਵਾਨ ਤੀਆ ਨਰ, ਚੋਰੈਂ ਯਾਰ ਲਵਾਰੈਂ[3] ਜੀ । ਖੁਦ ਹੀ ਭਏ ਵਿਦਾਂਤੀ ਨਾਸਤਕ, ਧੂੰਮ ਮਚੀ[4] ਜਗ ਮੈਂਹੈਂ ਜੀ। ਬੇਟੀ ਬਹੂ ਨਿਕਾਲੈਂ ਦੌਲਤ, ਮਾਸ ਸ਼ਰਾਬ ਛਕੈ ਹੈਂ ਜੀ ॥ ੨੪੨॥ ਉਸੀ ਜ਼ਮਾਨੇ ਮੈਂ ਇਸ ਮਤ ਕੋ, ਮਦਦ ਮਿਲੀ ਇਕ ਔਰੈਂ ਜੀ । ਮੱਘੀ-ਸ਼ਾਹ ਮਨਸੂਰ ਪੁਰੇ ਮੈਂ, ਬਿਦਤਯੋ ਯੌਂਹੀ ਗੌਰੈਂ[5] ਜੀ । ਦੁਤੀ ਰਮੇਸ੍ਵਰ ਪੁਰੀ ਗੁਸਾਂਈਂ, ਪਿੰਡ ਮਾਨਸਾ ਰੈਹੈ ਜੀ । ਵਹਿ ਭੀ ਐਨ ਗੁਲਾਬ ਦਾਸ ਸਮ, ਸੁਸਕੈਂ[6] ਗਯਾਨ ਦਿਢੈ ਹੈਂ ਜੀ॥੨੪੩॥ ਇਹੁ ਉਦਾਸੀਓਂ ਮੈਂ ਸੇ ਬਿਗਰਯੋ, ਵਹਿ ਸੰਨਯਾਸੀਓਂ ਮੋਂਹੈਂ ਜੀ । ਕਾਲੰਗਯਾਰੀ ਦੁਹੂੰ ਖੇਤ੍ਰੂੰ, ਪਰੀ ਰੰਗ ਦਿਯ ਖੋਹੈ[7] ਜੀ । ਇਸ ਕੇ ਭਏ ਗੁਲਾਬ ਦਾਸੀਏ, ਉਨ ਕੇ ਮੌਜੀ ਰੋਡੇ ਜੀ । ਲਾਖੋਂ ਲੋਗ ਖਰਾਬ ਕਰੇ ਇਨ, ਐਸੇ ਭਏ ਸੁ ਭੇਡੇ[8] ਜੀ ॥ ੨੪੪॥ ਮੂੜ੍ਹੇ ਕੁਰਸੀ ਪਲੰਘ ਛੱਤ੍ਰ ਬਡ, ਰਾਖੈਂ ਸੰਗ ਸਜੈ ਹੈਂ ਜੀ । ਰੰਘੜੇਟੇ[9] ਚੰਮਾਰ

---

[1] ਯੋਗਤਾ ਤੋਂ ਬਿਨਾਂ । [2] ਪਾਹ, ਪਾਣ । [3] ਬਕਬਾਦੀ, (ਅ) ਝੂਠੇ ਵਾਅਦੇ ਕਰਨ ਵਾਲਾ । [4] ਡੰਡ ਰੌਲਾ ਪੈ ਗਿਆ । [5] ਬਹੁਤਾ ਮਸ਼ਹੂਰ ਹੋ ਗਿਆ । [6] ਸੁੱਕਾ ਹੀ । [7] ਦੋਹਾਂ ਉਦਾਸੀਆਂ ਤੇ ਸੰਨਿਆਸੀਆਂ ਦੇ ਭੇਖਾਂ ਰੂਪ ਖੇਤਾਂ ਵਿੱਚ ਕਾਂਗਿਆਰੀ ਪੈ ਗਈ ਜਿਸ ਨੇ ਦੋਹਾਂ ਭੇਖਾਂ ਦਾ ਰੰਗ (ਜਸ) ਗਵਾ ਦਿੱਤਾ । [8] ਭੈੜੇ, ਮਾੜੇ । [9] ਮਜ਼ਹਬੀ ।

ਬਿਗਾਰੀ, ਪਿੰਡੋ ਪਿੰਡ ਪੁਚੈ ਹੈਂ ਜੀ । ਜਾਵੈਂ ਜਹਾਂ ਬਿਰਾਵੈਂ ਸਜ ਵਜ[1], ਬਹੁ ਬਕਿ[2] ਗਯਾਨ ਸੁਨੈ ਹੈਂ ਜੀ। ਚਰਚਾ ਕਰੈਂ ਬਤਿੰਡੇ[3] ਜਲਪਾ[4], ਦੰਗੇ ਬਹੁ ਠਾਂ ਥੇਹੈਂ ਜੀ ॥੨੪੫॥ ਖੇਹੈਂ ਰੋਟੀ ਮਾਂਗ ਦੂਧ ਘ੍ਰਿਤ, ਪਿੰਡੋ ਪਿੰਡ ਫਿਰੈਂ ਹੈਂ ਜੀ। ਢੱਡ ਸਾਰੰਗੀ ਬਜਵੈ ਕੈ ਬਹੁ, ਮਿਰਜਾ ਹੀਰ ਸੁਨੈ ਹੈਂ ਜੀ। ਚੋਰ ਲਵਾਰ[5] ਮਿਲੇ ਰਹਿ ਇਨ ਮੈਂ, ਚੋਰੀ ਕਰਿ ਸੋ ਲਜਾਵੈਂ ਜੀ । ਅਤਰ ਫੁਲੇਲ ਪੁਸ਼ਾਕੈਂ ਦਾਰੂ[6], ਆਦਿਕ ਖ੍ਰਚ ਚਲਾਵੈਂ ਜੀ॥੨੪੬॥ ਬਢੇ ਲੋਗ ਇਹੁ ਅਤਿਸੈ ਜਬਿ ਹੀ,ਮਾਚਯੋ ਰੌਰ ਅਪਾਰੈਂ ਜੀ। ਤਬਿ ਪਟਲੇਸ ਮ੍ਰਿਗੇਸ ਨਰੇਂਦ੍ਰ, ਨ੍ਰਿਪ ਭਰਪੂਰ ਉਦਾਰੈਂ[7] ਜੀ। ਸਿਰੀ ਵਜੀਰ ਸਿੰਘ[8] ਧਰਮਾਤਮ, ਔਰ ਸਰੂਪ ਮ੍ਰਿਗੇਸੈਂ[9] ਜੀ। ਆਦਿਕ ਰਾਜਗਾਨ[10] ਸਰਦਾਰੈਂ, ਪਕਰੇ ਏਹੁ ਬਿਸੇਸੈਂ ਜੀ ॥੨੪੭॥ ਜੋਊ ਗੁਲਾਬ ਦਾਸੀਆ ਮੌਜੀ, ਜਹਾਂ ਮਿਲਯੋ ਤਹਿੰ ਪਕਰਯੋ ਜੀ। ਬਲਕੈ ਉਸੀ ਵਜਾ ਕੇ ਔਰੈਂ[11], ਥੇ ਜੁ ਤਿਨੈਂ ਭੀ ਜਕਰਯੋ[12] ਜੀ। ਤਯੋਂ ਹੀ ਅੰਗ੍ਰੇਜ਼ੀ ਏਲਾਕੇ ਮੈਂ, ਜਮਾਨਤਾਂ ਬਾਂਈਂ[13] ਜੀ। ਚੌਧਰੀਆਂ ਨੇ ਸਜ਼ਾ ਦਿਲਾਈ, ਅਨਿਕੈਂ[14] ਲੁੱਚਯੋਂ ਤਾਂਈਂ ਜੀ ॥ ੨੪੮ ॥ ਉੱਨੀ ਸੌ ਬਾਰਾਂ ਤੇ ਚੌਦਾਂ ਲੌ, ਜਬਿ ਹੋਈ ਐਸੇ ਜੀ । ਪੈ ਉਬਾਲ ਮੈਂ[15] ਜਲ ਜਯੋਂ ਪਰ ਹੈ, ਘਟੇ ਲੋਗ ਇਹੁ ਤੈਸੇ ਜੀ। ਡੰਡਾ ਪੀਰ ਲੁਚੇ ਲੰਡਯੋਂ ਕਾ, ਖੰਡ ਪਖੰਡ ਸੁਟੈ ਹੈ[16] ਜੀ। ਪੈ ਤਬਿ ਪ੍ਰਖਯੋ ਗਯੋ ਕੂਰ ਸੱਚ, ਹਮ ਭੀ ਥੇ ਤਿਨ ਮੈਹੈਂ ਜੀ ॥੨੪੯॥ ਡਰਤ ਗੁਲਾਬ ਦਾਸੀਏ ਮੌਜੀ, ਇਸ ਮਤ ਕੋ ਤਜਿ ਰਾਸੀ[17] ਜੀ। ਲਗੇ ਨਿਰਮਲੇ ਸਾਧੂ ਸਦਾਵਨ, ਸੰਨਯਾਸੀ ਓਦਾਸੀ ਜੀ।

---

[1]ਬਹੁਤਾ ਸਜ ਕੇ ਬੈਠਦਾ ਹੈ। [2]ਬੋਲ ਕੇ। [3]ਇਕ ਪ੍ਰਕਾਰ ਦੀ ਚਰਚਾ, ਦੂਜੇ ਦਾ ਪੱਖ ਡੇਗਣ ਲਈ ਛਲ, ਕਪਟ, ਈਰਖਾ, ਹਠ ਨਾਲ ਮਿਲੀ ਚਰਚਾ । [4]ਇਕ ਪ੍ਰਕਾਰ ਦੀ ਚਰਚਾ, ਆਪਣੇ ਮਤ ਦੀ ਪੁਸ਼ਟੀ ਲਈ ਦੂਜੇ ਦੀ ਦਲੀਲ ਨੂੰ ਰੱਦ ਕਰਨਾ। [5]ਬਕਬਾਦੀ, (ਅ) ਝੂਠੇ ਵਾਅਦੇ ਕਰਨ ਵਾਲੇ। [6]ਸ਼ਰਾਬ। [7]ਸ੍ਰੇਸ਼ਟ ਰਾਜਾ ਭਰਪੂਰ ਸਿੰਘ ਨਾਭਾ ਪਤੀ। [8]ਮਹਾਰਾਜਾ ਫਰੀਦਕੋਟ। [9]ਮਹਾਰਾਜਾ ਜੀਂਦ। [10]ਰਾਜਿਆਂ। [11]ਸਗੋਂ ਉਸੇ ਤਰ੍ਹਾਂ ਦੇ ਹੋਰ। [12]ਜਕੜ ਲਿਆ ਕਸ ਕੇ ਬੰਨ੍ਹ ਲਿਆ। [13]ਜ਼ਿਮੇਵਾਰੀਆਂ ਹੋਈਆਂ। [14]ਅਨੇਕਾਂ। [15]ਦੁੱਧ ਦੇ ਉਬਾਲ ਵਿੱਚ। [16]ਪਖੰਡ ਨੂੰ ਨਾਸ ਕਰ ਸੁੱਟਦਾ ਹੈ। [17]ਸਾਰੇ ਛੱਡ ਕੇ।

ਤਬੈ ਗੁਲਾਬ ਦਾਸ ਨੈ ਭੀ, ਬਹੁ ਪਕਰਿ ਬਿਗਾਰੀ ਐਂਠੇ[1] ਜੀ। ਸਿਦਕੀ ਕਾਯਮ ਰਹੇ ਕੇਚਿਤੈਂ[2], ਕਾਚੇ ਥੇ ਫਿਰ ਬੈਠੇ ਜੀ ॥ ੨੫੦ ॥ ਔਪਰ ਛੋਡਿ ਬਿਕਾਰ ਅਨੇਕੈਂ, ਨੇਕ ਕਾਰ ਮੈਂ ਆਏ ਜੀ। ਫਿਰਕਾ[3] ਕਾਯਮ ਰਹਯੋ ਏਹੁ ਭੀ, ਹੈ ਅਬਿ ਲੌ ਬਹੁ ਭਾਏ[4] ਜੀ। ਯਦੀ ਗੁਲਾਬ ਦਾਸ ਕੇ ਚੇਲੇ, ਲਾਯਕ ਹੁਤੇ ਅਨੇਕੈਂ ਜੀ। ਪੈ ਇਕ ਸਾਹਿਬ ਸਿੰਘ ਘੁਮਾਰ ਕੇ, ਬੇਟੇ ਕੋ ਲਖਿ ਨੇਕੈਂ ਜੀ ॥੨੫੧॥ ਨਿਜ ਚੇਲਾ ਕਰ ਬਜਾਹਿ ਦਯੋ ਵਹਿ, ਠੌਰ ਆਪਨੀ ਥਾਪਯੋ ਜੀ। ਨਾਮ ਧਰਯੋ ਹਰਿਗੋਬਿੰਦ ਸਾਹਿਬ, ਹੈ ਅਬਿ ਲੌ ਸੋ ਜਾਪਯੋ[5] ਜੀ। ਤੇਗ ਬਹਾਦਰ ਨਾਮ, ਤਾਂਹਿ ਕੇ ਸੁਤ ਕਾ, ਧਰਯੋ ਬਨਾਈ ਜੀ। ਹੇਤ ਖਿਝਾਵਨ ਸਿੱਖਨ ਕੋ ਇਹੁ, ਜਾਨ ਬੂਝ ਚਿੜ[6] ਲਾਈ ਜੀ ॥੨੫੨॥ ਜੋਗ ਭੋਗ ਦੋਨੋ ਬਡ ਮਾਣੇ, ਪੀਰੋ ਦਾਸ ਗੁਲਾਬੈਂ ਜੀ। ਬਾਤਨ ਸੈਂ ਪੁਜਵਾਯੋ ਨਿਜ ਕੋ, ਚਲ ਭੀ ਚਾਲ ਖਰਾਬੈਂ[7] ਜੀ। ਜੋਰ ਅਕਲ ਕੇ ਔਰ ਜਨੋ ਕੋ, ਨਟ ਜਯੋਂ ਨਾਚ ਨਚੈ ਹੈ ਜੀ। ਬਿਨ ਜਪ ਤਪ ਅਜਮਤ ਦਿਖਰਾਏ, ਫਿਰਕਾ ਗਯੋ ਚਲੈ ਹੈ ਜੀ॥੨੫੩॥ ਉੱਨੀ ਸੈ ਓਣੱਤੀ ਮੈਂ ਜਬਿ, ਪੀਰੋ ਮ੍ਰਿਤੂ ਪਾਈ ਜੀ। ਦਾਸ ਗੁਲਾਬ ਮਾਸ ਅੱਠ ਪਾਛੈ, ਰਹਿ ਬੀਮਾਰ ਤਿਥਾਂਈ[8] ਜੀ। ਭਾਦੋਂ ਸੁਦੀ ਦ੍ਵਾਦਸੀ ਕੋ ਫਿਰ, ਸੰਮਤ ਤੀਸ ਮਧੈ ਹੈ[9] ਜੀ। ਤਨ ਤਜ ਕਰਿ ਪਰਲੋਕ ਸਿਧਾਰਯੋ, ਏਹੁ ਵਸੀਹਤ ਕੈਹੈ[10] ਜੀ ॥੨੫੪॥ ਵੀਚ ਕਬਰ ਪੀਰੋ ਕੀ ਮੁਝ ਕੋ, ਦਫਨਾਯੋ[11] ਤੁਮ ਆਛੇ ਜੀ। ਸ਼ਰ੍ਹਾ ਤੁਰਕ ਹਿੰਦੁਨ ਕੀ ਕੋਈ, ਕਰਯੋ ਨ ਹਮਰੀ ਪਾਛੇ ਜੀ। ਸੋਈ ਬਚਨ ਮਾਨ ਚੇਲਯੋਂ ਨੈ, ਦਫਨਾਯੋ ਸੋ ਤੈਹੈਂ[12] ਜੀ। ਗੋਰ ਮਕਬਰਾ[13] ਏਕ ਦੂਹੂੰ ਕਾ, ਬਨੀ ਸਮਾਧ ਤਹੈਂ ਹੈ ਜੀ ॥੨੫੫॥ ਆਛੀ ਪ੍ਰੀਤਿ ਨਿਬਾਹੀ ਸਾਛੀ[14], ਲੋਗ ਦੂਹੂੰ ਕੋ ਕੈਹੈਂ ਜੀ। ਚੇਲੇ

---

[1] ਵਿਗੜੇ ਹੋਏ ਪਕੜ ਕੇ [ਐਂਠੇ] ਖਿੱਚੇ ਭਾਵ ਸਜ਼ਾ ਦਿੱਤੀ। [2] ਕਿਤਨੇ ਹੀ। [3] ਭੇਖ, ਪੰਥ। [4] ਬਹੁਤ ਤਰ੍ਹਾਂ। [5] ਜਾਣਿਆਂ ਹੈ। [6] ਖਿਝ। [7] ਖਰਾਬ ਚਾਲ ਚੱਲਕੇ ਵੀ। [8] ਉਸੇ ਥਾਂ। [9] ਸੰ: ੧੯੩੦ ਬਿ: ਭਾਦੋਂ ਸੁਦੀ ੧੨ ਨੂੰ। [10] ਆਪਣੇ ਮਰਨ ਪਿਛੋਂ ਕਿਸੇ ਕੰਮ ਕਰਨ ਦੀ ਸਿੱਖਿਆ ਦੀ ਲਿਖਤ ਕਰਕੇ। [11] ਦਬਿਓ। [12] ਓਥੇ। [13] ਕਬਰ ਉਤੇ ਬਣਿਆਂ ਮਕਾਨ। [14] ਬਹੁਤ ਚੰਗੀ।

ਮਾਥ ਝੁਕਾਤ ਤਹਾਂ, ਤਿਹਂ ਫੂਲ ਪ੍ਰਸ਼ਾਦ ਚਢੈ ਹੈਂ ਜੀ। ਮੇਲਾ ਹੋਤ ਹੋਲੀਆਂ ਮੇਂ ਬਡ, ਜੁਰ ਹੈਂ ਲੋਗ ਅਪਾਰੇਂ ਜੀ। ਸੇਵਕ ਸਾਧ ਗੁਲਾਬ ਦਾਸ ਕੇ, ਭੇਟਾ ਦੇਤ ਹਜ਼ਾਰੇਂ ਜੀ ॥੨੫੬॥ ਲੌਪੁਰ ਕਾਸੂਰੋਂ ਬਹੁ ਬੇਸਜ਼ਾ, ਮੁਜਰੇ[1] ਜਾਇ ਦਿਖੈ ਹੈਂ ਜੀ। ਉਡਤ ਗੁਲਾਲ[2] ਬਿਸਾਲ ਖੁਸ਼ੀ ਯੁਤ, ਪਾਂਚਕ ਰੋਜ ਰਹੈ ਹੈ ਜੀ। ਗਾਥ ਗੁਲਾਬ ਦਾਸੀਓਂ ਕੇਰੀ, ਸੁਨੀ ਪਿਖੀ ਦਿਢ[3] ਜੈਸੀ ਜੀ। ਪੱਖ ਪਾਤ ਬਿਨ ਗਯਾਨ ਸਿੰਘ ਸਭਿ, ਕਥੀ ਜਥਾਰਥ[4] ਤੈਸੀ ਜੀ ॥੨੫੭॥ ਦੋਹਰਾ ॥ ਗਾਥਾ ਹੀਰਾ ਦਾਸੀਏ, ਸੰਤਨ ਕੀ ਸੁਨ ਲੇਹੁ। ਭਏ ਜੈਸ ਅਬਿ ਹੈਂ ਭਲੇ, ਤੈਸੇ ਹੀ ਕਹਿ ਦੇਹੁਂ ॥੨੫੮॥ ਕਬਿੱਤ ॥ ਦੇਸ ਮਾਝੇ ਮਾਂਹਿ ਏਕ ਸੁਰ-ਸਿੰਘ ਪਿੰਡ ਆਹਿ, ਅੱਬਦੁੱਲਾ ਮੋਚੀ ਤਾਂਹਿ ਠੌਰ ਥਾ ਰਹਾਵਤੇਂ। ਸੰਮਤ ਸਤਾਹਟੇ ਮੈਂ[5] ਭਯੋ ਤਾਂਕੇ ਪੂਤ ਏਕ, ਬਾਲਪਨ ਹੀ ਤੈ ਨੇਕ ਚਲਨ ਸੁਹਾਵਤੇਂ[6]। ਸਾਧੁ ਥਾ ਉਦਾਸੀ ਸਰਨ-ਦਾਸ ਖਾਸ ਤੈਹੈਂ ਵਾਸੀ[7], ਤਾਂ ਤੈ ਸੁਖ ਰਾਸੀ ਪਢੀ ਬਿਦਯਾ ਯਥਾਵਤੇਂ[8]। ਚੇਲਾ ਹੋਇ ਤਾਂਹਿ ਕੋ ਹੈ ਹੀਰਾ ਦਾਸ ਨਾਮ ਸੋਹੈ[9], ਬਿਦਤਾਯੋ ਦੇਸ ਮੋਂ ਹੈ ਭਜਨ ਪ੍ਰਭਾਵ ਤੈ ॥੨੫੯॥ ਕਾਯਮ ਲਹੌਰ ਤਬਿ ਹੁਤੋ ਰਾਜ ਸਿੰਘੀ ਜਬਿ, ਸਤਿਸੰਗੀ ਸਿੰਘ ਸਭਿ ਹੁਤੇ ਸੰਤ ਸੇਵੀ ਹੈਂ। ਫੌਜੇਂ ਮਧ ਮੌਜੇਂ ਯੁਤ[10] ਰਹਿਤ ਅਨੰਤ ਸੰਤ, ਸੌਜੇਂ[11] ਸਭਿ ਦੇਤੇ ਸਿੱਖ ਭਗਤਿ ਕਰੇਵੀ[12] ਹੈਂ। ਹੀਰਾ ਦਾਸ ਜੀ ਭੀ ਤੈਹੈਂ ਰੈਹੈ ਸਤਿਸੰਗ ਥੈਹੈ, ਬਿਰਤਿ ਬਿਬੇਕ ਦੈਹੈ ਗਯਾਨ ਸਿੱਖੈਂ ਏਵੀ ਹੈਂ[13]। ਥੀਏ ਸਤਿਸੰਗੀ ਭਾਰੇ ਸਿੱਖ ਯਾਹਿ ਕੇ ਅਪਾਰੇ, ਔਰ ਦੇਸ ਹੂੰ ਮਝਾਰੇ ਭਈ ਲੇਵਾਦੇਵੀ[14] ਹੈ ॥੨੬੦॥ ਗੰਡੀ ਪਿੰਡ ਪਾਯੋ ਡੇਰਾ ਹੀਰਾ ਦਾਸ ਨੇ ਬਡੇਰਾ, ਸਰਦਾਰ ਤਹਾਂ ਕੇਰਾ ਸੇਵਾ ਬਹੁ ਕਰਿ ਹੈ। ਕਥਾ ਕੀਰਤਨ ਕੋ ਹੈ ਪਰਚਾਰ ਰਾਖੇ ਸੋ

---

[1]ਨਾਚ। [2]ਗੁਲ ਲਾਲਾ ਦੇ ਰੰਗ ਦਾ ਸੰਘਾੜੇ ਆਦਿਕ ਦਾ ਰੰਗੀਨ ਆਟਾ ਉਡਦਾ ਹੈ। [3]ਪੱਕੀ। [4]ਸੱਚੀ। [5]ਸੰ: ੧੮੬੭ ਬਿ: ਵਿੱਚ। [6]ਨੇਕ ਚਾਲ ਚਲਣ ਵਾਲਾ ਸੋਹਣਾ। [7]ਉਥੋਂ ਦਾ ਹੀ ਖਾਸ ਵਸਨੀਕ ਸੀ। [8]ਮੁਨਾਸਬ ਰੀਤੀ ਨਾਲ। [9]ਸੋਹਣਾ ਨਾਮ। (ਅ) ਉਸ ਦਾ ਨਾਮ ਹੈ। [10]ਅਨੰਦ ਨਾਲ। [11]ਸਮੱਗ੍ਰੀ, ਸਾਮਾਨ। [12]ਸੇਵਾ ਕਰਦੇ ਹਨ। [13]ਬ੍ਰਿੱਤੀ ਵਿੱਚ ਵਿਚਾਰ ਦਿੰਦੇ ਹਨ ਤੇ ਇਸੇ ਤਰ੍ਹਾਂ ਸਿੰਘ ਉਨ੍ਹਾਂ ਤੋਂ ਗਿਆਨ ਸਿਖਦੇ ਹਨ। [14]ਲੈਣ ਦੇਣ।

ਹੈ, ਲੰਗਰ ਚਲੈਹੈ ਜੋ ਹੈ ਭਲੀ ਭਾਂਤਿ ਵਰ ਹੈ[੧]। ਆਪ ਨਾ ਨਜੀਕ ਆਵੈ ਸਿੰਘਨ ਤੈ ਕਰਵਾਵੈ, ਸੁਚਤਾਈ[੨] ਰਖਵਾਵੈ ਪਾਵੈਂ ਲੋਗ ਤਰ ਹੈਂ[੩]। ਬਿਦਯਾ ਬਿਦਾਂਤ ਗੁਰੁਬਾਨੀ ਕੋ ਸਿਧਾਂਤ, ਨਿਤ ਅਧਿਕ ਪਢਾਵੈ ਬਖਯਾਤ ਮੋਦ ਭਰ ਹੈ॥੨੬੧॥ ਥੀਓ ਜਬਿ ਜੰਗ ਫੇਰ ਸਤਲੁਜ ਕੇਰ ਢੇਰ, ਸਿੱਖ ਤਬਿ ਰੱਖ ਗਏ ਤਾਂਹਿ ਪੈ ਇਮਾਨਤੈਂ। ਅਧਿਕੈਂ ਸ਼ਹੀਦ ਤੈਹੈਂ ਥਏ ਗਏ ਭਾਗ ਕੈਹੈਂ, ਭਏ ਸਾਧੁ ਕੇਤਿਕੈ ਹੈਂ ਯਾਂਹੀ ਪਾਸ ਆਨ ਤੈ[੪]। ਦੌਲਤ ਰਹਾਈ ਵਾਹਿ[੫] ਅਧਿਕਾਈ ਪਾਸ ਤਾਂਹਿ, ਔਰ ਹੂ ਬਢਾਈ ਯਾਹਿ ਬਨਜ ਸਮਾਨਤੈਂ[੬]। ਬਾਗ ਲਗਵਾਯੋ ਜਿਮੀਂਦਾਰਾ ਹੈ ਬਢਾਯੋ ਜਾਂ ਤੈ, ਅਧਿਕੈਂ ਅਰੂਜ[੭] ਪਾਯੋ ਸੇਵਕੀ ਸਯਾਨ ਤੈ[੮] ॥੨੬੨॥ ਆਰਯੋਂ ਅਚਾਰਯੋਂ ਕੀ ਰੀਤਿ ਪਰਤੀਤਿ ਰਾਖੀ, ਤਾਂਹਿ ਬਿੱਪ੍ਰੀਤਿ ਕਬੀ ਕੋਊ ਕਾਮ ਨਾ ਕਯੋ[੯]। ਨਿਜ ਨੇਕ ਕਰਨੀ ਰਸਾਈ[੧੦] ਤੈ ਬਡਯਾਈ ਪਾਈ, ਸੇਵਕ ਥਵਾਈ ਖਲਕਤ ਸੁਖ ਹੈ ਪਯੋ । ਚੇਲੇ ਜੋਊ ਥਏ ਹੀਰਾ ਦਾਸੀਏ ਸੋ ਬਿਦਤਏ, ਰੀਤਿ ਮਰਯਾਦ ਲਏ ਭਯੋ ਭੇਖ ਯੇ ਨਯੋ। ਮਾਸ ਤੈ ਸ਼ਰਾਬ ਨਾ ਤਮਾਕੂ ਹੁੱਕਾ ਛੂਹੈਂ ਕਬੀ, ਸ਼ੁਕਲ ਕਖਾਇ ਵੇਸ ਉੱਜਲ ਰਖੈਂ ਵਯੋ[੧੧] ॥ ੨੬੩॥ ਦੋਹਰਾ ॥ ਐਪਰ ਹੀਰਾ-ਦਾਸੀਏ, ਦੁ-ਵਿਧਾ ਰੀਤਿ ਰਖਾਤ[੧੨]। ਅੱਡਣ ਸ਼ਾਹੀਓਂ ਕੀ ਤਰ੍ਹਾਂ, ਮੋਨੇ ਸਿੰਘ ਰਹਾਤ[੧੩] ॥ ੨੬੪ ॥ ਚੌਪਈ ॥ ਸਿੰਘ ਆਦਿ ਜੋ ਚੇਲਾ ਥੈਹੈ। ਤਿਸ ਕੋ ਸਿੰਘੀ ਰੀਤਿ ਰਖੈ ਹੈ। ਨਯੋ ਜੁ ਅੰਮ੍ਰਿਤ ਛਕਨਾ ਚੈਹੈ। ਪਾਂਚ ਸਿੰਘ ਮਿਲ ਤਾਂਹਿ ਛਕੈ ਹੈਂ॥੨੬੫॥ ਸੰਤ ਨਿਰਮਲੇ ਜੈਸੇ ਰੈਹੈਂ। ਰੀਤਿ ਸਭੀ ਸੋ ਤੈਸ ਰਖੈ ਹੈਂ । ਮੋਨਾ ਚੇਲਾ ਰਹਿਨ ਜੁ ਚੈਹੈ। ਚੋਟੀ[੧੪] ਤਿਸ ਕੀ ਭੀ ਨਹਿੰ ਲੈਹੈ॥੨੬੬॥ ਜੌ ਲੌ ਹੀਰਾ-

---

[੧]ਜੋ ਚੰਗੀ ਤਰ੍ਹਾਂ ਸ੍ਰੇਸ਼ਟ ਲੰਗਰ ਹੈ। [੨]ਪਵਿੱਤ੍ਰਤਾ। [੩]ਬਹੁਤੇ ਲੋਕ ਲੰਗਰ ਪਾਉਂਦੇ(ਛਕਦੇ)ਹਨ। [੪]ਬਹੁਤੇ ਓਥੇ ਸ਼ਹੀਦ ਹੋ ਗਏ ਕਈ ਭੱਜ ਗਏ, ਇਸ ਪਾਸ ਆ ਕੇ ਕਈ ਸਾਧੂ ਬਣ ਗਏ। [੫]ਉਨ੍ਹਾਂ ਦੀ। [੬]ਵਪਾਰ ਵਾਂਗ। [੭]ਤ੍ਰੱਕੀ। [੮]ਜਾਣ ਪਛਾਣ ਕਰਕੇ। [੯]ਸ੍ਰੇਸ਼ਟ ਧਾਰਮਕ ਆਗੂਆਂ ਦੀ ਰੀਤੀ ਤੇ ਭਰੋਸਾ ਰੱਖਿਆ, ਉਨ੍ਹਾਂ ਦੇ ਉਲਟ ਕੋਈ ਕੰਮ ਨਾ ਕੀਤਾ। [੧੦]ਚੰਗੀ ਕਰਣੀ ਦੀ ਪਹੁੰਚ ਨਾਲ। [੧੧][ਵਯੋ] ਉਹ ਸਾਫ਼ [ਸੁਕਲ] ਚਿੱਟਾ ਤੇ ਭਗਵਾਂ [ਵੇਸ] ਲਿਬਾਸ ਰਖਦੇ ਹਨ। [੧੨]ਦੋ ਤ੍ਰਾਂ ਦੀ ਰੀਤੀ ਰਖਦੇ ਹਨ। [੧੩]ਮੋਨੇ ਤੇ ਕੇਸਾਧਾਰੀ ਸਿੰਘ ਰਹਿੰਦੇ ਹਨ। [੧੪]ਬੋਦੀ।

ਦਾਸ ਰਹਾਯੋ। ਨਿਜ ਬਿਵਹਾਰ ਨ ਤਾਂਹਿ ਮਿਲਾਯੋ[1]। ਸਤਿਨਾਮੁ ਵਾਹਿਗੁਰੂ ਮੰਤਰ। ਓਅੰ ਸੋਹੰ ਦੇਤ ਸੁਤੰਤਰ ॥੨੬੭॥ ਨਾਦੀ[2] ਚੇਲੇ ਤਾਂਹਿ ਬਨਾਏ। ਚਰਨ ਧੋਇ ਨਹਿਂ ਕਬੀ ਪਿਲਾਏ। ਸੀਤ ਪ੍ਰਸ਼ਾਦ ਨ ਕਾਂਹੂ ਦੀਓ। ਜਤੀ ਸਤੀ ਗਯਾਨੀ ਦਿਢ ਥੀਓ ॥੨੬੮॥ ਪਢੈ ਪਢਾਵੈ ਗੁਰੁ ਕੀ ਬਾਨੀ। ਰੀਤਿ ਰਖੈ ਸਭਿ ਸਿੱਖਨ ਸਾਨੀ[3]। ਗੁਰੂ ਗ੍ਰੰਥ ਸਾਹਿਬ ਇਕ ਇਸ਼ਟੈਂ। ਮਾਨੈ, ਔਰੈਂ ਸਭੀ ਅਨਿਸ਼ਟੈਂ[4] ॥੨੬੯॥ ਯੱਦਪਿ ਚੇਲੇ ਅਨਿਕੈਂ ਲਾਯਕ। ਥੇ ਤਿਸ ਕੇ, ਸਮ ਰੂਪ ਮਲਾਯਕ[5]। ਪੈ ਲਖਿ ਸੰਤ ਸਿੰਘ ਕੋ ਨੀਕੈਂ। ਅਪਨੀ ਠੌਰੈਂ ਥਪ ਕੈ ਠੀਕੈਂ ॥੨੭੦॥ ਭਾਦੋਂ ਉੱਨੀ ਸੌ ਮਧ ਛੱਤੀ। ਮਿਲਿਓ ਜੋਤੀ ਜੋਤਿ ਅਲਵੱਤੀ[6]। ਸੰਤ ਸਿੰਘ ਅਬਿ ਆਹਿ ਮਹੰਤੈਂ। ਰੈਹੈ ਗੰਡੀ ਪਿੰਡ ਸੁਤੰਤੈਂ ॥੨੭੧॥ ਸਿੰਘ ਬਸੰਤ ਰਹਿ ਧਾਲੀਵਾਲੈਂ। ਹੈ ਦਲ ਸਿੰਘ ਰਹਿ ਕੋਟ-ਸਜਾਲੈਂ। ਮੱਖਣ-ਪਿੰਡੀ ਮੈਂ ਸਿੰਘ-ਆਲਾ। ਦੀਪ ਸਿੰਘ ਕੋਹਾਲੀ ਚਾਲਾ[7] ॥੨੭੨॥ ਸਨਮੁਖ ਸਿੰਘ ਅੰਮ੍ਰਿਤਸਰ ਰੈਹੈ। ਇਤਯਾਦਿਕ ਬਹੁ ਠੌਰੈਂ ਸੋਹੈਂ। ਚੇਲੇ ਪਰਚੇਲੇ[8] ਗੁਰੁ ਭਾਈ। ਸੰਤ ਸਿੰਘ ਕੇ ਹੈਂ ਬਹੁ ਠਾਈਂ ॥੨੭੩॥ ਹੀਰਾ ਦਾਸੀਓਂ ਕੀ ਇਹੁ ਗਾਥਾ। ਗਯਾਨ ਸਿੰਘ ਗਾਈ ਹਿਤ ਸਾਥਾ। ਅਰਜ਼ ਅਸੀਸ ਹਮਾਰੀ ਏਹੀ। ਸਿੰਘ ਪੰਥ ਇਹੁ ਤਜੈਂ ਨ ਕੇਹੀ ॥੨੭੪॥ ਔਰਨ ਕੌ ਆਗੈ ਸਿੰਘ ਕਰੈਂ। ਆਪ ਨਿਰਮਲਯੋਂ ਸਮ ਰਹਿਂ ਖਰੇ[9]। ਸੰਤਨ ਕੀ ਇਹੁ ਗਾਥਾ ਗਾਈ। ਪਢੈ ਸੁਨੈਂ ਫਲ ਚਾਰ ਲਹਾਈ ॥੨੭੫॥ ਦੋਹਰਾ ॥ ਹੀਰਾ ਦਾਸੀਆਂ ਕੀ ਕਹੀ, ਕਥਾ ਜਥਾਰਥ ਸਾਰ[10]। ਗੰਗੂ ਸ਼ਾਹੀਆਂ ਕੀ ਸੁਨੋ, ਔਰੈਂ ਆਗੇ ਚਾਰੁ[11] ॥੨੭੬॥ ਚੌਪਈ ॥ ਬਸੀ[12] ਖੱਤ੍ਰੀ ਗੰਗੂ ਏਕੈਂ। ਹੁਤੇ ਗਰੀਬ ਅਧਿਕ ਵਡ ਨੇਕੈਂ। ਅਮਰ ਦਾਸ ਗੁਰੁ

[1]ਆਪਣਾ ਵਰਤਾਰਾ ਨਾਲ ਨਹੀਂ ਮਿਲਾਇਆ ਭਾਵ ਆਪਣਾ ਖਾਣਾ ਪੀਣਾ ਦੂਜਿਆਂ ਤੋਂ ਵੱਖ ਰੱਖਿਆ। [2]ਸ਼ਬਦ ਨਾਲ, ਉਪਦੇਸ਼ ਨਾਲ। [3]ਮਿਲੀ ਹੋਈ। [4]ਨਾ ਮੰਨਣ ਯੋਗ। [5]ਦੇਵਤਿਆਂ ਵਰਗੇ ਸਰੂਪ ਵਾਲੇ। [6]ਬਿਨਾਂ ਸੰਸੇ ਤੋਂ। [7]ਚਲਾ ਗਿਆ। [8]ਪੋਤੇ ਚੇਲੇ। [9]ਚੰਗੇ। [10]ਸੱਚੀ ਤੇ ਸ੍ਰੇਸ਼ਟ। [11]ਸੁੰਦਰ। [12]ਗੋਤ।

ਕੀ ਸਰਣਾਈ। ਆਯੋ ਮਹਾਂ ਮੋਦ ਮਨ ਪਾਈ ॥ ੨੭੭ ॥ ਔਰ ਸਿੱਖ ਬਹੁ ਭੇਟਾ ਦੇ ਕੈ। ਬੈਠੇ ਥੇ ਅਤਿ ਮੋਦ ਬਢੇ ਕੈ । ਗੁਰੁ ਗਿਰਦੇ ਭੀੜਾ ਪਿਖਿ ਭੂਰੀ। ਗੰਗੂ ਖੜ੍ਹਾ ਰਹਯੋ ਡਰਿ ਦੂਰੀ॥ ੨੭੮ ॥ ਸੋਚਤ ਮੈਂ ਕਿਆ ਭੇਟ ਚਢਾਵੋਂ। ਬਿਨ ਭੇਟਾ ਗੁਰੁ ਢਿਗ ਕਿਮ ਜਾਵੋਂ । ਗੁਰੁ ਸਰਬੱਗਯ ਜਾਨ ਤਿਹ ਮਨ ਕੀ। ਨਿਕਟਿ ਹਕਾਰਯੋ ਗੰਗੂ ਬਨਕੀ[1] ॥੨੭੯॥ ਗੁੜ ਜੋ ਢਿਗ ਚਾਰਕ ਪੈਸਾ ਭਰ । ਹੁਤੋ, ਵਹੈ ਗੁਰੁ ਆਗੇ ਦਿਯ ਧਰ। ਪੇਖ ਸੁਦਾਮੇ ਸਮ ਤਿਹ ਪ੍ਰੀਤੀ। ਲਈ ਭੇਟ ਗੁਰੁ ਹ੍ਵੈ ਮੁਦ ਰੀਤੀ॥ ੨੮੦ ॥ ਦੈ ਆਦਰ ਨਿਜ ਨਿਕਟਿ ਬਿਠਾਯੋ। ਕਰਿ ਕਿਰਪਾ ਵਹਿ ਸਿੱਖ ਬਨਾਯੋ। ਮੰਜੀ ਬਖਸ਼ ਦਈ ਤਿਸ ਤਾਂਈ। ਕਰਯੋ ਨਿਹਾਲ ਮਸੰਦ ਬਨਾਈ॥ ੨੮੧ ॥ ਅਪਨਾ ਨਾਮ ਗਰੀਬ ਨਿਵਾਜੂ। ਸਫਲ ਕਰਯੋ ਗੁਰੁ ਲਾਜ-ਜਹਾਜੂ। ਪਰਬਤ ਕੇ ਢਿਗ ਢਿਗ ਕੀ ਸਿੱਖੀ। ਬਖਸ਼ ਦਈ ਤਿਸ ਕੋ ਗੁਰੁ ਤਿੱਖੀ ॥੨੮੨॥ ਸਤਲੁਜ ਤੇ ਚੜ੍ਹਦੇ ਕੀ ਓਰੈਂ। ਕਸਬਾ ਖਰੜ ਪਾਸ ਤਿਸ ਹੋਰੈਂ। ਦਾਊ ਨਾਮ ਗ੍ਰਾਮ ਹੈ ਨੀਕੈਂ[2] । ਹੈ ਗਾਦੀ ਤਹਿੰ ਤਿਨ ਕੀ ਠੀਕੈਂ ॥੨੮੩॥ ਘਾਗੇ ਗਾਮ ਦੁਆਬੇ ਮਾਹੈਂ । ਬਨਯੋ ਦੇਹੁਰਾ ਗੰਗੂ ਕਾ ਹੈ। ਮੇਲਾ ਭਰ ਹੈ ਤਹਾਂ ਅਪਾਰੇ। ਮੰਨਤ ਲੋਗ ਤਹਾਂ ਕੇ ਸਾਰੇ ॥੨੮੪॥ ਤਿਸ ਕੀ ਗਾਦੀ ਪਰ ਜੋ ਬੈਹੈ । ਅਜ਼ਮਤ ਬਡ ਯੁਤ ਸੋਊ ਥੈਹੈ। ਜਵਾਹਰ ਸਿੰਘ ਪੀਰ ਬਡ ਭਯੋ । ਮੁਲਕ-ਪਹਾੜ ਸਿੱਖ ਤਿਹ ਕਯੋ ॥੨੮੫॥ ਅਬਿ ਸੁੰਦਰ ਸਿੰਘ ਗਾਦੀ ਪਰ ਹੈ । ਅਕਲ ਸ਼ਕਲ ਅਜ਼ਮਤ ਕਾ ਘਰ ਹੈ। ਤਿਸ ਨੇ ਸਿੱਖੀ ਬਹੁ ਬਿਰਧਾਈ । ਜੋਹੜ-ਸਰ[3], ਪੰਜੌੜ[3], ਡਿਗਸਾਈ[3] ॥ ੨੮੬ ॥ ਨਾਹਣ ਦੇਸ ਪ੍ਰਯੰਤ ਬਿਸੇਮੈਂ । ਬ੍ਰਿਧਿ ਕਰੀ ਗੁਰੁ ਸਿੱਖੀ ਏਸੈਂ[4] । ਕਸਬੇ ਖਰੜ ਢਿਗੈਂ ਪਿੰਡ ਦਾਊ। ਰੈਹੈ ਅਬਿ ਸੋ ਤੈਹੈਂ ਥਾਂਊ[5] ॥੨੮੭॥ ਪੂਜਾ ਆਵਤ ਤਾਂਹਿ ਅਪਾਰੈਂ । ਲਾਵਤ ਲੰਗਰ ਤੈਸ ਉਦਾਰੈਂ। ਗੰਗੂ ਸ਼ਾਹੀਆਂ ਕੀ ਇਹ ਗਾਈ। ਗਾਬ ਗਜਾਨ।

[1]ਗੰਗੂ ਬਾਣੀਏ (ਗੰਗੂ ਸ਼ਾਹ) ਨੂੰ ਕੋਲ ਬੁਲਾਇਆ। [2]ਹੋਰ ਦਾਊ ਨਾਮ ਚੰਗਾ ਪਿੰਡ ਹੈ। [3]ਪਿੰਡ। [4]ਇਸ ਨੇ। [5]ਉਸੇ ਥਾਂ॥

ਸਿੰਘ ਜੈਸੇ ਪਾਈ ॥੨੮੮॥ ਦੋਹਰਾ ॥ ਭਾਈ ਬਹਿਲੋ ਕੀ ਸੁਨੋ, ਕਿੰਚਤ ਆਗੇ ਔਰ। ਦੇਸ ਮਾਲਵੇ ਮੈਂ ਅਹੇ, ਸਿੱਖੀ ਜਿਨ ਕੀ ਗੌਰ[1] ॥੨੮੯॥ ਸ੍ਵੈਯਾ ਛੰਦ॥ ਦੇਸ ਮਾਲਵੇ ਫਫੜੇ ਪਿੰਡ ਮੈਂ, ਸੰਧੂ ਜਟ ਅਲਦਿੱਤਾ[2] । ਹੁਤੇ ਚੌਧਰੀ ਬਡ ਸੁਲਤਾਨੀ, ਬਹਿਲੋ ਸੁਤ ਪ੍ਰਭੁ ਦਿੱਤਾ । ਖੂੰਡੀ ਖਲੜੂ ਰਖੈ ਮੁਸੱਲਾ[3], ਖੇਲੈ ਛੜੀਆਂ ਯਾ ਹੈ[4] । ਸੁਲਤਾਨੀ ਲੋਗਨ ਕੋ ਲੈ ਕੈ, ਸਦਾ ਨਗਾਹੇ[5] ਜਾਹੈ ॥੨੯੦॥ ਜਗੇ ਭਾਗ ਮਗ ਮੈਂ ਗੁਰੁ ਅਰਜੁਨ ਕਾ ਦਰਸ਼ਨ ਜਬਿ ਲਹਿਓ । ਕੋਕਲ ਬੱਤਕ ਸੁਤ ਕੀ ਨਜਾਈ[6], ਮਨ ਫਿਰਗੋ ਤਹਿੰ ਰਹਿਓ। ਕਰੀ ਟਹਿਲ ਅਤਿ ਅੰਮ੍ਰਿਤਸਰ ਕੀ, ਆਵਾ ਤਾਂਹਿ ਪਕਾਯੋ। ਨਿਸ ਦਿਨ ਕੂੜਾ ਗੋਬਰ ਮੈਲਾ[7], ਪਿੰਡਨ ਤੈ ਢੋਵਾਯੋ ॥੨੯੧॥ ਰੁਖਾ ਸੁੱਕਾ ਅੱਠੀਂ ਪਹਿਰੀਂ, ਮਿਲੈ ਜਹਾਂ ਤਹਿੰ ਖੈ ਹੈ । ਸਿਰ ਤੈ ਨਾਂਹਿ ਟੋਕਰਾ ਈਨੂੰ ਲਾਹੈ, ਨਾਮ ਜਪੈ ਹੈ। ਭਜਨ ਟਹਿਲ ਨੇ ਮਹਿਲ ਪੁਚਾਯੋ, ਪਿਖਿ ਖੁਸ਼ਿ ਹ੍ਵੈ ਗੁਰੁ ਭਾਰੀ। ਭਾਈ ਸਾਹਿਬ ਕਾ ਖਿਤਾਬ ਦੈ, ਅਜ਼ਮਤ ਬਖਸ਼ੀ ਚਾਰੀ[8] ॥੨੯੨॥ ਕਰਯੋ ਮਸੰਦ ਮਾਲਵੇ ਕੇਰਾ, ਜਾਇ ਤਾਂਹਿ ਨਿਜ ਦੇਸੈਂ। ਸਤਿਨਾਮੁ ਉਪਦੇਸ਼ ਦਿਢਾ ਕੈ, ਕੀਨੇ ਸਿੱਖ ਬਿਸੇਸੈਂ । ਫਿਰ ਤਿਸ ਹੀ ਕੇ ਪੌਤ੍ਰ ਭਾਈ, ਭਗਤੇ ਸੇਵ ਕਮਾਈ । ਖੁਸ਼ਿ ਹ੍ਵੈ ਗੁਰੁ ਸੰਗਤ ਭੂਤੋਂ ਕੀ, ਤਿਸ ਕੌ ਪੁਨ ਸੌਂਪਾਈ[9] ॥੨੯੩॥ ਭੂਤ ਪਰੇਤ ਚੁਰੈਲ ਖਵੀਸੂ[10], ਜਿਸ ਕੋ ਚਿਪਟਯੋ ਹੋਵੈ[11]। ਨਿਜ ਡੋਲੀ ਕੋ[12] ਤਜੈਂ ਤੁਰਤ[13] ਵਹਿ,ਜਹਿੰ ਭਗਤੇ[14] ਕੋ ਜੋਵੈਂ। ਲੋਗ ਹਜ਼ਾਰੋਂ ਰਾਜ਼ੀ ਕਰਿ ਕੈ,ਤਿਸ ਭੀ ਸਿੱਖ ਬਨਾਏ। ਭਾਈ ਬਹਿਲੋ ਕੀ ਸਿੱਖੀ ਇਮ, ਬਢੀ ਦੇਸ ਅਧਿਕਾਏ ॥੨੯੪॥ ਤਬਿ ਤੇ ਅਬਿ ਲੌ ਉਨ

---

[1]ਬਹੁਤੀ। [2]ਨਾਮ। [3]ਆਸਣ ਜਿਸ ਤੇ ਨਿਮਾਜ਼ ਪੜ੍ਹੀਦੀ ਹੈ। [4]ਇਹ ਛਿਟੀਆਂ ਨਾਲ ਖੇਡਦਾ ਹੈ। [5]ਨਗਾਹਾ ਪਿੰਡ ਜ਼ਿਲਾ ਡੇਰਾ ਗਾਜ਼ੀ ਖਾਂ ਪੱਛਮੀ ਪਾਕਿਸਤਾਨ ਵਿੱਚ ਹੈ,ਇਥੇ ਸੁਲਤਾਨ ਦੀ ਕਬਰ ਹੈ। [6]ਕੋਇਲ ਤੇ ਬੱਤਕ ਦੇ ਬੱਚੇ ਦੀ ਤਰ੍ਹਾਂ । [7]ਗੋਹਾ ਤੇ ਵਿਸ਼ਟਾ। [8]ਸੁੰਦਰ। [9]ਸੌਂਪ ਦਿੱਤੀ। [10]ਦੇਉ, ਜਿੰਨ। [11]ਚਿੰਬੜਿਆ ਹੋਵੇ। [12]ਆਪਣੀ ਡੋਲੀ ਨੂੰ। [ਡੋਲੀ—ਉਹ ਸ਼ਰੀਰ ਜਿਸ ਵਿੱਚ ਭੂਤ ਪ੍ਰੇਤ ਜਾਂ ਜਿੰਨ ਨੇ ਪ੍ਰਵੇਸ਼ ਕੀਤਾ ਹੋਵੇ।] [13]ਛੇਤੀ। [14]ਜਿੱਥੇ ਭਗਤੇ ਨੂੰ ਦੇਖਦੇ ਹਨ।

ਕੀ ਸੰਤਤਿ ਤਈਂ, ਲੋਗ ਬਹੁ ਸੇਵਤ। ਫਫੜੇ ਗਾਮ ਜਗ੍ਹਾ ਹੈ ਉਸ ਕੀ, ਮੰਨਤ ਜਨ ਫਲ ਲੇਵਤ ॥੨੯੫॥ ਦੋਹਰਾ ॥ ਭਾਈ ਬਹਿਲੋ ਕੀ ਕਹੀ, ਕਥਾ ਜਥਾਰਥ ਠੀਕ । ਭਾਈ ਮੂਲੇ ਕੀ ਸੁਨੋ, ਕਿੰਚਤ ਔਰ ਅਲੀਕ[1] ॥ ੨੯੬॥ ਚੌਪਈ ॥ ਬਨੀਆਂ ਏਕ ਬਠਿੰਡੇ ਮਾਹੈਂ । ਰਤਨ ਸ਼ਾਹ ਰਹਿਤੋ ਬਾ ਚਾਹੈ[2] । ਥਾ ਵਹਿ ਧਨੀ ਭਗਤ ਸਤਿਸੰਗੀ। ਟੈਹਲ ਕਰਤ ਸੰਤਨ ਕੀ ਚੰਗੀ ॥੨੯੭॥ ਸੰਤਤਿ[3] ਭਈ ਨ ਘਰ ਮੈਂ ਤਾਂ ਕੇ । ਭਯੋ ਬ੍ਰਿਧ ਸੱਤਰ ਬਰਸਾਂ ਕੇ। ਦਸਮ ਗੁਰੂ ਜਬਿ ਤਹਿਂ ਠਾਂ ਜੈਹੈਂ[4] । ਕੱਢਯੋ ਕਾਣਾ ਦੇਉ ਧਕੇ ਹੈਂ[5] ॥੨੯੮॥ ਵੀਚ ਸਰੂੰਦੇਂ ਦੇਉ ਟਿਕਾਯੋ । ਤਬਿ ਵਹਿ ਬਨੀਆਂ ਗੁਰੁ ਢਿਗ ਆਯੋ। ਬਾਂਛਯੋ ਸੁਤ ਬਹੁ ਸੇਵ ਕਮਾਈ । ਖੁਸ਼ੀ ਹੋਇ ਗੁਰੁ ਕਹਯੋ ਇਦਾਂਈ[6] ॥੨੯੯॥ ਤੇਰੇ ਜਯੋਂ ਸੁਫੈਦ ਹੈਂ ਬਾਲਾ । ਤਯੋਂ ਹੀ ਬੱਗੀ ਬੋਦੀ ਵਾਲਾ। ਸੁਤ ਤੁਮਰੇ ਘਰ ਮੈਂ ਉਪਜੈਹੈ। ਸੰਤ ਰੂਪ ਅਜ਼ਮਤ ਯੁਤ ਥੈਹੈ ॥ ੩੦੦॥ ਸਫਲੋ ਬੈਨ ਐਨ ਗੁਰੁ ਥੀਓ । ਬੱਗੀ ਬੋਦੀ ਯੁਤ ਉਪਜੀਓ। ਸਤਿਨਾਮੁ ਵਹਿ ਜਪੈ ਜਪਾਵੈ । ਭਵੈ ਵਹੀ[7] ਜੋ ਮੁਖੋਂ ਸੁਨਾਵੈ ॥ ੩੦੧ ॥ ਭਾਈ ਮੂਲਾ ਨਾਮ ਤਾਂਹਿ ਕੋ। ਬਿਦਤਯੋ ਜਗ ਮੈਂ ਵਲੀ ਚਾਹਿ ਕੋ[8]। ਸੇਵਕ ਸਿੱਖ ਜਨ ਤਾਂਹਿ ਅਪਾਰੀ। ਆਲਾ ਸਿੰਘ ਨ੍ਰਿਪ ਲੌ ਭਏ ਭਾਰੀ ॥੩੦੨॥ ਗੰਗਾ-ਰਾਮ ਬ੍ਰਹਮਨ ਏਕੈਂ। ਸ਼ਹਿਰ ਸਨਾਮ ਕੇਰ ਸ-ਬਿਬੇਕੈਂ[9]। ਸੇਵਕ ਦੇਲਾ ਬਡ ਤਿਹ ਥੀਓ। ਤਾਂ ਕੌ ਭੀ ਅਜ਼ਮਤ ਯੁਤ ਕੀਓ ॥੩੦੩॥ ਨਿਜ ਗਾਦੀ ਪਰ ਤਾਂਹਿ ਬਿਠੈ ਹੈ। ਭਾਈ ਮੂਲਾ ਗਯੋ ਸਿਧੈ ਹੈ[10] । ਸ਼ਹਿਰ ਸਨਾਮ ਧਾਮ ਹੈ ਤਾਂ ਕਾ। ਮੇਲਾ ਭਰਤ ਸੇਵਕਨਿ ਬਾਂਕਾ[11] ॥ ੩੦੪ ॥ ਮੰਨਤ ਤਾਂ ਕੋ ਲੋਗ ਅਪਾਰੈਂ। ਅਬਿ ਲੌ ਮਾਲਵ ਦੇਸ ਮਝਾਰੈਂ। ਸੰਤਤਿ ਗੰਗਾ-ਰਾਮਹਿਂ ਕੇਰੀ । ਬਸਤ ਸਨਾਮ ਦਿਜੇਸ ਬਧੇਰੀ[12] ॥੩੦੫॥ ਭਾਈ ਮੂਲੇ ਕੇ ਸਦਵੇ ਹੈਂ ।

---

[1]ਦੋਸ਼ ਰਹਿਤ, ਪਵਿੱਤ੍ਰ। [2]ਉਤਸ਼ਾਹ ਨਾਲ । [3]ਉਲਾਦ । [4]ਜਾ ਕੇ । [5]ਧੱਕ ਕੇ । [6]ਇਸ ਤਰ੍ਹਾਂ । [7]ਉਹੋ (ਗੱਲ) ਹੋ ਜਾਂਦੀ ਹੈ । [8]ਉਤਸ਼ਾਹ ਵਾਲਾ। [9]ਵਿਚਾਰ ਸਹਿਤ । [10]ਚਲਾਣਾ ਕਰ ਗਿਆ । [11]ਸੁੰਦਰ । [12]ਬਹੁਤੇ ਚੰਗੇ ਬ੍ਰਾਹਮਣ ।

ਪੂਜਾ ਮੰਨਤ ਸੋਊ ਲੈ ਹੈਂ ॥੩੦੬॥ ਦੋਹਰਾ ॥ ਭਾਈ ਮੂਲੇ ਕੀ ਕਹੀ, ਥੰਮਣ ਸਿੰਘ ਕੀ ਔਰ। ਸੁਨੋ ਸੁਨੈਹੋਂ ਜਿਉਂ ਭਈ, ਉਸੀ ਦੇਸ ਮੈਂ ਗੌਰ[1]॥੩੦੭॥ ਚੌਪਈ ॥ਢਿਗ ਬਰਨਾਲੇ ਪਿੰਡ ਫਰਵਾਹੀ। ਥੰਮਣ ਸਿੰਘ ਜਟ ਪ੍ਰੇਮੀ ਆਹੀ[2]। ਨਿਸ ਦਿਨ ਪਢੈ ਗੁਰੂ ਕੀ ਬਾਨੀ। ਸੇਵੈ ਸੰਤਨ ਤਈਂ ਮਹਾਨੀ ॥੩੦੮॥ ਪਢ ਕੇ ਸ਼ਬਦ ਨੌਮ ਗੁਰੁ ਕੇਰੇ। ਤਾਂ ਕੋ ਥਯੋ ਵਿਰਾਗ ਬਧੇਰੇ। ਭਾਰ ਪਬਨ ਕੇ ਦ੍ਵਾਦਸ ਸਾਲੇਂ[3]। ਬੈਠ ਰਹਯੋ ਤਪ ਕਰਯੋ ਬਿਸਾਲੇਂ ॥੩੦੯॥ ਪਾਉ ਦੂਧ ਅਠ ਪਹਿਰੇਂ ਪੀਵੈ। ਅੰਗੀਕਾਰ ਨ ਔਰ ਕਰੀਵੈ[4]। ਕਬੀਕੁ ਮੂਤ ਪੁਰੀਖ ਤਜੈ ਹੈ[5]। ਬੈਠੇ ਹੀ ਜਨ ਸਫਾ ਕਰੈ ਹੈਂ[6]॥੩੧੦॥ ਸੀਤ ਵਾਤ ਆਤਪ ਬਡ ਸਹੀ[7]। ਕੀਨੋ ਤਪ ਅਤਿ ਉੱਗਰ ਸਹੀ[8]। ਰਿੱਧਿ ਸਿੱਧਿ ਤਾਂ ਕੋ ਫੁਰ ਆਈ। ਮੁਖੋਂ ਕਹੇ ਜੋ ਹੋਵੈ ਸਾਈ[9]॥੩੧੧॥ ਜਾਨੂ[10] ਚੂਲੇ ਜੁੜ ਤਿਸ ਗਏ। ਮਾਲਸ ਕਰਿ ਲੋਗੋਂ ਭਲ ਕਏ[11]। ਸੇਵਕ ਸਿੱਖ ਫੇਰ ਸਰਦਾਰੂ। ਲਗੇ ਪਿਲਾਵਨ ਤਾਂ ਕੋ ਦਾਰੂ[12]॥੩੧੨॥ ਗਾਗਰ ਭਰੀ ਰਹੇ ਢਿਗ ਤਾਹੈਂ। ਨਾਂਹਿ ਨਿਖੁਟੀ ਸੋਊ ਕਦੈਹੈਂ[13]। ਮੁਖ ਦ੍ਵਾਰਾ ਸੇਵਕ ਲਜਾ ਡਾਰੈਂ[14]। ਟੂਟੀ ਸੈਂ ਕਢਿ ਛਕੈਂ ਅਪਾਰੈਂ॥੩੧੩॥ਜੋ ਦਰਸਨ ਕੋ ਤਿਸ ਢਿਗ ਐਹੈ। ਬਿਨਾ ਪਿਲਾਏ ਜਾਨ ਨ ਦੈਹੈਂ। ਜੇ ਨਹਿੰ ਪੀਵੈਂ ਜਬ੍ਰਨ ਪਜਾਵੈਂ। ਤਾਂਹਿ ਢਹਾਇ ਵਾਇ ਮੁਖ ਪਾਵੈਂ[15] ॥੩੧੪॥ ਨਿਸ ਦਿਨ ਆਪ ਸ਼ਰਾਬ ਛਕੈ ਹੈ*। ਔਰ ਕਿਛੂ ਨਹਿ ਪੀਵੈ ਖੈਹੈ। ਸਿੱਖ ਸੁਦਾਰ ਕਦੀ ਜੇ ਕੋਊ। ਥਾਲ ਲਗਾਇ ਲਜਾਵੈ ਜੋਊ ॥੩੧੫॥ ਜਰੀਕੁ ਤਰੀ ਮਹਾਂ ਪਰਸ਼ਾਦੇ। ਕੇਰ[16], ਛਕੈ ਲਹਿ ਔਰ ਨ ਸ੍ਵਾਦੈਂ। ਜੈਸ ਦੇਵ ਕੋ ਭੋਗ ਲਗਾਵੈਂ। ਤਿਮ ਧਰ ਆਗੇ ਚਾਇ

[1]ਬਹੁਤੀ। [2]ਸੀ। [3]ਪੈਰਾਂ ਦੇ ਭਾਰ ਬਾਰਾਂ ਸਾਲ। [4]ਕਰਦਾ। [5]ਕਦੇ ਕਦੇ ਪੇਸ਼ਾਬ ਤੇ [ਪੁਰੀਖ] ਮੈਲ ਤਿਆਗਦਾ ਹੈ ਭਾਵ ਟੱਟੀ ਪੇਸ਼ਾਬ ਕਰਦਾ ਹੈ। [6]ਬੈਠੇ ਨੂੰ ਹੀ ਸੇਵਕ ਸਾਫ ਕਰ ਦਿੰਦੇ ਹਨ। [7]ਠੰਢ, ਹਵਾ ਤੇ ਧੁੱਪ ਬਹੁਤ ਸਹਾਰੀ। [8][ਸਹੀ] ਨਿਸ਼ਚੇ ਕਰਕੇ ਬਹੁਤ [ਉੱਗ੍ਰ] ਕਠਨ ਤਪ ਕੀਤਾ। [9]ਉਹ। [10]ਗੋਡੇ। [11]ਠੀਕ ਕੀਤੇ। [12]ਸ਼ਰਾਬ। [13]ਉਹ ਕਦੇ ਵੀ ਮੁੱਕੀ ਨਹੀਂ। [14]ਗਾਗਰ ਦੇ ਮੁਖ ਰਾਹੀਂ ਸੇਵਕ ਸ਼ਰਾਬ ਲਿਆ ਕੇ (ਗਾਗਰ ਵਿੱਚ) ਪਾਈ ਜਾਂਦੇ ਹਨ। [15]ਢਾਹ ਕੇ ਤੇ ਮੂੰਹ ਅੱਡ ਕੇ ਪਾ ਦੇਂਦੇ ਹਨ। [16]ਮਾਸ ਦੀ ਤਰੀ।

*ਸ਼ਰਾਬ ਪੀਣੀ ਸਿੱਖੀ ਰਹੁ-ਰੀਤ ਦੇ ਉਲਟ ਹੈ ਜੋ ਮੰਨਣ ਯੋਗ ਨਹੀਂ।

ਲਿਜਾਵੈਂ[1] ॥੩੧੬॥ਸੀਤ ਪ੍ਰਸ਼ਾਦ ਤਾਂਹਿ ਕਾ ਜੋਊ। ਛਕੇ ਨਾਰਿ ਸੁਤ ਯੁਤ[2] ਹ੍ਵੈ ਸੋਊ। ਰੋਗੀ ਰੋਗ ਅਨੇਕ ਪ੍ਰਹਾਰੈਂ[3] । ਯਾਂ ਤੇ ਚਰਚਾ ਚਲੀ ਅਪਾਰੈਂ ॥ ੩੧੭॥ ਲੋਗ ਬਜੰਤ ਕਾਮਨਾਂ ਵਾਰੈਂ। ਐਹੈਂ, ਸੋ ਦੇਹੈ ਬਹੁ ਗਾਰੈਂ। ਪੈ ਸ਼ਰਾਬ ਸਭਿ ਹੀ ਕੋ ਪਰਾਵੈਂ। ਖੁਸ਼ੀ ਹੋਇ ਜਿਹ ਸੀਤ[4] ਛਕਾਵੈਂ ॥੩੧੮॥ ਹੋਇ ਕਾਮਨਾ ਤਾਂ ਕੀ ਪੂਰਨ। ਮਚੀ ਧੂੰਮ ਜਗ ਮੈਂ ਤਿਹ ਤੂਰਨ[5]। ਕਰਮ ਸਿੰਘ ਪਟਲੇਸ ਨਰੇਸੈਂ। ਪਾਸ ਮੁਸਾਹਿਬ ਬਨੀਆਂ ਬੇਸੈਂ[6] ॥੩੧੯॥ ਥਾ, ਇਨ ਢਿਗ ਸੋ ਪਹੁੰਚਯੋ ਆਈ। ਜਬ੍ਰਨ ਢਾਹਿ ਸ਼ਰਾਬ ਪਿਲਾਈ । ਕਰੀ ਬਖੀਲੀ[7] ਨ੍ਰਿਪ ਪੈ ਜਾਈ। ਤਿਸ ਦੂਤੀ ਲੂਤੀ ਬਹੁ ਲਾਈ[8] ॥ ੩੨੦ ॥ ਨ੍ਰਿਪ ਨੇ ਤਿਸ ਕੋ ਪਕਰਿ ਮੰਗਾਯੋ। ਭਾਵੀ ਨੇ ਇਨਸਾਫ ਭੁਲਾਯੋ। ਪਾਂਚ ਸਿੰਘ ਜੋ ਥੇ ਤਿਹ ਸੰਗੈਂ। ਤਿਨ ਕੇ ਨਕ ਹੱਥ ਕਟੇ ਕੁਢੰਗੈਂ ॥੩੨੧॥ ਇਕ ਹਥ ਜੀਭ ਸੰਤ ਕਟਵਾਈ। ਥੰਮਣ ਸਿੰਘ ਨਕ ਬਟਯੋ ਨ ਰਾਈ। ਬੋਲਯੋ ਸਿੰਘ ਏਕ ਬਿਰ ਏਹੀ[9]। ਕਾਟੀ ਨਿਜ ਆਯੂ ਨ੍ਰਿਪ ਨੇ ਹੀ ॥੩੨੨॥ ਦੋਇ ਮਾਸ ਅੰਦਰ ਸੋ ਹੋਈ। ਸੁਰਪੁਰ ਗਯੋ ਨ੍ਰਿਪ ਤਨ ਖੋਈ[10]। ਪੈ ਥੰਮਣ ਸਿੰਘ ਰੀਤੀ ਵੋਹੀ। ਰਾਖੀ ਸਦਾ ਪੁਰਾ ਥੀ ਜੋਹੀ[11] ॥੩੨੩॥ ਕਿੰਚਤ ਬੁਥਲਾ ਬੋਲਤ ਸੋਊ। ਹਾਥ ਕਟਯੋ ਨਿਰਖੇ ਹਮ ਲੋਊ[12]। ਚਾਲੇ ਮੰਜੇ ਕੀ ਅਸਵਾਰੀ। ਪੈਂਚਨ ਤੇ ਚੁਕਵੇਹ ਉਦਾਰੀ[13] ॥੩੨੪॥ ਖੁਸ਼ੀ ਸਾਥ ਬਹੁ ਲੋਗ ਚੁਕੇ ਹੈਂ। ਏਕ ਪਿੰਡ ਤੇ ਦੁਤੀ ਪੁਚੇ ਹੈਂ। ਉੱਨੀ ਸੌ ਗਜਾਰਾਂ ਮੈਂ ਤਾਂਹੈਂ । ਬਛੋਆਣੇ ਪਿੰਡ ਢਿਗ ਜਾਹੇ ॥੩੨੫॥ ਗੰਦੀ ਜਗ੍ਹਾ ਮੰਚ[14] ਉਤਰਾਯੋ । ਆਏ ਪੈਂਚ ਮਿਲਨ ਉਨ ਗਾਯੋ[15]। ਮਹਾਰਾਜ ਇਹੁ ਗੰਦੀ ਜਾਗਾ। ਠਹਿਰਨ ਜੋਗ ਨ

---

[1]ਜਿਵੇਂ ਦੇਵਤੇ ਨੂੰ ਭੋਗ ਲਗਾਉਂਦੇ ਹਨ ਤਿਵੇਂ ਇਸ ਦੇ ਅੱਗੇ ਰੱਖ ਕੇ ਭੋਗ ਲਗਵਾ ਕੇ ਬਾਲ ਚੁੱਕ ਕੇ ਲੈ ਜਾਂਦੇ ਹਨ। [2]ਪੁੱਤਰ ਸਹਿਤ। [3]ਨਾਸ ਕਰਦੇ ਹਨ। [4]ਸੀਤ ਪ੍ਰਸਾਦ। [5]ਤਿਸ ਦੀ ਛੇਤੀ ਹੀ ਜਗ ਵਿੱਚ ਮਸ਼ਹੂਰੀ ਹੋ ਗਈ। [6]ਚੰਗਾ ਬਾਣੀਆਂ ਅਹਿਲਕਾਰ ਸੀ। [7]ਚੁਗਲੀ। [8]ਤਿਸ ਨੇ [ਦੂਤੀ] ਚੁਗਲੀ ਰੂਪ ਬਹੁਤੀ [ਲੂਤੀ] ਚੁਆਤੀ ਲਾ ਦਿੱਤੀ। [9]ਇਕ ਵਾਰ ਥੰਮਣ ਸਿੰਘ ਇਸ ਤਰ੍ਹਾਂ ਬੋਲਿਆ। [10]ਸਰੀਰ ਛੱਡ ਕੇ। [11]ਜੋ ਪਹਿਲੀ ਰੀਤੀ ਸੀ ਉਹੀ ਸਦਾ ਰੱਖੀ। [12]ਅਸਾਂ(ਆਪਣੇ) [ਲੋਊ] ਨੇਤ੍ਰਾਂ ਨਾਲ ਦੇਖੇ ਹਨ। [13]ਸ੍ਰੇਸ਼ਟ ਪੈਂਚਾਂ ਤੋਂ। [14]ਪਲੰਘ। [15]ਉਨ੍ਹਾਂ ਨੇ ਕਿਹਾ।

ਤੁਮੈਂ ਸਭਾਗਾ[1] ॥੩੨੬॥ ਥੰਮਣ ਸਿੰਘ ਸਾਧੁ ਇਮ ਬੋਲਾ। ਈਹਾਂ ਮੰਦਰ ਬਨੈ ਅਮੋਲਾ। ਏਕ ਕਰੋੜ ਈਂਟ ਜਿਹ ਲਗ ਹੈ। ਮੰਨਤ ਕਰੈ ਅਧਿਕ ਮਮ ਜਗ ਹੈ[2]॥੩੨੭॥ਇਮ ਕਹਿ ਤਨ ਤ੍ਰਿਣ ਜਯੋਂ[3] ਤਹਿਂ ਛੋਰਾ। ਅਬਿ ਮੰਦਰ ਬਡ ਬਨਯੋ ਬਹੋਰਾ[4]। ਈਂਟ ਪਚਾਸ ਲਾਖ ਤੇ ਲਾਗੀ। ਬਾਕੀ ਲਾਗਤ ਜੈਹੈ ਆਗੀ[5] ॥੩੨੮॥ ਮੇਲਾ ਮਾਘੀ ਕਾ ਬਡ ਭਰ ਹੈ। ਭੇਟ ਰੁਪਯਾ ਸੈਂਕੜੋਂ ਚੜ੍ਹ ਹੈ। ਸੇਵਕ ਸਿੱਖ ਹਜਾਰੋ ਥੈਹੈਂ। ਦਿਨ ਦਿਨ ਮੰਨਤ ਅਧਿਕ ਬਢੈ ਹੈਂ॥ ੩੨੯॥ ਦੋਹਰਾ ॥ ਸਾਧੂ ਥੰਮਣ ਸਿੰਘ ਕੀ, ਜਥਾ ਜੋਗ ਇਹੁ ਗਾਥ। ਕਥੀ ਗਯਾਨ ਸਿੰਘ ਖੁਦ ਪਿਖੀ, ਧੰਨ ਪੰਥ ਮਮ ਨਾਥ[6] ॥੩੩੦॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਉੱਤ੍ਰਾਰਧੇ ਗਯਾਨ ਸਿੰਘ ਵਿਰਚਿਤੇ 'ਭੇਖੋਂ ਕੀ ਕਥਾ ਪ੍ਰਸੰਗ ਸਮਾਪਤਿ', ਬਰਨਨੰ ਨਾਮ ਉਨਾਹਟਮੋਂ ਬਿਸ੍ਰਾਮ ॥ ੫੯ ॥

---

## ੬੦. [ਜ਼ਮਾਨੇ ਦੀ ਅਦਲਾ-ਬਦਲੀ, ਸਮੇਂ ਦਾ ਸੁਭਾਵ, ਪਰਜਾ, ਰਾਜਿਆਂ ਤੇ ਸਿੰਘਾਂ ਦੇ ਲੱਛਣ ਤੇ ਕਵਿ-ਪ੍ਰਸੰਗ ।]

ਸ੍ਵੈਯਾ ਛੰਦ ॥ ਫਿਰਕੇ ਭੇਖਨ ਕੀ ਕਹਿ ਗਾਥਾ, ਅਬਿ ਕਿਛੁ ਔਰ ਸੁਨੈਹੈਂ ਜੀ। ਬਦਲਾ ਸਦਲ[7] ਜ਼ਮਾਨੇ ਕੀ ਜਯੋਂ ਹੋਈ, ਤਯੋਂ ਦਿਖਰੈਹੈਂ ਜੀ। ਸਾਠਕ ਬਰਸਨ ਤੇ ਹਮ ਨਿਰਖੀ[8], ਔਰ ਸੁਨੀ ਅਧਿਕੈਹੈਂ ਜਯੋਂ। ਹਾਕਮ ਰੱਯਤ ਸਾਧੁ ਪੁਜਾਰੀ, ਸਿੱਖ ਸੂਦਾਰ ਦਿਜੈਹੈਂ ਜਯੋਂ[9] ॥ ੧ ॥ ਪਹਿਲੇ ਹੁਤੇ ਜੈਸ ਮਧ ਨਿਰਖੇ[10], ਹੈਂ ਅਬਿ ਜਿਸ ਪਰਕਾਰੇ ਕੋ। ਸਮੇਂ ਰਾਜ ਬਸ ਦਸਾ ਬਦਲ ਹ੍ਵੈ, ਬੁਰਾ ਮਾਨਿਯੋ ਪਯਾਰੇ ਕੋ[11]। ਤੁਰਕਨ ਕੀ ਜਬਿ ਥੀ ਪਤਿਸ਼ਾਹੀ, ਸਦੀ ਆਠ ਦਸ ਮੈਹੈਂ[12] ਜੇ। ਮੰਜੇ ਹੁੱਕੇ ਨੇਤ੍ਰੂ[13] ਚੰਮ ਦੇ, ਬੱਧਰ ਕਮਰ ਰਖੇ ਹੈਂ[14]

---

[1] ਤੁਹਾਨੂੰ ਚੰਗੇ ਭਾਗਾਂ ਵਾਲਿਆਂ ਨੂੰ। [2] ਜਗਤ ਮੇਰੀ ਬਹੁਤੀ ਮੰਨਤਾ ਕਰੇਗਾ। [3] ਕੱਖ ਵਾਂਗ। [4] ਬਾਦ ਵਿੱਚ। [5] ਬਾਕੀ ਅੱਗੇ ਹੋਰ ਲਗਦੀ ਜਾਵੇਗੀ। [6] ਮੇਰੇ ਮਾਲਕ ਕਲਗੀਧਰ ਦਾ ਪੰਥ ਧੰਨ ਹੈ। [7] ਅਦਲਾ ਬਦਲੀ। [8] ਦੇਖੀ। [9] ਜਿਵੇਂ ਬ੍ਰਾਹਮਣ। [10] ਵਿਚਲੇ ਸਮੇਂ 'ਚ ਦੇਖੇ ਹਨ। [11] ਰਾਜ ਦੇ ਵਸ ਹੋ ਕੇ ਸਮੇਂ ਦੀ ਹਾਲਤ ਬਦਲ ਜਾਂਦੀ ਹੈ, ਕਈ ਵਾਰ ਪਿਆਰੇ ਨੂੰ ਬੁਰਾ ਮੰਨਣ ਲਗ ਪੈਂਦੇ ਹਨ। [12] ਅਠਾਰਵੀਂ ਸਦੀ ਵਿੱਚ। [13] ਦੁੱਧ ਰਿੜਕਣ ਦੀਆਂ ਰੱਸੀਆਂ। [14] ਲੱਕਾਂ ਨਾਲ ਚੰਮ ਦੀਆਂ ਪੇਟੀਆਂ ਰਖਦੇ ਸਨ।

ਜੇ ॥੨॥ ਕੱਚੇ ਚਮੜੇ ਕੀ ਲੱਜਾਂ ਥੀਂ, ਜਿਨ ਸੈਂ ਚੜਸੇ[1] ਥੇ ਖਿਚਤੇ। ਸੱਕੇ[2] ਤੁਰਕ ਭਰਤ ਥੇ ਪਾਨੀ, ਸ਼ਹਿਰੈਂ ਨਗਰਨ ਕੇ ਵਿਚ ਥੇ। ਪਗੜੀ ਬਾਂਧ ਮੁਸੱਲੇਦਾਰੈ[3], ਕਟਿ ਤੰਬੇ ਗਰ ਜਾਮੇ ਥੇ[4]। ਦਾੜ੍ਹੀ ਮੁੱਛ ਸ਼ਰ੍ਹਾ ਤੁਰਕਨ ਸਮ, ਰਖਤ ਚੌਧਰੀ ਸਾਮੇ ਥੇ[5] ॥੩॥ ਜੁੱਤੇ ਚੌਂਕੇ ਕਾ ਪ੍ਰਹੇਜ਼, ਨਹਿੰ ਥਾ ਕਿਛੁ ਕਹੂੰ, ਬਿਨਾ ਸ਼ਹਿਰੈਂ[6]। ਡੰਡ ਜੇਜੀਏ[7] ਹਿੰਦੁਨ ਪਰ, ਤਬਿ ਲਗਤੇ ਥੇ ਅਤਿਸੈ ਕਹਿਰੈਂ[8]। ਇਸੀ ਹੇਤ ਤਬਿ ਪਿੰਡਨ ਮੈਂ, ਘਰ ਕਿਸੀ ਕਿਸੀ ਕੇ ਬਰਤਨ ਥੇ। ਨਹੀਂ ਤੁ ਸਭਿ ਕੇ ਮਿੱਟੀ ਕੇਰੇ, ਤਵਿਆਂ ਲੌ ਭੀ ਸਰਤਨ ਥੇ[9] ॥ ੪ ॥ ਜੂਠ ਸੁੱਚ ਪ੍ਰਹੇਜ ਨ ਕੋਈ, ਹੁਤੋ ਹਿੰਦੁ ਮਧ ਸਗਰੀ[10] ਜੇ। ਜ਼ੇਵਰ ਕਿਸੀ ਨਾਰਿ ਕੇ ਹੋਤੇ, ਕਪੜਾ ਚੋਲੀ ਘਗਰੀ ਜੇ[11]। ਸਿਰ ਪਟਕਾ ਕਟਿ ਬਟੈਂ ਤੜਾਗੀ, ਗੋਛਾ ਨਰ ਸਭਿ ਰਖਤੇ ਥੇ[12]। ਯਦੀ ਸਖੀਮੀ ਹੁਤੀ[13] ਹਿੰਦੂਐਂ, ਪੈ ਦੁੱਧ ਘੀ ਬਹੁ ਚਖਤੇ ਥੇ[14] ॥੫॥ ਗਊ ਭੈਂਸ ਰਖਤੇ ਅਧਿਕਾਈ, ਜੰਗਲ ਹੁਤੇ ਬਧੇਰੇ ਜੀ। ਬੈਲ ਗਾਂਇ ਮੈਂਹ[15] ਚੁਣਮੇਂ ਮਿਲਤੇ, ਬੀਸ ਰੁਪੱਯੇ ਕੇਰੇ ਜੀ। ਰੀਤਿ ਹਿੰਦੂਯਨ ਕੀ ਇਹੁ ਭਾਖੀ, ਨਹਿੰ ਤੁਰਕਨ ਕੀ ਬਾਤੇਂ[16] ਜੀ। ਮਨ ਭਾਵਤ ਹਿੰਦੁਨ ਪੈ ਮੁਸਲੇ, ਜ਼ਾਲਮ ਜ਼ੁਲਮ ਕਮਾਤੇ ਜੀ ॥ ੬ ॥ ਫਿਰ ਜਬਿ ਸ਼ਾਹੀ ਬੀਚ ਤਨੱਜਲ ਆਯੋ[17], ਤਬਿ ਕੀ ਸੁਨੋ ਸਭੈ। ਬਢੇ ਲੁਟੇਰੇ ਲੋਗ ਬਹਾਦਰ, ਲੂਟ ਮਾਰ ਰਹਿ ਅਤੀ ਤਬੈ। ਚਾਲੀ ਸਾਲ ਰਹਯੋ ਦੁਰਹਾਲੈਂ,

---

[1]ਵੱਡੇ ਬੋਕੇ, ਵਾਰੇ। [2]ਪਾਣੀ ਭਰਨ ਵਾਲੇ, ਮਾਸ਼ਕੀ। [3]ਤੁੱਰਲੇ (ਸ਼ਮਲੇ) ਵਾਲੀਆਂ। [4]ਲੱਕ 'ਚ ਤੰਬੇ (ਚਾਦਰੇ) ਤੇ ਗਲ ਵਿੱਚ ਚੋਲੇ ਸਨ। [5]ਹਿੰਦੂ ਚੌਧਰੀ ਤੇ ਉਨ੍ਹਾਂ ਦੇ [ਸਾਮੇ] ਨੌਕਰ। [6]ਕੁਝਕ ਸ਼ਹਿਰਾਂ ਤੋਂ ਬਿਨਾਂ ਚੌਂਕੇ ਉਪਰ ਜੁੱਤਾ ਲੈ ਜਾਣ ਦੀ ਰੋਕ ਨਹੀਂ ਸੀ। [7]ਗੈਰ ਮੁਸਲਮ ਤੇ ਲੱਗਣ ਵਾਲਾ ਟੈਕਸ। [8]ਬਹੁਤੇ ਦੁਖਦਾਈ। [9]ਕੰਮ ਸਾਰਦੇ ਸਨ। [10]ਸਾਰੀ ਹਿੰਦੂ ਕੌਮ ਵਿੱਚ। (ਅ) ਸਾਰੇ ਹਿੰਦੁਸਤਾਨ ਵਿੱਚ। [11]ਗਹਿਣੇ ਕਿਸੇ ਕਿਸੇ ਹੀ ਇਸਤ੍ਰੀ ਦੇ ਹੁੰਦੇ ਸਨ, ਨਹੀਂ ਤਾਂ ਸਭ ਦੇ ਕਪੜੇ ਦੀਆਂ ਘੱਘਰੀਆਂ ਤੇ ਚੋਲੀਆਂ ਹੀ ਸਨ। [12]ਆਦਮੀ ਸਾਰੇ ਸਿਰ ਤੇ ਛੋਟਾ ਕਪੜਾ, ਲੱਕ ਵਿੱਚ ਤੜਾਗੀ ਤੇ [ਗੋਛਾ] ਪਰਨਾ ਬੰਨ੍ਹਦੇ ਸਨ। [13]ਭਾਵੇਂ ਗਰੀਬੀ ਸੀ। [14]ਖਾਂਦੇ ਸਨ। [15]ਮੱਝ। [16]ਤੁਰਕਾਂ ਦੀਆਂ ਤਾਂ ਕੋਈ ਗੱਲਾਂ ਹੀ ਕਹੀਆਂ ਨਹੀਂ ਜਾਂਦੀਆਂ। [17]ਬਾਦਸ਼ਾਹੀ ਵਿੱਚ ਗਿਰਾਵਟ ਆ ਗਈ।

ਕਹਿਰ ਕਰਾਲ ਮਹਾਂਈ[1] ਜੇ। ਹਾਲਚਾਲ[2] ਬਸਨੋ ਉੱਜੜਨੋ, ਗਦਰੈ[3] ਜਦਰ[4] ਲੜਾਈ ਜੇ ॥੭॥ ਕਬੀ ਮਾਮਲਾ ਬਰਸਨ ਲੌ[5] ਕਿਤ, ਪਰਜਾ ਕਿਸੈਂ ਨ ਦੇਹੈਂ ਥੇ। ਕਬੀ ਕੁ ਏਕ ਸਾਲ ਮੈਂ ਕਿਤ ਕਿਤ, ਤ੍ਰੈ ਤ੍ਰੈ ਰਾਜੇ ਲੇਹੈਂ ਥੇ[6]। ਲੂਟ ਖਸੂਟ[7] ਜੁਲਮ ਜਬਰੀ[8] ਕਰਿ, ਪਰਜਾ ਕੋ ਉਜੜੈਹੈਂ ਥੇ। ਕਬਿਹੂੰ ਸਿੰਘ ਕਬੀ ਫਿਰ ਗਿਲਜੇ, ਮਾਲਕ ਮੁਲਕ ਭਵੈਹੈਂ ਥੇ[9] ॥ ੮ ॥ ਚਿੜੀਯਨ ਮਰਨ ਗਵਾਰਨ ਹਾਸਾ, ਝੋਟੇ ਭਿੜਨ ਮਲ੍ਹਿਆਂ ਕਾ ਖੌ[10]। ਤਯੋਂ ਪਰਜਾ ਕੌ ਰਹਿਤ ਖ੍ਵਾਰੀ, ਇਸੀ ਗ੍ਰੰਥ ਤੇ ਸਭਿ ਲਾਖੌ[11]। ਅੱਠਾਰਾਂ ਸੌ ਬੀਸ ਬਾਦ ਫਿਰ, ਰਾਜ ਸਿੰਘਨ ਜਬਿ ਜੰਮਯੋਂ ਥਾ। ਕਹਿਰ ਜਹਿਰ ਲੁਟ ਮਾਰ ਤਬੈ ਕਿਛ, ਸਿੰਧ ਲਹਿਰ ਜਯੋਂ ਥੰਮਯੋ ਥਾ[12] ॥ ੯॥ ਅਮਨ[13] ਸੂਖ ਬਡ ਦਏ ਹਿੰਦੁ ਕੋ, ਦੁਖ ਭੀ ਤੁਰਕੈਂ ਨਹਿੰ ਦੀਏ। ਢਾਹਿ ਮਸੀਤੈਂ ਰਚੇ ਨ ਗੁਰੁ-ਥਲ[14], ਜਯੋਂ ਤੁਰਕੋਂ ਨੇ ਥੇ ਕੀਏ। ਹੁਤੇ ਦਿਆਲੂ ਸਿੰਘ ਬਿਸਾਲੂ, ਵੈਰ ਨ ਪਿਛਲੇ ਚੇਤਾਰੇ[15]। ਪੈ ਜਮਨਾਂ ਤੇ ਅਟਕ ਪ੍ਰਯੰਤੈਂ, ਥਏ ਸਿੰਘ ਨ੍ਰਿਪ ਤਬਿ ਸਾਰੇ॥੧੦॥ ਹੱਨੇ ਹੱਨੇ ਹ੍ਵੈ ਪਤਿਸ਼ਾਹੀ[16], ਸਿੰਘਨ ਕੀ ਜਗ ਮਾਹੈਂ ਜੀ। ਬਾਂਛਤ ਥੇ ਸਭਿ ਏਹੁ ਮਨੋਰਥ, ਪੂਰਨ ਕਿਯ ਗੁਰੁ ਵਾਹੈ[17] ਜੀ। ਏਕ ਗਾਂਮ ਯਾਂ ਆਧੇ ਕੇਰੀ, ਪਾਈ ਜਿਸ ਸਰਦਾਰੀ ਹੈ। ਕਰੀ ਹਕੂਮਤ ਤਾਂਹਿ ਸੁਤੰਤਰ, ਦੀਵਾਨੀ ਫੁਜਦਾਰੀ ਹੈ[18]॥੧੧॥ ਨਿਜ ਨਿਜ ਪਿੰਡ ਜਗੀਰਨ ਮੈਂ ਤਬਿ, ਸਭਿ ਕੋ ਐਨ[19] ਇਖਤਯਾਰੈਂ ਥੇ। ਲੂਟੈਂ ਮਾਰੈਂ ਫਾਂਸੀ ਚਾਰ੍ਹੈਂ, ਚੱਟੀ ਲੈਂਹ ਉਜਾਰੈਂ

---

[1]ਬਹੁਤ ਭਿਆਨਕ, ਦੁਖਦਾਈ ਤੇ ਬੁਰਾ ਹਾਲ ਰਿਹਾ। [2]ਹਲਚਲੀ। [3]ਬਗਾਵਤ, ਵਿਦ੍ਰੋਹ। [4]ਜੰਗ। [5]ਵਰ੍ਹਿਆਂ ਤੱਕ। [6](ਮਾਮਲਾ) ਲੈ ਲੈਂਦੇ ਸਨ। [7]ਖੋਹ ਕੇ। [8]ਧਕਾ ਕਰਕੇ। [9]ਹੋ ਜਾਂਦੇ ਸਨ। [10]ਪਰਜਾ ਰੂਪ ਚਿੜੀਆਂ ਦੇ ਮਰਨ ਤੇ ਬੇਸਮਝ ਜ਼ਾਲਮ ਹਾਸਾ ਕਰਦੇ ਹਨ, ਰਾਜਿਆਂ ਰੂਪ ਝੋਟਿਆਂ ਦੇ ਭਿੜਨ ਨਾਲ ਪਰਜਾ ਰੂਪ ਮਲ੍ਹਿਆਂ ਦਾ [ਖੌ] ਨਾਸ ਹੋ ਰਿਹਾ ਹੈ। [11]ਜਾਣੋ। [12][ਜ਼ਹਿਰ] ਦੁਖਦਾਈ [ਕਹਿਰ] ਜ਼ੁਲਮ ਤੇ ਲੁਟ ਮਾਰ ਤਦੋਂ ਸਮੁੰਦਰ ਦੀ ਲਹਿਰ ਵਾਂਗ ਕੁਝ ਘਟਿਆ ਸੀ। [13]ਸ਼ਾਂਤੀ, ਆਰਾਮ। [14]ਗੁਰਦੁਆਰੇ। [15]ਚੇਤੇ ਨਹੀਂ ਕੀਤੇ। [16]ਥਾਂ ਥਾਂ ਤੇ, ਹਰ ਘੋੜ ਸਵਾਰ ਪਾਤਸ਼ਾਹ ਹੋ ਗਿਆ। [17]ਉਹੋ ਮਨੋਰਥ। [18]ਦੀਵਾਨੀ ਤੇ ਫੌਜਦਾਰੀ ਮੁਕੱਦਮਿਆਂ ਬਾਰੇ ਸੁਤੰਤ੍ਰ ਹੋ ਕੇ (ਹਕੂਮਤ) ਨਿਆਉਂ ਕੀਤਾ। [19]ਪੂਰਾ।

ਥੇ[1]। ਨਹਿੰ ਫਰਿਯਾਦ ਅਪੀਲ ਏਕ ਕੀ, ਸੁਨਤੋ ਦੂਸਰ ਕੋਈ ਜੀ । ਪੈ ਸਿੰਘ ਫਾਂਸੀ ਕੈਦ ਨ ਦੇਤੇ, ਲੇਤੇ ਚੱਟੀ ਸੋਈ ਜੀ ॥੧੨॥ ਜੈਸੀ ਚੋਰੀ ਤੈਸੀ ਚੱਟੀ, ਯਾਰੀ ਕੇ ਥੇ ਪੱਚੀ ਹੀ[2] । ਬਦਲੇ ਖ਼ੂੰਨ ਸਾਕ ਦਿਲਵਾਤੇ, ਕਰਤ ਅਦਾਲਤ ਸੱਚੀ ਹੀ । ਨਿਜ ਪੁੱਤ੍ਰਨ ਸਮ ਪਰਜਾ ਕੇਰੀ, ਪਾਲਨ ਰੱਖਯਾ ਕਰਤੇ ਥੇ। ਪਰ ਜਰ ਜੋਰੂ ਜ਼ਿਮੀ ਨ ਤਕਤੇ[3], ਹੱਥ ਨੱਕ ਠੱਗੇਂ ਹਰਤੇ ਥੇ[4] ॥੧੩॥ ਹੇਤ ਗ੍ਰੀਬਨ ਸਿੱਖ ਸਾਧੁਨ ਕੇ, ਲੰਗਰ ਬਹੁ ਠਾਂ ਦੇਤੇ ਥੇ। ਜੋ ਜ਼ਮੀਨ ਬੀਜਤ ਥਾ ਜੇਤੀ, ਹੋਈ ਬਹੋਈ ਲੇਤੇ ਥੇ[5] । ਪੰਜਵਾਂ ਹਿੱਸਾ ਚਾਹੀ ਕੇਰਾ[6], ਚੌਥਾ ਮਾਰੂ[7] ਮੈ ਸੇ ਜੀ। ਪੋਸਤ ਗਾਜਰ ਊਖ[8] ਕਪਾਹੈਂ, ਆਦਿਕ ਹੁਤੇ ਜੁ ਐਸੇ[9] ਜੀ ॥੧੪॥ ਕੱਛ ਕਰਾਇ ਲੇਤ ਨਿਜ ਹਿੱਸੇ, ਕੇਰ ਮਾਮਲਾ ਤਹਿੰ ਤੇ ਜੀ[10] । ਕੋਸਨ ਲੌ ਤਬਿ ਹੁਤੇ ਸੁ ਬੰਜਰ, ਤਿਨ ਕਾ ਕਿਛੁ ਨ ਲਹਾਤੇ[11] ਜੀ। ਅੰਨਜ ਬਟਾਈ ਕੇ ਮੈਂ ਭਰ ਕਰਿ, ਖਾਤੇ ਜਮ੍ਹਾਂ ਰਖਾਤੇ[12] ਜੀ। ਪਰਤ ਕਾਲ ਜਬਿ ਤਬਿ ਸੋ ਸਭਿ ਹੀ, ਰੱਯਤ ਕੋ ਬਰਤਾਤੇ ਜੀ ॥੧੫॥ ਸਮਾਂ ਲਗੇ ਫਿਰ ਲੇਤੇ ਤੇਤੇ, ਬਰਕਤ ਰਹਿਤ ਮਹਾਨੇ ਯੌਂ । ਨੀਤਿ ਸਾਫ ਵਾਰਿਨ ਕੇ ਸਦ ਹੀ, ਰੈਹੈਂ ਭਰੇ ਖਜਾਨੇ ਯੌਂ[13] । ਧਰਮ ਸਾਲੈਂ ਸੰਤਨ ਕੇ ਡੇਰੇ, ਨਗਰਨ ਮਾਂਹਿ ਪਵਾਤੇ ਥੇ। ਹਿਤ ਮੁਸਾਫਰੈਂ ਫਕੀਰੈਂ, ਜਾਗੀਰੈਂ ਤਹਾਂ ਲਗਾਤੇ ਥੇ ॥੧੬॥ ਕਲਿਜੁਗ ਮੈਂ ਸਤਿਜੁਗ ਬਰਤਾਯੋ, ਰਾਜ ਧਰਮ ਕਾ ਦ੍ਰਿਢ ਕੀਨੋ। ਨਹਿੰ ਨਿਰਦਈ ਵਿਸ਼ਈ ਛਲੀ ਥੇ ਲੋਭੀ, ਪਹਿਲੇ ਸਿੰਘ ਚੀਨੋ[14] । ਨਹਿੰ

---

[1]ਲੁੱਟ ਮਾਰ ਕਰਨ ਵਾਲੇ ਨੂੰ ਫਾਂਸੀ ਚਾੜ੍ਹ ਦੇਂਦੇ ਸਨ ਤੇ ਉਜਾੜਨ ਵਾਲਿਆਂ ਤੋਂ [ਚੱਟੀ] ਡੰਡ ਲੈਂਦੇ ਸਨ। [2]ਪੰਝੀ (੨੫) ਰੁਪਏ ਹੀ ਡੰਡ ਸਨ । [3]ਪਰਾਇਆ ਧਨ, ਪਰਾਈ ਇਸਤ੍ਰੀ ਤੇ ਪਰਾਈ ਜ਼ਮੀਨ ਨੂੰ ਤੱਕਦੇ ਵੀ ਨਹੀਂ ਸਨ। [4]ਕੱਟ ਦੇਂਦੇ ਸਨ। [5]ਫਸਲ ਜਿਹੋ ਜਿਹੀ ਹੁੰਦੀ ਉਹੋ ਜਿਹਾ ਮਾਮਲਾ ਲੈ ਲੈਂਦੇ ਸਨ। [6]ਖੂਹ ਦੀ ਜ਼ਮੀਨ ਦਾ। [7]ਵਿਰਾਨੀ ਭਾਵ ਖੁਸ਼ਕ ਜ਼ਮੀਨ [8]ਕਮਾਦ। [9]ਜੋ ਐਸੀਆਂ ਫਸਲਾਂ ਸਨ। [10]ਮਿਣਤੀ ਕਰਵਾ ਕੇ ਆਪਣੇ ਹਿੱਸੇ ਦਾ ਮਾਮਲਾ ਤਿਨ੍ਹਾਂ ਤੋਂ ਲੈ ਲੈਂਦੇ ਸਨ। [11]ਲੈਂਦੇ ਨਹੀਂ ਸਨ। [12]ਵੰਡਾਈ ਦੇ ਅੰਨ ਨਾਲ [ਖਾਤੇ] ਟੋਏ ਭਾਵ ਬੁਖਾਰੇ ਭਰ ਕੇ ਜਮ੍ਹਾਂ ਰਖਦੇ ਸਨ। [13]ਸਾਫ ਨੀਤ ਵਾਲਿਆਂ ਦੇ ਇਉਂ ਖਜ਼ਾਨੇ ਭਰੇ ਰਹਿੰਦੇ ਹਨ। [14]ਜਾਣੋ ਪਹਿਲੇ ਸਿੰਘ ਜ਼ਾਲਮ, ਵਿਕਾਰੀ, ਛਲੀਏ ਤੇ ਲੋਭੀ ਨਹੀਂ ਸਨ।

ਇਸ਼ਟਾਮ[1] ਬੇਚਤੇ ਤਬਿ ਨ੍ਰਿਪ, ਅਰਜ਼ੀ[2] ਭੀ ਨਹਿੰ ਥੇ ਲੇਤੇ। ਹਾਲ ਜ਼ਬਾਨੀ ਸੁਨ ਦੋਊ ਕਾ, ਹੁਕਮ ਜ਼ਬਾਨੀ ਕਰਿ ਦੇਤੇ॥੧੭॥ ਹੁਤੀ ਤਮੀਲ ਤੈਸ ਹੀ ਬੇਸ਼ਕ, ਲੋਗ ਸਚਜਾਰੈਂ ਥੇ ਭਾਰੈਂ[3]। ਕੁਰਕੀ[4] ਮਿਸਲ[5] ਅਪੀਲੇਂ[6] ਇਜਰਾ[7], ਥੀ ਨਹਿੰ ਤਬਿ ਇਹੁ ਕੋ ਕਾਰੈਂ[8]। ਹੁਤੇ ਨ੍ਰਿਪਨ ਪੈ ਇਕ ਦੁਇ ਮੁਨਸ਼ੀ, ਅਹਿਲਕਾਰ ਤ੍ਰੈ ਚਾਰੈਂ ਹੀ। ਜਥਾ ਜੋਗ ਬਹੁ ਲੋਗ ਬਹਾਦਰ, ਰਹਿਤੇ ਢਿਗ ਸਰਦਾਰੈਂ ਹੀ॥੧੮॥ ਈਨ ਪੀਨ ਨਹਿੰ ਥੀ ਤਬਿ ਕੋਈ, ਸਵੀਕਾਰ ਸਭਿ ਕਰਤੇ ਜੀ[9]। ਸੂਧੇ ਸਾਦੇ ਥੇ ਮਜਾਜ[10], ਸ਼ੌਕੀਨੀ ਸਾਜ ਨ ਧਰਤੇ[11] ਜੀ। ਭੂਰੇ ਚਾਦਰ ਕੀ ਗਲਿ ਗਿਲਤੀ[12], ਕੈ ਕੁੜਤੀ ਕੈ ਜਾਮੇ[13] ਜੀ। ਕਪੜੇ ਮੋਟੇ ਕੇ ਦਸਤਾਰੇ, ਕੱਛਾਂ ਰਖਤ ਤਮਾਮੇ[14] ਜੀ॥੧੯॥ ਰੱਯਤ ਅਰ ਸਰਦਾਰਨ ਕੀ ਤਬਿ, ਥੀ ਸੂਧੀ ਇਮ ਰੀਤੀ ਜੀ। ਕੁੱਬਤ[15] ਕੱਦ ਹੁਤੇ ਬਡ ਸਭਿ ਕੇ, ਥੇ ਨ ਬਿਸ਼ਈ ਅਨੀਤੀ[16] ਜੀ। ਅਰ ਪਰਜਾ ਭੀ ਨਿਰਛਲ ਥੀ ਤਬਿ, ਕਰਜ਼ਾ ਜਿਸ ਤੇ ਲੇਤੇ ਥੇ। ਬਿਨ ਇਸ਼ਟਾਮ[17] ਤਮੱਸਕ[18] ਤਿਸ ਕੋ, ਸਾਤ ਪੁਸ਼ਤ ਲੌ[19] ਦੇਤੇ ਥੇ॥੨੦॥ ਬੀਸ ਤੀਸ ਬਰਸਨ ਕੀ ਲੜਕੀ, ਫਿਰਤੀ ਰਹਿਤ ਕੁਮਾਰੀ ਜੇ। ਜ੍ਵਾਨ ਨਾਰਿ ਨਰ ਇਕਠੇ ਫਿਰ ਹੈਂ, ਕਰਤੇ ਕਬੀ ਨ ਖ੍ਵਾਰੀ[20] ਜੇ। ਨਿਜ ਕੁਟੰਬਿ ਤਨ ਮਾਂਹਿ ਮੁਹੱਬਤ ਜਯੋਂ ਥੀ, ਤਯੋਂ ਪਰ ਮਾਂਹੀ ਭੀ[21]। ਨਿਜ ਕਾਰਜ ਸਮ ਕਾਜ ਦੂਤੀ ਕਾ, ਕਰਤੇ ਰਲ ਮਿਲ

---

[1]ਟਿਕਟ ਵਾਲਾ ਕਾਗਜ਼। [2]ਦਰਖਾਸਤ। [3]ਆਗਿਆ ਦਾ ਪਾਲਨ ਬਿਨਾ ਸ਼ੱਕ ਤੋਂ ਉਵੇਂ ਹੁੰਦਾ ਸੀ, ਲੋਕ ਬਹੁਤ ਸੱਚੇ ਸਨ। [4]ਜ਼ਬਤ ਕਰਨਾ, ਕਬਜ਼ਾ ਕਰਨਾ। [5]ਸਬੰਧਤ ਕਾਗਜ਼ਾਂ ਦੀ ਨੱਥੀ। [6]ਕਿਸੇ ਛੋਟੇ ਜੱਜ ਦੇ ਹੁਕਮ ਨੂੰ ਬਦਲਾਉਣ ਲਈ ਵੱਡੇ ਜੱਜ ਪਾਸ ਬੇਨਤੀ ਕਰਨੀ। [7]ਕਿਸੇ ਹੁਕਮ ਨੂੰ ਵਰਤੋਂ ਵਿੱਚ ਲਿਆਉਣਾ। [8]ਤਦੋਂ ਇਹੋ ਜਿਹਾ ਵੀ ਕੋਈ ਕੰਮ ਨਹੀਂ ਸੀ। [9][ਪੀਨ] ਪੱਕਾ [ਈਨ] ਕਾਨੂੰਨ ਕੋਈ ਨਹੀਂ ਸੀ, ਉੱਵ ਵੱਡੇ ਦੇ ਹੁਕਮ ਨੂੰ ਸਾਰੇ ਪ੍ਰਵਾਣ ਕਰ ਲੈਂਦੇ ਸਨ। [10]ਸੁਭਾਵ। [11]ਸ਼ੌਕੀਨੀ ਦਾ ਸਾਮਾਨ ਨਹੀਂ ਸੀ ਰਖਦੇ। [12]ਗਲ ਨੂੰ ਵਲੇਟੀ ਹੋਈ ਚਾਦਰ ਜੋ ਕੁੜਤੇ ਦਾ ਕੰਮ ਦੇਂਦੀ ਹੈ। [13]ਜਾਂ ਚੋਲੇ। [14]ਸਾਰੇ। [15]ਤਾਕਤ। [16]ਵਿਕਾਰੀ ਤੇ ਅਨਜਾਈ ਨਹੀਂ ਸਨ। [17]ਟਿਕਟ ਵਾਲੇ ਕਾਗਜ਼। [18]ਇਕਰਾਰ ਨਾਮਾ। [19]ਸੱਤਾਂ ਪੀੜ੍ਹੀਆਂ ਤੱਕ। [20]ਖੁਰਾਬੀ। [21]ਤਿਵੇਂ ਪਰਾਇਆਂ ਵਿੱਚ ਵੀ ਸੀ।

ਚਾਹੀ[1] ਭੀ ॥੨੧॥ ਸਾਕ ਸਬੰਧੀ ਦੋਸਤ, ਹੋਸਤ ਪੋਸਤ ਅਮਲੀ ਨਜਾਈਂ[2] ਜੀ। ਜਾਨ ਮਾਲ ਤੇ ਪਜਾਰੇ ਲਖਤੇ[3], ਰਖਤੇ ਪੱਖ ਮਹਾਂਈਂ ਜੀ। ਕਦਾਚਿਤੇਂ ਜੇ ਲੜ ਭੀ ਪੜਤੇ, ਚੜ੍ਹਤੇ ਨਾਂਹਿ ਕਚਹਿਰੀ ਜੀ। ਆਬ ਲੀਕ ਸਮ[4] ਮੇਟਤ ਗੁੱਸਾ, ਅਬਿ ਸਮ ਨਹਿੰ ਥੇ ਜਹਿਰੀ[5] ਜੀ ॥ ੨੨ ॥ ਸੌ ਸੌ ਭੈਂਸ ਗਊ ਇਕ ਇਕ ਘਰ ਹੁਤੀ, ਤਬੈ ਬਡ ਜੰਗਲ ਥੇ। ਦੂਧ ਘ੍ਰਿਤ ਮਨ ਭਾਵਤ ਛਕਤੇ, ਰਖਤੇ ਜ਼ਰ ਨ ਉਦੰਗਲ ਥੇਂ[6]। ਖੇਤੀ ਅਤੀ ਥੋਰ ਹੀ ਕਰਤੇ, ਤੌ ਭੀ ਸਸਤ ਰਹਾਤੇ ਹੀ[7]। ਅੰਨ ਦ੍ਵਾਦਸ ਮਣ ਖੋੜਸ ਲੌ, ਘੀ ਦਸ ਸੇਰ ਬਿਕਾਤੇ ਹੀ[8]॥੨੩॥ ਵਸਤੁ ਮੁਲਕ ਇਸ ਕੀ ਇਸ ਮਾਹੀਂ, ਰਹਿਤੀ ਜਾਤ ਨ ਕਿਤ ਬਹਿਰੈਂ[9]। ਯਾਂ ਤੇ ਬਰਕਤ[10] ਸਸਤ ਰਹਾਤੇ, ਅਬਿ ਸਮ ਮਹਿੰਗ ਨ ਥਾ ਕਹਿਰੈਂ[11]। ਬਾਦਸ਼ਾਹਿ ਤਬਿ ਥੇ ਨ ਬਪਾਰੀ, ਬਸਤੇ ਦੇਸ ਇਤੈ ਹੈਂ[12] ਥੇ। ਜੀਵਨ ਮੂਰ ਅੰਨਜ ਲਖ ਜੀਵਨ, ਜਾਨ ਨ ਦਿਤੇ ਕਿਤੈ ਹੈਂ ਥੇ[13] ॥ ੨੪॥ ਪਹਿਲੇ ਰਾਜੇ ਅਰ ਰੱਯਤ ਕੀ, ਰੀਤਿ ਦਈ ਇਹੁ ਬਤਰੈ ਹੈਂ[14]। ਜਰਾ ਕੁ[15] ਅਬਿ ਰਣਜੀਤ ਸਿੰਘ ਕੇ, ਵਕਤੈਂ ਕੇਰੀ ਭੀ ਕੈਹੈਂ। ਭਏ ਸ਼ੁਕੀਨ ਨ੍ਰਿਪ ਸਰਦਾਰੂ, ਬਦਲੀ ਪੌਣ ਜ਼ਮਾਨੇ ਜੀ। ਪਿਛਲੇ ਥੇ ਜਿਮ ਭੋਲੇ ਭਾਲੇ, ਇਹੁ ਫਿਰ ਭਏ ਸਯਾਨੇ ਜੀ॥੨੫॥ਗੋਡਜੋਂ ਤਕ ਸੂਸੀ[16] ਕੀ ਕੱਛੇਂ, ਚਲੇ ਘੱਟੁਨੇ[17] ਕੁੜਤੇ ਜੀ। ਪੈ ਤਜਿ ਕਾਮ ਅਰਾਮ, ਬਿਦਯਾ-ਸ਼ਸਤ੍ਰ ਮੈਂ[18] ਥੇ ਜੁੜਤੇ ਜੀ। ਪੱਗਾਂ ਪੌੜੀ ਟੂਟੀ-ਦਾਰੈਂ, ਸਾਫੇ ਕੰਨਾਂ ਵਾਰੇ ਭੇ[19]। ਚਾੜ੍ਹੇ ਦਾੜ੍ਹੇ ਕੁੰਢੀ ਮੂਛੈਂ,

[1]ਉਤਸ਼ਾਹ ਨਾਲ। [2]ਪੋਸਤ ਦੇ ਅਮਲੀ ਵਾਂਗ ਹੁੰਦੇ ਸਨ। [3]ਜਾਣਦੇ। [4]ਪਾਣੀ ਦੀ ਲਕੀਰ ਵਾਂਗ। [5]ਕਰੋਧੀ। [6][ਜ਼ਰ] ਧਨ ਨੂੰ [ਉਦੰਗਲ] ਇਕੱਠਾ ਕਰਕੇ ਨਹੀਂ ਰਖਦੇ ਸਨ। [7]ਤਾਂ ਵੀ ਚੀਜ਼ਾਂ ਸਸਤੀਆਂ ਰਹਿੰਦੀਆਂ ਸਨ। [8]ਅੰਨ ਇਕ ਰੁਪਏ ਦਾ ਬਾਰਾਂ ਜਾਂ ਸੋਲਾਂ ਮਣ ਤੇ ਘਿਉ ਰੁਪਏ ਦਾ ਦਸ ਸੇਰ ਵਿਕਦਾ ਸੀ। [9]ਬਾਹਰ ਕਿਤੇ ਨਹੀਂ ਜਾਂਦੀ ਸੀ। [10]ਸ਼ਕਤੀ (ਅ) ਅਧਿਕਤਾ। (ੲ) ਲਾਭ। [11]ਲੋਹੜੇ ਦਾ, ਦੁਖਦਾਈ। [12]ਇਸੇ ਹੀ। [13]ਜੀਵਾਂ ਦੀ ਜ਼ਿੰਦਗੀ ਦਾ ਮੁੱਢ ਅੰਨ ਨੂੰ ਜਾਣ ਕੇ ਕਿਤੇ ਵੀ ਜਾਣ ਨਹੀਂ ਦੇਂਦੇ ਸਨ। [14]ਦੱਸ ਦਿੱਤੀ ਹੈ। [15]ਥੋੜੀ ਜਿਹੀ। [16]ਇਕ ਤਰ੍ਹਾਂ ਦਾ ਧਾਰੀਦਾਰ ਬਸਤ੍ਰ। [17]ਘੁੱਟਵੇਂ ਪਜਾਮੇਂ। [18]ਸ਼ਸਤ੍ਰ ਵਿੱਦਿਆ ਵਿੱਚ। [19]ਪੌੜੀ ਵਰਗੀਆਂ ਤੇ ਨੋਕਦਾਰ ਪੱਗਾਂ ਤੇ ਸਾਫ਼ੇ ਕੰਨਾਂ ਵਾਲੇ (ਪੱਲਿਆਂ ਵਾਲੇ) ਹੋ ਗਏ।

ਬਿਭਚਾਰੀ ਹੁਸ਼ਿਆਰੇ ਭੇ ॥੨੬॥ ਤੁੰਗਲ[੧] ਵਾਲ੍ਰੇ[੨] ਮੁਰਕੀ[੩] ਨੱਤੀ[੪], ਬੀਰ-ਬਲੀ[੫] ਕਾ ਥਾ ਚਾਲਾ[੬]। ਛੱਲੇ ਛਾਪਾਂ ਕੰਠੇ ਕੰਗਣ[੭], ਮੂੰਗੇ ਮੋਤੀ ਕੀ ਮਾਲਾ। ਔਰਤ ਸੁੱਥਣ ਲੁੰਙੀ[੮] ਲਹਿੰਗੇ[੯], ਕੁੜਤੀ ਪਹਿਰਨ ਲਗੀਂ ਸਬੈਂ। ਚੁਸਤ ਚਲਾਕੀ ਬਾਂਕੀ ਦ੍ਰਿਸ਼ਟੀ, ਝਾਂਕੀ ਦੈਨੇ ਲਗੀਂ ਤਬੈ[੧੦] ॥੨੭॥ ਪਹਿਲੇ ਗੁੱਤੈਂ ਚੂੰਡੀਂ ਥੀਂ ਲਘੁ[੧੧], ਫਿਰ ਚੂੰਡੇ[੧੨] ਗਿਠ ਗਿਠ ਸਾਜੇ[੧੩]। ਡੰਡੀ, ਬਾਲ੍ਹੀ[੧੪] ਹੱਥ-ਸੰਗਲੀ[੧੫], ਹੱਸ[੧੬] ਨੱਥ[੧੭] ਪਹਿਲੇ ਥਾ ਜੇ[੧੮]। ਮਛਲੀ[੧੯] ਬੰਦੀ[੨੦] ਚੌਂਕ[੨੧] ਗੋਖੜੂ[੨੨], ਚੂੜੇ[੨੩] ਕੈਂਢੀ[੨੪] ਗਲ-ਮਾਲੇ:[੨੫]। ਝੁਬਕੇ[੨੬] ਝਾਂਜਰ[੨੭] ਕੜੀਆਂ[੨੮] ਗੈਹਨੇ, ਇਹੁ ਫਿਰ ਚਾਲੇ ਬੇਸਾਲੇ:[੨੯] ॥੨੮॥ ਕੰਨੀ ਬੁੰਦੇ ਸੀਸ ਮੀਢੀਆਂ, ਨਥਲੀ ਰਖਤ ਕੁਮਾਰੀ ਭੀ[੩੦]। ਪੈ ਤਬਿ ਕੇਚਿਤ ਹੋਨੇ ਲਾਗੇ, ਨਰ ਨਾਰੀ ਬਿਭਚਾਰੀ ਭੀ। ਨ੍ਰਿਪਨ ਕਰਾ[੩੧] ਬਧਾਯੋ ਜ਼ਜਾਦੇ, ਹਿੱਸਾ ਤ੍ਰਿਤੀਆ ਲੈਨ ਲਗੇ। ਪਠੈਂ ਸਾਂਵਣੀ ਪਰ ਜੋ ਕਾਛੂ, ਸੋ ਰਿਸ਼ਵਤ ਚਹਿੰ ਲੋਭ ਪਗੇ[੩੨] ॥੨੯॥ ਨਹੀਂ ਤੁ ਕਰੈਂ ਖਰਾਬ ਕ੍ਰਿਸਾਨੈ, ਚੌਗੁਨ ਕਣ ਬਕ ਦੇਵੈਂ ਥੇ[੩੩]। ਮਨ ਭਾਵਤ

---

[੧]ਕੰਨਾਂ ਦੇ ਕੁੰਡਲ। [੨]ਇਸਤ੍ਰੀਆਂ ਦੇ ਕੰਨ ਦਾ ਕੁੰਡਲ ਵਰਗਾ ਗੋਲ ਪਰ ਚੌੜਾ ਗਹਿਣਾ। [੩]ਕੰਨਾਂ ਦਾ ਗਹਿਣਾ, ਬਰੀਕ ਤਾਰ ਦਾ ਛੋਟਾ ਕੁੰਡਲ। [੪]ਕੰਨ ਦਾ ਗਹਿਣਾ, ਛੋਟਾ ਕੁੰਡਲ। [੫]ਇਸਤ੍ਰੀਆਂ ਦੇ ਕੰਨ ਦਾ ਗਹਿਣਾ, ਉਹ ਵਾਲੀ ਜੋ ਭਰਾ ਨੇ ਬਣਾ ਕੇ ਦਿੱਤੀ ਹੋਵੇ। [੬]ਰੀਤੀ ਸੀ। [੭]ਸੋਨੇ ਦੇ ਕੜੇ। [੮]ਇਕ ਤਰ੍ਹਾਂ ਦੀ ਧਾਰੀਦਾਰ ਧੋਤੀ। [੯]ਘੱਘਰੇ। [੧੦]ਚੁਸਤ ਚਲਾਕੀ ਨਾਲ ਟੇਢੀਆਂ ਨਿਗਾਹਾਂ ਕਰਕੇ ਤਦੋਂ [ਝਾਂਕੀ] ਦਰਸ਼ਨ ਦੇਣ ਲਗੀਆਂ। [੧੧]ਛੋਟੀਆਂ ਜੂੜੀਆਂ ਸਨ। [੧੨]ਜੂੜੇ। [੧੩]ਬਣਾ ਲਏ। [੧੪]ਵਾਲ੍ਹੀ। [੧੫]ਹੱਥਾਂ ਦਾ ਇਕ ਗਹਿਣਾ। [੧੬]ਗਲ ਦਾ ਗਹਿਣਾ। [੧੭]ਨੱਕ ਦਾ ਗਹਿਣਾ। [੧੮]ਜਿਹੜੇ ਪਹਿਲੇ ਸਨ। [੧੯]ਮੱਛੀ ਦੀ ਸ਼ਕਲ ਦਾ ਇਸਤ੍ਰੀਆਂ ਦੇ ਨੱਕ ਦਾ ਗਹਿਣਾ। [੨੦]ਇਸਤ੍ਰੀਆਂ ਦਾ ਮੱਥੇ ਦਾ ਗਹਿਣਾ। [੨੧]ਇਸਤ੍ਰੀਆਂ ਦਾ ਸਿਰ ਦਾ ਗਹਿਣਾ। [੨੨]ਇਸਤ੍ਰੀਆਂ ਦਾ ਗੁੱਟ 'ਚ ਪਹਿਨਣ ਦਾ ਗਹਿਣਾ। [੨੩]ਬਾਂਹ 'ਚ ਪਹਿਨਣ ਦਾ ਗਹਿਣਾ। [੨੪]ਇਸਤ੍ਰੀਆਂ ਦਾ ਗਲ 'ਚ ਪਹਿਨਣ ਦਾ ਇਕ ਗਹਿਣਾ। [੨੫]ਗਲ ਦੀਆਂ ਮਾਲਾਂ। [੨੬]ਇਸਤ੍ਰੀਆਂ ਦਾ ਕੰਨ ਦਾ ਗਹਿਣਾ ਜੋ ਫੁੱਲ ਦੀ ਸ਼ਕਲ ਦਾ ਹੁੰਦਾ ਹੈ। [੨੭]ਇਸਤ੍ਰੀਆਂ ਦੇ ਪੈਰ ਦਾ ਗਹਿਣਾ। [੨੮]ਬਾਂਕਾਂ, ਇਸਤ੍ਰੀਆਂ ਦੇ ਪੈਰ ਦਾ ਗਹਿਣਾ। [੨੯]ਬਹੁਤੇ ਚਲ ਪਏ [੩੦]ਕੰਨਾਂ 'ਚ ਬੁੰਦੇ (ਝੁਮਕੇ) ਸਿਰ ਤੇ ਮੀਢੀਆਂ ਤੇ ਨੱਕ 'ਚ ਨੱਥ ਕੁਆਰੀ ਕੁੜੀ ਵੀ ਰਖਦੀ ਸੀ। [੩੧]ਰਾਜਿਆਂ ਨੇ ਮਾਮਲਾ। [੩੨]ਸਾਉਣੀ ਦੀ ਫਸਲ [ਕਾਛੂ] ਕੱਛਣ ਭਾਵ ਮਿਣਨ ਵਾਲੇ ਜੋ ਰਾਜੇ ਭੇਜਦੇ ਹਨ ਉਹ ਲੋਭ 'ਚ [ਪਗੇ] ਰੰਗੇ ਹੋਏ ਵੱਢੀ ਚਾਹੁੰਦੇ ਹਨ। [੩੩]ਚਾਰ ਗੁਣਾਂ [ਕਣ] ਮਾਮਲਾ ਕਹਿ ਦੇਂਦੇ ਸਨ।

ਨ੍ਰਿਪ ਭਾਉ[1] ਕਾਟ ਕੈ, ਅਧਿਕ ਮਾਮੂਲਾ ਲੇਵੈਂ ਥੇ। ਚੋਰੀ ਧਾੜਾ[2] ਹੋਇ ਕਿਤੈ ਜੌ, ਗ੍ਰਾਮਨ ਕੋ ਫਰਿ[3] ਲੂਟੈਂ ਥੇ। ਠਾਣੇਦਾਰ ਤਸੀਲਦਾਰ, ਨਿਜ ਲੋਭ ਹੇਤ ਬਹੁ ਕੂਟੈਂ ਥੇ ॥੩੦॥ ਕਾਰ ਬਿਗਾਰ ਪ੍ਰਕਾਰ ਅਨੇਕੈਂ ਭਾਂਤਿ, ਰਖੈਂ ਨਿਤ ਉਗਰਾਹੀ[4]। ਲੋਭੀ ਭੇ ਅਦਾਲਤੀ ਭਾਰੇ, ਨਹਿੰ ਇਨਸਾਫ ਕਰੈਂ ਕਾਹੀਂ[5]। ਠੇਕੇ ਫੀਮ ਸ਼ਰਾਬ ਕੇਰ ਥਪਿ[6], ਅਮਲੀ ਅਧਿਕੈਂ ਸੰਤਾਏ। ਸਭਿ ਸੈਂ ਜ਼ਜਾਦੇ ਮੈਣ-ਦਾਬੀਏ[7], ਭਏ ਸੁਦਾਰੂ ਦੁਖ-ਦਾਏ ॥੩੧॥ ਖੇਤੀ ਖੈਂਹ ਖਸੋਟ ਖੇਤ ਤੈ, ਖੁਇ ਦੈਂ ਚਕ੍ਰੀ ਬਹਾਨੈਂ ਜੀ[8]। ਕਾਟਿ ਕਮਾਦ ਖਵੈ ਹੈਂ ਫੀਲੈਂ[9], ਦੇਹੈਂ ਕਿਛੁ ਨ ਕਿਸਾਨੈਂ ਜੀ। ਗਾਲ੍ਹ ਬਿਨਾ ਨਹਿੰ ਗੱਲ ਗਲਾਵੈਂ[10] ਲੂਟ ਮਾਰ ਬਹੁ ਰਾਖੈਂ ਜੀ। ਦੁਗਨਾ ਭੀ ਉਗਰਾਹਿ ਕਰਾ[11], ਫਿਰ ਤਹਿੰ ਰੱਯਤ ਪਰ ਮਾਖੈ[12] ਜੀ॥੩੨॥ਬਿਨ ਕਿਰਸਾਨੈਂ ਦੂਤੀ ਰੱਯਤ ਤੈ, ਇਤਰਾਫੀ[13] ਬਹੁ ਲੈਹੈਂ। ਕਾਰ ਕਰਾਵੈਂ ਲਘੁ ਜਾਤਿਨ ਤੈ, ਅੰਨ ਖਾਣ ਕੋ ਨਹਿੰ ਦੇਹੈਂ। ਛੀਨੈ ਜਰ ਜੋਰੂ ਜਾਮੀਨੇ, ਕੀਨੇ ਯਾਰ ਕਮੀਨੇ ਥੇ[14]। ਸੂਖ ਦਏ ਜਯੋਂ ਪਹਿਲੇ ਸਿੰਘਨ, ਇਨੈਂ ਦੂਖ ਤਯੋਂ ਦੀਨੇ ਥੇ॥੩੩॥ ਲੁੰਡਯੋਂ ਮੁੰਡਯੋਂ ਕੁਲਟਾ ਚੇਰੀ ਕੇਰੀ[15] ਸੰਗਤ ਮੈਂ ਰੈਹੈਂ। ਪੀ ਸ਼ਰਾਬ ਜ਼ਜਾਦੇ ਬਕਬਾਦੈ, ਬਾਦ ਬਿਬਾਦ ਅਤੀ ਕੈਹੈਂ[16]। ਮਾਰੈਂ ਰੱਯਤ ਕੋ ਦੈ ਗਾਰੈਂ, ਹਾ ਹਾ ਹੀ ਹੀ ਮੈ ਰੈਹੈਂ[17]। ਸੀਲ ਕੁਲੀਨ[18] ਰੂਪ ਗੁਨ ਖਾਨੀ, ਸਾਰ ਨ ਨਿਜ ਤ੍ਰਿਯ ਕੀ ਲੈਹੈਂ॥੩੪॥ਬਸਤਰ ਰਸਤ[19] ਨ ਦੇਵੈਂ ਘਰ ਮੈਂ, ਜੇ ਮਾਂਗੇ ਤੌ ਮਾਰ ਪਰੈ। ਬ੍ਰਿੱਧਾ ਮਾਤ ਪ੍ਰਮਾਤ

---

[1]ਹਿੱਸਾ। [2]ਡਾਕਾ। [3]ਪਿੰਡਾਂ ਨੂੰ ਫੜ ਕੇ। [4]ਅਨੇਕ ਤਰ੍ਹਾਂ ਦੀ ਬਿਗਾਰ ਲੈਂਦੇ ਤੇ ਕਈ ਪ੍ਰਕਾਰ ਦੀ ਰੋਜ਼ ਉਗਰਾਹੀ ਕਰਦੇ ਹਨ। [5]ਕਿਸੇ ਦਾ। [6]ਬਣਾ ਕੇ। [7]ਘੱਘਰ ਤੇ ਜਮਨਾ ਦੇ ਵਿਚਕਾਰ ਦੇ ਰਾਜੇ। [8]ਖੇਤ ਤੋਂ ਹੀ ਖੋਹ ਕੇ ਖੇਤੀ ਖਾ ਲੈਂਦੇ ਹਨ [ਚਕ੍ਰੀ] ਫੌਜ ਦੀ ਫੇਰੀ ਦੇ ਬਹਾਨੇ ਫਸਲ ਖਰਾਬ ਕਰ ਦੇਂਦੇ ਹਨ। [9]ਹਾਥੀਆਂ ਨੂੰ। [10]ਗੱਲ ਨਹੀਂ ਕਰਦੇ। [11]ਮਾਮਲਾ। [12]ਗੁੱਸੇ ਹੁੰਦੇ ਸਨ। [13]ਜੇਜੀਆ (ਮੁਸਲਮਾਨੀ ਰਾਜ ਵਿੱਚ ਗੈਰ ਮੁਸਲਮਾਨਾਂ ਤੇ ਲਗਾਇਆ ਜਾਂਦਾ ਟੈਕਸ)। [14]ਧਨ, ਇਸਤ੍ਰੀ ਤੇ ਜ਼ਮੀਨ ਖੋਹ ਲੈਂਦੇ ਸਨ, ਨੀਚਾਂ ਨੂੰ ਯਾਰ ਬਣਾਇਆ ਹੋਇਆ ਸੀ। [15]ਵਿਭਚਾਰੀ (ਲੁੱਚਿਆਂ) ਮੁੰਡਿਆਂ ਤੇ [ਕੁਲਟਾ] ਵਿਭਚਾਰਨ [ਚੇਰੀ] ਇਸਤ੍ਰੀਆਂ ਦੀ। [16]ਬਕਵਾਸ ਤੇ ਬਿਅਰਥ ਝਗੜਾ ਬਹੁਤ ਕਰਦੇ ਹਨ। [17]ਹਾਸੇ ਠੱਠੇ ਵਿੱਚ ਰਹਿੰਦੇ ਹਨ। [18]ਜਤ ਸਤ ਵਾਲੀ ਤੇ ਚੰਗੀ ਕੁਲ ਵਾਲੀ। [19]ਖਾਣ ਪੀਣ ਦਾ ਸਾਮਾਨ।

ਕੇਰ[1] ਤੋ, ਬਾਤ ਨ ਕਬ ਹੀ ਕਾਂਨ ਧਰੈਂ । ਕਾਰਦਾਰ ਦਾਨੇ ਪਰਧਾਨੇ[2], ਹਾਰ ਹਟੇ ਬਹੁ ਸਮਝੈ ਹੈਂ । ਪੈ ਵਹਿ ਟਰੇ ਨ ਮੰਦ ਮਾਰਗੋਂ[3], ਪਰੇ ਰਹੇ ਵਿਸ਼ਯੋਂ ਮੇਂ ਹੈਂ॥੩੫॥ਨਿਜ ਤਿਯ ਤਜਿ ਕੁਲਟਾ ਬਿਭਚਾਰਨ ਮੁੰਡਯੋਂ ਸੰਗ ਰਮੈਂ ਹੈਂ ਜੇ[4]। ਤਿਨ ਕੇ ਸੰਗੀ ਬਾਦ ਫਰੰਗੀ, ਬਹੁਤ ਨਮਰ੍ਦ ਥਵੇ ਹੈਂ ਥੇ[5]। ਸਿੰਘ ਸੁਨਹਿਰੀ ਕਬਜੇ ਵਾਰੇ, ਤਿਨੈਂ ਮਸਖਰੀ ਲੋਗ ਕਰੈਂ[6] । ਸ਼ਰਮ ਹਿਆਉ ਸੁ ਕਰਮ ਧਰਮ ਤਜਿ ਪੈ, ਕੁਕਰਮ ਮੈਂ ਸੋਊ ਪਰੈਂ ॥੩੬॥ ਧਰਮ ਹੇਤ ਨਹਿ ਦੇਤ ਦਾਮ ਇਕ[7], ਬੀਜ ਕੁਖੇਤ ਸੁਟੈ ਹੈਂ[8] ਜੇ । ਭੜੂਏ[9] ਭੰਡੋਂ[10] ਬੇਸਜਾ ਕੋ ਧਨ, ਕਰਜ਼ਾ ਭੀ ਲੈ ਦੈ ਹੈਂ ਜੇ। ਔਤ੍ਰੂ[11] ਗਏ ਅਨੇਕ ਐਸ ਘਰ, ਰਾਜ ਅੰਗ੍ਰੇਜ਼ੋਂ ਨੈ ਲੀਏ। ਮੈਣ-ਦਾਬੀਏ ਸਰਦਾਰਨ ਕੇ, ਚਾਲ ਚਲਨ ਇਹੁ ਦਿਖਰੀਏ ॥੩੭॥ ਕੇਹੈਂ ਅਬਿ ਲਹੌਰ ਮੌਰ ਯੁਤ[12], ਸਭਿ ਪੰਜਾਬੀਓਂ ਕੇਰੈਂ ਜੀ। ਮਹਾਰਾਜ ਨੇ ਮੁਲਕ ਅਜਾਰੇ[13], ਔਰੈਂ ਦਏ ਅਗੇਰੈਂ[14] ਜੀ। ਠੇਕੇਦਾਰ ਅਪਾਰ, ਰੱਯਤੈਂ ਜਾਨਿ ਪਰਾਈ[15] ਲੂਟੈਂ ਜੀ । ਪਹਿਲੇ ਦੇਤੇ ਚੌਥਾਈ,ਫਿਰ ਨਿਸਬ ਨ ਕਿਸ ਪੈ ਛੂਟੈ ਜੀ[16] ॥੩੮॥ ਕਰੈਂ ਬਟਾਈ ਭਾਵਤ ਵਸਤੂ[17], ਔਰ ਮਾਮੂਲਾ ਲੇਹੈਂ ਭੀ। ਕਰੇ ਤਬਾਹ ਲੋਗ ਹਰ ਸੂਰਤ[18], ਚੈਨ ਲੈਨ ਨਹਿੰ ਦੇਹੈਂ ਭੀ। ਜਿਤ ਵਲ ਸੈਨ ਚਢੈ ਸਰਕਾਰੀ, ਐਨ ਖ੍ਵਾਰੀ ਕਹਿ

---

[1]ਮਾਂ ਤੇ ਦਾਦੀ ਦੀ। [2]ਸਿਆਣੇ ਤੇ ਮੁਖੀ [ਕਾਰਦਾਰ] ਅਹਿਲਕਾਰ । [3]ਮਾੜੇ ਰਸਤਿਓਂ। [4]ਜਿਹੜੇ ਆਪਣੀ ਇਸਤ੍ਰੀ ਛੱਡ ਕੇ[ਕੁਲਟਾ]ਵਿਭਚਾਰਨ ਇਸਤ੍ਰੀਆਂ ਤੇ ਵਿਭਚਾਰੀ ਮੁੰਡਿਆਂ ਨਾਲ [ਰਮੈਂ ਹੈਂ] ਮੰਦਾ ਕਰਮ ਕਰਦੇ ਹਨ। [5]ਉਨ੍ਹਾਂ ਦੇ ਸਾਥੀ ਆਤਸ਼ਕ ਰੋਗ ਦੇ ਰੋਗੀ ਹੋ ਕੇ ਬਹੁਤੇ ਨਮਰਦ (ਨਿਪੁੰਸਕ) ਹੋ ਜਾਂਦੇ ਸਨ । [6](ਆਪ ਤਾਂ ਏਹੋ ਜੇਹੇ ਕੁਕਰਮੀ ਹਨ) ਪਰ [ਸੁਨਹਿਰੀ] ਇਕੋ ਬਾਟੇ ਵਿੱਚ ਅੰਮ੍ਰਿਤ ਛਕਣ ਵਾਲੇ ਤੇ ਤਲਵਾਰਾਂ ਦੇ ਕਬਜ਼ਿਆਂ ਤੇ ਹੱਥ ਰੱਖਣ ਵਾਲੇ ਉਨ੍ਹਾਂ ਸਿੰਘਾਂ ਨੂੰ ਇਹ ਲੋਕ ਮਸਖਰੀਆਂ ਕਰਦੇ ਹਨ । [7]ਇਕ ਦਮੜੀ। [8]ਖੋਟੇ ਖੇਤ ਵਿੱਚ ਬੀਜ ਸੁਟਦੇ ਹਨ ਭਾਵ ਕੁਪਾਤ੍ਰਾਂ ਨੂੰ ਦਾਨ ਕਰਦੇ ਹਨ। [9]ਵੇਸਵਾ ਦੇ ਨਾਲ ਗਾਉਣ ਵਜਾਉਣ ਵਾਲੇ ਸਾਥੀ। [10]ਨਕਲੀਆਂ ਨੂੰ। [11]ਬੇ-ਉਲਾਦੇ। [12]ਮਹਾਰਾਜਾ ਰਣਜੀਤ ਸਿੰਘ ਸਮੇਤ। [13]ਠੇਕੇ। [14]ਉਨ੍ਹਾਂ ਨੇ ਅਗੋਂ ਹੋਰਨਾਂ ਨੂੰ ਦੇ ਦਿੱਤੇ। [15]ਪਰਜਾ ਨੂੰ ਪਰਾਈ ਜਾਣ ਕੇ। [16]ਫੇਰ ਅੱਧਾ ਹਿਸਾ ਵੀ ਕਿਸੇ ਕੋਲ ਨਹੀਂ ਬਚਦਾ । [17]ਮਨ-ਭਾਉਂਦੀ ਚੀਜ਼ ਦੀ ਵਟਾਈ ਲੈਂਦੇ ਹਨ। [18]ਹਰੇਕ ਢੰਗ ਨਾਲ।

ਹੈਂ ਜੇ। ਬਾਹਰ ਤੇ ਖੇਤੀ ਖਾਸੋਂਟੈਂ[1], ਘਰੋਂ ਵਸਤੁ ਸਭਿ ਹਰ ਹੈਂ[2] ਜੇ॥੩੯॥ ਗੱਡੇ ਬੈਲ ਜੱਟਨ ਕੇ ਫੜਿ ਫੜਿ, ਜਬਰਨ ਬੋਝ ਲਦੇਹੈਂ ਥੇ। ਖੈਂਚ ਨ ਸਕੈਂ ਬੈਲ ਜਿਸ ਠੌਰੈਂ, ਮਾਰੈਂ ਤਰਸ ਨ ਕੈਹੈਂ ਥੇ[3]। ਥੇ ਨਿਰਦਈ ਮਝੈਲ ਸਹਿਜ ਹੀ[4], ਚਢੀ ਹਕੂਮਤ ਸਾਨ ਖਰੈਂ[5]। ਫਿਰ ਕਜੋਂ ਨਹਿਂ ਲੁਟ ਮਾਰ ਦੁਖ ਦਿਹਂ, ਰੱਯਤ ਤਈਂ ਮਹਾਨ ਤਰੈਂ[6]॥੪੦॥ ਬੇਟੀ ਬਹੂ ਪਿਖੈਂ ਜਿਹ ਸੁੰਦਰ, ਜਬਰਨ ਤਾਂਹਿ ਬਿਗਾਰੈਂ ਥੇ[7]। ਬੁਰਛੇ ਲੋਗ ਤਲੰਗੇ ਚੰਗੇ, ਨਹਿਂ ਤਬਿ ਰਹੇ ਅਪਾਰੈਂ ਥੇ[8]। ਯਾਂਹੀ ਤੇ ਰੱਯਤ ਦੁਖਯਾਰੀ, ਬਾਰੀ ਬਾਰੀ ਐਸ ਰਰੈਂ[9]। ਹੇ ਪ੍ਰਭੁ ਰਾਜ ਸਿੰਘਨ ਕਾ ਨਾਸੇ, ਅਬਿ ਇਹੁ ਭਏ ਮਲੇਛ ਖਰੈਂ[10] ॥੪੧॥ ਬਿਨ ਜੱਟਨ ਜੋ ਔਰ ਰੱਯਤ ਥੀ, ਭੇਡ ਬਕਰੀਓਂ ਨਿਆਂਈਂ ਜੀ। ਕਾਰਦਾਰ ਮੁਲਕੱਈਓਂ ਕੇ ਢਿਗ[11], ਪਕਰੀ ਰਹੇ ਸਦਾਈ[12] ਜੀ। ਜਿਸ ਕਾ ਪਿੰਡ ਜ਼ਮੀਨ ਧਾਮ ਚਹਿਂ, ਛੀਨ ਕਰਿੰਦੇ ਲੇਹੀਂ[13] ਜੀ। ਮਹਾਰਾਜ ਫਰਿਆਦ ਤਿਨੋਂ ਪਰ, ਕਬੀ ਨ ਕਾਂਹਿ ਸੁਨੇਹੀ ਜੀ॥੪੨॥ ਐਪਰ ਜਬਿ ਵਹਿ ਹੋਹਿਂ ਤਵੰਗਰ[14], ਲੂਟੈਂ ਤਿਨੈਂ ਮਹਾਰਾਜੇ। ਚੱਟੀ[15] ਲਾਖੋਂ ਲੈਂਹ ਰੁਪੱਯਾ, ਫੇਰ ਦੈਂਹ ਤਿਨ ਬਡ ਕਾਜੇ[16]। ਮਧੁ ਮਾਖੀ ਜਯੋਂ[17] ਵਹਿ ਫਿਰ ਸੰਚੈਂ, ਛੀਨ ਨ੍ਰਿਪ ਸਭਿ ਲੈਹੈਂ ਜੀ। ਦੌਲਤ ਨ੍ਰਿਪਨ ਕੀ, ਨ੍ਰਿਪਨ ਕੇ ਘਰ ਹੀ ਮੈਂ ਯੋਂ ਰੈਹੈ ਜੀ॥੪੩॥ ਚੋਰ ਠਗਨ ਕੀ ਸੜਾਂ[18] ਕਢਾਵੈਂ, ਕੈ ਹੱਥ ਨਕ ਪਗ ਕਾਟੈਂ ਥੇ। ਯਾਰਨ ਕੋ ਭੀ ਦੱਟੀ ਮਾਂਹਿ, ਹਜਾਰਨ ਲੌ ਹੀ ਡਾਟੈਂ ਥੇ[19]। ਜੈਸੇ ਨ੍ਰਿਪ ਭਏ ਰੱਯਤ ਭੀ, ਤੈਸੇ ਭਈ ਤਬੈ ਹੀ ਜੇ। ਅਪਨੀ ਖੇਤੀ ਆਪ ਚੋਰੀਏਂ, ਡਰਿ ਨ੍ਰਿਪਨ

---

[1] ਖੋਹ ਲੈਂਦੇ ਹਨ। [2] ਚੁਰਾ ਲੈਂਦੇ ਹਨ। [3] ਤਰਸ ਨਹੀਂ ਕਰਦੇ ਸਨ। [4] ਸੁਭਾਵਕ ਹੀ। [5] ਹਕੂਮਤ ਦੀ ਤਿੱਖੀ ਸਾਣ ਤੇ ਚੜ੍ਹ ਗਈ ਸੀ। [6] ਬਹੁਤ ਜ਼ਿਆਦਾ। [7] ਧੱਕੇ ਨਾਲ ਉਸ ਦਾ ਸਤ ਭੰਗ ਕਰ ਦੇਂਦੇ ਸਨ। [8] ਤਦੋਂ [ਬੁਰਛੇ] ਮੂਰਖ ਉਜੱਡ ਤੇ [ਤਲੰਗੇ] ਬਦਮਾਸ਼ ਬਹੁਤੇ ਹੋ ਗਏ ਚੰਗੇ (ਬੰਦੇ) ਨਾ ਰਹੇ। [9] ਵਾਰ ਵਾਰ ਐਉਂ ਕਹਿੰਦੀ ਹੈ। [10] ਬਹੁਤੇ ਮਲੇਛ! [11] ਮੁਲਕ ਦੇ ਅਹਿਲਕਾਰਾਂ ਕੋਲ। [12] ਹਮੇਸ਼ਾਂ। [13] ਕਰਮਚਾਰੀ ਖੋਹ ਲੈਂਦੇ ਹਨ। [14] ਧਨੀ। [15] ਦੰਡ, ਜੁਰਮਾਨਾ। [16] ਫੇਰ ਉਨ੍ਹਾਂ ਨੂੰ ਵੱਡੇ ਕੰਮਾਂ ਤੇ ਲਾ ਦੇਂਦੇ ਹਨ। [17] ਸ਼ਹਿਤ ਦੀ ਮੱਖੀ ਵਾਂਗ। [18] ਗਿੱਟੇ ਦੇ ਪਾਸ ਦੀਆਂ ਨਾੜੀਆਂ। [19] ਹਜ਼ਾਰਾਂ ਰੁਪਏ ਤੱਕ ਡੰਡ ਦੇਂਦੇ ਸਨ।

ਲੁਟਿ ਖੇਹੀਂ[1] ਜੇ ॥੪੪॥ ਅੰਧੀ ਕੋ ਜਯੋਂ ਬੋਲਾ ਧੂਸੈ[2], ਭਈ ਰੀਤਿ ਤਬਿ ਏਹੈ ਜੀ। ਐਪਰ ਝਗੜੇ ਦਿਲੀ ਦ੍ਵੈਸ਼ ਕੇ,ਅਬਿ ਸਮ ਤਬਿ ਨਹਿੰ ਥੇਹੈਂ[3] ਜੀ। ਉੱਨੀ ਸੌ ਪੂਰੇ ਤੇ ਪਾਛੇ, ਦਿਨ ਦਿਨ ਔਰੈਂ ਰੀਤੀ ਹੈ। ਬਦਲਜੋ ਸਮਾਂ ਰਮਾਂ ਜਨ ਹੂਏ, ਤਰਫੈਂ ਕਪਟ ਅਨੀਤੀ[4] ਹੈ ॥੪੫॥ ਕਰਜ਼ਾ ਲੈ ਕੈ ਦੇਤ ਨ ਕੋਊ, ਬਿਨ ਕੀਨੇ ਕਿਛੁ ਝਗਰੈਂ ਜੀ। ਮੁਕਰ ਜਾਤ ਰਾਜਿਸਟਰੀਆਂ, ਤਾਮੱਸਕ ਕਰਵਾ ਦਗਰੈਂ[5] ਜੀ। ਸੁਤ[6] ਪਿਤ ਮਾਤ ਸੁਤਾ[7] ਗੁਰੁ ਦੇਲਾ, ਪਤਿ ਤਿਯ ਦੋਸਤ ਭਾਈ ਜੇ। ਪਿਖੀਯਤ ਤੁੱਛ ਬਾਤ ਪਰ ਝਗਰਤ, ਬੀਚ ਕਚੇਹਰੀ ਜਾਈ ਜੇ ॥੪੬॥ ਪਿਖਿ ਨੁਕਸਾਨ ਏਕ ਕਾ ਦੂਸਰ, ਖ਼ੁਸ਼ੀ ਮਨਾਵਤ ਭਾਰੀ ਹੈਂ। ਸੁਲ੍ਹਾ ਸਲਾਹਿ[8] ਤਜੀ ਅਪਨਜੋਂ ਸੈਂ, ਪਰ ਸੈਂ[9] ਰਾਖਤ ਯਾਰੀ ਹੈਂ। ਝਗੜੋਂ ਕਲ੍ਹੋਂ ਅੰਕੁਰੋਂ ਕੇ ਹਿਤ, ਹੈ ਕਾਨੂਨ ਰਿਤੁ ਪਾਵਸ ਜੇ[10]। ਮੇਘ ਵਕੀਲ[11] ਢੀਲ ਬਿਨ ਪਾਲਤ, ਸੀਲ ਸਿਖਾਵਟ ਥਾਵਸ ਜੇ[12] ॥੪੭॥ ਰੱਖਕ ਅਰਜ਼ੀ ਲੇਖਕ ਗਰਜ਼ੀ, ਬਾੜ ਅਪੀਲੈਂ ਬਹੁ ਥੈਹੈਂ[13]। ਕਜੀਏ ਕਾਲੰਗਿਆਰੀ ਖੇਤੀ,ਫਿਰ ਛੇਤੀ ਕਿਮ ਬਿਰਧੈ ਹੈ[14]। ਲੱਪੜ ਲੋਗ ਗਵਾਹ ਅਮਲੇ ਕੇ, ਪੰਛੀ ਪਸੁ ਹਰ੍ਯਿਆ ਅਘੜੂ[15]। ਪੱਕੀ ਕੱਚੀ ਵਹਿ ਛਕ ਜੈ ਹੈਂ ਖਾਕ ਕਿਸਾਨ ਫਕੈਂ ਝਗੜੂ[16] ॥੪੮॥ ਖਰਚ ਮਾਮਲਾ ਦੈਨਾ ਪੜ ਹੈ,

---

[1]ਰਾਜਿਆਂ ਤੋਂ ਡਰ ਕੇ ਆਪਣੀ ਖੇਤੀ ਨੂੰ ਚੋਰੀਂ ਆਪ ਹੀ ਲੁੱਟ ਕੇ ਖਾ ਲੈਂਦੇ ਸਨ। [2]ਧੂੰਹਦਾ ਹੈ, ਘਸੀਟਦਾ ਹੈ। [3]ਤਦੋਂ ਹੁਣ ਵਰਗੇ ਦਿਲੀ ਵੈਰ ਦੇ ਝਗੜੇ ਨਹੀਂ ਸਨ। [4]ਛਲ ਤੇ ਬੇ-ਇਨਸਾਫੀ ਵਲ ਲੋਕ [ਰਮਾ] ਚਲ ਪਏ। [5]ਚਿਰ ਬਾਦ। [6]ਪੁੱਤਰ। [7]ਪੁੱਤਰੀ। [8]ਮੇਲ ਮਿਲਾਪ ਤੇ ਸਲਾਹ ਮਸ਼ਵਰਾ। [9]ਪਰਾਇਆਂ ਨਾਲ। [10]ਝਗੜਿਆਂ ਤੇ ਲੜਾਈਆਂ ਦੇ ਅੰਕੂਰਾ ਲਈ ਕਾਨੂੰਨ ਬਰਖਾ ਦੀ ਰੁੱਤ ਹੈ। [ਅੰਕੂਰ–ਬੀਜ ਤੋਂ ਨਿਕਲਿਆ ਹੋਇਆ ਡੰਘੂਰ, ਅੱਖੂਆ, ਕੂੰਬਲ]। [11]ਵਕੀਲਾਂ ਰੂਪ ਬੱਦਲ। [12]ਉਲਟੀ ਸਿੱਖਿਆ ਦੇਣ ਦਾ ਸੁਭਾਵ ਬਣ ਗਿਆ। [13]ਅਰਜ਼ੀਆਂ ਲਿਖਣ ਦੇ ਚਾਹਵਾਨ ਭਾਵ ਅਰਜ਼ੀ ਨਵੀਸ ਰਾਖੇ ਹਨ ਤੇ ਅਪੀਲਾਂ ਰੂਪ ਬਹੁਤ ਵਾੜਾਂ ਹੁੰਦੀਆਂ ਹਨ। [14]ਕਿਸਾਨਾਂ ਦੀ ਆਮਦਨ ਰੂਪ ਖੇਤੀ ਨੂੰ ਕਜੀਆਂ (ਮੁਕੱਦਮਿਆਂ) ਦੀ ਕਾਂਗਿਆਰੀ ਪੈ ਗਈ ਹੈ, ਉਹ ਫੇਰ ਛੇਤੀ ਕਿਵੇਂ ਵਧੇ। [15][ਲੱਪਰ] ਲਾਲਚੀ ਬੰਦੇ [ਅਘੜੂ] ਮਨ-ਘੜਤ ਗਵਾਹ ਅਤੇ ਮਹਿਕਮੇ ਦੇ ਕਰਮਚਾਰੀ ਪੰਛੀਆਂ ਤੇ ਹਰ੍ਹਿਆ ਪਸ਼ੂਆਂ ਵਰਗੇ ਹਨ। [16]ਕਿਰਸਾਣ ਝਗੜਿਆਂ ਦੀ ਸੁਆਹ ਫਕਦੇ ਹਨ।

ਬੀਜ ਰਸੂਮ ਘਰੋਂ ਖੋਵੈਂ[1] । ਕਥਾ ਬਿੱਲੀਆਂ ਬੰਦਰ ਕੀ, ਦਿਢ ਅਈ ਪੇਸ਼, ਫਿਰ ਸਠ ਰੋਵੈਂ[2] । ਬਡ ਮੈਦਾਨ ਕਨੂਨ, ਝਾਗਰੂ ਚੋਰ ਠਗੈਂ ਮ੍ਰਿਗੈਂ ਹਿਤ ਹੈ[3] । ਹੇੜੀ ਹਾਕਮ, ਹੱਦ ਦਫਾ ਮਧ ਰੁਕਯੋ, ਹਰੈ ਕੈਸੇ ਤਿਤ ਹੈ[4] ॥੪੯॥ ਧਰਮ ਇਮਾਨ ਸਾਫ[5] ਇਨਸਾਫੈਂ, ਸਚਿਆਰੀ[6] ਇਤਫਾਕੈਂ ਜੀ । ਸਤੁ ਸੰਤੋਖ ਮਿਲਾਪ ਮੁਹੱਬਤ, ਸ਼ਰਮ ਹਿਆਉ ਸਿਦਾਕੈਂ[7] ਜੀ । ਸੁਖਦ ਸਫਲ ਬਾਰੀ ਥੀ ਏਹੈ, ਕਰੀ ਕਨੂਨ ਉਜਾਰੀ ਜੇ[8] । ਤਪਸ਼ ਜਮਾਨੇ ਜੇਠ ਮਾਸ ਨੈ, ਧੂੜ ਉਡਾਈ ਭਾਰੀ ਜੇ[9] ॥੫੦॥ ਲੂਹੇ ਲੋਇ ਲਗਨ ਨੈ ਲਗ ਕੈ, ਲੋਗ ਲੁਗਾਈ ਲਾਖੈਂ ਲੌ[10] । ਰਹੀ ਨ ਪ੍ਰੀਤਿ ਪ੍ਰਤੀਤ ਸਾਂਤਿ ਕਿਤ, ਸਬਜ਼ੀ ਸੱਚੀ ਸਾਖੈਂ ਲੌ[11] । ਭਲੇ ਬੁਰੇ ਕਾ ਗਯੋ ਭਰੋਸਾ, ਅਧਿਕੈਂ ਇਕ ਸਮ[12] ਹੂਏ ਜੇ । ਫਿਰ ਗਈ ਹਵਾ ਬਵਾ ਹੈਜ਼ੇ ਸਮ[13], ਪੜੀ ਭੰਗ ਬਹੁ ਕੂਏ ਜੇ[14] ॥੫੧॥ ਸਸੁਰੇ ਨੁਖਾ[15] ਭੈਣ ਭਾਈ, ਗੁਰੁ ਚੇਲੀ ਸਾਸੁ ਜਵਾਈ ਲੌ । ਰਮੈਂ[16] ਪਰੋਹਤ, ਜਜਮਾਨੋਂ ਕੀ ਬੇਟੀ ਬਧੂ ਸੰਗਾਈ[17] ਲੌ । ਪੰਡਿਤ ਆਚਾਰੀ[18], ਬੇਸਿਯਾ ਕੇ ਬਸੈ ਨਿਸਾ ਘਰ ਮਾਂਹੀਂ ਜੀ । ਕਰੈਂ ਕੁਕਰਮ ਆਪ ਵਹਿ ਸਾਰੇ, ਲੋਗਨ ਕੋ ਬਰਜਾਹੀਂ[19] ਜੀ ॥੫੨॥ ਬਰਸ ਦ੍ਵਾਦਸ ਕੀ ਲੜਕੀ, ਸੁਤ ਜਨਤ ਪਤੀ ਮਨ ਭਾਏ ਲੈ । ਬੇਟੀ ਬਹਿਨ ਤਈਂ ਬਹੁ ਬੇਚਤ, ਘੋੜੀ ਜਯੋਂ ਮੂਲ ਪਾਏ

---

[1]ਬੀਜ ਤੇ ਰੀਤਾਂ (ਵਿਆਹ ਸ਼ਾਦੀਆਂ ਆਦਿ ਦੀਆਂ) ਘਰ ਚੋਂ ਗਵਾ ਲੈਂਦੇ ਹਨ । [2]ਬਿੱਲੀਆਂ ਦੀ ਰੋਟੀ ਬਾਂਦਰ ਦੇ ਵੰਡਣ ਦੀ ਕਥਾ ਜਦੋਂ ਉਨ੍ਹਾਂ ਦੇ ਸਾਹਮਣੇ [ਦਿਢ] ਚੰਗੀ ਤਰ੍ਹਾਂ ਆਉਂਦੀ ਹੈ ਤਾਂ ਮੂਰਖ ਰੋਂਦੇ ਹਨ । [3]ਝਾਗੜੂਆਂ, ਚੋਰਾਂ ਤੇ ਠੱਗਾਂ ਰੂਪ ਹਰਨਾਂ ਵਾਸਤੇ ਕਾਨੂੰਨ ਦਾ ਵੱਡਾ ਮੈਦਾਨ ਹੈ । [4]ਹਾਕਮਾਂ ਰੂਪ ਸ਼ਿਕਾਰੀ ਦਫਾ ਦੀ ਹੱਦ 'ਚ ਰੁਕਿਆ ਉਨ੍ਹਾਂ ਨੂੰ ਕਿਸ ਤਰ੍ਹਾਂ ਮਾਰੇ । [5]ਸਫਾਈ । [6]ਸਚਿਆਈ । [7]ਸਿਦਕ, ਨਿਸ਼ਚਾ । [8]ਸੁਖ ਦੇਣ ਵਾਲੀ ਇਹ ਸਫਲ ਬਗੀਚੀ ਕਾਨੂੰਨ ਨੇ ਉਜਾੜ ਕਰ ਦਿੱਤੀ ਹੈ । [9]ਜ਼ਮਾਨੇ ਰੂਪ ਜੇਠ ਦੇ ਮਹੀਨੇ ਦੀ ਤਪਸ਼ ਨੇ ਭਾਰੀ ਧੂੜ ਉਡਾ ਦਿੱਤੀ ਹੈ । [10]ਲਗਨ ਰੂਪ ਲੋਅ ਨੇ ਲਗ ਕੇ ਲੱਖਾਂ ਇਸਤ੍ਰੀਆਂ ਤੇ ਪੁਰਸ਼ਾਂ ਤੱਕ ਸਾੜ ਦਿਤੇ । [11]ਪ੍ਰੀਤ, ਪ੍ਰਤੀਤ ਤੇ ਸ਼ਾਂਤੀ ਰੂਪ ਹਰੀ ਖੇਤੀ ਕਿਤੇ [ਸੱਚੀ] ਸਾਬਤ ਨਹੀਂ ਰਹੀ ਸੀ । [12]ਇਕੋ ਜੇਹੇ । [13]ਹੈਜ਼ੇ ਦੀ [ਬਵਾ] ਬੀਮਾਰੀ ਵਾਂਗ । [14]ਖੂਹ ਵਿੱਚ ਬਹੁਤੀ ਭੰਗ ਪੈ ਗਈ, ਭਾਵ ਸਾਰੇ ਇਕੋ ਜੇਹੇ ਹੋ ਗਏ । [15]ਸਹੁਰਾ ਤੇ ਨੂਹ । [16]ਵਿਸ਼ੇ ਭੋਗਦੇ ਹਨ । [17]ਨੂੰਹਾਂ ਨਾਲ । [18]ਕਰਮ ਕਾਂਡੀ ਪੰਡਿਤ । [19]ਰੋਕਦੇ ਹਨ ।

ਲੈ। ਅੜੀ ਮਾਰ[1] ਠਗ ਲੰਡੇ[2] ਲੁੱਚੇ[3] ਲੋਲਪ[4] ਲੋਭੀ ਲੋਗ ਬਢੇ। ਭਲ ਮਾਣਸਜੋਂ ਕੇ ਕੰਧਞੋਂ ਪਰ[5], ਉੱਚੇ ਲੁੱਚੇ ਰਹਿਤ ਚਢੇ ॥੫੩॥ ਬਰਣਾਸ਼੍ਰਮ ਕੇ ਧਰਮ ਇਸ਼ਟ ਨਿਜ, ਸ਼ਰਧਾ ਭਗਤੀ ਦਾਨ ਤਜੇ। ਬਿਨ ਬਿਬੇਕ ਮਤ ਚਲੇ ਅਨੇਕ, ਛਿਨੇਕ[6] ਏਕ ਨਹਿੰ ਈਸ ਭਜੇ। ਬਾਦ ਬਿਬਾਦ[7] ਜਲਪ[8] ਬਾਤਿੰਡੇ[9], ਚਰਚਾ ਚਵੈਂ[10] ਚਲਾਕੀ ਸੈਂ। ਕਰਤ ਸਮਾਜ ਦਰਾਜ[11] ਲਾਜ ਬਿਨ, ਉਪਦੇਸ਼ਤ ਨਾਜ਼ਾਕੀ ਸੈਂ[12] ॥੫੪॥ ਦੋਸਤ ਦਮੜੀ ਚਮੜੀ ਕੇ[13] ਦਿਢ, ਸਾਧੁ ਪੁਜਾਰੀ ਦਿਜ ਥੀਏ। ਦੰਭ ਪਖੰਡ ਬਨਾਵਟ ਬਿਬਿਧਾ[14], ਦਿਖਰਾਵਤ ਪੂਜਾ ਲੀਏ। ਸਿਰ ਮੂੰਹ ਮੁੰਡਤ ਪੰਡਤ ਹੋਇ, ਪਖੰਡ ਪੁਜਾਵਨ ਹੇਤ ਕਰੈਂ। ਨਿਜ ਖਯਾਤੀ[15] ਦੌਲਤ ਹਿਤ, ਬਾਤ ਰਚਾਤ ਜਾਤ, ਬਹੁ ਭਾਂਤਿ ਵਰੈਂ[16] ॥੫੫॥ ਬਸਨ ਕਖਾਇ[17] ਸਜਾਇ ਗੋਦੜੀ, ਖਾਕ ਰਮਾਇ[18] ਵਿਰਕਤ ਬਹੈਂ। ਦਿਲ ਤੈ ਜ਼ਰ[19] ਜਮੀਨ ਨਿਜ ਸੇਵਕ, ਚੇਲੇ ਮਾਨ ਦਿਢਾਨ ਚਹੈਂ[20]। ਰਾਗ ਦ੍ਵੈਸ਼ ਰਸ-ਬਿਸ਼ੇ-ਭੋਗ, ਇਮ ਕਰੈਂ ਲੋਗ ਜਿਮ ਨਾਹਿੰ ਲਖੈਂ[21]। ਜਪ ਤਪ ਜੋਗ ਤਜੇ ਅਜ਼ਮਤ ਦਾ[22], ਬਿਦਯਾ ਰਸ ਬੇਦਾਂਤ ਚਖੈਂ[23] ॥੫੬॥ ਬਏ ਸੰਤ ਅਬਿ ਐਸ ਅਨੰਤੈਂ, ਪਹਿਲੇ ਔਰੈਂ ਤੌਰ ਹੁਤੇ। ਕਰਤੇ ਜਪ ਤਪ ਯੋਗ ਸਾਧਨਾ, ਭਗਤੀ ਭਜਨ ਵਿਰਾਗ ਯੁਤੇ। ਅਜ਼ਮਤ ਤੇਜ ਪ੍ਰਤਾਪ ਬਢਤ ਤਿਨ, ਹੋਤੇ ਸੁਖਨ[24] ਸਹੀ ਪੂਰੇ। ਜਬਿ ਤੇ ਰਾਜ ਅੰਗ੍ਰੇਜ਼ੀ ਥੀਓ, ਸੰਤ ਰਹੇ

[1]ਜ਼ਿੱਦੀ। [2]ਬੇਹਯਾ। [3]ਬਦਮਾਸ਼। [4]ਕਾਮੀ। [5]ਮੋਢਿਆਂ ਉੱਪਰ। [6]ਇਕ ਛਿਨ ਵੀ। [7]ਚਰਚਾ ਦਾ ਪ੍ਰਸ਼ਨ ਉੱਤ੍ਰ, ਖੰਡਨ ਮੰਡਨ, ਬਹਸ ਮੁਬਾਹਸਾ। [8]ਆਪਣੇ ਮਤ ਦੀ ਪੁਸ਼ਟੀ ਲਈ ਦੂਜੇ ਦੀ ਦਲੀਲ ਨੂੰ ਰੱਦ ਕਰਨਾ। [9]ਦੂਜੇ ਦਾ ਪੱਖ ਡੇਗਣ ਲਈ ਛਲ ਕਪਟ ਈਰਖਾ ਹਠ ਨਾਲ ਚਰਚਾ ਕਰਨੀ। [10]ਉਚਾਰਦੇ ਭਾਵ ਕਰਦੇ ਹਨ। [11]ਲੋਕਾਂ ਦਾ ਬਹੁਤਾ [ਸਮਾਜ] ਇਕੱਠ ਕਰਦੇ ਹਨ। [12]ਛੁੱਟ ਪਾਉਣ ਵਾਲੇ ਢੰਗ ਨਾਲ ਉਪਦੇਸ਼ ਕਰਦੇ ਹਨ। [13]ਧਨ ਤੇ ਇਸਤ੍ਰੀਆਂ ਦੇ। [14]ਅਨੇਕ ਤਰ੍ਹਾਂ ਦੀ। [15]ਆਪਣੀ ਮਸ਼ਹੂਰੀ ਵਾਸਤੇ। [16]ਬਹੁਤ ਤਰ੍ਹਾਂ ਦੀਆਂ ਚੰਗੀਆਂ ਗੱਲਾਂ ਬਣਾਉਂਦੇ ਜਾਂਦੇ ਹਨ। [17]ਭਗਵੇਂ ਬਸਤ੍ਰ। [18]ਸੁਆਹ ਮਲ ਕੇ। [19]ਧਨ। [20]ਪੱਕੇ ਕਰਨਾ ਚਾਹੁੰਦੇ ਹਨ। [21]ਨਾ ਜਾਨਣ। [22]ਕਰਾਮਾਤ ਦੇਣ ਵਾਲੇ। [23]ਵੇਦਾਂਤ ਵਿੱਦਿਆ ਦਾ ਰਸ ਚਖਦੇ ਹਨ, ਭਾਵ ਫੋਕਾ ਗਿਆਨ ਘੋਟਦੇ ਹਨ। [24](ਉਨ੍ਹਾਂ ਦੇ) ਬਚਨ ਠੀਕ ਪੂਰੇ ਹੁੰਦੇ ਸਨ।

ਨਹਿੰ ਵਹਿ ਰੂਰੇ[੧] ॥੫੭॥ ਏਸ ਦੇਸ ਮੈਂ ਬਾਘ ਜੈਸ ਥੇ[੨], ਘਨੇ ਲੋਗ ਪਿਖਤੇ ਨਿਤ ਹੀ। ਪੂਰਨ ਸੰਤ ਬਾਘ ਵਹਿ ਅਬਿ ਸਭਿ, ਧਸੇ ਪਹਾਰਨ ਮੈਂ ਕਿਤ ਹੀ। ਅਬਿ ਤੋ ਬਾਨੇ ਬਿਬਿਧ ਬਨੈ ਕੈ, ਬਨਿ ਬਨਿ ਬੈਠਨ ਜੋਗ ਰਹੇ। ਸੁਜਸ ਪ੍ਰਤਾਪ ਕਰਾਮਤ ਕਰਨੀ, ਜਪ ਤਪ ਤ੍ਰਿਸ਼ਨਾ ਨਦੀ ਗਹੇ[੩] ॥੫੮॥ ਤੈਸੇ ਹੀ ਦਿਜ ਨਿਜ ਧਰਮੈਂ ਤਜਿ, ਅਤਿ ਅਪਕਰਮੈਂ ਮਾਂਹਿ ਬਹੇ[੪]। ਪਹਿਲੇ ਜਪੀ ਤਪੀ ਸੰਤੋਖੀ, ਤਯਾਗੀ ਅਤਿ ਵਿਦਵਾਨ ਰਹੇ। ਅਬਿ ਸਭਿ ਨਿਜ ਧਰਮੋਂ ਤੇ ਉਲਟੇ, ਕਰਮ ਸ਼ੂਦਰੋਂ ਕੇਰ ਕਰੈਂ। ਖੁਦਗਰਜ਼ੀ ਮਰਜ਼ੀ ਨਿਜ ਸੈਂ, ਉਪਦੇਸ਼ ਤਜਯੋ ਨਿਜ ਕਾਜ ਸਰੈਂ ॥੫੯॥ ਤੈਸ ਖੱਤ੍ਰੀ ਥੇ ਜੋ ਭੀ, ਕੁਲ ਰੀਤਿ ਧਰਮ ਪਰਤੀਤਿ ਹਤੀ[੫]। ਬਿੱਤ ਬਿਸਾਲੇ ਰਾਖ ਦਿਵਾਲੇ ਕਢਤ, ਭਵਤ ਫਿਰ ਸ਼ਾਹ ਅਤੀ[੬]। ਖਯਾਨਤ[੭] ਕਰਤ ਇਮਾਨਤ ਮੈਂ ਇਮ, ਗਯੋ ਭਰੋਸ ਬਿਪਾਰ ਵਰੈਂ[੮]। ਖਾਨ ਪਾਨ ਪਹਿਰਾਵੇ ਪਿਛਲੇ ਤਜੇ, ਬਿਪ੍ਰਯੋ[੯] ਔਰ ਕਰੈਂ ॥੬੦॥ ਕੋਟ ਬੂਟ ਪਤਲੂਨ ਸੂਟ ਧਰਿ, ਚਿਲਤੇ ਚਮਕਣ ਚੋਗੇ ਹੈਂ[੧੦]। ਜੋਗ ਅਜੋਗ ਭੋਗ ਬਹੁ ਭੋਗਤ, ਬਕੈਂ ਗਯਾਨ ਕੇ ਪੋਗੇ ਹੈਂ[੧੧]। ਨਿਜ ਤੀਆ ਤਜਿ ਪਰ ਘਰ ਰਮ ਹੈਂ, ਕੈ ਬੇਸੁਵਾ ਬਿਭਚਾਰਨਿ ਸੈਂ। ਯਾਂਹੀ ਤੇ ਤਿਨ ਕੀ ਨਾਰੈਂ ਭੀ, ਰਮ ਹੈਂ ਨਿਜ ਨਿਜ ਯਾਰਨ ਸੈਂ ॥੬੧॥ ਜੇ ਗਹਿਨੇ ਕਪਰੇ ਪਿਛਲੇ ਥੇ, ਸੂਧੇ ਸਾਦੇ ਸਭਿ ਛੋਰੇ। ਨਕਸ਼ੇ ਨਏ ਨਏ ਨਿਤ ਕਢ ਹੈਂ, ਪਢ ਹੈਂ ਔਗੁਨ ਨਹਿੰ ਥੋਰੇ[੧੨]। ਬੇਸਯਾ ਕੁਲਟਾ ਤੈ[੧੩] ਭੀ ਬਢ ਕੇ, ਜ਼ੇਵਰ ਤੇਵਰ ਤ੍ਰਿਯ ਪਹਿਰੈਂ। ਅਤੀ ਬਚਿੱਤ੍ਰ[੧੪] ਰਚੈਂ ਚਰਿੱਤਰ, ਹਾਵ-ਭਾਵ ਕਰਿ

---

[੧]ਸੁੰਦਰ। [੨]ਸ਼ੇਰਾਂ ਵਰਗੇ ਸਨ। [੩]ਤ੍ਰਿਸ਼ਨਾਂ ਦੀ ਨਦੀ ਨੇ ਪਕੜ ਲਏ ਭਾਵ ਰੁੜ੍ਹ ਗਏ ਹਨ। [੪]ਬਹੁਤੇ ਮਾੜੇ ਕਰਮਾਂ ਵਿੱਚ ਰੁੜ੍ਹ ਗਏ ਹਨ। [੫]ਨਾਸ ਕਰ ਲਈ। [੬]ਬਹੁਤਾ ਧਨ ਕੋਲ ਹੁੰਦਿਆਂ ਹੀ ਦੀਵਾਲੇ ਕੱਢ ਦੇਂਦੇ ਹਨ ਤੇ ਫੇਰ ਵੱਡੇ ਸ਼ਾਹੂਕਾਰ ਹੋ ਜਾਂਦੇ ਹਨ। [੭]ਬੇਈਮਾਨੀ। [੮]ਚੰਗੇ ਵਪਾਰ ਦਾ (ਚੰਗਾ)ਭਰੋਸਾ। [੯]ਉਲਟੇ। [੧੦][ਚਿਲਤੇ] ਕੁੜਤੇ ਤੇ ਚੋਲੇ ਚਮਕਦੇ ਹਨ। [੧੧]ਗਿਆਨ ਦੀਆਂ [ਪੋਗੇ] ਤਰਕਾਂ (ਹੁੱਜਤਾਂ) ਬੋਲਦੇ ਹਨ। [੧੨](ਫੈਸ਼ਨ ਦੇ) ਨਮੂਨੇ, ਨਿੱਤ ਨਵੇਂ ਨਵੇਂ ਕਢਦੇ ਹਨ, ਪੜ੍ਹਦੇ ਹਨ ਪਰ ਥੋੜੇ ਅਉਗਣ ਨਹੀਂ ਕਰਦੇ, ਭਾਵ ਬਹੁਤੇ ਅਉਗਣ ਕਰਦੇ ਹਨ। [੧੩]ਬਿਭਚਾਰਨ ਇਸਤ੍ਰੀ ਤੋਂ। [੧੪]ਅਨੇਕ ਤਰ੍ਹਾਂ ਦੇ।

ਹੈਂ ਕਹਿਰੈਂ[੧] ॥੬੨॥ ਸ਼ਾਹੂਕਾਰੈਂ ਸਰਦਾਰੈਂ ਪੰਡਿਤੈਂ, ਪੂਜਾਰੈਂ ਵੱਕੀਲੈਂ। ਨਿਜ ਪਸੁ ਸਮਝ ਰਮਜ਼ ਸੈਂ[੨], ਲੈਹੈਂ ਭਾਵਤ ਕਾਮ[੩] ਬਿਨਾ ਢੀਲੈਂ। ਵਹਿ ਭੀ ਪਢੇ ਪਸੂ ਜਿਮ ਨਾਚੈਂ, ਜਾਚੈਂ ਨਾਰਿਨ ਕੀ ਮੁਦਤਾ[੪]। ਮਾਤ ਪਿਤਾ ਨਿਜ ਗੁਰੂ ਇਸ਼ਟ ਕੋ, ਮਾਨੈ ਨਹਿ ਤ੍ਰਿਯ ਸਮ ਬੁਧਿਤਾ[੫] ॥੬੩॥ ਉਪਜੈਂ ਸ਼ੰਕ੍ਰ ਬਰਣ ਸੁਤਾ ਸੁਤ[੬], ਧਰਮ ਕਰਮ ਯਾਂ ਤੇ ਨਾਸੈਂ। ਬਲਿਕੇ ਤੀਨ ਬਰਣ ਤੇ ਨੀਕੈਂ, ਸ਼ੂਦ੍ਰ ਧਰਮੀ ਅਤਿ ਭਾਸੈਂ[੭]। ਭਗਤੀ ਭਜਨ ਸੁਕਰਮ ਧਰਮ ਕ੍ਰਿਤ, ਕਰਿ ਖੈਹੈਂ ਘ੍ਰਿਤ ਉਤਸ਼ਾਹੈਂ। ਸ਼ਰਧਾ ਇਸ਼ਟ ਗੁਰੂ ਸੰਤੋ ਮੈਂ, ਦਯਾ ਸੇਵ ਸਤਿਸੰਗ ਚਾਹੈਂ ॥੬੩॥ ਹਰਿਕ੍ਰਿਸ਼ਨ ਨੌਮ[੮] ਗੁਰੁ ਬਰ ਤੇ ਸਦ ਗੁਨ[੮], ਵਰਤੈਂ ਤ੍ਰਿਯ ਸੂਦ੍ਰੋਂ ਮੈਹੈਂ। ਤੀਰਥ ਬਰਤ ਦਾਨ ਪੁੰਨ ਮੈਤ੍ਰੀ, ਮਿਹਰ ਮਿਹਰੀਓ ਮੈਂ ਰੈਹੈਂ[੯]। ਪਿਛਲੇ ਗ੍ਰੰਥਨ ਮੈਂ ਲਿਖਿ ਰਾਖੇ, ਜੋ ਲੱਖਨ ਕਲਿ ਕੇ ਜੀਵੈਂ। ਅਬਿ ਵਹਿ ਸਭਿ ਪ੍ਰਤੱਖ ਪੇਖੀਯਤ, ਅਧਿਕ ਅਧਿਕ ਆਗੈ ਥੀਵੈਂ ॥੬੪॥ ਕਪਟ ਫਰੇਬ ਝੂਠ ਛਲ-ਬੁੱਧੀ[੧੦], ਕਲਿ ਪ੍ਰਭਾਵ ਅਤਿ ਬਢੇ ਪਿਖਯੋ। ਰਾਜਾ ਜਥਾ ਤਥਾ ਪਰਜਾ ਹ੍ਵੈ, ਜਦੀ ਮਨੂੰ ਨੈ ਭੀ ਲਿਖਯੋ। ਪੈ ਅੰਗ੍ਰੇਜ਼ਨ ਕੀ ਪਤਿਸ਼ਾਹੀ ਮੈਂ, ਹੈਂ ਸਦਗੁਨ ਭੂਰ ਭਲੇ[੧੧]। ਅਮਨ ਰੂਪ ਸੁਠ ਚਮਨ ਰਹਯੋ ਖਿਲ, ਸ਼ਮਨ ਸ਼ੋਕ ਲੁਟ ਮਾਰ ਕਲ੍ਹੇ[੧੨] ॥੬੫॥ ਰਾਂਕਾ ਰੈਨ ਫਬੀ ਪਤਿਸ਼ਾਹੀ[੧੩], ਬਰਤੀ ਸ਼ਾਂਤੀ ਸਰਦ ਰਿਤੈਂ। ਚੰਦ ਅਮੰਦ ਹੁਕਮ ਪਰਕਾਸ਼ਤ, ਪੂਰਨ ਪ੍ਰਭਾ

---

[੧]ਕਹਿਰ ਦੇ ਨਖਰੇ ਕਰਦੀਆਂ ਹਨ। [੨]ਇਸ਼ਾਰੇ ਨਾਲ। [੩]ਮਨ-ਭਾਉਂਦਾ ਕੰਮ। [੪]ਇਸਤ੍ਰੀਆਂ ਦੀ ਪ੍ਰਸੰਨਤਾ ਮੰਗਦੇ ਭਾਵ ਚਾਹੁੰਦੇ ਹਨ। [੫]ਔਰਤ ਵਰਗਾ ਬੁੱਧੀਮਾਨ ਨਹੀਂ ਮੰਨਦੇ। [੬]ਮੁੰਡੇ ਕੁੜੀਆਂ [ਸ਼ੰਕ੍ਰਵਰਨ] ਦੋਗਲੇ ਪੈਦਾ ਹੁੰਦੇ ਹਨ। [੭]ਸ਼ੂਦਰ ਬਹੁਤੇ ਚੰਗੇ ਧਰਮੀ ਭਾਸਦੇ ਹਨ। [੮]ਗੁਰੂ ਹਰਿਕ੍ਰਿਸ਼ਨ ਸਾਹਿਬ ਅਤੇ ਨੌਵੇਂ ਗੁਰਾਂ ਦੇ ਵਰ ਕਰਕੇ ਸੁੰਦਰ ਗੁਣ ਇਸਤ੍ਰੀਆਂ ਤੇ ਸ਼ੂਦਰਾਂ ਵਿੱਚ ਵਰਤਦੇ ਹਨ। [੯]ਮਿੱਤ੍ਰਤਾ ਭਾਵ ਤੇ ਦਇਆ ਆਦਿ ਗੁਣ ਇਸਤ੍ਰੀਆਂ ਵਿੱਚ ਰਹਿੰਦੇ ਹਨ। [੧੦]ਛਲ ਵਾਲੀ ਬੁੱਧੀ। [੧੧]ਬਹੁਤੇ ਚੰਗੇ ਸ੍ਰੇਸ਼ਟ ਗੁਣ ਹਨ। [੧੨]ਸ਼ਾਂਤੀ ਰੂਪ ਸੁੰਦਰ ਬਾਗ ਖਿੜ ਰਿਹਾ ਹੈ, ਲੁੱਟ ਮਾਰ ਤੇ ਲੜਾਈ [ਸ਼ਮਨ] ਨਾਸ ਹੋ ਗਏ ਹਨ। [੧੩]ਪਾਤਿਸ਼ਾਹੀ ਰੂਪ ਪੂੰਨਿਆਂ ਦੀ ਰਾਤ ਫਬ ਰਹੀ ਹੈ।

ਪ੍ਰਤਾਪ ਯੁਤੈਂ[1]। ਸੋਲਾਂ ਕਲਾ ਕਲਿਤ ਸੰਪੂਰਨ, ਮਲਕਾ ਮੁਲਕੈਂ ਪਰ ਭਾਸੈ[2]। ਕੌਂਸਲ ਸੁਰਗਨ ਸਸੀ ਪ੍ਰਵਾਰਯੋ, ਜੈਸ ਚਹੈਂ ਤਿਮ ਪਰਕਾਸ਼ੈ[3] ॥ ੬੬ ॥ ਕਰੁਨਾ ਨਹਿਰੈਂ ਛਹਿਰੈਂ ਜਿਤ ਕਿਤ, ਪਾਲਤ ਸਸ ਰਸ ਅਧਿਕ ਕਰੈਂ[4]। ਰੇਲ ਫਿਰਤ ਸਿਸਮਾਰ ਚੱਕ੍ਰ ਸੀ, ਪਰਜਾ ਨਿਰਪੈਂ ਸੁਖਦ ਤਰੈਂ[5] । ਤਾਰੈਂ ਸਾਰੈਂ ਦੇਤ ਅਪਾਰੈਂ, ਈਸ਼ ਸ਼ਕਤਿ ਕੈ ਉਲਕਾ ਹੈ[6] । ਸੇਜੈਂ ਸੜਕੈਂ ਸੂਧੀ ਸਾਫੈਂ, ਸ਼ਹਿਰ ਸਫਾਈ ਮੁਲਕਾਂ ਮੈ[7] ॥੬੭॥ ਬਿੱਦ੍ਯਾ ਬਿਬਿਧ ਬਧੂ ਲਪਟਾਨੀ, ਲੋਗ ਭੋਗ ਲੇਤੇ ਰਸ ਹੈਂ[8]। ਚੋਰ ਚਕੋਰ ਬਿਲਾਰ ਯਾਰ ਗਨ, ਤਮ ਬਿਭਚਾਰ ਰਹ੍ਯੋ ਲਸ ਹੈ[9]। ਨੀਂਦ ਅਜ਼ਾਦੀ ਪ੍ਰਾਪਤਿ ਸਭਿ ਕੋ, ਝਗਰੇ ਸੂਪਨ ਰਹੇ ਗਹਿ ਹੈਂ[10]। ਆਲਮ ਚੁੰਗ ਚਰਾਗ ਪ੍ਰਕਾਸ਼ੈਂ, ਧਨ ਵਕੀਲ ਬੇਸਯਾ ਲਹਿ ਹੈਂ[11] ॥੬੮॥ ਨਿਸਚਰ ਕਾਮੀ ਬਿਸ਼ੇ ਅਰਾਮੀ, ਸਦ ਗਾਮੀ ਕਾਪੋਤ ਤ੍ਰਸੇ[12]।

---

[1] ਪੂਰਨ ਪ੍ਰਤਾਪ ਰੂਪ ਸ਼ੋਭਾ ਦੇ ਸਹਿਤ (ਮੱਲਕਾ ਰੂਪ) ਉਜਲ ਚੰਦ ਦਾ ਹੁਕਮ ਰੂਪ ਪ੍ਰਕਾਸ਼ ਹੋ ਰਿਹਾ ਹੈ। [2] [ਕਲਿਤ] ਸੁੰਦਰ ਸੋਲਾਂ ਕਲਾਂ ਸੰਪੂਰਨ (ਚੰਦ੍ਰਮਾ) ਵਾਂਗ ਮਲਕਾ (ਮਹਾਰਾਣੀ) ਵਿਕਟੋਰੀਆ (ਸਾਰੇ) ਮੁਲਕਾਂ ਵਿੱਚ [ਪਰਕਾਸ਼ੈ] ਪ੍ਰਕਾਸ਼ ਕਰ ਰਹੀ ਹੈ। [3] ਕੌਂਸਲ ਦੇ ਮੈਂਬਰਾਂ ਰੂਪ ਬਹੁਤੇ ਤਾਰਿਆਂ ਨੇ ਮਲਕਾ ਰੂਪ ਚੰਦ ਨੂੰ ਘੇਰਿਆ ਹੋਇਆ ਹੈ, ਜਿਵੇਂ ਉਹ ਕੌਂਸਲ ਦੇ ਮੈਂਬਰਾਂ ਰੂਪ ਤਾਰੇ ਚਾਹੁੰਦੇ ਹਨ ਤਿਵੇਂ (ਮਲਕਾ ਰੂਪ ਚੰਦ ਹੁਕਮ ਰੂਪ) ਚਾਨਣਾ ਕਰਦੀ ਹੈ। [4] (ਅੰਗ੍ਰੇਜ਼ਾਂ ਦੀ) [ਕਰੁਨਾ] ਕਿਰਪਾ ਨਾਲ ਜਿੱਥੇ ਕਿੱਥੇ ਨਹਿਰਾਂ ਨੇ [ਛਹਰਾਂ] ਛਹਿਬਰਾਂ ਲਾ ਦਿਤੀਆਂ ਹਨ ਤੇ [ਸਸ] ਖੇਤੀਆਂ ਨੂੰ ਪਾਲਦੀਆਂ ਬਹੁਤਾ ਰਸ ਪੈਦਾ ਕਰਦੀਆਂ ਹਨ। [5] [ਸਿਸਮਾਰ ਚੱਕ੍ਰ] ਤਾਰਾ ਮੰਡਲ ਵਾਂਗ ਰੇਲ ਫਿਰਦੀ ਹੈ ਜੋ ਰਾਜਿਆਂ ਤੇ ਪਰਜਾ ਨੂੰ ਬਹੁਤਾ ਸੁਖ ਦੇਂਦੀ ਹੈ। [6] ਤਾਰਾਂ ਬਹੁਤੀਆਂ ਖਬਰਾਂ ਦੇਂਦੀਆਂ ਹਨ ਇਹ ਈਸ਼ਰ ਦੀਆਂ ਸ਼ਕਤੀਆਂ ਹਨ ਜਾਂ ਅਕਾਸ਼ ਚੋਂ ਡਿਗਦੇ ਤਾਰਿਆਂ ਦਾ ਚਮਤਕਾਰ ਹੈ। [7] ਸਿੱਧੀਆਂ ਤੇ ਸਾਫ਼ ਸੜਕਾਂ ਸੇਜਾ (ਵਾਂਗ ਆਰਾਮ ਦੇਣ ਵਾਲੀਆਂ ਹਨ ਅਤੇ) ਸਾਰੇ ਮੁਲਕਾਂ ਦੇ ਸ਼ਹਿਰਾਂ ਵਿੱਚ ਸਫਾਈ ਹੈ। [8] ਅਨੇਕ ਤਰ੍ਹਾਂ ਦੀ ਵਿੱਦਿਆ ਰੂਪ ਵਹੁਟੀ ਨਾਲ ਲਪਟ ਕੇ ਲੋਗ ਅਨੰਦ ਮਾਣ ਕੇ ਰਸ ਲੈਂਦੇ ਹਨ। [9] ਚੋਰਾਂ ਰੂਪ ਚਕੋਰ, ਯਾਰਾਂ ਰੂਪ ਬਹੁਤੇ ਬਿੱਲੇ ਤੇ ਬਿਭਚਾਰ ਰੂਪ ਅਨ੍ਹੇਰਾ ਚਮਕ ਰਿਹਾ ਹੈ। [10] ਝਗੜਿਆਂ ਰੂਪ ਸੁਪਨੇ ਪਕੜ ਰਹੇ ਹਨ। [11] ਵਿਦਵਾਨਾਂ ਦੇ [ਚੁੰਗ] ਜੱਥੇ ਦੀਵਿਆਂ ਵਾਂਗ ਪ੍ਰਕਾਸ਼ ਕਰ ਰਹੇ ਹਨ, ਵਕੀਲ ਤੇ ਵੇਸਵਾ ਧਨ ਲੈਂਦੇ ਹਨ। [12] ਵਿਸ਼ੇ ਸੁਖ ਭੋਗਣ ਵਾਲੇ ਕਾਮੀ [ਨਿਸਚਰ] ਉਲੂਆਂ ਵਾਂਗ ਫਿਰਦੇ ਹਨ ਤੇ [ਸਦ ਗਾਮੀ] ਸ੍ਰੇਸ਼ਟ ਰਸਤੇ ਚਲਣ ਵਾਲੇ [ਕਾਪੋਤ] ਕਬੂਤਰਾਂ ਵਾਂਗ ਡਰ ਗਏ ਹਨ।

ਚਮਗਾਦਰ ਕਾਦਰ ਮੇਵੇ ਖਹਿਂ, ਬਾਜ ਬਹਾਦਰ ਛੁਧਾ ਗੁਸੇ[1]। ਸੁਕ ਸਰਾਫ ਲੁਕ ਬਹੇ ਮੀਚ ਅੱਖ, ਉੱਲੂ ਅਧਮ ਸ਼ਿਕਾਰ ਕਰੈਂ[2]। ਜਬਰੀ ਆਤਪ ਜ਼ੁਲਮੀ ਜਾਡਾ, ਲੂਟ ਲੋਇ ਨਹਿਂ ਨਜ਼ਰ ਪਰੈਂ[3] ॥ ੬੯ ॥ ਤਾਰਾਗਨ ਫਨ ਹੁਨਰ ਅਨੇਕੈਂ[4], ਚਮਤਕਾਰ ਦਿਖਰਾਇ ਰਹੇ। ਹਾਕਮ ਮੰਗਲ ਆਦਿ ਨਛੱਤ੍ਰ, ਪਰਜਾ ਤਈਂ ਦਬਾਇ ਬਹੇ[5]। ਪੁਲਸ ਫਨੀ ਯੁਤ ਮਨੀ ਹਕੂਮਤ, ਦਿਖਰਾ ਲੋਗੈਂ ਦਬਕ ਛਕੈਂ[6]। ਭੂਤ ਪ੍ਰੇਤ ਉਚੱਕੇ ਮੁਖਬਰ, ਬਿਚਰੈਂ ਜਹਿ ਤਹਿ ਦੁਖਦ ਬਕੈਂ[7] ॥੭੦॥ ਰਾਜ ਅੰਗ੍ਰੇਜ਼ੀ ਮੈਂ ਯੁਤ ਤੇਜੀ, ਇੰਨਤਜ਼ਾਮ ਚਾਨਣ ਸੋਹੈ[8]। ਐਨ ਅਮਨ ਬਹਿ ਪਵਨ ਚੈਨ ਪ੍ਰਦ, ਨੀਂਦ ਨਿਚਿੰਤੀ ਸਭਿ ਕੋ ਹੈ[9]। ਬਿਨਾ ਕਲੇਸ਼ ਅਸ਼ੇਸ਼[10] ਭੋਗ ਰਸ, ਭੋਗੀ ਜੋਗੀ ਮਾਣ ਰਹੇ। ਡਾਕੇ ਧਾੜੇ ਮਿਟੇ ਪਵਾੜੇ, ਸੁਖਪਤਿ ਕਾ ਪਰਮੋਦ ਲਹੇ[11] ॥ ੭੧ ॥ ਬ੍ਰਿਧ ਹੋਤ ਪਰਜਾ ਸਸ ਰਸ ਯੁਤ, ਮਿਲਤ ਕਾਮੀਐਂ ਧਨ ਨਾਰੀ[12]। ਸਤ ਯੁਤ ਦੁਖਤ ਪ੍ਰੋਖ ਤਪਤਕਾ, ਪੁਰਾ ਸੁਦਾਰ ਜੁ ਥੇ ਭਾਰੀ[13]। ਕੰਟਕ ਲੋਗ ਕਮਲ ਕੁਮਲਾਨੇ, ਗ੍ਰੀਬ ਭੰਬੂਲ ਖਿਰੇ ਸਾਰੇ[14]। ਨਦਰ ਪਰਤ ਨਹਿਂ ਗਦਰ ਦਿਵਸ ਕਿਤ,

[1] ਕਾਇਰਾਂ ਰੂਪ ਚਮਗਿੱਦੜ ਮੇਵੇ ਖਾਂਦੇ ਹਨ ਤੇ ਬਹਾਦਰਾਂ ਰੂਪ ਬਾਜ਼ ਭੁੱਖ ਦੇ ਗੁਸੇ ਹੋਏ ਹਨ। [2] ਸਰਾਫਾਂ ਰੂਪ ਤੋਤੇ ਅੱਖਾਂ ਮੀਚ ਕੇ ਬੈਠ ਗਏ ਹਨ, ਨੀਚ ਪੁਰਖਾਂ ਰੂਪ ਉੱਲੂ ਸ਼ਿਕਾਰ ਕਰਦੇ ਹਨ। [3] ਜ਼ਬਰਦਸਤੀ ਰੂਪ ਧੁੱਪ ਜ਼ੁਲਮ ਰੂਪ ਪਾਲਾ ਤੇ ਲੁੱਟ ਰੂਪ ਲੋਅ ਨਜ਼ਰ ਨਹੀਂ ਪੈਂਦੀ। [4] ਬਹੁਤੇ ਤਾਰਿਆਂ ਵਾਂਗ ਅਨੇਕਾਂ ਗੁਣ ਤੇ ਹੁਨਰ। [5] ਹਾਕਮਾਂ ਰੂਪ ਮੰਗਲ ਆਦਿ ਤਾਰੇ ਪਰਜਾ ਨੂੰ ਦਬਾਈ ਬੈਠੇ ਹਨ। [6] ਮਣੀ ਸਹਿਤ ਸੱਪ ਵਾਂਗ ਪੁਲਸ(ਆਪਣੀ)ਹਕੂਮਤ ਦਿਖਾ ਕੇ ਤੇ ਡਰਾ ਕੇ ਲੋਕਾਂ ਨੂੰ ਖਾਂਦੀ ਹੈ। [7] [ਉਚੱਕੇ] ਚੋਰ ਤੇ [ਮੁਖਬਰ] ਚੁਗਲ, ਭੂਤਾਂ ਪ੍ਰੇਤਾਂ ਵਾਂਗ ਜਿੱਥੇ ਕਿੱਥੇ ਦੁਖਦਾਇਕ (ਬਚਨ) ਬੋਲਦੇ ਹਨ। [8] ਅੰਗਰੇਜ਼ੀ ਰਾਜ ਵਿੱਚ ਤੇਜ਼ੀ ਨਾਲ ਪ੍ਰਬੰਧ ਦਾ ਚਾਨਣ ਸ਼ੋਭਾ ਦੇ ਰਿਹਾ ਹੈ। [9] ਠੀਕ ਸ਼ਾਂਤੀ ਦੇਣ ਵਾਲੀ ਅਮਨ ਦੀ ਹਵਾ ਵਗਦੀ ਹੈ, ਬੇਫਿਕਰੀ ਰੂਪ ਨੀਂਦ ਸਭ ਨੂੰ ਆਈ ਹੋਈਹੈ। [10] ਬਹੁਤੇ। [11] ਇਹ ਮਾਨੋ ਸਖੋਪਤੀ(ਗਾੜ੍ਹੀ ਨੀਂਦ) ਦਾ ਅਨੰਦ ਲੈਂਦੇ ਹਨ। [12] ਪਰਜਾ ਰੂਪ ਖੇਤੀ ਰਸ ਦੇ ਸਹਿਤ ਵਧ ਰਹੀ ਹੈ। ਕਾਮੀ ਪੁਰਸ਼ਾਂ ਨੂੰ ਧਨ ਤੇ ਇਸਤ੍ਰੀ ਮਿਲ ਰਹੀ ਹੈ। [13] ਜੋ [ਪੁਰਾ] ਪਹਿਲੇ ਭਾਰੀ ਸਰਦਾਰ [ਸਤਯੁਤ] ਜਤੀ ਸਤੀ ਭਾਵ ਚੰਗੇ ਆਚਰਨ ਦੇ ਮਾਲਕ ਸਨ, (ਪ੍ਰੰਤੂ ਉਨ੍ਹਾਂ ਦਾ ਰਾਜ ਭਾਗ ਖੁਸ ਜਾਣ ਕਰਕੇ ਉਹ) ਅੰਦਰੋਂ ਦੁਖੀ ਤੇ ਤਪਦੇ ਰਹਿੰਦੇ ਹਨ। [14] [ਕੰਟਕ] ਦੁਖਦਾਈ (ਲੋਕ) ਕਮਲਾਂ ਵਾਂਗ ਕੁਮਲਾ ਗਏ [ਭੰਬੂਲ] ਕੁਮੀਆਂ (ਵਾਂਗ) ਸਾਰੇ ਗਰੀਬ ਖਿੜ ਪਏ।

ਦੁਖੀ ਡਕੈਤ ਕੋਕ ਭਾਰੇ[1] ॥੭੨॥ ਮਕਰੀ ਮਕਰੀ ਜਾਲ ਰਹੇ ਸਜ, ਪਕਰੀ ਰੈਨ ਰਾਜਨੀਤੀ[2] । ਅਕਰੀ ਵਸਤੁ ਮਿਲੈ ਲਕਰੀ ਲੌ, ਬਜ਼ਾਪਾਰੀ ਬਕਰੀ ਰੀਤੀ[3] । ਸਾਲਿ ਰਸਾਲ ਜੰਗੀਰਾਂ ਵਾਲੇ, ਅਧਿਕ ਲਚਾਰ ਝੂਰ ਥਾਏ[4] । ਸੁਕਚਾਨੇ ਸਰ ਨ੍ਰਿਪ ਪੁਰਾਨੇ, ਕੰਜ ਮੰਜ ਭਟ ਸੁਸਕਾਏ[5] ॥੭੩॥ ਕੋਵਿਦ ਕਵਿ ਅਲਿ ਕੋਇਲ ਗਾਇਕ, ਨ੍ਰਿਪੈਂ ਥਲ ਤਜਿ ਕੂੰਜ ਥੀਏ[6]। ਧਰਮ ਭਾਨੁ ਨਹਿੰ ਭਾਨ ਭਵਤ ਤਪ, ਸ਼ਰਧਾ ਧੂਪ ਨ ਦਰਸੀਏ[7]। ਜੰਗਲ ਕਟੇ ਉਦੰਗਲ ਭਾਰੇ, ਮੰਗਲ ਕਿਯ ਨਹਿਰੈਂ ਸਾਰੈਂ[8] । ਪਹਿਲੇ ਸੈਂ ਆਵਾਦੀ ਦਹਿਗੁਨ, ਆਇ ਮਾਮੂਲਾ ਸਰਕਾਰੈਂ[9] ॥੭੪॥ ਜੋ ਠੇਕਾ ਥੈਹੈ ਸੋ ਲੈਹੈਂ, ਦੈਹੈਂ ਔਰ ਨ ਕੋ ਕਾਰੈਂ[10] । ਦੈਹੈਂ ਦੂਖ ਹੱਯਤੇ ਨੈਹੈਂ, ਕੈਹੈਂ ਆਬਾਦੀ ਭਾਰੈਂ[11] । ਜਬਰੀ ਬੇਸਬਰੀ ਨਹਿੰ ਕਰ ਹੈਂ, ਖਬਰੀ ਅਵਰੀ ਸਭਿ ਰਖ ਹੈਂ[12] । ਦੇਂਹ ਮਜੂਰੀ ਪੂਰੀ ਸਭਿ ਕੋ, ਰਾਜਨੀਤਿ ਮੈਂ ਅਤਿ ਦੱਖ ਹੈਂ[13] ॥੭੫॥ ਜ਼ਿਮੀਦਾਰ ਤ੍ਰਖਾਨ ਮਿਹਨਤੀ, ਲੋਗ ਤਵੰਗਰ[14] ਭੂਰ ਭਏ । ਲਾਹੈਂ ਕਰਾ ਕਪਾਹੈਂ ਤੇ ਸਭਿ[15], ਬਾਕੀ ਜਿਨਸ ਇਨਾਮ ਖਏ । ਵਸਤੁ ਸਭੀ ਅਤਿ ਮਹਿੰਗੀ ਬਿਕ ਹੈ, ਕਜੋਂ

---

[1]ਕਿਤੇ ਵੀ [ਗਦਰ] ਬਗਾਵਤ ਦਾ ਦਿਨ ਨਿਗਾਹ ਨਹੀਂ ਪੈਂਦਾ, ਡਾਕੂਆਂ ਰੂਪ[ਕੋਕ]ਚਕਵੇ ਬਹੁਤੇ ਦੁਖੀ ਹਨ। [2][ਮਕਰੀ] ਫਰੇਬੀ ਲੋਕ ਮੱਕੜੀ ਵਾਂਗ ਜਾਲ ਬਣਾ ਰਹੇ ਹਨ, ਉਨ੍ਹਾਂ ਰਾਜਨੀਤੀ ਰੂਪ ਰਾਤ ਪਕੜ ਲਈ ਹੈ। [3]ਲੱਕੜੀ ਤੱਕ [ਅੱਕਰੀ] ਮਹਿੰਗੀਆਂ ਚੀਜ਼ਾਂ ਮਿਲ-ਦੀਆਂ ਹਨ, ਵਪਾਰੀਆਂ ਨੇ [ਬੱਕਰੀ] ਟੇਢੀ ਰੀਤੀ (ਫੜ ਲਈ) ਹੈ। [4][ਸਾਲਿ] ਚਾਉਲਾਂ ਤੇ [ਰਸਾਲ] ਅੰਬਾਂ (ਦੇ ਮਾਲਕ ਤੇ) ਜਾਗੀਰਾਂ ਵਾਲੇ ਬਹੁਤੇ ਝੂਰ ਕੇ ਦੁੱਖੀ ਹੋ ਗਏ। [5]ਪੁਰਾਣੇ ਰਾਜੇ ਤਲਾਵਾਂ ਵਾਂਗ ਸੁੱਕ ਗਏ, ਉਨ੍ਹਾਂ ਦੇ ਸੂਰਮਿਆਂ ਰੂਪ ਉੱਜਲ ਕੰਵਲ ਮੁੰਗੜ ਗਏ। [6]ਵਿਦਵਾਨ, ਕਵੀ ਤੇ ਗਵੱਈਏ ਭੌਰਿਆਂ ਤੇ ਕੋਇਲਾਂ ਵਾਂਗ ਰਾਜਿਆਂ ਰੂਪ ਥਾਵਾਂ ਨੂੰ ਛੱਡ ਕੇ ਕੂੰਜਾਂ ਵਾਂਗ ਉਡਾਰੀ ਮਾਰ ਗਏ। [7]ਧਰਮ ਰੂਪ ਸੂਰਜ ਦੀ ਤਪਸ਼ [ਭਾਨ] ਪ੍ਰਤੀਤ ਨਹੀਂ ਹੁੰਦੀ ਤੇ ਸ਼ਰਧਾ ਰੂਪ ਧੁੱਪ ਦੇ ਦਰਸ਼ਨ ਨਹੀਂ ਹੁੰਦੇ। [8][ਉਦੰਗਲ] ਸਾਰੇ ਭਾਰੀ ਜੰਗਲਾਂ ਨੂੰ ਕੱਟ ਕੇ ਸਾਰੇ ਥਾਵਾਂ ਵਿੱਚ ਖੁਸ਼ੀਆਂ ਦੇਣ ਵਾਲੀਆਂ ਨਹਿਰਾਂ (ਬਣਾ ਦਿੱਤੀਆਂ)। [9]ਸਰਕਾਰੀ ਮਾਮਲਾ। [10]ਹੋਰ ਟੈਕਸ। [11]ਪਰਜਾ ਨੂੰ ਦੁੱਖ ਨਹੀਂ ਦੇਂਦੇ ਸਗੋਂ ਬਹੁਤੀ ਆਬਾਦੀ ਕਰਦੇ ਹਨ। [12]ਧੱਕਾ ਤੇ ਲਾਲਚ ਨਹੀਂ ਕਰਦੇ, ਹੋਰ ਸਾਰੀਆਂ ਖਬਰਾਂ ਰਖਦੇ ਹਨ। [13]ਬਹੁਤ ਚਤੁਰ ਹਨ। [14]ਧਨੀ। [15]ਸਾਰਾ ਮਾਮਲਾ ਕਪਾਹ ਦੀ ਫ਼ਸਲ ਨਾਲ ਹੀ ਲਾਹ ਦੇਂਦੇ ਹਨ।

ਨ ਜੱਟ ਫਿਰ ਧਨੀ ਭਵੇਂ[1] । ਪੈ ਕਰਤੂਤ ਊਤ ਕਰਨੇ ਮੈਂ, ਕਰਜਾਈ ਮਜਬੂਤ ਥਵੈਂ[2] ॥੭੬॥ ਫਿਰ ਭੀ ਸੁਜਸ ਨਹਿੰ ਹ੍ਵੈ ਹੈ ਪੂਰਾ, ਇਕ ਤੈ ਅਧਿਕ ਦੁਤੀ ਬਢ ਹੈਂ[3] । ਰਸਮੈਂ ਕਰਤ ਜੋ ਕਦਰੋਂ ਜ਼ਯਾਦਾ, ਤਸਮੈਂ ਕਰਜਾਈ ਕਢ ਹੈਂ[4] । ਤਾਂ ਤੇ ਉਤਨੇ ਪਾਉਂ ਪਸਾਰੇ, ਬਨਯੋ ਰਹੈ ਸੁਖ ਜਸ ਜਯੋਂ ਹੈ । ਅਰ ਜੇ ਝਗਰੇ ਨਹਿੰ ਜੱਟ ਛੇਰੈਂ, ਧਨੀ ਭਵੈਂ ਸੁਖ ਲਹਿੰ ਤਯੋਂ ਹੈ ॥ ੭੭॥ ਅਮਨ ਅਵਾਦੀ ਸੁਖ ਅਜਾਦੀ, ਅੰਗ੍ਰੇਜ਼ੈਂ ਬਖਸ਼ੀ ਜੈਸੀ । ਬਾਦਸ਼ਾਹਿ ਕਿਸ ਹੀ ਨੈ ਕਬਿ ਹੀ, ਪਰਜਾ ਕੋ ਨ ਦਈ ਐਸੀ । ਰੀਤਿ ਏਹੁ ਅੰਗ੍ਰੇਜ਼ੀ ਪਰਜਾ ਕੀ, ਪਾਛੇ ਆਛੇ ਗਾਈ । ਰਾਜਯੋਂ ਕੀ ਰੱਯਤ ਹੈ ਜੇਤੀ, ਏਤੀ ਸੁਖੀ ਨ ਸੋ ਥਾਈ[5] ॥੭੮॥ ਜਹਿੰ ਅੰਗ੍ਰੇਜ ਚਾਰ ਆਨੇ ਲਹਿੰ ਬਿੱਘਾ, ਸੋ ਦਮੜਾ ਲੈਹੈਂ । ਕਾਰ ਬਿਗਾਰ[6] ਵੀਚ ਬਹੁ ਲੂਟੈਂ, ਕਾਰਦਾਰ[7] ਅਧਿਕੈ ਖੈ ਹੈਂ । ਪਰਜਾ ਬਸੋ ਚਹੇ ਉਜੜੋ, ਪਰ ਕਾਰਦਾਰ ਲੁਟਿ ਘਰ ਭਰ ਹੈਂ । ਪਹਿਲੇ ਨ੍ਰਿਪ ਲੇਤ ਥੇ ਚੱਟੀ[8], ਅਬਿ ਇਹੁ ਭੀ ਉਠ ਗਯੋ ਡਰ ਹੈ ॥੭੯॥ ਯਾਹੀਂ ਤੇ ਅਬਿ ਕਾਰਦਾਰ ਬਹੁ, ਲਾਖੋਂ ਪਤੀ ਰਹੇ ਬਨ ਹੈਂ । ਕਾਰਦਾਰ ਜਿਸ ਕੇ ਅਤਿ ਬਢ ਹੈਂ, ਕਬੀ ਕੁ ਨ੍ਰਿਪ ਕੋ ਦੁਖ ਜਨ ਹੈਂ[9] । ਇਕ ਤੋ ਨਿਰਭੈ ਹ੍ਵੈ ਰੱਯਤ ਕੋ, ਸਮਝ ਪਰਾਈ ਲੂਟੇ ਹੈਂ । ਦੁਤੀ ਨ੍ਰਿਪ ਕੌ ਰਖਤ ਦਬਾਈ, ਨਾਹਿੰ ਦਬੈ ਤਉ ਘੂਟੇ ਹੈਂ[10] ॥ ੮੦॥ ਤਾਂ ਤੇ ਪਹਿਲੇ ਹੀ, ਰਖਨੇ ਇਮ ਚਹੀਏ, ਮਾਲੀ ਜਯੋਂ ਬਾਗੈਂ । ਕਰਤ ਉਖਾੜ ਛਿਦੇ[11] ਸਘਨਯੋਂ ਕੋ, ਤੋੜ ਲੇਤ ਫਲ ਜਬਿ ਲਾਗੈਂ । ਅਤਿ ਫੈਲੇ ਕੋ ਕਾਟ ਡਾਰ ਹੈਂ, ਖਰ੍ਹਾ ਕਰੈਂ ਜੋ ਗਿਰ ਜਾਈ[12] । ਰਾਜਨੀਤਿ ਤਯੋਂ ਰਾਜਾ

[1]ਜੱਟ ਫੇਰ ਧਨੀ ਕਿਉਂ ਨਾ ਹੋਣ । [2]ਮੂਰਖਾਂ ਵਾਲੀ ਕਰਤੂਤ ਕਰਨ ਵਿੱਚ ਬਹੁਤੇ ਕਰਜ਼ਾਈ ਹੋ ਜਾਂਦੇ ਹਨ । [3]ਫੇਰ ਵੀ ਉਨ੍ਹਾਂ ਦਾ ਚੰਗਾ ਤੇ ਪੂਰਾ ਜਸ ਨਹੀਂ ਹੁੰਦਾ ਕਿਉਂਕਿ ਇਕ ਤੋਂ ਦੂਜਾ (ਖਰਚ ਕਰਨ 'ਚ) ਵਧ ਜਾਂਦਾ ਹੈ । [4](ਵਿਆਹਾਂ ਦੀਆਂ) [ਰਸਮਾਂ] ਰੀਤਾਂ ਜੋ [ਕਦਰੋਂ] ਤਾਕਤ ਤੋਂ ਵੱਧ ਕਰਦੇ ਹਨ ਉਹ ਕਰਜਾਈਆਂ ਦੇ [ਤਸਮੈਂ] ਕਢ ਦੇਂਦੀਆਂ ਹਨ ਭਾਵ ਉਹ ਦੁਖੀ ਹੁੰਦੇ ਹਨ । [5]ਇਤਨੀ ਭਾਵ ਅੰਗਰੇਜ਼ਾਂ ਦੀ ਪਰਜਾ ਜਿੰਨੀ ਉਹ ਸੁਖੀ ਨਹੀਂ ਹੋਈ । [6]ਵਿਗਾਰ ਦੀ ਕਾਰ ਵਿੱਚ । [7]ਸਰਕਾਰੀ ਕਰਮਚਾਰੀ । [8](ਕਾਰਦਾਰਾਂ ਤੋਂ) ਡੰਡ ਲੈਂਦੇ ਸਨ । [9]ਕਦੇ ਨਾ ਕਦੇ ਰਾਜੇ ਨੂੰ ਦੁੱਖ ਪੈਦਾ ਕਰਨਗੇ । [10]ਤੰਗ ਕਰਦੇ ਹਨ । [11]ਵਿਰਲੇ । [12]ਜੋ ਡਿੱਗ ਪੈਂਦਾ ਹੈ ਉਸਨੂੰ ਖੜ੍ਹਾ ਕਰ ਦੇਂਦੇ ਹਨ ।

ਬਰਤੈ, ਪਾਲੇ ਪਰਜਾ ਫੁਲਵਾਈ[1] ॥ ੯੧ ॥ ਮਾਲੀ ਇਆਲੀ ਸਮ ਬਨਿ ਪਾਲੀ, ਖਾਵੈਂ ਜੈਸੇ ਠੀਕ ਫਬੈ[2] । ਧਾੜਵੀਓਂ ਸ਼ੇਰੋਂ ਬਘਜਾੜੋਂ, ਕੀ ਬ੍ਰਿਤੀ ਨਹਿ ਗਹੈਂ ਕਬੈ। ਪੈ ਇਸ ਸਮੇਂ ਬਹੁਤ ਨ੍ਰਿਪੋਂ ਨੈ, ਇਹੀ ਬ੍ਰਿਤਿ ਰਾਖੀ ਗਹਿ ਹੈ। ਔਰ ਕੂਕਰੈਂ ਸਮ ਅਚੂਕਰੈਂ, ਕਾਰਦਾਰ ਘੁਰਕੈਂ ਖਹਿ ਹੈਂ[3] ॥੯੨॥ ਰਾਜੇ ਸ਼ੀਂਹ ਮੁਕੱਦਮ ਕੁੱਤੇ[4], ਬਚਨ ਗੁਰੂ ਕਾ ਵਰਤੈ ਹੈ । ਯਾਹੀਂ ਤੈ ਰੱਯਤ ਰਾਜਯੋਂ ਕੀ, ਦੁਖੀ ਐਸ ਕਹਿਤੀ ਰੈਹੈ। ਹੇ ਹਰਿ ਰਾਜ ਅੰਗ੍ਰੇਜ਼ੀ ਥੀਵੈ, ਰਾਜਨ ਕੇ ਇਖਤਯਾਰ ਨਸੈਂ । ਪਰਜਾ ਹੋਇ ਦੁਖੀ ਜਿਸ ਨ੍ਰਿਪ ਕੀ, ਤਾਂ ਕੋ ਧੋਖੇ ਦੋਇ ਗ੍ਰਸੈਂ ॥੯੩॥ ਇਕ ਤੋ ਪਾਪ ਪ੍ਰਭੂ ਕੀ ਤਰਫੋਂ, ਦੁਤੀ ਵਖਤ ਪਰ ਬਿਗਰ ਪਰੈਂ । ਤਾਂ ਤੇ ਜ਼ਜਾਦੇ ਦੁਖ ਦੈਨਾ ਨਹਿ ਭਰਾ, ਕਰਾ ਲੈਨਾ ਕੁ-ਤਰ੍ਹੈਂ[5]। ਕਾਰ ਬਿਹਾਰ ਚਲੇ ਹੀ ਜੇ ਹੈਂ, ਤ੍ਰਿਸ਼ਨਾ ਕਬੀ ਨ ਕਾਂਹਿ ਭਰੀ[6] । ਅਧਿਕ ਆਇ ਤੋਂ ਅਧਿਕ ਖਰਚ ਹ੍ਵੈ, ਦ੍ਰਿਸ਼ਟੀ ਰਖੈ ਨਿਬਾਹਿ ਖਰੀ[7] ॥ ੯੪॥ ਅੰਗ੍ਰੇਜ਼ਨ ਕੀ ਓਰ ਪਿਖੋ ਸਭਿ, ਤੌਰ ਗੌਰ[8] ਬਿਵਹਾਰ ਚਲੈਂ । ਅਰ ਪਰਜਾ ਭੀ ਹੈ ਸਭਿ ਰਾਜੀ, ਦੇਤ ਅਸੀਸੈਂ ਸਦਾ ਭਲੈਂ ॥੯੫॥ ਦੋਹਰਾ ॥ ਪਰਜਾ ਨ੍ਰਿਪਨ ਕੇ ਕਹੇ, ਚਾਲ ਚਲਨ ਬਿਵਹਾਰ[9] । ਕਰਮ ਧਰਮ ਜੋ ਪਹਿਲ ਥੇ, ਅਰ ਅਬਿ ਕੇ ਸਭਿ ਕਾਰ॥੯੬॥ਅਬਿ ਸਿੰਘਨ ਕੇ ਕਹਤ ਹੈਂ, ਜਿਨ ਪਰ ਮਮ ਮੰਦਾਰ[10]। ਜਿਨ ਐਸੇ ਬਡ ਅਮਨ ਮੈਂ, ਨਹਿਂ ਕਿਛੁ ਗਹਯੋ ਸੁਧਾਰ[11] ॥੯੭॥ ਬਲਿਕੈ ਲਯੋ ਬਿਗਾੜ ਬਹੁ, ਬੇ-ਇਤਫਾਕੀ ਸਾਥ। ਦੀਪਕ ਸੈਂ ਰਵਿ ਪਿਖਨ ਜਯੋਂ, ਤਯੋਂ ਕਹਿਨੀ ਇਹੁ ਗਾਥ ॥੯੮॥ ਤੁਰਕ ਤੇਜ ਰਵਿ ਤਪ ਰਹਯੋ, ਜਬਿ ਥਾ

---

[1]ਫੁਲਵਾੜੀ ਵਾਂਗ। [2](ਰਾਜੇ) ਮਾਲੀ ਤੇ ਇਆਲੀ ਵਾਂਗ ਪਾਲਣ ਵਾਲੇ ਬਣ ਕੇ ਜਿਵੇਂ ਠੀਕ ਫਬੇ ਤਿਵੇਂ ਖਾਣ। [3]ਹੋਰ [ਕਾਰਦਾਰ] ਕਰਮਚਾਰੀ ਕੁੱਤਿਆਂ ਵਾਂਗ ਬਿਨਾ ਉੱਕਣ ਤੋਂ ਘੁਰਕ ਕੇ ਭਾਵ ਘੂਰ ਕੇ ਖਾਂਦੇ ਹਨ। [4]ਰਾਜੇ ਸ਼ੇਰ ਹਨ ਤੇ [ਮੁਕੱਦਮ] ਸ੍ਰਕਾਰੀ ਕਰਮਚਾਰੀ ਕੁੱਤਿਆਂ ਵਾਂਗ ਹਨ । [5]ਇਸ ਵਾਸਤੇ ਖੋਟੀ ਤਰ੍ਹਾਂ [ਕਰ] ਮਾਮਲਾ ਲੈਣਾ ਤੇ ਬਹੁਤਾ ਦੁਖ ਦੇਣਾ ਚੰਗਾ ਨਹੀਂ ਹੈ। [6]ਪੂਰੀ ਨਹੀਂ ਹੋਈ। [7]ਚੰਗੀ ਨਿਰਬਾਹ ਦੀ ਦ੍ਰਿਸ਼ਟੀ ਰੱਖੇ। [8]ਚੰਗੇ ਤਰੀਕੇ ਨਾਲ। [9]ਕਰਤੱਵ ਤੇ ਬਿਵਹਾਰ । [10]ਜਿਨ੍ਹਾਂ ਉਪਰ ਮੇਰਾ [ਮੰਦਾਰ] ਨਿਰਭਰ ਹੈ, ਭਾਵ ਜਿਨ੍ਹਾਂ ਦੇ ਆਸਰੇ ਮੈਂ ਹਾਂ। [11]ਆਪਣਾ ਸੁਧਾਰ ਨਹੀਂ ਕੀਤਾ।

ਜੇਠ ਸਮਾਨ ।ਗਿਲਜੇ ਗਜ ਖੂੰਨੀ ਘਨੇ[1], ਲਾਖ ਲਾਖ ਲੌ ਆਨਿ ॥੮੯॥ ਸਾਖ ਸਿਖੀ ਕੋ ਚਾਖਤੇ, ਦਲ-ਮਲਤੇ ਬਲ ਠਾਨ[2] । ਐਸੇ ਸਖਤ ਕੁਵਖਤ ਮੈਂ, ਪਹਿਲੇ ਸਿੰਘ ਕ੍ਰਿਸਾਨ[3] ॥੯੦॥ ਭਏ ਅਜਬ ਨਿਜ ਮਜਬ ਜਿਨ, ਖੇਤ ਸਬਜ ਰਖ ਲੀਨ[4] । ਬਲਿਕੈ[5] ਫੈਲਾਯੋ ਫੁਲਯੋ,ਫਬਯੋ ਫਲਯੋ ਰਸ ਭੀਨ[6] ॥ ੯੧॥ ਉਨ ਹੀ ਕੇ ਪ੍ਰਤਾਪ ਤੈ, ਤਾਪ ਤੁਰੈਂ ਭਯੋ ਹਾਨ[7]। ਪਾਯਾ ਸੁਖ ਛਾਯਾ ਵਿਖੈ, ਖਾਯਾ ਫਲ ਹਿੰਦੁਵਾਨ[8] ॥੯੨॥ ਸਿੰਧ ਹੁਕਮ ਤੁਰਕਿੰਦ ਮੈਂ, ਪੋਤ ਹਿੰਦੁ ਡੁਬੰਤ[9] । ਉਨੈ ਸਚਾਹਿ ਮਲਾਹਿ ਬਨਿ, ਲਯੋ ਉਬਾਰ ਤੁਰੰਤ[10]॥੯੩॥ ਹਿੰਦੂ ਅਰ ਸਿੰਘ ਅਬਿ ਕਛੂ, ਜੋ ਹੈਂ ਜਗਤ ਮਝਾਰ । ਪਿਖੀਯਤ ਉਨ ਕੀ ਕ੍ਰਿਪਾ ਤੈ, ਹੁਤੇ ਤੁਰਕ ਨਤੁ ਸਾਰ[11] ॥੯੪॥ ਉਕਤ ਖੇਤ ਸਿੰਘਾਨ ਕੋ, ਲਹਿਲਹਾਤ ਥਾ ਜੋਇ[12]। ਅਬਿ ਕੇ ਲਾਯਕ ਅਸ ਭਏ, ਦਿਯ ਵਿਰਾਨ ਕਰਿ ਸੋਇ॥੯੫॥ ਤਾਂ ਤੇ ਪਹਿਲੇ ਸਿੰਘਨ ਕੇ, ਅਰ ਮਧ ਕੇ ਅਬਿ ਕੇਰ[13]। ਲੱਖਨ ਕਿੰਚਤ ਕਹਿਤ ਹੌਂ, ਸਹੀ ਸਹੀ ਲਿਹੁ ਹੇਰ[14] ॥੯੬॥ ਕਬਿੱਤ ॥ ਸ੍ਰੀ ਗੁਰੂ ਦਸਮੇਂ ਸੇਂ ਬੰਦੇ ਪਰਯੰਤ, ਬਜੰਤ ਸਿੰਘ ਥੀਏ ਜੋਊ, ਸੋਊ ਚਾਲ ਐਸ ਥੇ ਚਲੇ । ਤਨ ਮਨ ਧਨ ਤਿਨੈਂ ਅਰਪੇ ਥੇ ਗੁਰੂ ਹਿਤ, ਰਾਖਬੇ ਕੋ ਹਿੰਦੁ ਜਿੰਦੂ ਦੈਨ ਚਾਹੈਂ ਥੇ ਭਲੇ । ਲੋਭ ਰਾਜ ਸਾਜ ਕਾ ਨ ਬਯਾਪਯੋ ਦਰਾਜ[15] ਤਿਨੈਂ, ਸਮਰੈਂ ਪੈ[16] ਕਮਰੈਂ ਕਸੀ ਥੀ ਅਮਰੈਂ ਵਲੇ[17] । ਜਤੁ ਸਤੁ ਤਪੁ ਜਪੁ

[1]ਬਹੁਤੇ ਖੂਨੀ ਹਾਥੀਆਂ ਵਰਗੇ ਗਿਲਜੇ। [2]ਸਿੱਖੀ ਰੂਪ ਖੇਤੀ ਨੂੰ ਖਾ ਜਾਂਦੇ ਸਨ ਤੇ ਜ਼ੋਰ ਨਾਲ ਦਲਮਲ ਸੁਟਦੇ ਸਨ। [3]ਸਿੰਘਾਂ ਰੂਪ ਕਿਰਸਾਣ। [4](ਉਹ ਸਿੰਘ) ਅਸਚਰਜ ਸਨ ਜਿਨ੍ਹਾਂ ਨੇ ਆਪਣਾ ਮਜ਼ਹਬ ਰੂਪ ਹਰਾ ਖੇਤ ਰਖ ਲਿਆ। [5]ਸਗੋਂ। [6]ਰਸ 'ਚ ਭਿੱਜ ਕੇ। [7]ਤੁਰਕਾਂ ਦਾ ਜ਼ੁਲਮ ਰੂਪ ਤਾਪ ਨਾਸ ਹੋ ਗਿਆ। [8]ਸਿੰਘਾਂ ਦੀ ਰੱਖਿਆ ਰੂਪ ਛਾਂ ਵਿੱਚ ਹਿੰਦ ਵਾਸੀਆਂ ਨੇ ਸੁਖ ਰੂਪ ਫਲ ਖਾਧਾ। [9]ਤੁਰਕ ਹਾਕਮਾਂ ਦੇ ਹੁਕਮ ਰੂਪ ਸਮੁੰਦਰ ਵਿੱਚ ਹਿੰਦੂ ਧਰਮ ਰੂਪ ਜਹਾਜ਼ ਡੁਬ ਰਿਹਾ ਸੀ । [10]ਉਨ੍ਹਾਂ ਸਿੰਘਾਂ ਨੇ ਸੱਚੇ ਮਲਾਹ ਬਣ ਕੇ ਛੇਤੀ ਬਚਾ ਲਿਆ। [11]ਨਹੀਂ ਤਾਂ ਸਾਰੇ ਹੀ ਤੁਰਕ ਹੁੰਦੇ। [12]ਉਪਰ ਕਿਹਾ ਸਿੰਘਾਂ ਦਾ ਮਜ਼ਬ ਰੂਪ ਖੇਤ ਜੋ ਪ੍ਰਫੁੱਲਤ ਹੋ ਰਿਹਾ ਸੀ। [13]ਵਿਚਲੇ ਸਮੇਂ ਦੇ ਅਤੇ ਹੁਣ ਦੇ ਸਮੇਂ ਦੇ। [14]ਥੋੜੇ ਜਿਹੇ ਲੱਛਣ ਕਹਿੰਦੇ ਹਾਂ ਠੀਕ ਠੀਕ ਦੇਖ ਲਵੋ। [15]ਬਹੁਤਾ। [16]ਜੰਗਾਂ ਵਾਸਤੇ। [17]ਅਮਰ ਹੋਣ ਵਾਸਤੇ।

ਤੋਖਧਾਰੀ[1] ਉਪਕਾਰੀ, ਪਾਰੀ ਗੁਰ-ਸਿੱਖੀ ਵਾਰੀ[2] ਭਾਰੀ ਸਹਿ ਕੈ ਕਲੇ[3] ॥੯੭॥ ਫੇਰ ਬੰਦੇ ਪਾਛੇ ਭੀ ਰਹਾਏ ਸੋ ਬਵਾਏ ਆਛੇ, ਐਪੈ ਰਾਜ ਸਾਜ ਬਾਂਛੇ ਸੱਤਰੂ ਬਿਦਰਨੇ[4] । ਕਰਿ ਕਰਿ ਜੰਗ ਘੋਰ ਜੋਰ ਤੁਰਕਾਨੀ ਤੋਰਿ[5], ਰੱਖਯੋ ਧਰਮ ਹਿੰਦ ਪੰਥ ਨਿਜ ਪਰਨੇ[6] । ਰਾਜ ਲੀਓ ਜਗ ਮੈਂ ਬਜੋਰ ਸ਼ਮਸ਼ੇਰ ਫੇਰ[7], ਚਾਲੇ ਨੇਕ ਮਗ ਮੈਂ ਬਿਸਾਲੇ ਭਜਿ ਹਰਿਨੇ[8] । ਬੀਰ ਧੀਰ ਥੇ ਕਮਾਲੇ[9] ਸੂਧੇ ਸਾਦੇ ਭੋਲੇ ਭਾਲੇ, ਜੰਗ ਦਾਨ ਭਗਤੀ ਸੰਭਾਲੇ ਤੀਨ ਕਰਨੇ[10] ॥੯੮॥ ਕਾਮ ਕੋਹ[11] ਲੋਭ ਮੋਹ ਮਦ[12] ਮਤਸਰ[13] ਛੋਹ[14], ਕੂਰ ਛਲ ਦੰਭ ਦੋਹ[15] ਦੀਨਤਾ[16] ਕਮੀਨਤਾ[17] । ਇਤਯਾਦਿ ਔਗੁਨੋ ਕੇ ਤਯਾਗੀ ਥੇ ਅਦਾਗੀ[18], ਬਡ ਭਾਗੀ ਅਨੁਰਾਗੀ ਦੈਵ ਗੁਨ ਲੌ ਪ੍ਰਬੀਨਤਾ[19] । ਧਨੀ ਦੇਗ ਤੇਗ ਕੇ ਥੇ, ਬੇਗ ਹੀ ਪ੍ਰਸੰਨ ਹੋਤੇ, ਭਗਤ ਅਨੰਨ ਸਿੱਖੀ ਤਿੱਖੀ ਕੇ ਅਧੀਨਤਾ[20] । ਜਾਗ ਬਡੀ ਰਾਤ ਤੈ ਬਖਯਾਤ[21] ਤੇ ਪਢਤ ਬਾਨੀ, ਸੰਤਨ ਕੇ ਮਾਨੀ ਥੇ[22] ਸਪ੍ਰੇਮ ਨੇਮ ਪੀਨਤਾ[23] ॥੯੯॥ ਗੁਰੂ ਗ੍ਰੰਥ ਪੰਥ ਨਿਜ ਸੰਤ ਬਿਨ[24] ਔਰ ਕਾਹੂ ਠੌਰ, ਨਾ ਨਿਵਾਤੇ ਸੀਸ ਬਾਤੇਂ ਜਗ ਕੀ ਹਿਤੈਂ[25] । ਕੰਚਨੀ ਕੋ ਬੰਚਨੀ ਪ੍ਰਪੰਚਨੀ ਛਨਾਰ ਨਾਰਿ, ਮਾਯਾ ਸੰਚਨੀ ਨ ਕਾਰ ਲੰਗਰੈਂ ਲਗਾ ਦਿਤੈਂ[26] ।

[1]ਸੰਤੋਖੀ। [2]ਗੁਰ ਸਿਖੀ ਰੂਪ ਬਗੀਚੀ ਪਾਲੀ। [3]ਭਾਰੀ ਕਲੇਸ਼ (ਦੁੱਖ) ਸਹਾਰ ਕੇ। [4]ਚੰਗੀ ਹੋਏ ਤੇ ਰਾਜ ਸਾਜ ਦੀ ਇੱਛਾ ਨਾਲ ਵੈਰੀਆਂ ਨੂੰ ਮਾਰਦੇ ਰਹੇ। [5]ਤੋੜ ਕੇ। [6]ਪੰਥ ਨੇ ਆਪਣੇ ਆਸਰੇ। [7]ਫੇਰ ਤਲਵਾਰ ਦੇ ਜ਼ੋਰ ਨਾਲ। [8]ਬਹੁਤੇ ਸਿੰਘ ਹਰੀ ਦੇ ਭਜਨ ਕਰਨ ਵਾਸਤੇ। [9]ਬਹੁਤੇ ਸੂਰਮੇ ਤੇ ਧੀਰਜਵਾਨ ਸਨ। [10]ਤਿੰਨਾਂ ਦਾ ਕਰਨਾ ਸੰਭਾਲ ਲਿਆ। [11]ਕ੍ਰੋਧ। [12]ਹੰਕਾਰ। [13]ਈਰਖਾ। [14]ਖੋਭ। [15]ਧੋਖਾ। [16]ਅਧੀਨਤਾ। [17]ਨੀਚਤਾ। [18]ਕਲੰਕ-ਰਹਿਤ। [19]ਵਡਭਾਗੀ ਸਨ ਤੇ ਚਤੁਰਾਈ ਤੱਕ ਚੰਗੇ ਗੁਣਾਂ ਦੇ ਪ੍ਰੀਤਵਾਨ ਸਨ। [20]ਅਨੰਨ ਭਗਤ ਹੋ ਕੇ ਤਿੱਖੀ ਸਿੱਖੀ ਦੇ ਅਧੀਨ ਰਹਿੰਦੇ ਸਨ [ਅਨੰਨ=ਹੋਰ ਨਾਲ ਸਬੰਧ ਨਾ ਰੱਖਣ ਵਾਲਾ, ਇੱਕ ਤੋਂ ਛੁੱਟ ਦੂਜੇ ਨੂੰ ਨਾ ਜਾਨਣ ਵਾਲਾ, ਇਕ ਦਾ ਉਪਾਸ਼ਕ]। [21]ਪ੍ਰਗਟ ਭਾਵ ਉੱਚੀ ਅਵਾਜ਼ ਨਾਲ। [22]ਸੰਤਾਂ ਦਾ ਸਤਿਕਾਰ ਕਰਦੇ ਸਨ। [23]ਬਹੁਤੇ ਪ੍ਰੇਮੀ ਤੇ ਨੇਮੀ ਸਨ। [24]ਆਪਣੇ ਪੰਥ ਦੇ ਸੰਤਾਂ ਤੋਂ ਬਿਨਾਂ। [25]ਦੁਨਿਆਵੀ ਗੱਲਾਂ ਵਾਸਤੇ। [26]ਵੇਸਵਾ ਨੂੰ ਠੱਗਣ ਵਾਲੀ, [ਛਨਾਰ] ਵਿਭਚਾਰਣ ਇਸਤ੍ਰੀ ਨੂੰ ਛਲ ਕਰਨ ਵਾਲੀ (ਸਮਝਦੇ ਸਨ) ਮਾਇਆ ਨੂੰ [ਸੰਚਨੀ ਨ] ਇਕੱਠੀ ਨਹੀਂ ਸਨ ਕਰਦੇ ਤੇ ਲੰਗਰ ਦੀ [ਕਾਰ] ਸੇਵਾ ਵਿੱਚ ਲਗਾ ਦੇਂਦੇ ਸਨ।

ਅਧਿਕਾਈ ਸਿੱਖ ਤਾਂਈਂ ਸਕੇ ਭਾਈ ਤੈ ਲਖਾਈ, ਸੇਵਕਾਈ ਕਰਤੇ ਸ-ਧਨ ਤਨ ਦੈ ਚਿਤੇ[1]। ਭਾਰੀ ਉਪਕਾਰੀ ਤੈ ਉਦਾਰੀ ਕੀਰਤੀ ਪਜਾਰੀ[2], ਸੰਤ-ਸੰਗ ਚਾਰੀ ਕੈ[3] ਜਨਮ ਲਾਭ ਥੇ ਲਿਤੇ ॥੧੦੦॥ ਪਰ ਤੀਯਾ ਮਾਤ ਧੀਆ ਭਗਨੀ ਲਖੀਆ ਕਰੈਂ. ਬੀਆ ਬਿੱਤ ਹੇਰ ਕੀਆ ਹੀਆ ਨ ਚੁਰਾਨੇ ਤੇ[4]। ਪਾਰਤੈ ਪਰਣ ਸਰਣਾਗਤੈਂ ਸਦੀਵ ਦ੍ਰਿਢ, ਹਰਨ ਅਰਿਨ ਢਿਗ ਮਰਨ ਪਛਾਨੇ ਥੇ[5]। ਰਾਖਤੇ ਭਰੋਸਾ ਪੂਰਾ ਗੁਰੂ ਕਰਤਾਰ ਪਰ, ਨਿਜ ਕਰਨੀ ਕੋ ਨੀਕੋ ਨਾ ਹੰਕਾਰ ਠਾਨੇ ਥੇ[6]। ਨਾਮ ਕੇ ਜਪੱਯਾ ਦੇਗ ਤੇਗ ਕੇ ਚਲੱਯਾ, ਹਰਿ ਗਜਾਨ ਦਾਨ ਦੱਯਾ ਸਿੰਘ ਛਾਨੇ ਨਾ ਪੁਰਾਨੇ ਥੇ[7] ॥ ੧੦੧ ॥ ਬਸਤ੍ਰ ਥੋਰ, ਭੂਰ ਸ਼ਸਤ੍ਰ ਧਾਰੀ ਸੂਰ, ਬਖਤ੍ਰ[8] ਅੰਗ ਜੰਗ ਵਖਤ ਸੁਧਾਰਤੇ। ਸੂਧੇ ਦਾੜ੍ਹੇ ਮੂਛ ਅੱਛ, ਦਸਤਾਰੇ ਸ੍ਵੇਤ ਸ੍ਵੱਛ, ਕਟਿ ਪਰਤੱਛ ਕੱਛ, ਪੱਛ ਦ੍ਰਿਢ ਪਾਰਤੇ[9]। ਅੰਗਰਖੀ ਗਰਿ ਭੂਰੇ ਗਲਤੀ ਕਮਰ ਕਸੇ, ਨਾਦਰੈਂ ਮ੍ਰਿਗੇਸ ਖੇਸ ਚਾਦਰੈਂ ਕੇ ਧਾਰਤੇ[10]। ਅੰਬਰੀ ਪਿਗੰਬਰੀ ਅਜੀਵਕਾ ਰਖਤ, ਓਢ ਕੰਬਰੀ ਸੇਪੰਬਰੀ ਕੀ ਛਬਿ ਛੀਨ ਡਾਰਤੇ[11] ॥੧੦੨॥ ਏਹੀ ਰੀਤਿ ਦ੍ਰਿਢ ਥਾਈ[12] ਬੁੱਲ੍ਹੇ ਸ਼ਾਹਿ ਭੀ ਸੁਨਾਈ, ਤੁਰਕਾਨੀ ਸਭਿ ਤਾਈਂ ਬਾਤ ਐਸ ਢਬ ਕੀ[13]। ਪਾਛੇ ਆਗੇ ਕੀ ਨ ਕੈਹੋਂ ਤੁਮ ਭੀ ਪਛਾਨ ਲੈਹੋ, ਬਾਤ ਸਾਂਤ[14]

[1]ਸਿੱਖ ਤਾਈਂ ਸਕੇ ਭਰਾ ਤੋਂ ਵੀ ਵੱਧ ਜਾਣਦੇ ਸਨ, ਧਨ ਤਨ ਤੇ ਚਿੱਤ ਦੇ ਕੇ ਸੇਵਕ-ਪੁਣਾ ਕਰਦੇ ਸਨ। [2](ਪ੍ਰਮੇਸ਼ਰ ਦੀ) ਸ੍ਰੇਸ਼ਟ ਕੀਰਤੀ ਉਨ੍ਹਾਂ ਨੂੰ ਪਿਆਰੀ ਲਗਦੀ ਸੀ। [3]ਵਿਚਰ ਕੇ। [4]ਪਰਾਈ ਇਸਤ੍ਰੀ ਨੂੰ ਮਾਂ, ਧੀ ਤੇ ਭੈਣ ਜਾਣਦੇ ਸਨ, ਪਰਾਇਆ ਧਨ ਵੇਖ ਕੇ ਚੁਰਾਉਣ ਦਾ ਹੀਆ ਨਹੀਂ ਕਰਦੇ ਸਨ। [5]ਸ਼ਰਨ ਆਇਆਂ ਲਈ ਸਦਾ ਪੱਕਾ ਪ੍ਰਣ ਪਾਲਦੇ ਸਨ, ਵੈਰੀਆਂ ਨੂੰ ਮਾਰਦੇ ਤੇ ਆਪਣਾ ਮਰਣਾ ਨੇੜੇ ਪਛਾਣਦੇ ਸਨ। [6]ਆਪਣੀ ਚੰਗੀ ਕਰਨੀ ਦਾ ਹੰਕਾਰ ਨਹੀਂ ਕਰਦੇ ਸਨ। [7]ਪੁਰਾਣੇ ਸਿੰਘ ਛਪੇ ਨਹੀਂ ਰਹਿੰਦੇ ਸਨ। [8]ਸੰਜੋਆਂ। [9]ਸਿੱਧੇ ਦਾਹੜੇ, ਚੰਗੇ ਮੁਛਹਿਰੇ, ਸਾਫ ਚਿੱਟੇ ਦਸਤਾਰੇ, ਲੱਕ 'ਚ ਪ੍ਰਤੱਖ ਕਛਹਿਰੇ ਸਨ ਤੇ ਪੱਕਾ ਪੱਖ ਪਾਲਦੇ ਸਨ। [10]ਅਨੋਖੇ ਸਿੰਘ ਗਲ੍ਹਾਂ 'ਚ ਛੋਟੀਆਂ ਝੱਗੀਆਂ ਤੇ ਭੂਰੇ ਦੀਆਂ ਗਿਲ੍ਹਤੀਆਂ, ਖੇਸਾਂ ਤੇ ਚਾਦਰਾਂ ਦੇ ਕਮਰਕੱਸੇ ਰੱਖਦੇ ਸਨ। [11]ਪੈਗੰਬਰਾਂ ਵਰਗੀ ਅਕਾਸ਼ੀ ਉਪਜੀਵਕਾ ਰਖਦੇ ਸਨ (ਭਾਵ ਕਿਸੇ ਤੋਂ ਕੁਝ ਮੰਗਦੇ ਨਹੀਂ ਸਨ) ਐਸੀਆਂ ਕੰਬਲਾਂ ਪਹਿਨਦੇ ਸਨ ਜਿਨ੍ਹਾਂ ਨਾਲ [ਸੇਪੰਬਰੀ] ਪੱਛਮ ਦੇ ਬਸਤ੍ਰਾਂ ਦੀ ਸ਼ੋਭਾ ਨੂੰ ਖੋਹ ਸੁਟਦੇ ਸਨ। [12]ਪੱਕੀ ਸੀ। [13]ਢੰਗ ਦੀ। [14]ਸੱਚੀ।

ਮੈਂ ਸੁਨੈਹੋਂ ਜੋ ਪਿਖੈਹੋਂ ਅਬਿ ਕੀ । ਭੂਰਜਾਂਵਾਲੇ ਭੂਪ ਕੀਏ ਮੁਗਲ ਪਠਾਨ ਛੀਏ[੧], ਸੋਈ ਕਾਮ ਥੀਏ ਜੋ ਰਜਾਇ ਭਈ ਰੱਬ ਕੀ । ਜੇ ਕਰਿ ਗੁਬਿੰਦ ਸਿੰਘ ਨਾਹਿੰ ਹੋਤੇ ਖਾਲਸਾ ਜੀ, ਬੇਸ਼ਕ[੨] ਤੌ ਅਬਿ ਲੌ ਸੁੰਨਤ ਹੋਤੀ ਸਭਿ ਕੀ ॥੧੦੩॥ ਫੇਰ ਜਬਿ ਰਾਜ ਸਾਜ ਸਿੰਘਨ ਪੈ ਥਾ ਦਰਾਜ[੩] ਆਯੋ, ਕਾਜ ਹੋਨ ਲਾਗੇ ਸਾਜ ਕੈਂ ਗਰੂਰੈਂ ਥੇ[੪] । ਐਪੈ ਸਿੰਘੀ ਰੀਤਿ ਪ੍ਰੀਤਿ ਪਾਰਤੇ ਪ੍ਰਤੀਤ ਰਹੇ, ਸੁੱਧ ਚੀਤ ਸੈਂ ਮਹੀਤ ਮੀਤ ਮੀਤ ਪੂਰੈਂ ਥੇ[੫] । ਦੇਵਤੇ ਕਮਾਈ ਮੈਂ ਸੇ ਦਸਵੰਧ ਗੁਰੂ ਹੇਤ, ਅਸਨ ਬਸਨ ਸਿੱਖ ਸਾਧਨ ਕੋ ਰੂਰੈਂ ਥੇ[੬] । ਸੂਰੇ ਥੇ ਉਦਾਰ ਪੂਰੇ ਕੂਰੇ ਨਾ ਕਰੂਰੈਂ ਭਾਵੇਂ, ਠੌਰ ਠੌਰ ਨੂਰ ਹੀ ਕੇ ਪੂਰੈ ਸੋ ਜਹੂਰੈਂ ਥੇ[੭] ॥੧੦੪॥ ਕੀਰਤਨ ਕਥਾ ਪਾਠ ਗੁਰੂ ਗ੍ਰੰਥ ਜੀ ਕੇ ਥਾਟ[੮], ਜੋੜ ਮੇਲ ਠਾਟ[੮], ਰਾਠ ਕਾਠ ਮੇਲ ਠਾਨੀ ਥੇ[੯] । ਹੋਮ ਜੱਗ ਕਰਵਾਤੇ ਪਰਸ਼ਾਦ ਬਟਵਾਤੇ ਰੌਣਕ ਰਖਾਤੇ ਗਾਤੇ ਸਬਦ ਜੁ ਬਾਨੀ ਥੇ । ਦੇਤੇ ਜੋ ਕਿਸਾਨ ਆਨਿ ਲੇਤੇ ਸਿੰਘ ਮੋਦ ਮਾਨ, ਥੇਤੇ ਬ੍ਰਹਮ ਗ੍ਯਾਨ[੧੦] ਤੇ ਉਪਾਸ਼ਕ ਮਹਾਨੀ ਥੇ। ਦਾਨੀ ਥੇ ਇਮਾਨੀ ਥੇ ਗੁਮਾਨੀ ਬੀਰ ਮਾਨੀ ਥੇ[੧੧], ਸੁ ਦੇਵਗਨ ਸਾਨੀ ਥੇ[੧੨] ਬਿਦੇਹੀ ਸਮ[੧੩] ਗ੍ਯਾਨੀ ਥੇ ॥੧੦੫॥ ਨਿਜ ਨਿਜ ਗਾਮ ਮੈਂ ਤਮਾਮ ਥੇ ਹੁਕਮਰਾਨ, ਹੱਨੇ ਹੱਨੇ ਬਾਦਸ਼ਾਹੀ ਭੋਗਤੇ ਸੁਤੰਤ ਥੇ[੧੪] । ਜਹਾਂ ਸਿੰਘ ਭਾਈ ਕੋ ਪਰੱਤ ਕਾਮ ਪਾਂਚ ਹੂੰ ਕੋ, ਤਹਾਂ ਤੀਸ ਫੀਸ ਬਿਨ ਜਾਇ ਕੈ

---

[੧] ਨਾਸ ਕੀਤੇ । [੨] ਬਿਨਾਂ ਸ਼ੱਕ ਤੋਂ (ਜਾਣੋ)। [੩] ਬਹੁਤ, ਵੱਡਾ । [੪] [ਸਾਜ] ਸਾਜੋ ਸਾਮਾਨ ਕਰਕੇ [ਗਰੂਰੈਂ] ਗੌਰਵਤਾ ਵਾਲੇ ਸਨ। [੫] ਫੇਰ ਵੀ ਸਿੰਘਾਂ ਵਾਲੀ ਰੀਤ ਅਨੁਸਾਰ, ਪ੍ਰੀਤੀ ਤੇ ਭਰੋਸਾ ਪਾਲਦੇ ਰਹੇ, ਸ਼ੁੱਧ ਚਿੱਤ ਨਾਲ ਮਿੱਤ੍ਰਾਂ ਦੇ [ਮਹੀਤ] ਵੱਡੇ ਤੇ ਪੂਰੇ ਮਿੱਤ੍ਰ ਸਨ। [੬] ਸਿੱਖਾਂ ਸਾਧਾਂ ਨੂੰ ਸੁੰਦਰ ਭੋਜਨ ਤੇ ਬਸਤ੍ਰ ਦੇਂਦੇ ਸਨ। [੭] ਭਾਵੇਂ ਉਹ ਸ੍ਰੇਸ਼ਟ ਤੇ ਪੂਰੇ ਸੂਰਮੇ ਸਨ ਪਰ ਝੂਠੇ ਤੇ [ਕਰੂਰ] ਨਿਰਦਈ ਨਹੀਂ ਸਨ, ਜਗ੍ਹਾ ਜਗ੍ਹਾ ਉਹ ਪ੍ਰਕਾਸ਼ ਰੂਪ ਦੇ ਹੀ ਪੂਰੇ [ਜਹੂਰੈਂ] ਚਾਨਣ ਸਨ। [੮] ਕਰਦੇ ਸਨ। [੯] [ਕਾਠ] ਕਰੜੇ ਭਾਵ ਤਕੜੇ [ਰਾਠ] ਬਹਾਦਰ ਨਾਲ ਮੇਲ ਰਖਦੇ ਸਨ। [੧੦] ਬ੍ਰਹਮ ਗਿਆਨ ਦੇ ਜਾਨਣ ਵਾਲੇ ਸਨ। [੧੧] ਸਤਕਾਰ ਯੋਗ ਗੁਮਾਨੀ [੧੨] (ਅਣਖੀ) ਸੂਰਮੇ ਸਨ। [੧੨] ਸਾਰੇ ਚੰਗੇ ਦੇਵਤਿਆਂ [ਸਾਨੀ] ਵਰਗੇ ਸੀ। [੧੩] ਜਨਕ ਵਾਂਗ। [੧੪] ਹੰਨੇ ਦਾ ਮਾਲਕ ਹਰ ਘੋੜ ਸਵਾਰ ਆਜ਼ਾਦ ਹੋ ਕੇ ਬਾਦਸ਼ਾਹੀ ਦਾ ਸੁਖ ਭੋਗਦਾ ਸੀ। [ਹੰਨਾ—ਘੋੜੇ ਦੀ ਕਾਠੀ ਦੇ ਅੱਗੇ ਲੱਕੜ ਦਾ ਹੱਥ ਪਾਉਣ ਵਾਲਾ ਦਸਤਾ]।

ਕਰੰਤ ਥੇ। ਹੋਰ ਤੇ ਛੁਡਾਤੇ ਦੇਸ ਸੱਤ੍ਰੈਂ ਨਿਵਾਤੇ ਬੇਸ[1], ਆਪਸ ਮੈਂ ਥਟ ਦ੍ਵੈਸ਼ ਪੇਸ਼ ਨਾ ਪਰੰਤ ਥੇ[2] । ਸੰਤ ਥੇ ਮਹੰਤ ਥੇ ਪਛਾਨੂੰ ਪ੍ਰਮ ਤੰਤ ਥੇ[3], ਸਰੂਪ ਭਗਵੰਤ ਥੇ ਕਿ ਸਿੰਘ ਜਗ ਕੰਤ ਥੇ[4] ॥੧੦੬॥ ਸਿੰਘ ਨਾਮ ਵਾਰੇ ਕੇ ਪਜਾਰੇ ਥੇ ਉਘਾਰੇ ਅਤਿ, ਵਾਰੇ ਥੇ ਸੋ ਜਾਨ ਮਾਲ ਪਾਰੇ ਸਮ ਨੈਨ ਥੇ[5]। ਜੈਸੇ ਜੋਊ ਚਾਹੇ ਰੈਹੈ ਐਪੇ ਸਿੰਘੀ ਰੀਤਿ ਗੈਹੈ, ਸ਼ਰਧਾ ਰਖੈ ਹੈਂ ਗੁਰੁ ਈਸ਼ ਪੈ ਸੁਖੈਨ ਥੇ[6] । ਤਾਂ ਸੋਂ ਮਿਲਿ ਖੈਹੈਂ ਥੇ ਖੁਲੇ ਹੈਂ, ਨਾ ਧਰੈ ਹੈਂ ਨਾਮ ਨਿਰਮਲੇ ਨਿਹੰਗ, ਏਕ ਮੇਕ ਸਭਿ ਐਨ ਥੇ[7]। ਇਖਲਾਕ ਇਤਫਾਕ ਪਾਕ ਸਾਕ ਤੇ ਸਬੰਧ ਵਾਰੇ[8], ਬਾਕ ਬੋਲ ਕੇ ਬਢਾਤੇ ਬਹੁ ਚੈਨ[9] ਥੇ ॥੧੦੭॥ ਯਾਂਹੀਂ ਤੇ ਬਢਤ ਗਈ ਸਿੱਖੀ ਤਬਿ ਤ੍ਰਿੱਖੀ ਅਤਿ, ਪਿੱਖੀ ਹਮ ਜੈਸ, ਲਿੱਖੀ ਜਾਤ ਨਾਹਿ ਹੈ ਤਿਤੈ[10] । ਪਾਵਸ ਚੰਬੇਲੀ ਬੇਲੀ, ਗੰਗ ਸਮ ਝੇਲੀ ਫੈਲੀ, ਮਕਰ ਬਿਹੀਨ ਸਮ ਮਕਰ ਦਿਨਾਂ ਬਿਤੈ[11]। ਆਯੁਧ ਸਿਖੈਂ ਸਿਖਾਰੈਂ ਮਾਰਿ ਖਾਵਤੇ ਸ਼ਿਕਾਰੈਂ ਪਰ ਨਾਰੈਂ ਲੌ ਬਿਕਾਰੈਂ ਧਾਰੈਂ ਨਾਹਿੰ ਸੋ ਚਿਤੈ[12] । ਗਰ ਅੰਗਰੱਖੇ ਜਾਮੇ ਕੁੜਤੀ ਸੁਤਣੀ ਭਾਂਮੇ, ਸਿਲ ਵਾਰੈਂ ਦਸਤਾਰੈਂ ਧਾਰੈਂ ਤਬਿ ਥੇ ਇਤੈਂ[13] ॥੧੦੮॥ ਲੀਓ ਜੌ ਲਹੌਰ ਮਹਾਰਾਜੇ ਰਣਜੀਤ ਸਿੰਘ, ਤੌਰ ਔਰ

---

[1]ਬਹੁਤਾ । [2]ਆਪਸ ਵਿੱਚ ਦ੍ਵੈਸ਼ ਧਾਰ ਕੇ ਅੱਗੇ ਨਹੀਂ ਸੀ ਪੈਂਦੇ ਭਾਵ ਵੈਰ ਨੂੰ ਲੰਬਾ ਨਹੀਂ ਸਨ ਕਰਦੇ । [3]ਪਰਮ ਤੱਤ ਦੇ ਪਛਾਨਣ ਵਾਲੇ ਸਨ। [4]ਜਗਤ ਦੇ ਮਾਲਕ ਸਨ। [5]ਸਿੰਘ ਨਾਮ ਰਖ੍ਹਣ ਵਾਲੇ ਸਿੱਖ ਦੇ [ਉਘਾਰੇ] ਪ੍ਰਗਟ ਹੀ ਬਹੁਤੇ ਪਿਆਰੇ ਸਨ, ਉਨ੍ਹਾਂ ਸਿਖਾਂ ਤੋਂ ਜਾਨ ਤੇ ਮਾਲ ਵਾਰ ਦੇਂਦੇ ਸਨ ਤੇ ਨੇਤ੍ਰਾਂ ਵਾਂਗ ਪਾਲਦੇ ਸਨ । [6]ਸੁਖਾਂ ਦੇ ਘਰ ਈਸ਼ਰ ਤੇ ਗੁਰੂ ਤੇ ਸ਼ਰਧਾ ਰਖਦੇ ਸਨ। [7]ਨਿਰਮਲੇ ਤੇ ਨਿਹੰਗ ਨਾਮ ਨਹੀਂ ਸਨ ਰਖਾਉਂਦੇ, ਸਾਰੇ ਠੀਕ ਇਕ ਮਿਕ ਸਨ। [8]ਆਚਰਨ, ਏਕਾ ਤੇ ਪਵਿੱਤ੍ਰ ਸਾਕਾਂ ਤੇ ਸਬੰਧਾਂ ਵਾਲੇ ਸਨ। [9]ਸ਼ਾਂਤੀ । [10]ਉਤਨੀ ਲਿਖੀ ਨਹੀਂ ਜਾਂਦੀ । [11][ਪਾਵਸ] ਬਰਖਾ ਦੀ ਰੁੱਤ ਵਿੱਚ ਚੰਬੇਲੀ ਦੀ ਬੇਲ ਅਤੇ ਗੰਗਾ ਦੀਆਂ [ਝੇਲੀ] ਛੱਲਾਂ ਵਾਂਗ [ਮਕਰ] ਪਖੰਡ ਤੋਂ ਬਿਨਾਂ ਸਿੱਖੀ ਫੈਲੀ ਅਤੇ [ਮਕਰ] ਮਾਘ ਦੇ ਦਿਨਾਂ ਦੇ ਬਤੀਤ ਹੋਣ ਨਾਲ ਜਿਵੇਂ ਦਿਨ ਵਧਦੇ ਹਨ ਤਿਵੇਂ (ਸਿੱਖੀ ਵਧਣ ਲੱਗੀ)। [12]ਪਰਾਈ ਇਸਤ੍ਰੀ ਆਦਿ ਤੱਕ ਵਿਕਾਰਾਂ ਨੂੰ ਉਹ ਚਿੱਤ ਵਿੱਚ ਧਾਰਦੇ ਨਹੀਂ ਸਨ। [13]ਗਲ ਵਿੱਚ ਚੋਗੇ, ਕੁੜਤੇ ਝੱਗੀਆਂ ਤਣੀਆਂ ਸਹਿਤ [ਭਾਮੇਂ] ਸੁੰਦਰ ਸਨ ਤੇ ਸਿਲਾਂ ਵਾਲੇ ਭਾਵ ਸ਼ਸਤ੍ਰਾਂ (ਤੋੜੇ ਚੱਕ੍ਰ ਆਦਿ) ਵਾਲੇ ਦਸਤਾਰੇ ਬੰਨ੍ਹਦੇ ਸਨ ।

ਹੀ ਅਮੀਰ ਗੌਰ ਚਾਲੇ ਭਾਰੇ ਥੇ[੧] । ਪੇਚੇ ਲਘੁ ਦਸਤਾਰੇ ਖੋੜੀਆਂ ਸੁ ਟੂਟੀ ਵਾਰੇ, ਸਾਫੇ ਸੁਠ ਕੰਨਾ ਵਾਰੇ ਗੋਟੇ ਸੈਂ ਸਵਾਰੇ ਥੇ[੨]। ਗੋਡਯੋਂ ਤਕ ਕੱਛੈਂ ਅੱਛੈਂ ਸੂਸੀ ਕੀ ਪ੍ਰਤੱਛੈਂ ਚਾਲੀ[੩], ਆਯੁਧ ਕਮਰ ਕਸੈਂ ਚੁਸਤ ਸੰਭਾਰੇ ਥੇ[੪]। ਸੂਰਬੀਰ ਖੂਬ ਥੇ ਕਿ ਭੂਪਨ ਕੇ ਭੂਪ ਥੇ, ਕਿ ਦੇਵਤਾ ਸਰੂਪ ਥੇ ਅਨੂਪ ਸਿੰਘ ਸਾਰੇ ਥੇ[੫] ॥੧੦੯॥ ਬੰਡੀਆਂ[੬] ਤੇ ਜਾਮੇ[੭] ਅੰਗਰੱਖੇ[੮] ਕਾਦਰੇ[੯] ਤਮਾਮੰ[੧੦], ਤੀਸ ਤੀਸ ਚਾਲੀ ਚਾਲੀ ਗਜ ਹੂੰ ਲੌ ਰਚਤੇ[੧੧] । ਕੀਮਖਾਬ[੧੨] ਦਰਿਆਈ[੧੩] ਕਨਾਵੇਜ[੧੪] ਤਾਸ[੧੫] ਗੁਲਬਦਨ[੧੬] ਸਾਟਨ[੧੭] ਅਤਲਸ[੧੮] ਆਦਿ ਸਚਤੇ[੧੯] । ਤਾਂ ਪਰ ਕਤੂਨ ਪੱਠੇ[੨੦] ਗੋਟੇ ਤਿਲੇ ਜ਼ਰੀ ਖਰੀ ਕਾਰ ਹੋਤੀ ਅਨਗਨ ਕਾਰੀਗਰ ਖਚਤੇ[੨੧] । ਐਸ ਹੀ ਸਿਲ-ਵਾਰੈਂ[੨੨] ਦਸਤਾਰੈਂ ਸਿਰਪੇਚ ਕਲਗੀ ਜਿਗਾ, ਦੁਪੱਟੇ ਗੋਟੇ ਹੀ ਸੈਂ ਖਚਤੇ॥੧੧੦॥ ਛੱਲੇ ਛਾਪ ਕੰਕਨ[੨੩] ਅੰਗਦ[੨੪] ਕੰਠੇ, ਮੋਤੀ-ਮਾਲੈਂ, ਮੁਰਕੀ ਤੁੰਗਲ[੨੫] ਬਾਲੇ[੨੬] ਸਬਜੇ[੨੭] ਸੁਹਾਵਤੇ। ਪੇਟੀ ਢਾਲ ਤਰਵਾਰ ਗਾਤ੍ਰੇ ਭੱਥੇ ਕਟਾਰ,ਕੰਧ ਪੈ ਕੁਵੰਡ[੨੮] ਬਾਜ

---

[੧][ਗੌਰ] ਵੱਡੇ ਅਮੀਰ ਹੋਰ ਹੀ [ਤੌਰ] ਢੰਗ ਨਾਲ ਬਹੁਤੇ ਚਲਣ ਲਗ ਪਏ ਸਨ । [੨]ਛੋਟੇ ਪੇਚਾਂ ਵਾਲੇ [ਖੋੜੀਆਂ] ਪੇਚਾਂ ਦੀਆਂ ਤ੍ਰੇਹਾਂ ਵਾਲੇ ਤੇ [ਟੂਟੀ] ਨੋਕਾਂ ਵਾਲੇ ਦਸਤਾਰੇ ਤੇ ਉਤੇ ਸੁੰਦਰ ਤੇ ਕੰਨੀਆਂ (ਪਲਿਆਂ ਵਾਲੇ) ਸਾਫੇ ਗੋਟੇ ਨਾਲ ਸਵਾਰੇ ਹੋਏ ਸਨ । [੩]ਗੋਡਿਆਂ ਤੱਕ ਕੱਛਾਂ ਸੂਸੀ ਦੀਆਂ ਆਮ ਚਲ ਪਈਆਂ [ਸੂਸੀ=ਇਕ ਤਰ੍ਹਾਂ ਦਾ ਧਾਰੀਦਾਰ ਕੱਪੜਾ]। [੪]ਚੁਸਤੀ ਨਾਲ ਕਮਰ ਕਸਿਆਂ ਵਿੱਚ ਸ਼ਸਤ੍ਰ ਸੰਭਾਲ ਕੇ ਰਖਦੇ ਸਨ । [੫]ਸਾਰੇ ਸਿੰਘ ਉਪਮਾ ਰਹਿਤ ਸਨ। [੬]ਖੁੱਲੇ ਘੇਰੇ ਦੀਆਂ ਕਲੀਦਾਰ ਝੱਗੀਆਂ। [੭]ਕੱਲੀਦਾਰ ਕੁੜਤੇ । [੮]ਅੰਗਰਖੇ=ਤਣੀਦਾਰ ਖੁੱਲ੍ਹੇ ਵੱਡੇ ਚੋਗੇ। [੯]ਕਾਦਰੇ=ਗਿਲਤੀਆਂ। [੧੦]ਸਾਰੇ। [੧੧]ਬਣਾਉਂਦੇ ਸਨ । [੧੨]ਕੀਮਖਾਬ। [੧੩]ਇਕ ਤਰ੍ਹਾਂ ਦਾ ਰੇਸ਼ਮੀ ਬਸਤ੍ਰ । [੧੪]ਦਰਿਆਈ ਦੀ ਕਿਸਮ ਦਾ ਰੇਸ਼ਮੀ ਬਸਤ੍ਰ । [੧੫]ਜ਼ਰੀ ਨਾਲ ਬੁਣਿਆਂ ਕਪੜਾ ਜਿਸਦਾ ਤਾਣਾ ਰੇਸ਼ਮ ਦਾ ਤੇ ਪੇਟਾ ਜ਼ਰੀਦੀਆਂ ਤਾਰਾਂ ਦਾ ਹੁੰਦਾਹੈ। [੧੬]ਲਾਲ ਰੰਗ ਦਾ ਧਾਰੀਦਾਰ ਰੇਸ਼ਮੀ ਬਸਤ੍ਰ। [੧੭]ਇਕ ਪ੍ਰਕਾਰ ਦਾ ਰੇਸ਼ਮੀ ਚਮਕੀਲਾ ਬਸਤਰ। [੧੮]ਇਕ ਪ੍ਰਕਾਰ ਦਾ ਰੇਸ਼ਮੀ ਕਪੜਾ । [੧੯]ਇਕੱਠੇ ਕਰਦੇ । [੨੦]ਜ਼ਰੀ ਦਾ ਬਣਿਆਂ ਹੋਇਆ ਫੀਤਾ । [੨੧]ਜੜਦੇ। [੨੨]ਸਿਰ ਉਪਰ ਪਹਿਨਣ ਦਾ ਇਕ ਗਹਿਣਾ ਜੋ ਪਗੜੀ ਉਪਰ ਜਿਗ੍ਹਾ ਦੀ ਤਰ੍ਹਾਂ ਸਜਾਇਆ ਜਾਂਦਾ ਹੈ। [੨੩]ਕੰਗਨ, ਕੜੇ। [੨੪]ਬਹੂਟੇ, ਬਾਜ਼ੂ ਬੰਦ। [੨੫]ਆਦਮੀਆਂ ਦੇ ਕੰਨਾਂ ਦੇ ਗਹਿਣੇ। [੨੬]ਵਾਲੇ, ਇਸਤ੍ਰੀਆਂ ਦੇ ਕੰਨਾਂ ਦੇ ਗਹਿਣੇ । [੨੭]ਹਰੇ ਰੰਗ ਦੇ ਰਤਨ । [੨੮]ਮੋਢੇ ਤੇ ਧਨੁੱਖ।

ਹਾਂਥ ਪੈ ਬਹਾਵਤੇ। ਏਹੁ ਪਹਿਰਾਵਾ ਹੁਤੋ ਰਾਜੇ ਸਰਦਾਰਨ ਕਾ, ਤਜੋਂ ਹੀ ਰਾਣੀਆਂ ਕੇ ਹੋਤੇ ਜ਼ੇਵਰ ਅਮਾਵਤੇ[1]। ਸੌ ਸੌ ਗਜ ਮਹਿੰਗੇ ਕੇ ਲਹਿੰਗੇ ਥੇ[2], ਪੇਸ਼ਵਾਜੇਂ ਥੀ ਦਰਾਜੇਂ[3] ਗੋਟੇ ਜਰੀ ਤਿੱਲੇ ਡੋਰੀ[4] ਲਾਵਤੇ ॥੧੧੧॥ ਏਕ ਭੀ ਪੁਸ਼ਾਕ ਜਾਂ ਕੋ ਬਖਸ਼ੈਂ ਥੇ ਪਾਕ[5] ਸੋਊ, ਆਗੇ ਤਾਂ ਕੀ ਚਾਰ ਪਾਂਚ ਸਾਚ ਖੂਪ ਬੀਸ ਹੈਂ[6]। ਜਾਗਤੇ ਗਰੀਬ ਕੇ ਅਜੀਬ[7] ਹੂੰ ਨਸੀਬ[8] ਤਾਂ ਸੈਂ, ਹੋਵਤੀ ਹਜ਼ਾਰ ਬਾਰਾਂ ਸੌ ਕੀ ਲੋਕ ਦੀਸ ਹੈਂ[9]। ਅਬਿ ਚਾਰ ਦਮੜਯੋਂ ਕੀ ਪੋਸ਼ਸ਼[10] ਨਰੇਸ ਧਾਰੈਂ, ਕਯਾ ਨਚੋੜੇ ਨੰਗੀ ਨ੍ਹਾਇ ਪਾਇ ਬਖਸ਼ੀਸ਼ ਹੈ[11]। ਔਰ ਲੋਗ ਭੀ ਥੇ ਸਭਿ, ਜੇਵਰ ਪੁਸ਼ਾਕੈਂ ਤਬਿ ਧਾਰਤੇ ਬਡੇਰੀ, ਫਬਿ ਰਹਿਤੇ ਵਰੀਸ ਹੈਂ[12] ॥੧੧੨॥ ਮਹਾਰਾਜੇ ਰਣਜੀਤ ਸਿੰਘ ਯਦੀ ਧਿੰਗਾ ਧਿੰਗ[13], ਬਾਵਨ ਸੀ ਚਾਇ ਡਿੰਘ, ਬਲਿ ਪੰਥੈਂ ਕੱਛ ਕੈ[14]। ਸਿੱਖ ਸਰਦਾਰ ਥੇ ਲਚਾਰ ਕੀਏ ਰਾਜ ਛੀਨ, ਲੀਨ ਨੀਤਿ ਰਾਵਣੀ ਸੁ ਰੀਤਿ ਮਹਾਂ ਮੱਛ ਕੈ[15]। ਐਪਰ ਥੀ ਸ਼ਿੱਖੀ ਭਾਰੀ ਧਰਾ ਪੈ ਬਿਥਾਰੀ, ਭਾਨੁ ਸਾਨ ਚਮਕਾਰੀ, ਚਾਰੀ ਪੰਥ ਨਿਜ ਪੱਛ ਕੈ[16]। ਬਾਰੀ ਸੀ ਖਿਲਾਰੀ ਰਾਂਕਾ ਨਿਸਾ ਸੀ ਦਿਖਾਰੀ, ਗੰਗ-ਧਾਰ ਸੀ

---

[1]ਬਹੁਤੇ ਗਹਿਣੇ ਹੁੰਦੇ। [2]ਮਹਿੰਗੇ ਕਪੜੇ ਦੇ ਸੌ ਸੌ ਗਜ ਦੇ ਘੱਘਰੇ ਸਨ। [3]ਲੰਬੀਆਂ ਪੇਸ਼ਵਾਜ਼ਾਂ ਸਨ [ਪੇਸ਼ਵਾਜ਼–ਜ਼ਨਾਨੀਆਂ ਦੇ ਸਲਵਾਰਾਂ ਜਾਂ ਘੱਘਰਿਆਂ ਦੇ ਹੇਠ ਤੇੜ ਪਹਿਨਣ ਵਾਲਾ ਰੇਬ ਪਜਾਮੇ ਵਰਗਾ ਜਰਾਬਾਂ ਵਰਗਾ ਉਣਿਆਂ ਹੋਇਆ ਪਜਾਮਾ]। [4]ਪਰਾਂਦੀਆਂ ਨੂੰ। [5]ਪਵਿੱਤ੍ਰ ਭਾਵ ਚੰਗੀ। [6]ਠੀਕ ਚੰਗੀਆਂ ਚਾਰ ਪੰਜ ਪੁਸ਼ਾਕਾਂ ਬਣ ਜਾਂਦੀਆਂ ਸਨ। [7]ਅਸਚਰਜ। [8]ਭਾਗ। [9]ਲੋਕ ਦੇਖਦੇ ਸਨ ਕਿ ਇਕ ਪੁਸ਼ਾਕ ਹਜ਼ਾਰ ਬਾਰਾਂ ਸੌ ਦੀ ਹੁੰਦੀ ਸੀ। [10]ਪੁਸ਼ਾਕ। [11]ਬਖਸ਼ਸ਼ ਪਾ ਕੇ ਕੋਈ ਕੀ ਕਰੇਗਾ ਜਿਵੇਂ ਅਖਾਣ ਹੈ ਕਿ ਨੰਗੀ ਕੀ ਨਹਾਏਗੀ ਤੇ ਕੀ ਨਿਚੋੜੇਗੀ ਭਾਵ ਬਖਸ਼ਸ਼ ਲੈਣ ਵਾਲੇ ਗਰੀਬ ਨੂੰ ਕੋਈ ਵੀ ਲਾਭ ਨਹੀਂ ਹੋਵੇਗਾ। [12]ਰਾਜਿਆਂ ਵਾਂਗ ਚੰਗੇ ਫਬ ਕੇ ਰਹਿੰਦੇ ਸਨ। [13]ਜ਼ੋਰੋ ਜ਼ੋਰੀ, ਜ਼ਬਰਦਸਤੀ। [14]ਬਾਵਨ ਅਵਤਾਰ ਵਾਂਗ ਕਦਮ ਚੱਕ ਕੇ ਤੇ ਪੰਥ ਰੂਪ ਬਲ ਰਾਜੇ ਨੂੰ ਮਿਣ ਕੇ ਭਾਵ ਆਪਣੇ ਵਸ ਕਰਕੇ। [15]ਰਾਵਨ ਦੀ ਨੀਤੀ ਵਾਂਗ ਵੱਡੇ ਮੱਛ ਦੀ ਰੀਤੀ ਧਾਰ ਲਈ (ਜਿਵੇਂ ਵੱਡਾ ਮੱਛ ਛੋਟੀਆਂ ਮੱਛੀਆਂ ਨੂੰ ਖਾ ਜਾਂਦਾ ਹੈ)। [16]ਆਪਣੇ ਪੰਥ ਦਾ [ਚਾਰੀ] ਸੁੰਦਰ ਪੱਖ ਕਰਕੇ [ਭਾਨ] ਸੂਰਜ ਦੇ [ਸਾਨ] ਵਾਂਗ ਸਿੱਖੀ ਚਮਕਾਈ।

ਪ੍ਰਚਾਰੀ ਹੰਸ ਡਾਰ ਸੀ ਸਮੱਛ ਕੈ[1] ॥੧੧੩॥ ਮੌਜੈਂ ਸਿੰਧੁ ਕੀ ਸੀ ਫੌਜੈਂ ਔਜੈਂ ਯੁਤ, ਸੌਜੈਂ ਸੌਜੈਂ ਮੌਜੈਂ ਰੋਜ ਹੀ ਬਰੋਜੈਂ ਬਾਢੇ ਚੋਜੈਂ ਦਾਇ ਹੈਂ[2] । ਪਾਠ ਗੁਰੁ ਗ੍ਰੰਥਨ ਕੇ ਠਾਟ ਜੋੜ ਪੰਥਨ ਕੇ[3], ਆਠ ਜਾਮ ਸੰਤਨ ਕੇ ਸਤਿਸੰਗ ਥਾਇ ਹੈਂ[4] । ਭਗਤੀ ਬਿਬੇਕ ਦਾਨ ਗੁਨੀਆਂ ਕੋ ਸਨਮਾਨ, ਚਰਚਾ ਰਹਾਇ ਗਜਾਨ, ਅਗਜਾਨ ਜਾਇ ਹੈ । ਠਾਢੇ ਰੈਹੈਂ ਰਾਜੇ ਦਰਵਾਜੇ ਪੈ ਦਰਾਜੇ[5] ਨਿਜ ਕਾਜੇ ਕੇ ਮੁਤਾਜੇ[6] ਤਾਜੇ ਤਾਜੇ ਤੋਫੇ[7] ਲਜਾਇ ਹੈਂ ॥੧੧੪॥ ਮਹਾਰਾਜ ਲੌ ਰਹਾਨਾ ਪੰਥ ਕਾ ਪੁਰਾਨਾ ਢੰਗ, ਫੇਰ ਬਦਲਾਨਾ ਰੰਗ ਕੂਪ ਭੰਗ ਜਯੋਂ ਪਰੈ[8] । ਪਹਿਰਾਵੇ ਪਹਿਲੇ ਜੋ ਸੂਧੇ ਸਾਦੇ ਸਹਿਲੇ[9] ਥੇ, ਸੋਊ ਤਜਿ ਗਹਿਲੇ ਅਮੀਰੀ ਸ਼ੌਕ ਕੇ ਤਰੈ[10] । ਕੰਠੇ ਕੰਠ ਚੌਂਕੀ ਮਾਲ ਬੁੱਤਕੀਆਂ[11] ਨਾਮ ਸਾਲ[12], ਕੜੇ ਚਾਂਦੀ ਕੇ ਬਿਸਾਲ ਜੁਵਾ ਬ੍ਰਿਧ ਭੀ ਧਰੈਂ । ਮੁਰਕੀ ਤੁੰਗਲ ਬਾਲੇ ਕੁੰਢੀ ਮੂਛੈਂ ਚਾੜ੍ਹੇ ਦਾੜ੍ਹੇ, ਚਾਲੇ[13] ਚੋਗੇ ਕੁੜਤੇ ਪੰਜਾਮੇ ਤੰਗ ਹੀ ਖਰੈਂ[14] ॥੧੧੫॥ ਨਾਰਿਨ ਕੇ ਚੌਰੇਂ ਸਮ ਚੋਰ ਵਾਲੇ ਨਾਲੇ ਘਾਲੇ, ਰੇਸ਼ਮੀ ਜਰੀ ਕੇ ਜਰੇ[15], ਹਾਲੈਂ ਗੋਡਯੋਂ ਪਰ ਹੈਂ । ਚੁਸਤ ਚਲਾਕੇ ਬਾਂਕੇ ਬਿਭਚਾਰੀ ਤੇ ਹੰਕਾਰੀ, ਥੀਏ ਤਬਿ ਭਾਰੀ ਤੇ ਖ੍ਵਾਰੀ ਬਹੁ ਕਰ ਹੈਂ । ਯਾਂਹੀ ਤੇ ਜੁਰੇ ਥੇ ਗੀਤ ਤਬਿ ਅਬਿ

---

[1](ਸਿੱਖੀ) [ਬਾਰੀ] ਬਗੀਚੀ ਵਾਂਗ ਖਿੜਾਈ ਪੁੰਨਿਆਂ ਦੀ ਰਾਤ ਵਾਂਗ (ਰੌਸ਼ਨੀ ਕਰਨ ਵਾਲੀ ਲੋਕਾਂ ਨੂੰ) ਦਿਖਾਈ, ਗੰਗਾ ਦੀ ਧਾਰ ਵਰਗੀ [ਪ੍ਰਚਾਰੀ] ਫੈਲਾਈ ਤੇ ਹੰਸਾਂ ਦੀ ਡਾਰ ਵਾਂਗ [ਸਮੱਛ] ਪ੍ਰਗਟ (ਮਸ਼ਹੂਰ) ਕੀਤੀ । [2]ਸਮੁੰਦਰ ਦੀਆਂ ਲਹਿਰਾਂ ਵਾਂਗ [ਔਜੈਂ] ਬਲ ਸਹਿਤ ਫੌਜਾਂ ਸਨ [ਸੌਜੈਂ] ਸਮੱਗ੍ਰੀਆਂ [ਮੌਜੈਂ] ਇਕੱਠੀਆਂ ਕਰਦੇ ਸਨ, [ਰੋਜ਼ ਹੀ ਬਰੋਜੈਂ] ਹਰ ਰੋਜ਼ ਹੀ [ਚੋਜੈਂ ਦਾਇ] ਅਨੰਦ ਦੇਣ ਵਾਲੀਆਂ ਖੁਸ਼ੀਆਂ ਵਧ ਰਹੀਆਂ ਸਨ । [3]ਪੰਥ ਦੇ ਜੋੜ ਮੇਲੇ [ਠਾਟ] ਕਰਦੇ ਸਨ । [4]ਹੁੰਦੇ ਸਨ । [5]ਬਹੁਤੇ । [6]ਆਪਣੇ ਕੰਮ ਦੇ ਲੋੜਵੰਦ ਹੋ ਕੇ । [7]ਸੁਗਾਤਾਂ । [8]ਜਿਵੇਂ ਖੂਹ 'ਚ ਭੰਗ ਪੈ ਜਾਵੇ, ਜਿਵੇਂ ਖੂਹ ਦੀ ਭੰਗ ਦਾ ਹਰ ਪਾਣੀ ਪੀਣ ਵਾਲੇ ਤੇ ਅਸਰ ਹੋ ਜਾਂਦਾ ਹੈ ਤਿਵੇਂ ਸਾਰਿਆਂ ਸਿੰਘਾਂ ਤੇ ਤਬਦੀਲੀ ਦਾ ਅਸਰ ਪਿਆ । [9]ਸੁਖਾਲੇ । [10]ਅਮੀਰੀ ਸ਼ੌਕ ਦੇ (ਅਸਰ) ਹੇਠ ਅਮੀਰੀ ਪਹਿਰਾਵੇ [ਗਹਿਲੇ] ਧਾਰ ਲਏ । [11]ਗਲ ਵਿੱਚ ਕੰਠੇ, [ਚੌਂਕੀ] ਚੌਰਸ ਬੁਤਕੀਆਂ ਦੀ ਮਾਲਾ । [ਬੁਤਕੀ—ਉਹ ਸੋਨੇ ਦੀ ਮੁਹਰ ਜਿਸ ਉਪਰ ਕਿਸੇ ਬਾਦਸ਼ਾਹ ਦਾ ਬੁੱਤ ਹੋਵੇ । [12]ਨਾਮ ਸਾਲ—[ਕੰਠੇ ਜਾਂ ਬੁਤਕੀਆਂ ਦੇ ਹੇਠ ਤਿਕੋਨਾ ਜਿਹਾ ਗਹਿਣਾ ।] [13]ਚਲ ਪਏ । [14]ਬਹੁਤੇ ਤੰਗ । [15]ਚੌਰਾਂ ਵਾਂਗ [ਚੌਰਾਂ] ਗੁੱਛਿਆਂ ਵਾਲੇ ਰੇਸ਼ਮੀ ਨਾਲੇ ਪਾਉਂਦੀਆਂ ਹਨ ਜੋ ਜਰੀ ਦੇ ਕਢੇ ਹੋਏ ਹੁੰਦੇ ਹਨ ।

ਲੌ ਜੋ ਗਾਵੈਂ, ਸੂਸੀ ਦੀਆਂ ਕੱਛਾਂ ਗੋਡਿਆਂ ਤਕ ਨਾਲਾ ਧਰ ਹੈਂ । ਲਾਚੇ[1] ਲੁੰਙੀ ਖੇਸ ਡੱਬੇ ਮੁਲਤਾਨੀ ਥੇ ਸੁ ਫੱਬੇ, ਕ੍ਰਿਪਾ ਰਾਮੀਏ ਦੁਪੱਟੇ ਧਾਰਤੇ ਅਪਰ ਹੈਂ ॥੧੧੬॥ ਔਰ ਸਰਦਾਰ ਜੇ ਮਝੈਲ ਥੇ ਅਪਾਰ ਤਬਿ, ਮਤਸਰ[2] ਕਾਮ ਕੋਹ[3] ਛਲ ਛੋਹ ਮੈਂ ਬਹੇ[4] । ਜੋਊ ਭੂਪ ਥਾਇ ਤਾਂਹਿ ਘਾਇ ਸੁਟੈਂ ਘਾਇ ਸਮ[5], ਔਰ ਏਕ ਦੂਜੀ ਕੋ ਸੁਦਾਰ ਮਾਰ ਭੀ ਦਹੇਂ[6] । ਯਾਂਹੀ ਤੈ ਸ਼ਿਤਾਬੀ ਥੀ ਖਰਾਬੀ ਅਈ ਸ਼ਾਹੀ ਗਈ, ਮੇਵਾ ਖਾ ਪੰਜਾਬੀ ਫੂਟ ਜੋ ਕਿਤਾਬੀ ਭੀ ਕਹੇਂ[7]। ਦਿਜ ਤੀਆ ਬਾਲਕ ਮਾਲਕ ਜਬਿ ਹੋਹਿਂ ਜਹਾਂ, ਕਯੋਂ ਨ ਫਿਰ ਬਾਂਸਨ ਜਯੋਂ ਖਹਿ ਜਰ ਹੀ ਰਹੇਂ[8] ॥੧੧੭॥ ਥੀਓ ਜਬਿ ਰਾਜ ਅੰਗ੍ਰੇਜ਼ੀ ਤੇਜੀ ਔਰੈਂ ਥਈ, ਗਈ ਰੀਤ ਨੀਤਿ ਪੁਰਾ ਨਈ ਤੌਰ ਕੀ ਠਈ[9]। ਪਕਰਿ ਪਠਾਏ ਸਰਦਾਰ ਬਹੁ ਪੂਰਬ ਕੋ, ਜਬਤ ਜਗੀਰੈਂ ਕਰਿ ਪਿਨਸ਼ਨ ਲਾ ਦਈ। ਹੀਨ ਹਯਾਤ[10] ਕਿਨ ਹੂੰ ਕੀ ਆਧ ਯਾਂ ਦੁਥਾਈ ਥਾਈ, ਉਥਲ ਪੁਥਲ[11] ਦੇਸ਼ ਮੈਂ ਬਿਸੇਸ ਹੂੰ ਥਈ । ਸਰਦਾਰੀ ਗਈ ਹਾਰ ਜਿਮੀਦਾਰੀ ਪਈ ਪਾਰ[12], ਕ੍ਰਿਤੀਓਂ ਕੀ ਥਈ ਸਾਰ[13] ਨੀਚੈਂ ਊਚਤਾ ਲਈ ॥੧੧੮॥ ਮਾਨ ਖਾਨਦਾਨ ਤੈ ਕਦਾਮਤੈਂ ਕੋ ਨਾ ਰਹਾਨ, ਬਾਜੀ ਜੀਤ ਗਏ ਪਾਜੀ ਲਯਾਕਤ ਸੁ ਬਲ ਕੈ[14] । ਫਾਰਸੀ ਹਾਰਸੀ ਗਈ. ਤੇਜੀ ਅੰਗ੍ਰੇਜ਼ੀ ਲਈ, ਦੌਲਤ ਇਜ਼ਤ ਗਈ ਇਲਮ ਪੈ ਚਲ ਕੈ[15] । ਸ਼ਕਲ ਅਕਲ ਪਹਿਰਾਨ

[1]ਮੋਟੀ ਬੁਣਤੀ ਦੀ ਚਾਦਰ ਜਿਸ ਦੇ ਸਿਰਿਆਂ ਉਪਰ ਲਾਲ ਸੂਤ ਜਾਂ ਰੇਸ਼ਮ ਦੇ ਪੱਲੇ ਹੁੰਦੇ ਹੁਨ। [2]ਈਰਖਾ। [3]ਕ੍ਰੋਧ। [4]ਖੋਭ 'ਚ ਰੁੜ੍ਹ ਗਏ। [5]ਘਾਹ ਵਾਂਗ ਮਾਰ ਸੁਟਦੇ ਹਨ। [6]ਮਾਰ ਕੇ ਸਾੜ ਵੀ ਦੇਂਦੇ ਹਨ। [7]ਫੁੱਟ ਦਾ ਮੇਵਾ ਖਾ ਕੇ ਪੰਜਾਬ ਦੀ ਬਾਦਸ਼ਾਹੀ ਚਲੀ ਗਈ,ਕਿਤਾਬਾਂ ਵਾਲੇ (ਇਤਿਹਾਸਕਾਰ) ਵੀ ਕਹਿੰਦੇ ਹਨ। [8]ਕਿਉਂ ਨਾ ਬਾਂਸਾਂ ਵਾਂਗ (ਆਪਸ ਵਿੱਚ) ਖਹਿ ਖਹਿ ਕੇ [ਜਰ] ਸੜਦੇ ਹੀ ਰਹਿਣ। [9](ਜ਼ਮਾਨੇ ਦੀ ਚਾਲ) ਹੋਰ ਤੇਜ਼ ਹੋ ਗਈ,ਪਹਿਲੀ ਰੀਤੀ ਤੇ ਨੀਤੀ ਚਲੀ ਗਈ ਤੇ ਨਵੇਂ ਢੰਗ ਦੀ ਹੋਰ ਬਣ ਗਈ। [10]ਜ਼ਿੰਦਗੀ ਦੇ ਮਗਰੋਂ। [11]ਉਲੱਦ-ਪੁਲੱਦ। [12]ਭਾਵ ਜ਼ਿਮੀਂਦਾਰ ਕਾਮਯਾਬ ਹੋ ਗਏ। [13]ਸਾਂਭ ਸੰਭਾਲ ਹੋ ਗਈ। [14][ਕਦਾਮਤੈਂ] ਪੁਰਾਣਾ ਤੇ ਖਾਨਦਾਨੀ [ਮਾਨ]ਸਤਕਾਰ ਕੋਈ ਨਾ ਰਿਹਾ, ਲਿਆਕਤ(ਯੋਗਤਾ)ਦੇ ਬਲ ਨਾਲ [ਪਾਜੀ] ਕਾਇਰ ਵੀ ਬਾਜ਼ੀ ਜਿੱਤ ਗਏ । [15]ਫਾਰਸੀ ਜ਼ਬਾਨ ਹਾਰ ਗਈ,ਅੰਗਰੇਜ਼ੀ ਜ਼ਬਾਨ ਨੇ [ਤੇਜ਼ੀ] ਤ੍ਰੱਕੀ ਹਾਸਿਲ ਕਰ ਲਈ, ਦੌਲਤ ਤੇ ਇੱਜ਼ਤ ਵਿੱਦਿਆ ਕੋਲ ਤੁਰ ਕੇ ਗਈ ਭਾਵ ਵਿਦਵਾਨਾਂ ਦੀ ਹੀ ਇਜ਼ਤ ਤੇ ਦੌਲਤ ਹੈ।

ਖਾਨ ਬੋਲ ਚਾਲ, ਔਰ ਹੀ ਕੇ ਤੌਰ ਭਏ ਧਰਾ ਔਰ ਖਲਕੈਂ[1] । ਸਿਦਕ ਬਿਦਕ ਗਯੋ[2] ਧਰਮ ਨਰਮ ਪਯੋ, ਰੀਤਿ ਪਰਤੀਤਿ ਸਿੱਖੀ ਕੇਰ ਭਈ ਹਲਕੈਂ[3] ॥੧੧੯॥ ਲੌਪੁਰ ਪਤੀ ਲੌ[4] ਅਤੀ ਸਿੱਖੀ ਤਿੱਖੀ ਦਿੱਖੀ ਮਤੀ[5], ਪਾਲਕ ਥੇ ਬਹੁ ਸਤੀ[6] ਫਬੀ ਫੂਲੀ ਵੈਲੀ ਸੀ। ਤਾਂਹਿ ਪਾਛੇ ਆਛੇ ਪਟਲੇ-ਸੂਰ ਨਰੇਂਦ੍ਰ ਮ੍ਰਿਗੇਸ, ਥੀ ਸੰਭਾਲੀ ਕਿਛੁ ਪਾਲੀ ਭਲ ਥੈਲੀ ਸੀ[7] । ਫੇਰ ਰਾਮ ਸਿੰਘ ਬੋਈ[8] ਸਬਜੀ[9] ਜਬੈ ਹੀ ਹੋਈ, ਭੰਗ ਪੀਨ ਵਾਲਯੋਂ ਖੋਈ ਜੋਈ ਸੁਠ ਪੈਲੀ ਸੀ[10]। ਅਬਿ ਕਹੂੰ ਕਹੂੰ ਆਹਿ ਨੀਚੀ ਠੌਰੈਂ ਝਲਕਾਹਿ, ਪ੍ਰੇਮ ਨੇਮ ਬਾਰ ਨਾਹਿੰ ਯਾਂ ਤੇ ਥਈ ਮੈਲੀ ਸੀ[11] ॥੧੨੦॥ ਪਾਲਕ ਪੁਜਾਰੀ ਗੁਰੁ-ਦ੍ਵਾਰੀਏ ਥੇ ਕਾਰਵਾਰੀ[12], ਸੋ ਤੋ ਸੋਇ ਰਹੇ ਭਾਰੀ ਪਰਮਾਦੀ ਥਾਇ ਕੈ[13]। ਸਿੰਘ ਨਾਮ ਵਾਰੇ ਸਾਧੁ ਥੇ ਜੋ ਰਖਵਾਰੇ ਕਿਛੁ, ਕਰੇ ਸੋ ਕਿਨਾਰੇ ਹੈਂ ਪੁਜਾਰਯੋਂ ਬਾਦ ਚਾਇ ਕੈ[14] । ਭੂਪ ਸਰਦਾਰ ਜੇ ਹੈਂ ਲੇਤ ਨਾਂਹਿ ਸਾਰ ਵੇ ਹੈਂ[15], ਬਾਕੀ ਸਿੰਘ ਔਰ ਜੇ ਹੈਂ ਬੰਧੇ ਧੰਧੇ ਮਾਇ ਕੈ[16] । ਪਰ ਪੰਥੀ ਪਸੂਓਂ ਨੇ[17] ਅਧਿਕੈਂ ਉਜਾਰੀ ਭਾਰੀ, ਸਿੱਖੀ ਥੀ ਜੋ ਤਿੱਖੀ ਬਾਰੀ ਭੋਗ ਮੋਖ ਦਾਇਕੈ[18]॥ ੧੨੧॥ ਕੇਈ ਦਯਾਨੰਦੀ[19] ਕਿਨੈ ਦਿਜੋਂ ਕੀ ਪਵਾਈ ਤੰਦੀ[20], ਬੰਦੀਆਂ ਕੇ ਬੰਦੀਖਾਨੇ ਬਹੁ ਫੰਧੀ ਹੈਂ ਪਏ[21] । ਆਰਜ ਸਮਾਜੀ ਕੇਊ ਮੋਨਯੋਂ ਕੇ ਪਾਜੀ

---

[1]ਧਰਤੀ ਅਤੇ ਖਲਕਤ ਦੇ ਹੋਰ ਤਰ੍ਹਾਂ ਦੇ [ਤੌਰ] ਢੰਗ ਹੋ ਗਏ। [2]ਡਰ ਗਿਆ ਭਾਵ ਕਮਜ਼ੋਰ ਹੋ ਗਿਆ । [3]ਸਿੱਖੀ ਦੀ ਰੀਤ ਤੇ ਪਰਤੀਤ ਹੌਲੀ ਭਾਵ ਕਮਜ਼ੋਰ ਹੋ ਗਈ। [4]ਲਾਹੌਰ ਦੇ ਮਾਲਕ (ਮਾ: ਰਣਜੀਤ ਸਿੰਘ) ਤੱਕ । [5]ਬਹੁਤ ਦਿਸਦੀ ਸੀ। [6][ਸਤੀ] ਸੱਚ ਬੋਲਣ ਵਾਲੇ ਬਹੁਤੇ (ਸਿੱਖੀ ਦੇ) ਪਾਲਕ ਸਨ ਜਿਸ ਕਰਕੇ। (ਅ) ਸਤੀ-ਦਾਨੀ। [7]ਥੈਲੀ ਵਾਂਗ ਸਾਂਭ ਕੇ ਰੱਖੀ ਤੇ ਪਾਲਣਾ ਕੀਤੀ। [8]ਸਿੱਖੀ ਬੀਜੀ। [9]ਹਰਿਆਈ। [10]ਜੋ (ਸਿੱਖੀ ਦੀ) ਸੁੰਦਰ ਖੇਤੀ ਸੀ। [11]ਹੁਣ ਕਿਤੇ ਕਿਤੇ ਨੀਵੀਆਂ ਥਾਵਾਂ (ਗਰੀਬਾਂ) ਅੰਦਰ ਸਿੱਖੀ ਚਮਕਦੀ ਹੈ ਪਰ ਉਨ੍ਹਾਂ ਅੰਦਰ ਪ੍ਰੇਮ ਤੇ ਨੇਮ ਦਾ ਪਾਣੀ ਨਾ ਹੋਣ ਕਰਕੇ ਮੈਲੀ (ਕੁਮਲਾਈ ਜਿਹੀ) ਦਿਸਦੀ ਹੈ । [12]ਗੁਰ-ਦੁਆਰਿਆਂ ਦੇ ਪ੍ਰਬੰਧਕ ਤੇ ਪੁਜਾਰੀ। [13]ਲਾ-ਪ੍ਰਵਾਹ ਹੋ ਕੇ। [14]ਝਗੜੇ ਪਾ ਕੇ। [15]ਉਹ ਸਿੱਖੀ ਦੀ ਖਬਰ ਨਹੀਂ ਲੈਂਦੇ। [16]ਮਾਇਆ ਦੇ ਧੰਧਿਆਂ ਵਿੱਚ ਬੱਝੇ ਹੋਏ ਹਨ। [17]ਪਰਾਏ ਪੰਥਾਂ ਰੂਪ ਪਸ਼ੂਆਂ ਨੇ । [18]ਜੋ ਸਿੱਖੀ ਪਦਾਰਥ ਤੇ ਮੁਕਤੀ ਦੇਣ ਵਾਲੀ ਬਗੀਚੀ ਸੀ। [19]ਕਈ ਦਯਾ ਨੰਦ ਦੇ ਚੇਲੇ ਬਣ ਗਏ। [20]ਬ੍ਰਾਹਮਣਾਂ ਦੀ [ਤੰਦੀ] ਫਾਹੀ ਪਵਾ ਲਈ। [21]ਬਹੁਤੇ [ਬੰਦੀਆਂ] ਕੈਦੀਆਂ ਭਾਵ ਡੰਮੀ ਗੁਰੂਆਂ ਦੇ ਕੈਦਖਾਨੇ ਵਿੱਚ [ਫੰਧੀ] ਫਸੇ ਪਏ ਹਨ।

ਜਾਲ ਸਾਜੀ, ਕੇਈ ਖਾਂਜੀ ਹਾਜੀ ਈਸਾ ਕੇਰ ਹੈਂ ਭਏ[1] । ਨਾਮ ਸਿੰਘ ਗਨੀਏ ਪੈ ਬੈਲ ਹੂੰ ਲਦਨੀਏ ਅਦਨੀਏ ਭਏ ਹੈਂ ਭੂਲ ਬਲ ਨਿਜ ਜੋ ਗਏ[2] । ਏ ਜੂ ਗੁਰੂ ਗਾਜੀ ਸਾਜੀ ਸਿੰਘੀ ਜਯੋਂ ਦਰਾਜੀ ਆਪ, ਲਾਜੀ ਤਯੋਂ ਭਵੀਜੈ ਆਜੀ ਨਾ ਤੋ ਬਾਜੀ ਹੈ ਜਏ[3] ॥੧੨੨॥ ਔਰੈਂ ਰੀਤ ਔਰੈਂ ਮੀਤ ਔਰੈਂ ਪਰਤੀਤ ਪ੍ਰੀਤਿ, ਖਾਨ ਪਹਿਰਾਨ ਗਜ਼ਾਨ ਮਾਨ ਔਰੈਂ ਜਨ ਕੈ[4] । ਡਾਰੇ ਦਸਤਾਰੇ ਸਾਫੇ ਭਾਰੇ ਹੈਂ ਸੰਭਾਰੇ[5], ਅੱਛੈਂ ਕੱਛੈਂ ਤਜਿ ਗਹੇ ਧੋਤੀ ਸੁੱਥੂ ਤੰਗ ਤਨ ਕੈ[6] । ਧਾਰੇ ਹੈਂ ਗਰਾਰੇ[7] ਤੰਬੇ[8] ਤੈਹਮਤ[9] ਅਧਿਕ ਲੰਬੇ, ਜਿਨੈਂ ਦੇਖ ਸਿੱਖੀ ਗਊ ਕੰਬੇ ਤੁਰਕ ਗਨ ਕੈ[10] । ਸਿੱਖੀ ਦਸਮੇਸ਼ ਕੀ ਸੁਕੀਆ ਪਰਦੇਸ ਗੀ, ਅਸਿੱਖੀ ਪੋਰੀ ਪੇਸ਼ਗੀ ਛਨਾਰ ਬਨ ਠਨ ਕੈ[11] ॥੧੨੩॥ ਕੇਈ ਬਾਰ ਪਾਰੈਂ ਓਚੈਂ ਨਾਕ ਨੋਚੈਂ ਮੋਚਨੇ ਲੈ, ਕੇਈ ਖੋਚੈਂ ਲੱਤਨ ਕੋ ਸੋਚੈਂ ਨ ਲਖਾਇ ਹੈਂ[12] । ਕੋਊ ਦਾੜ੍ਹੈਂ ਹੀ ਉਖਾੜੈਂ ਮੂਛੈਂ ਪਾੜੈਂ ਝਾੜਨ ਜਯੋਂ, ਪੂਛੈਂ ਸੇ ਤਛਾੜੈਂ ਕੋਊ ਸਾੜੈਂ ਦਵਾਂ ਲਾਇ ਹੈਂ[13] । ਬਗਲੈਂ ਉਪਾਰੈਂ ਕੋਊ

---

[1]ਕਈ ਆਰੀਆ ਸਮਾਜੀ ਬਣ ਗਏ, ਕਈ [ਪਾਜੀ] ਕਾਇਰ ਛਲੀਏ ਮੋਨਿਆਂ ਦੇ (ਢਹੇ ਚੜ੍ਹ ਗਏ) ਕਈ [ਖਾਂਜੀ] ਸੁਲਤਾਨ ਦੇ ਕਈ ਹਾਜੀਆਂ ਦੇ ਤੇ ਕਈ ਈਸਾ ਦੇ (ਮੰਨਣ ਵਾਲੇ) ਹੋ ਗਏ। [2]ਨਾਮ ਤਾਂ [ਸਿੰਘ] ਸ਼ੇਰ ਗਿਣੀ ਦਾ ਹੈ ਪਰ ਹਨ ਲਾਦੂ ਬੈਲਾਂ ਵਰਗੇ ਜਿਹੜੇ ਆਪਣੇ ਬਲ ਨੂੰ ਭੁਲ ਗਏ ਉਹ [ਅਦਨੀਏ] ਨੀਚ ਹੋ ਗਏ । [3]ਜਿਵੇਂ ਇਹ ਜੋ [ਦਰਾਜੀ] ਵੱਡੀ ਸਿੰਘੀ [ਗਾਜ਼ੀ] ਧਰਮੀ ਯੋਧਿਆਂ ਦੀ ਗੁਰੂ ਨੇ ਆਪ ਸਾਜੀ ਸੀ ਤਿਵੇਂ ਅਜ ਸ਼ਰਮਸਾਰ ਹੋਵੋ (ਸ਼ਰਮ ਕਰੋ) ਨਹੀਂ ਤਾਂ ਬਾਜ਼ੀ ਚਲੀ ਜਾਵੇਗੀ ਭਾਵ ਹਾਰ ਜਾਵਾਂਗੇ। [4]ਪੁਰਸ਼ਾਂ ਦਾ ਹੋਰ ਤਰ੍ਹਾਂ ਦਾ ਹੈ। [5]ਦਸਤਾਰੇ ਛੱਡ ਕੇ ਵੱਡੇ ਵੱਡੇ [ਸਾਫੇ] ਪੱਗੜ ਸੰਭਾਲ ਲਏ । [6]ਤੰਗ ਪਜਾਮੇ ਕਸ ਕੇ [ਗਹੇ] ਪਾ ਲਏ । [7]ਬਹੁਤੇ ਖੁੱਲ੍ਹੇ ਪਜਾਮੇ । [8]ਖੁਲ੍ਹੀਆਂ ਸਲਵਾਰਾਂ। [9]ਤੇੜ ਬੱਧੇ ਲੰਬੇ ਚਾਦਰੇ। [10]ਜਿਨ੍ਹਾਂ ਨੂੰ ਦੇਖ ਕੇ ਤੇ ਤੁਰਕ ਜਾਣ ਕੇ ਸਿੱਖੀ ਰੂਪ ਗਊ ਕੰਬਦੀ ਹੈ । [11]ਦਸਮੇਸ਼ ਜੀ ਦੀ ਸਿੱਖੀ ਰੂਪ ਆਪਣੀ ਧਰਮ-ਪਤਨੀ ਪ੍ਰਦੇਸ਼ ਚਲੀ ਗਈ, ਅਸਿੱਖੀ ਰੂਪ [ਛਨਾਰ] ਵਿਭਚਾਰਨ ਇਸਤ੍ਰੀ ਬਣ ਠਣ ਕੇ ਪੇਸ਼ ਪੈ ਗਈ ਹੈ । [12]ਕਈ ਵਾਲਾਂ ਨੂੰ [ਪਾਰੈਂ] ਪੁਟਦੇ ਤੇ [ਓਚੈਂ] ਕਟਦੇ ਹਨ, ਮੋਚਨੇ ਲੈ ਕੇ ਨੱਕ ਚੋਂ (ਵਾਲ) ਖਿਚਦੇ ਹਨ, ਕਈ ਲੱਤਾਂ (ਤੋਂ ਵਾਲ) [ਖੋਚੈਂ] ਖੁਰਚਦੇ ਹਨ, ਨਾ ਵਿਚਾਰਦੇ ਹਨ ਤੇ ਨਾ ਹੀ ਜਾਣਦੇ ਹਨ। [13]ਕੋਈ ਦਾੜ੍ਹੇ ਹੀ ਉਖੇੜਦੇ ਹਨ ਤੇ ਮੁੱਛਾਂ ਨੂੰ ਝਾੜਾਂ ਵਾਂਗ ਪੁੱਟਦੇ ਹਨ, ਕਈ (ਪਸ਼ੂਆਂ ਦੀਆਂ) ਪੂਛਾਂ ਵਾਂਗ ਦਾੜ੍ਹੇ [ਤਛਾੜੈਂ] ਕਟਵਾ ਦੇਂਦੇ ਹਨ ਤੇ ਕੋਈ ਦਵਾਈਆਂ ਲਾ ਕੇ ਸਾੜ ਦਿੰਦੇ ਹਨ।

ਭੌਹੈਂ ਸੌਹੈਂ ਕੀ ਉਖਾਰੈਂ, ਨਾਸਕਾਂ ਕੋ ਫਾਰੈਂ ਹਾਥ ਮਾਥ ਪੈ ਚਲਾਇ ਹੈਂ[1] ।
ਸਿੱਖਨ ਕੇ ਪੂਤ ਮਜ਼ਬੂਤ ਸਿੰਘ ਨਾਮ ਵਾਰੇ, ਹਾਇ ਵੇ ਕਸਾਈ ਰਹੇ ਸਿੱਖੀ
ਗਊ ਘਾਇ ਹੈਂ[2] ॥੧੨੪॥ ਉਸ ਤ੍ਰੈ ਨ ਐਹੈਂ ਸੂਤ ਉਸਤ੍ਰੈ ਗਹੈ ਹੈਂ ਊਤ,
ਬੁਸਤ੍ਰੇ ਕਪੂਤ ਚੈਹੈਂ ਚੁਸਤ੍ਰੇ ਕੁਰੱਸ ਮੈਂ[3] । ਕੋਊ ਮੂਢ ਮੂੰਡ ਗਹਿ ਸੀਂਗਾ ਜੂੜੇ
ਝਾੜੈਂ ਪਾੜੈਂ, ਕੈਂਚੀ ਚਾਕੂਓਂ ਸੈਂ ਫਾੜੈਂ ਕਾਢ ਰਹੇ ਤੱਸਮੇਂ[4] । ਸੰਗੀ ਕੇ
ਉਦਾਸੀਓਂ ਕੇ ਫਾਂਸੀ ਦੈ ਤਰਾਸ਼ੀ ਮਾਰੈਂ, ਹਾਸੀ ਜੋਗ ਥਾਇ ਹੈਂ ਜਹਾਨ
ਓਸ ਅੱਸ ਮੈਂ[5] । ਕਸਮੈਂ ਖਾ ਕੈਹੋਂ ਗੁਰੁ ਦਸਮੇ ਕੀ ਸਿੱਖੀ ਗਾਇ, ਹਾਇ
ਬਿਨ ਖਸਮੈਂ ਕਸਾਬੈਂ ਪਰੀ ਬੱਸ ਮੈਂ[6] ॥੧੨੫॥ ਕਰੋਂ ਨ ਥਾਇ ਮੰਦਹਾਲ
ਸਿੰਘੈਂ ਜੋ ਫਰੀ ਕੁਚਾਲ, ਸਿੱਖੀ ਕੀ ਹਰੀ ਸੰਭਾਲ[7] ਚਾਲ ਧ੍ਰਮ ਕੀ ਤਜੀ ।
ਏਕ ਕਾ ਬਿਰੋਧੀ ਬੀਆ ਅਤਿਸੈਂ ਅਬੋਧੀ ਥੀਆ, ਨਾ ਨਿਰੋਧ ਕ੍ਰੋਧ ਕੀਆ
ਬੋਧ ਬੁੱਧੀ ਨਾ ਭਜੀ[8] । ਇਖਲਾਕ ਇਤਫਾਕ ਪਾਕ ਖਾਕ ਮੈਂ ਰੁਲਾਏ,
ਚਾਕ ਕੀਨੇ ਪ੍ਰੇਮ ਨੇਮ ਛੇਮ ਕੇਮ ਹ੍ਵੈ ਅਜੀ[9] । ਪਜਾਰ ਲੈ ਬਿਲਾਵਨ ਤੈ ਬਾਕ

---

[1]ਕਈ [ਬਗਲੈਂ] ਕੱਛਾਂ ਦੇ ਰੋਮ ਪੁਟਦੇ ਹਨ, ਸਾਹਮਣੇ ਦੀਆਂ ਭੌਹਾਂ (ਦੇ ਵਾਲ) ਉਖੇੜਦੇ ਹਨ, ਕੋਈ ਨਾਸਾਂ ਨੂੰ ਪਾੜਦੇ ਹਨ, ਮੱਥੇ ਤੇ ਵੀ (ਰੋਮ ਕਟਣ ਨੂੰ) ਹੱਥ ਚਲਾਉਂਦੇ ਹਨ। [2]ਮਾਰ ਰਹੇ ਹਨ। [3]ਜਦੋਂ ਉਸ ਤਰ੍ਹਾਂ (ਉਨ੍ਹਾਂ ਤੋਂ ਰੋਮ) ਸੂਤ ਨਹੀਂ ਆਉਂਦੇ ਤਾਂ [ਊਤ] ਮੂਰਖ ਉਸਤਰੇ ਪਕੜ ਲੈਂਦੇ ਹਨ, ਕੁਪੁੱਤਰ ਹੋ ਕੇ [ਬੁਸਤ੍ਰੇ] ਖੁਸ਼ਬੂਦਾਰ ਵਸਤੂਆਂ ਚਾਹੁੰਦੇ ਹਨ, ਖੋਟੇ ਰਸਾਂ ਵਿੱਚ ਚੁਸਤ ਹੋ ਕੇ ਲੱਗੇ ਹੋਏ ਹਨ । [4]ਕਈ ਮੂਰਖ [ਮੂੰਡ] ਮੋਨੇ ਹੋ ਕੇ, (ਵਜਾਉਣ ਲਈ) ਸਿੰਗ ਫੜ ਲੈਂਦੇ ਹਨ, ਜੂੜਿਆਂ ਨੂੰ ਝਾੜ ਕੇ ਭਾਵ ਕਤਲ ਕਰਕੇ [ਪਾੜੈਂ] ਵਖ ਕਰ ਦੇਂਦੇ ਹਨ, ਕੈਂਚੀਆਂ ਤੇ ਚਾਕੂਆਂ ਨਾਲ ਪਾੜ ਕੇ ਕੇਸਾਂ ਦੇ ਤਸਮੇ ਕੱਢ ਰਹੇ ਹਨ । [5]ਕਿਸੇ ਨੂੰ [ਤਰਾਸ਼ੀ] ਕੱਟ ਕੇ ਤੇ ਕਿਸੇ ਨੂੰ ਫਾਂਸੀ ਦੇ ਕੇ ਮਾਰ ਦੇਂਦੇ ਹਨ, ਇਸ ਲੋਕ ਤੇ ਪ੍ਰਲੋਕ ਵਿੱਚ ਉਹ ਹਾਸੀ ਜੋਗ ਹੋ ਜਾਂਦੇ ਹਨ । [6]ਬਿਨਾਂ [ਖਸਮ] ਮਾਲਕ ਤੋਂ ਕਸਾਈਆਂ ਦੇ ਵਸ ਵਿੱਚ ਪਈ ਹੋਈ ਹੈ। [7]ਸਿੱਖੀ ਦੀ ਸੰਭਾਲ ਤਿਆਗ ਦਿੱਤੀ ਹੈ। [8]ਇਕ ਦਾ ਦੂਜਾ ਵਿਰੋਧੀ ਹੋ ਗਿਆ ਬਹੁਤ ਹੀ ਵਿਚਾਰ ਤੋਂ ਹੀਣ ਹੋ ਗਏ, ਕ੍ਰੋਧ ਨਾ ਰੋਕਿਆ ਤੇ ਗਿਆਨ ਵਾਲੀ ਬੁੱਧੀ ਦਾ ਸੇਵਨ ਨਾ ਕੀਤਾ ਭਾਵ ਗਿਆਨ ਪ੍ਰਾਪਤ ਨਾ ਕੀਤਾ। [9]ਪਵਿੱਤ੍ਰ ਆਚਰਨ ਤੇ ਏਕਾ ਮਿੱਟੀ 'ਚ ਰੁਲਾ ਦਿੱਤਾ, ਪ੍ਰੇਮ ਤੇ ਨੇਮ [ਚਾਕ] ਚੀਰ ਦਿੱਤੇ, [ਅਜੀ] ਹੁਣ (ਦੱਸੋ) [ਛੇਮ] ਕਲਿਆਣ [ਕੇਮ] ਕਿਸ ਤਰ੍ਹਾਂ ਹੋਵੇ ।

ਕਾਕ ਕਾਰਨ ਤੈ, ਪ੍ਰੀਤਿ ਬਿਵਚਾਰਨਿ ਤੈ ਸੀਖ ਸਿੱਖ ਕੈ ਸਜੀ[1] ॥੧੨੬॥ ਇਸ਼ਟ ਕੀ ਨ ਮਾਨੈਂ ਆਨ ਮਿਸ਼ਟ ਭੀ ਨ ਬੋਲੈਂ ਬਾਨਿ, ਸ੍ਰਿਸ਼ਟਿ ਕੀ ਪਛਾਨ ਨਾ ਉਚਿਸ਼ਟ ਕੀ ਗਿਲਾਨੀ ਹੈ[2]। ਸੇਵ ਹੈਂ ਕਨਿਸ਼ਟ ਭ੍ਰਿਸ਼ਟ ਕਾਮ ਕਰਿ ਹੈਂ ਅਨਿਸ਼ਟ, ਪ੍ਰਿਸ਼ਟ ਪੈ ਕੁਮੀਤ ਮੀਤ ਦ੍ਰਿਸ਼ਟਿ ਪੈ ਮਹਾਨੀ ਹੈਂ[3]। ਭੈਰੋਂ ਕੋ ਚਢਾਤ ਮੁਰਗਾ ਤੈ ਮਦ[4] ਦੁਰਗਾ ਕੋ, ਉਰਗਾਂ ਕੋ ਪੂਜੈਂ ਹੂੰਜੈਂ ਤੁਰਗਾਮ ਸਾਨੀ ਹੈਂ[5]। ਤਜਾਗੈਂ ਨਿਜ ਧਰਮ, ਕਰਮ ਸੁਭ ਹੂੰ ਤੈ ਭਾਗੈਂ, ਅਨੁਰਾਗੈਂ ਸਤਿਸੰਗ ਮੈਂ ਨ ਪਾਗੈਂ ਬਾਨੀ ਹੈਂ[6]॥੧੨੭॥ ਨਿਜ ਤਨ ਤੀਯਾ ਸੁਤ ਸੁਤਾ ਕੋ[7] ਸ਼ਿੰਗਾਰ ਰਾਖੈਂ, ਜੋਊ ਵਹਿ ਭਾਖੈਂ ਰਾਖੈਂ ਆਗੈ ਲਜਾਇ ਤਿਨ ਕੈ। ਮਾਤ ਪਿਤਾ ਬਿਰਧਾ[8] ਜੇ ਖਾਨ ਪਹਿਰਾਨ ਚੈਹੈਂ, ਦੈ ਕੈ ਗਾਰਿ ਕੈਹੈਂ ਤਿਨੈ ਰਾਖੀ ਥੈਲੀ ਗਿਨ ਕੈ। ਈਸ ਗੁਰੂ ਹਿਤ ਦਸਵੰਧ ਦੈਨਾ ਰਹ੍ਯੋ ਕਿਤ, ਬੀਸ ਤੀਸਵਾਂ ਭੀ ਹਿਸਾ ਦੇਤ ਨਾਹਿੰ ਮਿਨ ਕੈ। ਮੀਰਾਂ ਸੋ ਖਿਲਾਤ[9] ਬਜਵਾਤ ਡੌਰੂ ਢੋਲ ਘਰ, ਸੰਤ ਗੁਰੁ ਗ੍ਰੰਥ ਬਿਨ ਮਾਨ ਨਾ ਥਾ ਜਿਨ ਕੈ[10] ॥੧੨੮॥ ਸੰਤਨ ਕੇ ਸੰਗ ਤੈ ਕੁਰੰਗ ਜਯੋਂ ਕੁਰੰਗ ਹੋਤ[11], ਖੋਤ ਪਰਲੋਕ

---

[1]ਬਿੱਲਿਆਂ ਤੋਂ ਪਿਆਰ, ਕਾਲੇ ਕਾਵਾਂ ਤੋਂ ਬਚਨ, ਵਿਭਚਾਰਨਾਂ ਤੋਂ ਪ੍ਰੀਤੀ ਸਿੱਖ ਕੇ ਸਿੱਖ ਕਿਵੇਂ ਸਜਣ। [2]ਇਸ਼ਟ ਦੀ [ਆਨ] ਕਸਮ (ਸਹੁੰ) ਨਹੀਂ ਮੰਨਦੇ, ਬਾਣੀ ਵੀ ਮਿੱਠੀ ਨਹੀਂ ਬੋਲਦੇ, ਨਾ ਸ੍ਰੇਸ਼ਟ ਵਸਤੂ ਦੀ ਪਛਾਣ ਹੈ ਤੇ ਨਾ ਹੀ [ਉਚਿਸ਼ਟ] ਜੂਠ ਤੋਂ ਹੀ ਨਫਰਤ ਮੰਨਦੇ ਹਨ। [3]ਨੀਚ ਤੇ ਭ੍ਰਿਸ਼ਟੇ ਹੋਇਆਂ ਦੀ ਸੇਵਾ ਕਰਦੇ ਹਨ, [ਅਨਿਸ਼ਟ] ਮਾੜੇ ਕਰਮ ਕਰਦੇ ਹਨ, ਪਿਠ ਪਿੱਛੇ ਖੋਟੇ ਮਿੱਤ੍ਰ ਬਣ ਜਾਂਦੇ ਹਨ ਤੇ ਅੱਖਾਂ ਸਾਹਵੇਂ ਵੱਡੇ ਮਿੱਤ੍ਰ ਬਣ ਕੇ ਵਿਖਾਉਂਦੇ ਹਨ। [4]ਸ਼ਰਾਬ। [5](ਗੁੱਗੇ ਆਦਿ) ਸੱਪਾਂ ਨੂੰ ਪੂਜਦੇ ਹਨ ਤੇ [ਮਸਾਨੀ] ਮਸਾਣਾਂ ’ਚ ਰਹਿਣ ਵਾਲੀ ਦੇਵੀ (ਸੀਤਲਾ) ਦੇ [ਤੁਰਗਾ] ਅਸਥਾਨ ਤੇ ਜਾ ਕੇ [ਹੂੰਜੈਂ] ਝਾੜੂ ਦੇਂਦੇ ਹਨ। [6]ਆਪਣਾ ਧਰਮ ਛਡ ਦਿੱਤਾ ਹੈ, ਚੰਗੇ ਕਰਮਾਂ ਤੋਂ ਨੱਸਦੇ ਹਨ, ਸਤਿਸੰਗ ਵਿੱਚ ਪ੍ਰੇਮ ਨਹੀਂ ਕਰਦੇ ਤੇ ਨਾ ਬਾਣੀ ’ਚ ਹੀ ਲੀਨ ਹੁੰਦੇ ਹਨ। [7]ਆਪਣੇ ਸ਼ਰੀਰ, ਇਸਤ੍ਰੀ, ਪੁੱਤ੍ਰ ਤੇ ਪੁੱਤ੍ਰੀਆਂ ਨੂੰ। [8]ਬੁੱਢੇ। [9](ਮਲੇਰ ਕੋਟਲੇ ਦੇ ਇਕ ਪੀਰ) ਮੀਰਾਂ (ਨੂੰ ਕਿਸੇ ਇਸਤ੍ਰੀ ਪੁਰਸ਼ ਵਿਚ ਪ੍ਰਵੇਸ਼ ਹੋਇਆ ਸਮਝ ਕੇ) ਖਿਡਾਉਂਦੇ ਹਨ। [10]ਜਿਨ੍ਹਾਂ ਸਿੱਖਾਂ ਦੇ ਘਰ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਸੰਤਾਂ ਤੋਂ ਬਿਨਾਂ ਹੋਰ ਕਿਸੇ ਨੂੰ ਮੰਨਦੇ ਨਹੀਂ ਸਨ। [11]ਹਰਨ ਵਾਂਗ ਨਸਦੇ ਹਨ।

ਲੋਕ ਓਕ ਨਿਜ ਭੀ ਖਰੈਂ[1] । ਪਰਜਾਰੇ ਪਰ ਤਰਨੀ ਕੇ[2] ਘਰਨੀ ਕੇ[3] ਹੈਂ ਦੁਪਜਾਰੇ, ਕਰਨੀ ਕੇ ਸਜਾਰ[4] ਬਰਨੀ ਕੇ ਸਿੰਘ ਹੂੰ ਤਰੈਂ[5] । ਮਾਨਤ ਘੁਮੰਡੀਆਂ[6] ਪਖੰਡੀਆਂ ਅਫੰਡੀਆਂ ਕੋ[7], ਅੰਡੀਆਂ ਦੇ ਪੰਡੀਆਂ ਕੋ[8] ਭੇਡ ਚਾਲ ਮੈਂ ਚਰੈਂ[9] । ਲੰਡੀਆਂ ਕੁਰੰਡੀਆਂ ਕੈ ਵਾਸਤੇ[10] ਗਰੀਬਨ ਕੀ ਘੰਡੀਆਂ ਮਰੋਰੈਂ, ਭੰਡੀਆਂ ਤੈ ਭੀ ਨਾ ਡਰੈਂ[11] ॥੧੨੯॥ ਕਾਗਨ ਕੋ ਮੁਕਤਾ ਚੁਗਾਤ ਮੁਕਤਾ ਹਮੇਸ਼, ਹੰਸਨ ਕੋ ਉਕਤਾ ਨ ਚੂਰ ਭੂਰ ਭੀ ਦਿਵੈਂ[12] । ਰੰਡੀਆਂ ਕੋ ਡੰਡੀਆਂ ਜਰਾਊ ਚੂਰਾ ਸਾਲ ਸੁਠ, ਸੀਲਵਤੀ ਸੁਕੀਆਂ ਕੀ ਬਾਤ ਮੋਲ ਨਾ ਲਿਵੈਂ[13] । ਮੂਢਨ ਕੋ ਮਾਨ ਦੇ ਅਗੂਢ ਗੂਢ ਬਿੱਤ ਬਹੁ, ਬੂਢ ਤੇ ਗੁਨੀ ਕੋ ਗਯਾਨ ਨਾਹਿ ਮਾਨ ਹੈਂ ਕਿਵੈਂ[14] । ਕੰਚਨੀ ਕੋ ਕੰਚਨ ਹੁਧਾਰ ਚਾਇ ਕੈ ਭੀ ਦੇਤ, ਬਾਮਨ ਕੋ ਸੀਧੇ ਤੈ ਜੁਵਾਬ ਸੂਧਾ ਹੀ ਦਿਵੈਂ[15] ॥੧੩੦॥ ਗੁਨੀਆਂ ਕੋ ਮਾਨ ਗਯਾਨ ਮੁਨੀਆਂ ਕੋ ਮਾਨੈ ਨਾਹਿ[16], ਦੁਨੀਆਂ ਕੇ ਧੰਧਨ ਮੈਂ ਬੰਧੇ ਸਮ ਜਾਲ ਕੀ[17] । ਸੰਤਨ ਕੋ ਸਨਮਾਨ ਭਿੱਛਕੋਂ ਕੋ[18] ਦਾਨ ਨਾਂਹਿ, ਕੋਵਿਦ

---

[1]ਲੋਕ ਪ੍ਰਲੋਕ ਤੇ ਆਪਣਾ ਚੰਗਾ ਘਰ ਵੀ ਗਵਾ ਲੈਂਦੇ ਹਨ । [2]ਪਰਾਈ ਇਸਤ੍ਰੀ ਦੇ । [3]ਆਪਣੀ ਇਸਤ੍ਰੀ । [4]ਗਿੱਦੜ । [5]ਕਥਨੀ ਦੇ ਬਹੁਤੇ ਸ਼ੇਰ ਹਨ । [6]ਹੰਕਾਰੀਆਂ । [7]ਬਹੁਤੀਆਂ ਫੜਾਂ ਮਾਰਨ ਵਾਲਿਆਂ ਨੂੰ । [8]ਪੰਡਤਾਂ ਨੂੰ [ਅੰਡੀਆਂ] ਬਸਤਰ ਦੇਂਦੇ ਹਨ । [9]ਚਲਦੇ ਹਨ । [10][ਲੰਡੀਆਂ] ਲੁੱਚੀਆਂ ਤੇ [ਕੁਰੰਡੀਆਂ] ਖੋਟੀਆਂ ਵੇਸਵਾਵਾਂ ਵਾਸਤੇ । [11]ਬਦਨਾਮੀ ਤੋਂ ਵੀ ਨਹੀਂ ਡਰਦੇ । [12]ਕਾਵਾਂ (ਪਾਪੀਆਂ) ਨੂੰ ਹਮੇਸ਼ਾਂ [ਮੁਕਤਾ] ਖੁੱਲ੍ਹੇ [ਮੁਕਤਾ] ਮੋਤੀ (ਚੰਗੇ ਪਦਾਰਥ) ਖੁਲਾਉਂਦੇ ਹਨ ਪਰਹੰਸਾਂ (ਸੰਤਾਂ) ਨੂੰ ਚੰਗੇ ਪਦਾਰਥਾਂ ਦੇ ਮੋਤੀਆਂ ਦਾ ਉੱਕਾ ਹੀ ਭੋਰਾ ਕੁ ਜਿੰਨਾ ਚੂਰਾ ਵੀ ਨਹੀਂ ਦੇਂਦੇ । [13][ਰੰਡੀਆਂ] ਵੇਸਵਾਵਾਂ ਨੂੰ ਜੜਾਊ ਡੰਡੀਆਂ (ਕੰਨਾਂ ਦਾ ਗਹਿਣਾ) ਤੇ ਜੜਾਊ ਚੂੜਾ [ਸਾਲ] ਸ੍ਰੇਸ਼ਟ ਤੇ ਸੁੰਦਰ (ਪਹਿਨਾਉਂਦੇ ਹਨ), [ਸੀਲਵਤੀ] ਪਤੀਬ੍ਰਤਾ [ਸੁਕੀਆਂ] ਆਪਣੀਆਂ ਇਸਤ੍ਰੀਆਂਦੀ ਗਲ ਮੁੱਲ ਨਹੀਂ ਲੈਂਦੇ ਭਾਵ ਉੱਕਾ ਹੀ ਨਹੀਂ ਸੁਣਦੇ । [14]ਮੂਰਖਾਂ ਨੂੰ ਮਾਣ ਤੇ ਗੁਪਤ ਪ੍ਰਗਟ ਬਹੁਤਾ ਧਨ ਦਾਂਦੇ ਹਨ, [ਬੂਢ] ਬੁੱਢੇ ਭਾਵ ਬਜ਼ੁਰਗਾਂ ਤੇ ਗੁਣੀਆਂ ਦੇ ਗਿਆਨ ਨੂੰ ਕਿਸੇ ਤਰ੍ਹਾਂ ਵੀ ਨਹੀਂ ਮੰਨਦੇ। [15]ਵੇਸਵਾ ਨੂੰ ਸੋਨਾ ਹੁਧਾਰ (ਕਰਜ਼ਾ) ਚੁੱਕ ਕੇ ਵੀ ਦੇਂਦੇ ਹਨ ਤੇ ਬ੍ਰਾਹਮਣ ਨੂੰ ਰਸਦ (ਭੋਜਨ ਕਰਨ ਦੀ ਸਮੱਗ੍ਰੀ) (ਮੰਗਣ) ਤੋਂ ਸਿੱਧਾ ਹੀ ਜਵਾਬ ਦੇ ਦੇਂਦੇ ਹਨ। [16]ਗੁਣੀਆਂ ਦੇ ਗਿਆਨ ਤੇ ਮੁਨੀਆਂ ਦੇ ਮਾਣ ਨੂੰ ਨਹੀਂ ਮੰਨਦੇ। [17]ਜਾਲ ਦੇ ਵਾਂਗ। [18]ਮੰਗਤਿਆਂ ਨੂੰ।

ਕਵੈਂ ਪਛਾਨ ਨਾਹਿੰ ਤਾਨ ਤਾਲ ਕੀ[1]। ਪ੍ਰੀਤਮੋਂ ਮੈਂ ਪ੍ਰੀਤਿ ਹੂਟੀ[2] ਰਾਜਨ ਤੈ ਨੀਤਿ[3] ਛੂਟੀ, ਸ਼ਾਹੈਂ ਪਰਤੀਤਿ ਫੂਟੀ ਰੀਤਿ ਕੁਲ ਢਾਲ ਕੀ[4]। ਹਾਇ ਹਰਿ ਗਜਾਨ ਖਾਨਿ ਮੰਦਤਾ ਜਹਾਨ ਬਯੋ, ਛਾਯ ਰਹੀ ਕਾਲਤਾ ਕਰਾਲ ਕਲੂ ਕਾਲ ਕੀ[5] ॥੧੩੧॥ ਕੂਟਨੀਂ ਕੋ ਕਰਨ, ਕਲਾਵਤੈਂ ਕਲਪ-ਤਰੁ, ਭੰਡਨ ਕੋ ਭੋਜ ਸੇ ਹੈਂ ਚੋਜ ਹੂ ਕਰੈਨ ਕੋ[6]। ਬਰਨੀ ਨ ਜਾਤ ਜੇਤ ਪਰ ਤਰਨੀ ਕੋ ਦੇਤ, ਘਰਨੀ ਸੈਂ ਥੋਰ ਹੇਤ ਦੰਡ ਹਾਕਮੈਨ ਕੋ[7]। ਕੰਚਨੀ ਕੋ ਦੈਂ ਬਿਸਾਲ ਕੰਚਨ ਮੁਕਤ-ਮਾਲ, ਦਾਰੂ ਹੇਤ ਭੀ ਕਮਾਲ ਦਾਮ ਖਰਚੈਨ ਕੋ[8]। ਦੋਊ ਠੌਰ ਸਰਦਾਰ ਹੱਥ ਤੰਗ ਹ੍ਵੈ ਲਚਾਰ[9], ਈਸ਼੍ਵਰ ਨਮਿੱਤ ਤੈ ਕਵੀਸ਼੍ਵਰ ਕੇ ਦੇਨ ਕੋ ॥੧੩੨॥ ਲੁੰਡਜਾ ਕੋ ਲਾਖ ਧੌ ਲੁਟਾਇ ਕੈ ਰਖੈ ਹੈਂ ਸਾਖ[10], ਮੁੰਡਜੋ ਕੋ ਮਾਯਾ ਦੇਤ ਜੇਤ ਸੋ ਚਹਾ ਕਰੈਂ[11]। ਗੁੰਡਨ ਮੈਂ ਮੇਲ ਕੇਲ ਰੰਡਨ ਸੈਂ ਰੇਲ ਪੇਲ, ਭੰਡਨ ਸੈਂ ਝੇਲ ਹਹਾ ਹੀ ਹੀ ਮੈਂ ਬਹਾ ਕਰੈਂ[12]। ਲੁੱਚ ਮੰਡਲੀ ਮੈਂ ਰੈਂਹੈਂ ਹਾਸ ਰਸ ਹੂ ਰਖੈ ਹੈਂ, ਐਸੇ ਸਰਦਾਰ ਜੇ ਹੈਂ ਸੁਜਸ ਦਹਾ ਕਰੈਂ[13]।

---

[1]ਵਿਦਵਾਨ ਕਵੀਆਂ ਦੀ ਅਤੇ (ਸੰਗੀਤ ਦੇ) ਤਾਨ ਤੇ ਤਾਲ ਦੀ ਵੀ (ਕੋਈ) ਪਛਾਣ ਨਹੀਂ ਹੈ। [2]ਖਤਮ ਹੋ ਗਈ। [3]ਰਾਜ-ਨੀਤੀ। [4]ਸ਼ਾਹੂਕਾਰਾਂ ਦਾ ਭਰੋਸਾ ਤੇ ਕੁਲ ਦੀ ਰੀਤੀ ਦੀ [ਢਾਲ] ਮਰਯਾਦਾ ਨਾਸ ਹੋ ਗਈ। [5]ਸੰਸਾਰ ਬੁਰਿਆਈਆਂ ਦੀ ਖਾਣ ਹੋ ਗਿਆ ਹੈ, ਕਲਜੁਗ ਦੇ ਸਮੇਂ ਦੀ ਭਿਆਨਕ ਕਾਲਖ ਫੈਲ ਰਹੀ ਹੈ। [6][ਕੁਟਨੀ] ਵਿਭਚਾਰ ਕਰਾਉਣ ਵਾਲੀਆਂ ਇਸਤ੍ਰੀਆਂ ਨੂੰ ਦਾਨ ਕਰਨ ਲਈ ਕਰਨ ਵਰਗੇ, [ਕਲਾਵਤੈਂ] ਗਵੱਈਆਂ ਨੂੰ (ਮਨ-ਇੱਛਤ ਫਲ ਦੇਣ ਲਈ) ਕਲਪ-ਬ੍ਰਿਛ ਵਰਗੇ, [ਚੋਜ] ਤਮਾਸ਼ੇ ਕਰਨ ਵ ਲੇ [ਭੰਡਨ] ਨਕਲੀਆਂ ਨੂੰ ਭੋਜ ਰਾਜੇ ਵਰਗੇ (ਦਾਤੇ) ਹਨ। [7]ਜਿੰਨਾਂ ਪਰ ਇਸਤ੍ਰੀ ਨੂੰ ਦੇਂਦੇ ਹਨ, ਕਿਹਾ ਨਹੀਂ ਜਾਂਦਾ, ਆਪਣੀ ਇਸਤ੍ਰੀ ਨਾਲ ਥੋੜਾ ਮੋਹ ਹੈ, ਹਾਕਮਾਂ ਦਾ ਦੰਡ ਭਰਦੇ ਹਨ। [8]ਵੇਸਵਾ ਨੂੰ ਬਹੁਤਾ ਸੋਨਾ ਤੇ ਮੋਤੀਆਂ ਦੀਆਂ ਮਾਲਾ ਦੇਂਦੇ ਹਨ, [ਦਾਰੂ] ਸ਼ਰਾਬ ਵਾਸਤੇ ਵੀ ਬਹੁਤੇ ਰੁਪਏ ਖਰਚ ਕਰਨ ਨੂੰ ਦੇਂਦੇ ਹਨ। [9]ਸਰਦਾਰਾਂ ਦਾ ਦੋ ਥਾਈਂ ਹੱਥ ਤੰਗ ਤੇ ਦੁੱਖੀ ਹੁੰਦਾ ਹੈ। [10][ਲੁੰਡਜਾਂ] ਲੁੱਚਿਆਂ ਨੂੰ ਲੱਖਾਂ ਹੀ [ਧੌ] ਰੁਪਏ ਲੁਟਾ ਕੇ ਆਪਣੀ [ਸਾਖ] ਨੇਕ ਸ਼ੁਹਰਤ ਰਖਦੇ ਹਨ। [11]ਜਿੰਨੀ ਉਹ ਇੱਛਾ ਕਰਦੇ ਹਨ। [12][ਗੁੰਡਨ] ਲੁੱਚਿਆਂ ਨਾਲ ਮੇਲ ਤੇ [ਕੇਲ] ਖੇਲਾਂ ਕਰਦੇ ਹਨ, [ਰੰਡਨ] ਵੇਸਵਾਵਾਂ ਨਾਲ [ਰੇਲ ਪੇਲ] ਧੱਕੋ ਧੱਕੀ ਹੁੰਦੇ ਹਨ, ਨਕਲੀਆਂ ਨਾਲ [ਝੇਲ] ਮਿਲ ਕੇ [ਹਾ ਹਾ ਹੀ ਹੀ] ਹਾਸੇ ਠੱਠਿਆਂ ਵਿੱਚ ਰੁੜ੍ਹ ਜਾਂਦੇ ਹਨ। [13]ਆਪਣੇ ਚੰਗੇ ਜਸ ਨੂੰ ਸਾੜ ਲੈਂਦੇ ਹਨ।

ਭੰਡਤ ਬੰਡਤ ਗਾਰਿ ਵੰਡਤ ਮੰਡਤ ਐਸੀ, ਲੰਡਤ ਸਭਾ ਮੈਂ ਜਾਇ ਪੰਡਤ ਕਹਾਂ ਕਰੈਂ[1] ॥੧੩੩॥ ਜਾਗ ਜਿਨ ਕੇ ਬਡੇਰੇ ਬਾਨੀ ਪਢਤੇ ਸਵੇਰੇ, ਗੁਰੁ ਗ੍ਰੰਥ ਬਿਨ ਹੇਰੇ[2] ਅੰਨ ਜਲ ਨਾਂ ਕਰੈਂ। ਤਿਨ ਹੀ ਕੇ ਨਾਤੀ[3] ਧੂਪ ਦੀਪ ਕੀ ਕਹਾਂ ਬਖਜਾਤੀ[4], ਪਾਇ ਹੈਂ ਨ ਝਾਤੀ ਮੂਸ ਖਾਤ ਗ੍ਰੰਥ ਕੋ ਪਰੈਂ[5]। ਜਪੁ ਜੀ, ਨ ਰਹਿਰਾਸ ਸੁਨੈਂ ਪਢੈਂ ਕਬੀ ਖਾਸ[6] ਔਰ ਜੇ ਪਢਤ ਪਾਸ ਹਾਸ ਤਿਨ ਯੌਂ ਰਰੈਂ[7]। ਕਹਾਂ ਰੱਬ ਬਹਿਰਾ ਹੈ ਗਹਿਰਾ ਪੁਕਾਰੈਂ ਜੌ ਤੂੰ, ਸ਼ਹਿਰਾਂ ਮੈਂ ਜਾਇ ਲੁਕਮੇ ਰਿਝਾਇ ਲੈ ਤਰੈਂ[8] ॥੧੩੪॥ ਪਢੇ ਤੈ ਨ ਸੂਝੈ ਜੋਤਿ[9] ਗ੍ਰੰਥ ਪੂਜੇ ਕਹਾਂ ਹੋਤ, ਜੌ ਪੈ ਓਤ ਪੋਤ[10] ਏਕ ਬ੍ਰਹਮ ਹੀ ਸਮਾਯੋ ਹੈ। ਹਮ ਤੁਮ ਬ੍ਰਹਮ ਜਬਿ ਕ੍ਰਮ ਧ੍ਰਮ ਭ੍ਰਮ ਸਭਿ ਤਜਿ ਲਾਜ ਸ਼ਰਮ ਤਬਿ ਭੋਗੋ ਮਨ ਭਾਯੋ ਹੈ। ਬਾਲਕਾਂ ਕੋ ਮਾਤ ਜਿਉਂ ਡਰਾਤ ਗਾਤ ਹਊਆ ਆਤ[11], ਬਿੱਪਨ ਬਖਜਾਤ ਬਾਤ ਜਾਲ ਯੇ ਬਨਾਯੋ ਹੈ[12]। ਪਾਪ ਪੁੰਨ ਨਰਕ ਸ੍ਵਰਗ ਗੁਰੂ ਚੇਲਾ ਕੂਰ, ਗਯਾਨ ਯੌਂ ਗੁਲਾਬ ਦਾਸੀਓਂ ਤੈ ਘਨਨੇਂ ਪਾਯੋ ਹੈ[13] ॥੧੩੫॥ ਐਸੇ ਬਧ ਗਯਾਨੀ ਪੀਨ[14] ਭਗਤੀ ਬਿਬੇਕ ਹੀਨ, ਬਿਸ਼ੇ ਰਸ ਹੂੰ ਕੇ ਮੀਨ[15], ਦੀਨ ਖੀਨ ਹ੍ਵੈ ਵਜੈਂ[16]। ਹਾਇ ਅਫਸੋਸ ਸੁਕੀਆ ਅਦੋਸ਼ ਤਜਿ[17], ਸਰਦਾਰ

---

[1](ਇਕ ਦੂਜੇ ਨੂੰ) ਭੰਡਦੇ ਤੇ ਗਾਲ੍ਹਾਂ ਵੰਡਦੇ ਹਨ, ਐਸੀ [ਵੰਡਤ] ਬਕਵਾਸ [ਮੰਡਤ] ਕਰਦੇ ਹਨ, ਐਸੇ ਲੁੱਚਿਆਂ ਦੀ ਸਭਾ ਵਿੱਚ ਜਾ ਕੇ ਪੰਡਤ (ਵਿਦਵਾਨ) ਕੀ ਕਰਨ। [2]ਦਰਸ਼ਨ ਕੀਤੇ ਤੋਂ ਬਿਨਾਂ। [3]ਪੋਤਰੇ। [4]ਪ੍ਰਗਟਤਾ ਕਿੱਥੇ ਭਾਵ ਧੂਪ ਦੀਪ ਕਰਨ ਦੀ ਗੱਲ ਤਾਂ ਕਿਤੇ ਰਹੀ। [5](ਗੁਰੂ ਗ੍ਰੰਥ ਸਾਹਿਬ) ਵਲ ਝਾਤੀ ਵੀ ਨਹੀਂ ਪਾਉਂਦੇ (ਭਾਵੇਂ) ਚੂਹੇ (ਗੁਰੂ) ਗ੍ਰੰਥ ਸਾਹਿਬ ਨੂੰ ਟੁਕਦੇ ਪਏ ਹੋਣ। [6]ਆਪ। [7]ਮਖੌਲ ਨਾਲ ਐਉਂ ਕਹਿੰਦੇ ਹਨ। [8]ਜੋ ਤੂੰ [ਗਹਿਰਾ] ਡੂੰਘਾ ਭਾਵ ਉੱਚੀ ਸੁਰ ਨਾਲ ਪੁਕਾਰ ਕਰਦਾ ਹੈਂ ਕੀ ਰੱਬ ਬੋਲਾ ਹੈ? ਸ਼ਹਿਰਾਂ ਵਿੱਚ ਜਾ ਕੇ [ਤਰੈਂ] ਬਹੁਤੇ [ਲੁਕਮੇਂ] ਭੋਜਨ ਲੈ ਕੇ (ਉਸ ਨੂੰ) [ਰਿਝਾਇ] ਪ੍ਰਸੰਨ ਕਰ ਲੈ। [9](ਪ੍ਰਮੇਸ਼ਰ ਦੀ) ਜੋਤਿ ਦਾ ਪ੍ਰਕਾਸ਼ ਨਹੀਂ ਹੁੰਦਾ। [10]ਤਾਣੇ ਪੇਟੇ ਦੀ ਤਰ੍ਹਾਂ। [11]ਕਹਿੰਦੀ ਹੈ ਕਿ ਹਊਆ ਆਉਂਦਾ ਹੈ। [12]ਬ੍ਰਾਹਮਣਾਂ ਨੇ ਪ੍ਰਗਟ ਹੀ ਇਹ ਗੱਲਾਂ ਦਾ ਜਾਲ ਬਣਾਇਆ ਹੈ। [13]ਇਸ ਤਰ੍ਹਾਂ ਦਾ ਗੁਲਾਬ ਦਾਸੀਆਂ ਤੋਂ ਬਹੁਤਿਆਂ ਨੇ ਗਿਆਨ ਪਾਇਆ ਹੈ। [14][ਪੀਨ] ਤਕੜੇ (ਮੋਹ ਵਿੱਚ) ਬੱਝੇ ਹੋਏ ਗਿਆਨੀ। [15]ਮੱਛ। [16]ਇਸ [ਵਜੈਂ] ਤਰ੍ਹਾਂ [ਦੀਨ] ਕਮਜ਼ੋਰ ਤੇ [ਖੀਨ] ਦੁੱਖੀ ਹੁੰਦੇ ਹਨ। [17]ਦੋਸ਼ ਰਹਿਤ ਆਪਣੀ ਧਰਮ ਪਤਨੀ ਛੱਡ ਕੇ।

ਹੋਸ਼ਵਾਰ[1] ਭੀ ਸਦੋਸ਼ ਨਾਰਿ ਕੋ ਭਜੈਂ[2] । ਜਾਂਹਿ ਤੇ ਸੁਜਾਕ[3] ਉਪਦੰਸ਼[4] ਭ੍ਰੰਸ ਹ੍ਵੈ ਨਮਰਦ[5], ਬੰਸ ਅੰਸ ਖੋਇ ਜਾਤ ਰਾਜ ਹੋਇ ਕੈ ਕਜੈਂ[6] । ਰਾਜ ਅੰਗ੍ਰੇਜ਼ ਲੈਹੈਂ ਨਾਰੇਂ ਕੋ ਗੁਜਾਰੇਂ ਦੇਹੈਂ, ਹਾਇ ਸਿੰਘ ਭੀ ਪਿਖੇ ਹੈਂ ਫੇਰ ਗਯਾਨ ਨਾ ਸਜੈਂ[7] ॥੧੩੬॥ ਯਦੀ ਯਾਹੀਂ ਤੌਰ ਔਰ ਠੌਰ ਭੀ ਬਿਨਾਸੇ ਰਾਜ, ਤੌ ਭੀ ਮੈਣ-ਦਾਬ[8] ਮਾਹਿਂ ਨਾਸੇ ਜੌ ਅਪਾਰੇ ਹੈਂ। ਸੋਚ ਕੈ ਨਰੇਂਦ੍ਰ-ਮ੍ਰਿਗੇਸ ਪਟਲੇਸ, ਕਲਕੱਤੇ ਜਾਇ ਅਲਵੱਤੇ[9], ਕੀਨੋ ਉਪਕਾਰੇ ਹੈਂ । ਔਤ ਜੋਊ ਫੌਤ ਥਾਇ ਰਾਜ ਨਿਕਟੀ ਲਹਾਇ, ਮੁਤਬੰਨਾ ਜੋ ਚਹਾਇ ਕਰਿ ਲੇਵੈਂ ਸਾਰੇ ਹੈਂ[10] । ਜਬਿ ਤੇ ਕਨੂਨ ਏਹੈ ਕੀਓ ਸਰਕਾਰ ਜਾਰੀ[11], ਤਬਿ ਤੇ ਥਿਰਾਨੇ[12] ਕਿਛੁ ਭੂਪ ਸਰਦਾਰੇ ਹੈਂ ॥੧੩੭॥ ਤੌ ਭੀ ਏਕ ਦੂਤੀ ਕਾ ਹੈ ਬੈਰੀ ਝਗਰੇਂ ਕਚਹਿਰੀ, ਇਤਫਾਕ ਬਿਨ ਖਾਕ ਮੂੰਡ ਨਿਜ ਡਾਰੇ ਹੈਂ[13]। ਸਰਦਾਰੀ ਨੀਕੀ ਰਹਿਨੇ ਨ ਦੇਤ ਹੈਂ ਨਜੀਕੀ, ਥਈ ਮਤਿ ਫੀਕੀ ਤਜੇ ਧਰਮ ਸੁ ਧਾਰੇ ਹੈਂ[14]। ਸੰਜਮ ਬਿਹੀਨ ਦੀਨ ਕਰਿ ਰਾਖੇ ਕਰਜਾਈਓਂ, ਛੀਨ ਲੀਨ ਜਾਏਦਾਤੈਂ[15] ਇੱਜਤੈਂ ਬਿਗਾਰੇ ਹੈਂ । ਹਾਇ ਅਫਸੋਸ ਤੌ ਭੀ ਸੁਕੀਆ ਅਦੇਸ਼ ਤਜਿ, ਸਰਦਾਰ ਹੋਸ਼ਵਾਰ ਦੋਸ਼ਦਾਰ ਧਾਰੇ ਹੈਂ[16] ॥੧੩੮॥ ਹਾਰ ਨਾਰਿ ਤਿਨ ਹੂੰ ਕੀ ਬਿਭਚਾਰ ਧਾਰ ਲੇਤ, ਨਿਜ ਜੀ ਕੇ ਸੁਖ ਹੇਤ ਪੀ ਕੇ ਲੀਕੇ ਪਰ

---

[1]ਅਕਲਮੰਦ। [2]ਦੋਸ਼ਾਂ ਸਹਿਤ ਇਸਤ੍ਰੀਆਂ ਦਾ ਸੰਗ ਕਰਦੇ ਹਨ। [3]ਸੁਜ਼ਾਕ। [4]ਆਤਸ਼ਕ। [5]ਨਮਰਦ ਹੋ ਕੇ [ਭ੍ਰੰਸ] ਤਬਾਹ ਹੁੰਦੇ ਹਨ। [6]ਕੁਲ ਤੇ ਉਲਾਦ ਗਵਾ ਲੈਂਦੇ ਹਨ ਤੇ [ਕਜੈਂ] ਮਰਨ ਤੋਂ ਬਾਦ ਰਾਜ ਚਲਿਆ ਜਾਂਦਾ ਹੈ। [7]ਗਿਆਨ ਧਾਰਨ ਨਹੀਂ ਕਰਦੇ। [8]ਘੱਘਰ ਤੇ ਜਮਨਾਂ ਦੇ ਵਿਚਕਾਰ ਦਾ ਦੇਸ਼। [9]ਬਿਨਾਂ ਸੰਸੇ ਤੋਂ। [10]ਜਿਹੜਾ ਔਤਰਾ ਮਰ ਜਾਵੇ ਉਸ ਦਾ [ਨਿਕਟੀ] ਖਾਨਦਾਨ ਚੋਂ ਨੇੜੇ ਦਾ ਸਬੰਧੀ ਰਾਜ ਲੈ ਲੈਂਦਾ ਸੀ, ਹੁਣ ਸਾਰਿਆਂ ਵਿਚੋਂ ਜਿਸ ਨੂੰ ਚਾਹੇ [ਮੁਤਬੰਨਾ] ਪੁੱਤ੍ਰ ਬਣਾ ਲਵੇ। [11]ਸ਼ੁਰੂ। [12]ਟਿਕ ਗਏ। [13]ਏਕੇ ਤੋਂ ਬਿਨਾਂ ਆਪਣੇ ਸਿਰ ਵਿੱਚ ਸੁਆਹ ਪਾਉਂਦੇ ਹਨ। [14]ਨਜ਼ਦੀਕੀ (ਸ਼ਰੀਕ) ਚੰਗੀ ਸਰਦਾਰੀ ਰਹਿਣ ਨਹੀਂ ਦੇਂਦੇ, ਉਨ੍ਹਾਂ ਦੀ ਮਤ ਖਰਾਬ ਹੋ ਗਈ ਹੈ, ਚੰਗੇ ਧਰਮ ਦਾ ਧਾਰਨਾ ਛੱਡ ਬੈਠੇ ਹਨ। [15]ਸੰਕੋਚ ਤੋਂ ਬਿਨਾਂ ਬਿਆਜ ਲੈਣ ਵਾਲਿਆਂ ਨੇ ਦੁਖੀ ਕਰ ਰੱਖਿਆ ਹੈ, ਉਨ੍ਹਾਂ ਦੀਆਂ ਜਾਇਦਾਦਾਂ ਖੋਹ ਲਈਆਂ ਹਨ। [16]ਦੋਸ਼ਾਂ ਤੋਂ ਰਹਿਤ ਆਪਣੀਆਂ ਧਰਮ-ਪਤਨੀਆਂ ਛੱਡ ਕੇ ਦੋਸ਼ਾਂ ਵਾਲੀਆਂ (ਇਸਤ੍ਰੀਆਂ) ਦਾ ਸੰਗ ਕਰਦੇ ਹਨ।

ਹੈਂ[1]। ਮੂਢਨੀ ਤੇ ਦਵਾ ਖਾਇ ਕੂਖ ਬੰਧਵਾਇ ਲੇਤ, ਸਯਾਨੀ ਕੇ ਹਜ਼ਾਰ ਫੰਧ ਪੂਤ ਰਚ ਧਰਿ ਹੈਂ[2]। ਬੀਰਜ ਛੇਤ੍ਰ-ਸੁਤ ਗੋਪ ਕੀਓ ਗੋਦ ਲੀਓ, ਬੇਦ ਪਰਮਾਨ ਚਾਰ ਹੂ ਕੋ ਸਮ ਰਰ ਹੈਂ[3] । ਧੰਨ ਤੇਊ ਨਾਰਿ ਜੋ ਬੇਕਾਰ ਪਤਿ[4] ਕੋ ਨਿਹਾਰਿ, ਕੁੰਤੀ ਜਿਮ ਰੀਤਿ ਧਾਰਿ ਰਾਖੈਂ ਰਾਜ ਘਰ ਹੈਂ[5] ॥੧੩੯॥ ਐ ਪੈ ਹੰਸ ਸਿੰਘਨ ਕੀ ਅੰਸ ਭੂੰਸ ਭਈ[6], ਬਹੁ ਠੌਰ ਮੈ ਨਿਸੰਸ ਬੰਸ ਕਾਕ[7] ਬਕ[8] ਹੋ ਗਏ । ਯਾਂਹੀ ਤੈ ਸੁ ਸਿੰਘੀ ਰੀਤਿ ਮਾਂਹਿ ਤਿਨੈਂ ਨਾਂਹਿ ਪ੍ਰੀਤਿ, ਸ਼ਰਮ ਧਰਮ ਨੀਤਿ ਕੁਲਾਚਾਰ ਖੋ ਦਏ[9]। ਪਢਿ ਅੰਗ੍ਰੇਜ਼ੀ ਫਾਰਸੀ ਤੈ ਭਏ ਆਰਸੀ[10] ਹੈਂ, ਖਾਰਸੀ ਸਮਝਿ[11] ਸ਼ੁਭ ਕਾਮ ਸਭਿ ਧੋ ਦਏ। ਜਾਗੈਂ ਬਡੀ ਰਾਤ ਤੈ ਨ, ਗੁਰੁਬਾਨੀ ਗਾਤ ਹੈਂ ਨ, ਪਿੰਡੇ ਕਬੀ ਨ੍ਹਾਤ ਹੈਂ, ਨ ਥਿਰਿ ਧਯਾਨ ਕੋ ਕਏ[12] ॥੧੪੦॥ ਤਯਾਗੇ ਸਭਿ ਦਾਨ ਪੁੰਨ ਸੰਤ ਸੰਗ ਤੇ ਹੈਂ ਸੁੰਨ[13], ਕਥਾ ਕੀਰਤਨ, ਗੁਨ-ਦੈਵੀ ਹੂ ਨ ਚੁਨੇ ਹੈਂ[14] । ਫੂਲ ਨਾ ਵੈਰਾਗ ਥਾਯੋ ਫਲ ਗਯਾਨ ਕੂਰੋ ਪਾਯੋ, ਗੁਰੋਂ ਕੇ ਚਰਿਤ੍ਰ ਪਵਿੱਤ੍ਰ ਨ ਸੁਨੇ ਹੈਂ। ਸੀਖੇ ਦੁਨੀਆਵੀ ਕਾਰ ਦੌਲਤ ਖੱਟੀ ਅਪਾਰ, ਆਕਰੈਂ ਚਲਤ ਭਏ

---

[1]ਪਤੀ ਦੀ ਲੀਹ ਵਿਭਚਾਰ ਦੇ (ਰਸਤੇ) ਪੈ ਜਾਂਦੀਆਂ ਹਨ। [2]ਮੂਰਖ ਵਿਭਚਾਰਣ ਇਸਤ੍ਰੀਆਂ ਤਾਂ ਦਵਾਈਆਂ ਖਾ ਕੇ ਕੁੱਖ ਬੰਨ੍ਹਵਾ ਲੈਂਦੀਆਂ ਹਨ (ਜਿਸ ਕਰਕੇ ਬੱਚਾ ਪੈਦਾ ਨਾ ਹੋਵੇ) ਸਿਆਣੀਆਂ ਵਿਭਚਾਰਣ ਇਸਤ੍ਰੀਆਂ ਹਜ਼ਾਰਾਂ [ਫੰਧ] ਛਲ ਬਣਾਕੇ ਪੁੱਤਰ ਜੰਮਦੀਆਂ ਹਨ। [3][ਬੀਰਜ ਸੁਤ] ਆਪਣੇ ਪਤੀ ਦੇ ਬੀਰਜ ਚੋਂ ਪੈਦਾ ਹੋਇਆ ਪੁੱਤਰ [ਛੇਤ੍ਰ ਸੁਤ] ਕਿਸੇ ਦੂਸਰੇ ਆਦਮੀ ਦੇ ਬੀਰਜ ਤੋਂ ਆਪਣੀ ਇਸਤ੍ਰੀ ਚੋਂ ਜਾਣ ਬੁੱਝ ਕੇ ਪੈਦਾ ਕਰਵਾਇਆ ਪੁੱਤਰ, [ਗੋਪ ਕੀਓ] ਕਿਸੇ ਗੁਪਤ ਆਦਮੀ ਦੇ ਬੀਰਜ ਤੋਂ ਆਪਣੀ ਇਸਤ੍ਰੀ ਚੋਂ ਜੰਮਿਆਂ ਪੁੱਤਰ, [ਗੋਦ ਲੀਯੋ] ਕਿਸੇ ਹੋਰ ਦਾ ਪੁੱਤਰ ਜਿਸਨੂੰ ਆਪਣੀ ਗੋਦੀ ਪਾ ਕੇ ਆਪਣਾ ਪੁੱਤਰ ਬਣਾ ਲਿਆ ਹੋਵੇ, ਇਨ੍ਹਾਂ ਚਹੁੰਆਂ ਨੂੰ ਵੇਦ ਦਾ ਪ੍ਰਮਾਣ ਇਕੋ ਜਿਹਾ ਕਹਿੰਦਾ ਹੈ। [4]ਨਮਰਦ ਪਤੀ। [5]ਆਪਣਾ ਰਾਜ ਘਰ ਵਿੱਚ ਹੀ ਰਖ ਲੈਂਦੀਆਂ ਹਨ ਭਾਵ ਪਰ ਪੁਰਖਾਂ ਤੋਂ ਪੁੱਤਰ ਪੈਦਾ ਕਰਕੇ ਰਾਜ ਦਾ ਮਾਲਕ ਬਣਾ ਲੈਂਦੀਆਂ ਹਨ । [6]ਉਲਾਦ [ਭੂੰਸ] ਨਾਸ ਹੋ ਗਈ। [7]ਕਾਂ ਭਾਵ ਮਲੇਛ। [8]ਬਗਲੇ ਭਾਵ ਲਾਗੀ ਲੋਗ। [9]ਕੁਲ ਦੇ ਸ੍ਰੇਸ਼ਟ ਕਰਮ ਛੱਡ ਦਿੱਤੇ। [10]ਆਲਸੀ। [11]ਖੁਰਕ ਵਾਂਗ ਦੁਖਦਾਈ ਜਾਣ ਕੇ। [12]ਟਿਕ ਕੇ ਕਦੀ ਧਿਆਨ ਵੀ ਨਹੀਂ ਲਾਉਂਦੇ। [13]ਖਾਲੀ। [14]ਕਥਾ ਕੀਰਤਨ ਆਦਿ ਸ਼ੁਭ ਗੁਣਾਂ ਨੂੰ ਨਹੀਂ ਚੁਣਦੇ ਭਾਵ ਧਾਰਦੇ।

ਬਾਂਕੁਰੇ ਅਧੁਨੇ ਹੈਂ[1] । ਮਾਯਾ ਧਾਰੀ ਅੰਨ੍ਹਾ ਬੋਲਾ, ਸ਼ਬਦ ਨ ਸੁਨੈ ਝੋਲਾ
ਥਯੋ, ਰੌਲ ਹੂੰ ਘਚੋਲਾ ਗੁਰੂ ਭੀ ਯੌਂ ਧੁਨੇ ਹੈਂ[2] ॥੧੪੧॥ ਕੱਛ ਆਦਿਕੈਂ
ਪ੍ਰਤੱਛ ਰੀਤਿ ਭੀਤ ਛੋਰੀ ਅੱਛ, ਐਸ ਹੂੰ ਬਿਲੱਛ ਥਏ ਥੋਰੇ ਪੱਛਵਾਰੇ ਹੈਂ[3]।
ਐ ਪੈ ਇਤਫਾਕ ਪਾਕ[4] ਨਾਂਹਿ ਜਾਂ ਤੇ ਉਡੈ ਖਾਕ, ਵਿੱਦਵਾਨੋਂ ਕਾ ਤੋ ਵਾਕ
ਸੁਨ ਹੈਂ ਨ ਧਾਰੇ ਹੈਂ। ਚਾਹੀਏ ਥੀ ਉੱਨਤੀ ਕਰੈਨੀ ਸਿੰਘੀ ਰੀਤਿ ਹੂੰ ਕੀ,
ਏਕ ਮੇਕ ਹੋਇ ਭੇਦ ਭਾਵ ਖੋਇ ਸਾਰੇ ਹੈਂ। ਐਸੋ ਮੌਕਾ ਫੇਰ ਕਬਿ ਐਹੈ
ਪਛਤੈਹੈਂ ਪਾਛੈ, ਨਜਾਇ-ਕਾਰੀ ਦਯਾਲੂ ਆਛੇ ਸਰਕਾਰ ਭਾਰੇ ਹੈਂ॥੧੪੨॥
ਅਮਨ ਅਜ਼ਾਦੀ ਬੇਤਦਾਦੀ[5] ਤੇ ਅਵਾਦੀ[6] ਅਬਿ, ਸੁਖਦ ਬਿਹਾਦੀ ਦਾਇ
ਸਮਾਂ[7] ਪ੍ਰਭ ਆਨੋ ਹੈ। ਏ ਜੂ ਪੰਥ ਖਾਲਸਾ ਬਿਸਾਲਸਾ[8] ਅਰਜ਼ ਮੇਰੀ,
ਸੁਨ ਕੈ ਖਯਾਲਸਾ ਧਰੀਜੈ ਜਰਾ ਕਾਨੋ ਹੈ[9] । ਛੋਰ ਪਰਮਾਦ ਬਾਦ ਤੇ
ਬਿਵਾਦ ਸ਼ਰ੍ਹਾ ਕੇਰ, ਮਰਯਾਦ ਪਹਿਲ ਸਹਿਲ ਮਨ ਠਾਨੋ ਹੈ[10] । ਗਰਜ਼ੀ
ਹ੍ਵੈ[11] ਅਰਜ਼ੀ ਗੁਜ਼ਾਰੀ ਮੈਂ ਫਰਜ਼ ਲਖਿ[12], ਮਰਜ਼ੀ ਤਿਹਾਰੀ ਆਗੇ ਮਾਨੋ
ਨਾਂਹਿ ਮਾਨੋ ਹੈ ॥੧੪੩॥ ਰੀਤਿ ਸਰਦਾਰਨ ਕੀ ਭੂਰ ਧਨ-ਵਾਰਨ ਕੀ[13],
ਔਰ ਸਿੰਘ ਸਾਰਨ[14] ਉਚਾਰਨ ਜਯੋਂ ਕੀਨ ਹੈ । ਪੰਥ ਕੇ ਜੋ ਕਾਰਵਾਰੀ[15]

---

[1] [ਅਧੁਨੇ] ਨਵੇਂ ਨਮੂਨੇ ਦੇ [ਬਾਂਕਰੇ] ਸੁੰਦਰ ਬਣ ਕੇ ਆਕੜ ਨਾਲ ਚਲਦੇ ਹਨ । [2] (ਮਾਇਆ ਦੇ) ਝੋਲੇ (ਕਾਂਬੇ) ਦਾ ਰੋਗ ਹੋ ਗਿਆ ਹੈ, ਇਸ ਕਰਕੇ ਸ਼ਬਦ ਨਹੀਂ ਸੁਣਦਾ, ਸਗੋਂ ਰੌਲਾ ਪਾ ਕੇ ਪ੍ਰਸੰਗ ਨੂੰ [ਘਚੋਲਾ] ਗੰਧਲਾ ਕਰ ਦੇਂਦਾ ਹੈ, ਸਤਿਗੁਰੂ ਜੀ ਵੀ ਇਉਂ ਕਹਿੰਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੩੧੩ ਪਰ ਇਹ ਦੋ ਤੁਕਾਂ ਐਉਂ ਹਨ:–
ਮਾਇਆ ਧਾਰੀ ਅਤਿ ਅੰਨ੍ਹਾ ਬੋਲਾ ॥ ਸਬਦੁ ਨ ਸੁਣਈ ਬਹੁ ਰੋਲ ਘਚੋਲਾ॥(ਗਉ:ਦੀ ਵਾਰ)

[3] ਕੱਛ ਆਦਿ ਕਕਾਰਾਂ ਦੇ ਪਹਿਨਣ ਦੀ ਪ੍ਰਤੱਖ [ਅੱਛ] ਚੰਗੀ ਰੀਤੀ ਸਣੇ ਧਰਮ ਦੇ [ਭੀਤ] ਭੈ ਦੇ ਛੱਡ ਦਿੱਤੀ, ਇਸ ਤਰ੍ਹਾਂ ਦੇ ਲੋਕ [ਬਿਲੱਛ] ਬਹੁਤੇ ਹੋ ਗਏ ਤੇ ਸਿੱਖੀ ਦੇ ਪੱਖ ਵਾਲੇ ਥੋੜੇ ਰਹਿ ਗਏ ਹਨ। [4] ਪਵਿੱਤ੍ਰ ਏਕਾ। [5] ਅਣਗਿਣਤ। [6] ਵਸੋਂ। [7] ਬਹੁਤਾ ਸੁਖ ਦੇਣ ਵਾਂਗ ਸਮਾਂ। [8] ਬਹੁਤੀ। [9] ਜਰਾ ਕੰਨਾਂ ਵਿੱਚ ਸੁਣ ਕੇ ਖਿਆਲ ਨਾਲ ਧਾਰਨ ਕਰੋ। [10] [ਪਰਮਾਦ] ਲਾ-ਪ੍ਰਵਾਹੀ ਤੇ ਸ਼ਰ੍ਹਾ ਦਾ ਝਗੜਾ ਤੇ ਚਰਚਾ ਛੱਡ ਕੇ (ਸਿੱਖੀ ਦੀ) ਪਹਿਲੀ ਮਰਯਾਦਾ ਸੌਖੀ ਹੀ ਮਨ ਵਿੱਚ ਧਾਰੋ। [11] ਲੋੜਵੰਦ ਹੋ ਕੇ। [12] ਜਾਣ ਕੇ। [13] ਬਹੁਤੇ ਧਨੀਆਂ ਦੀ। [14] ਸਾਰਿਆਂ ਸਿੰਘਾਂ ਦੀ। [15] ਕੰਮ ਚਲਾਉਣ ਵਾਲੇ।

ਅਰਜ਼ੈਂ ਗੁਜ਼ਾਰੀ[1], ਥਾਪੇ ਮੁਖੀ ਏਹੈਂ ਭਾਰੀ ਔ ਪੁਜਾਰੀ ਚਾਰੀ ਪੀਨ ਹੈਂ[2]। ਤੈਸੋ ਅਬਿ ਤਿਨ ਕੀ ਕਥੈਹੋਂ ਜਰਾ ਕੂਰ ਨੈਹੋਂ, ਪਿਛਲੇ ਤੈ ਅਬਿ ਕੇ ਜਯੋਂ ਭਏ ਲਿਹੁ ਚੀਨ ਹੈਂ। ਪਹਿਲੇ ਤੋ ਸਿੰਘ ਪੂਜਾ ਲੇਵਤੇ ਨ ਏਕ ਕੂਜਾ[3], ਗੁਰੂ ਕਾ ਬਚਨ ਹੂਜਾ ਮਾਨ ਦ੍ਰਿਢ ਲੀਨ ਹੈਂ[4] ॥੧੪੪॥ ਦੌਲਤ ਜਬੈ ਬਿਹੱਦ ਡਾਰੀ ਗੁਰੁ ਨਦੀ ਮੱਧ, ਮਾਤ ਜੀ ਕਹਯੋ ਥਾ ਤੱਦ ਗੁਰੂ ਪ੍ਰਤਿ ਐਸ ਹੀ । ਬਿਰਥਾ ਕਾਹੇ ਸੁਟੈਹੋ ਸਿੱਖਨ ਕੋ ਕਯੋਂ ਨ ਦੈਹੋ, ਅਧਿਕ ਲਰੈਹੋ ਤੋ ਰਖੈਹੋ ਘਰ ਮੈਂ ਸਹੀ[5]। ਬੋਲੇ ਗੁਰੂ ਤਬਿ ਐਸੇ ਮੈਹੂੰ ਪੂਤ ਤੇਰੋ ਜੈਸੇ, ਬਿਸੁ ਨਾਹਿੰ ਦੈ ਸਕੈਸੈਂ[6] ਮੈਂ ਨ ਦੈਹੁੰ ਤੈਸ ਹੀ। ਕਹਿਰ ਜ਼ਹਿਰ ਪੂਜਾ ਆਹਿ ਮਿਸਰੀ ਕਾ ਕੂਜਾ[7], ਪੰਥ ਮਮ ਪੂਤ ਦੂਜਾ ਔ ਸਪੂਤ ਹੈ ਸਹੀ॥੧੪੫॥ ਪੀਰਨ ਫਕੀਰਨ ਦਿਜਨ ਕਾ ਹੈ ਕਾਮ ਏਹ, ਪੰਥ ਮਮ ਛੱਤ੍ਰੀ ਬਰਣ ਸਿੰਘ ਸਾਰੇ ਹੈਂ। ਏਹੁ ਪੂਜਾ ਖੈਹੈਂ ਜਬਿ ਤੇਜ ਇਨ ਜੈਹੈ ਤਬਿ, ਤਾਂ ਤੇ ਮੈਂ ਨ ਦੈਹੋਂ ਅਬਿ ਮਤਿ ਬਿਧੀ ਧਾਰੇ ਹੈਂ[8]। ਭਸਮ ਕਰੰਤ ਅੱਗ ਤੇਜ ਜਯੋਂ ਅਹੂਤੀ ਜੱਗ, ਪੂਜਾ ਤਯੋਂ ਪਚੈ ਹੈਂ ਤੱਗ ਜਪੀ ਤਪੀ ਭਾਰੇ ਹੈਂ[9]।ਹੁਕਮ ਗੁਰੂ ਕਾ ਯਾਹੀ ਦ੍ਰਿਢ ਧਾਰ ਰਾਖਯੋ ਥਾਹੀ[10] ਪੂਜਾ ਕਬਿ ਹੀ ਨ ਚਾਹੀ ਸਿੰਘਨ ਪਿਛਾਰੇ ਹੈਂ[11] ॥੧੪੬॥ ਸੇਵਾ ਗੁਰੁਦ੍ਵਾਰ ਕੀ ਕਮਾਤੇ ਨੌਕਰੀ ਲਹਾਤੇ, ਪੂਜਾ ਪਹੁੰਚਾਤੇ ਮਾਤ ਸੁੰਦ੍ਰੀ ਪੈ ਸਾਵਤੇ[12]। ਸੰਮਤ ਅੱਠਾਰਾਂ ਸਦ ਸਾਤ ਲੌ ਰਹਾਈ ਮਾਈ[13], ਪਾਛੇ ਤਾਂਹਿ ਸੋਢੀ ਤੈ ਉਦਾਸੀ ਰਹੇ ਖਾਵਤੇ । ਫੇਰ ਜਬਿ ਭਏ ਰਾਜ ਸਿੰਘਨ ਕੇ ਥੇ

[1]ਮੇਵੜੇ। [2][ਪੀਨ] ਬਹੁਤੇ [ਚਾਰੀ] ਚੰਗੇ ਪੁਜਾਰੀ ਹਨ। [3]ਮਿਸ਼ਰੀ ਦੀ ਇਕ ਠੂਠੀ। [4](ਪੂਜਾ ਨਾ ਖਾਣ ਦਾ) ਗੁਰਾਂ ਦਾ ਬਚਨ [ਹੂਜਾ] ਹੋਇਆ ੱਕੀ ਤਰ੍ਹਾਂ ਮੰਨ ਲਿਆ ਹੈ । [5]ਜੇ ਸਿੰਘਾਂ ਨੂੰ ਬਹੁਤਾ ਲੜਾਉਣਾ ਹੈ ਤਾਂ (ਮਾਇਆ ਨੂੰ) ਠੀਕ ਤਰ੍ਹਾਂ ਘਰ ਵਿੱਚ ਰੱਖੋ । [6]ਤੂੰ ਜ਼ਹਿਰ ਨਹੀਂ ਦੇ ਸਕਦੀ। [7]ਪੂਜਾ ਦਾ ਇਕ ਮਿਸ਼ਰੀ ਦਾ ਕੂਜ਼ਾ ਵੀ ਦੁਖਦਾਈ ਜ਼ਹਿਰ ਹੈ। [8]ਆਪਣੀ ਬੁੱਧੀ ਵਿੱਚ ਇਹ ਰੀਤੀ ਧਾਰੀ ਹੈ। [9]ਜਿਵੇਂ ਅੱਗ ਦਾ ਤੇਜ ਜੱਗ ਦੀ ਅਹੂਤੀ ਨੂੰ ਭਸਮ ਕਰਦਾ ਹੈ ਤਿਵੇਂ [ਤੱਗ] ਤੱਤ ਦੇ ਗਿਆਨੀ ਤੇ ਵੱਡੇ ਜਪੀ ਤਪੀ ਪੂਜਾ ਨੂੰ ਹਜ਼ਮ ਕਰਦੇ ਹਨ। [10]ਪੱਕਾ ਕਰ ਰਖਿਆ ਸੀ। [11]ਪਿਛਲੇ ਸਿੰਘਾਂ ਨੇ। [12]ਤਨਖਾਹ ਲੈ ਲੈਂਦੇ (ਤੇ ਬਾਕੀ ਦੀ) ਸਾਬਤ (ਸਾਰੀ ਦੀ ਸਾਰੀ) ਪੂਜਾ ਮਾਤਾ ਸੁੰਦਰੀ ਪਾਸ ਪੁਜਾ ਦੇਂਦੇ ਸਨ। [13]ਸੰਮਤ ੧੮੦੭ ਬਿ: ਤੱਕ ਮਾਤਾ ਸੁੰਦਰੀ ਜੀ ਰਹੇ।

ਦਰਾਜ[1], ਸਿੰਘਨ ਸੰਭਾਰੇ ਤਬਿ ਗੁਰੁਦ੍ਵਾਰੇ ਭਾਵਤੇ[2]। ਐ ਪੈ ਜਪੀ ਤਪੀ ਭਾਰੀ ਭੇ ਪੁਜਾਰੀ ਸੋ ਉਦਾਰੀ[3], ਆਵਤੀ ਜੋ ਪੂਜਾ ਸਾਰੀ ਲੰਗਰ ਮੈਂ ਲਾਵਤੇ ॥੧੪੭॥ ਗੁਰੁ ਬਾਣੀ ਪਢਤੇ ਪਢਾਤੇ ਔ ਕਮਾਤੇ ਤੈਸ, ਜਤੀ ਸਤੀ ਭਗਤ ਬਿਹੰਗਮ[4] ਰਹਾਵਤੇ। ਕਾਹੂ ਸੋਂ ਨ ਰਾਗ ਰੋਖ[5] ਚਾਹਿਤੇ ਕੇਵਲ ਮੋਖ, ਜਥਾ ਲਾਭ ਤਥਾ ਤੋਖ[6] ਸੁਕ੍ਰਿਤ[7] ਕਮਾਵਤੇ। ਕਟਿ[8] ਕੱਛ ਗਰ ਜਾਮੇ ਕੁੜਤੀ ਸ-ਤਨੀ ਭਾਮੇ[9], ਦਸਤਾਰੇ ਸੇਤ ਸਾਮੇ[10] ਆਯੁਧ ਸਜਾਵਤੇ। ਦਾਵਾ[11] ਨਾ ਰਖਾਵਤੇ ਨ ਝਗਰੇ ਮਚਾਵਤੇ, ਨ ਗਹਿਲੇ[12] ਰਹਾਵਤੇ ਸੁ ਟਹਿਲੇ ਕਮਾਵਤੇ ॥੧੪੮॥ ਕਾਹੂੰ ਕੋ ਨ ਫੂਲ ਦੇ ਕੈ ਮਾਂਗਤੇ ਥੇ ਕਿਛੂ ਜੈ ਕੈ, ਬਲਿਕੈ ਅੱਗੂ ਕੈ ਕੈ ਹਾਥ ਭੀ ਨ ਲੇਵਤੇ। ਕੀਰਤਨ ਕਥਾ ਸਤਿਸੰਗ ਕੇ ਥੇ ਮੀਨ ਪੀਨ[13] ਦੀਨਤਾ ਅਧੀਨਤਾ ਗ੍ਰਹਿਸਤ ਕਰੇਵਤੇ[14]। ਯਾਂਹੀ ਤੈ ਜੋ ਤਿਨ ਹੂੰ ਤੈ ਸੁਧਾ[15] ਛਕਤੈ ਥੇ ਸਿੰਘ, ਸੋਈ ਗੁਨ ਉਨ ਹੂੰ ਮੈਂ ਆਵਤੇ ਅਭੇਵਤੇ[16]। ਐਸੀ ਐਸੀ ਭਾਂਤਿ ਪਾਛੇ ਥੇ ਪੁਜਾਰੀ ਸਿੰਘ ਆਛੇ, ਬੈਠਤੇ ਸਭਾ ਮੈਂ ਕਾਛੇ[17] ਸਾਛੇ ਸਮ ਦੇਵਤੇ[18] ॥੧੪੯॥ ਐਸੇ ਹੀ ਅਨੇਕ ਸਦ ਗੁਨੋਂ ਯੁਤ ਸਬਿਬੇਕ[19], ਸਿੱਖ ਸਾਧੂ ਹੋਤੇ ਨੇਕ ਤਜਾਗੀ ਸਭਿ ਰਹਿਤੇ। ਤਿਨ ਹੂ ਕੀ ਸੇਵਾ ਸ-ਤਿਸੰਗ ਕਰਿ ਕੈ ਅਛੇਵਾ[20], ਚਾਰ ਫਲ ਮੇਵਾ ਥੇ ਗਰੇਹੀ ਏਵਾ ਲਹਿਤੇ[21]। ਤਾਂ ਤੇ ਪੰਥ ਕਾ ਪ੍ਰਤਾਪ ਬਢਤੋ ਗਯੋ ਅਮਾਪ[22], ਦਿਨ ਦਿਨ ਜਿਮ ਤਾਪ ਮਕਰ ਬਿਤਹਿ ਤੇ[23]। ਲੱਖਨ ਬਖਾਨੇ ਏਹੁ ਹੈਂ ਪੁਰਾਨੇ ਸਿੰਘਨ ਕੇ, ਸੁਨੋ ਅਬਿ ਕੇ ਜ਼ਮਾਨੇ ਕੇਰ ਅਬਿ ਕਹਿਤੇ ॥੧੫੦॥ ਅਬਿ ਜੇ ਪੁਜਾਰੀ ਗੁਰੁਦ੍ਵਾਰੀ ਹੈਂ

---

[1]ਵੱਡੇ। [2]ਸ਼ਰਧਾ ਨਾਲ। [3]ਸ੍ਰੇਸ਼ਟ। [4]ਤ੍ਰਿਆਗੀ। [5]ਮੋਹ ਤੇ ਵੈਰ। [6]ਜੋ ਮਿਲਦਾ ਉਸੇ 'ਚ ਪ੍ਰਸੰਨ ਰਹਿੰਦੇ ਸਨ। [7]ਪੁੰਨ। [8]ਲੱਕ ਵਿੱਚ। [9]ਚੋਲੇ ਤੇ ਕੁੜਤੀਆਂ ਤਣੀਆਂ ਸਹਿਤ [ਭਾਮੇ] ਸੁੰਦਰ। [10]ਚਿੱਟੇ ਤੇ ਇਕੋ ਜੇਹੇ ਦਸਤਾਰੇ। [11]ਅਪਣੱਤ। (ਅ) ਕਬਜ਼ਾ। [12]ਲਾ-ਪ੍ਰਵਾਹ। [13]ਤਕੜੇ ਮੱਛ। [14]ਗਰੀਬੀ ਤੇ ਨਿੰਮ੍ਰਤਾ ਸਹਿਤ ਗ੍ਰਹਿਸਤ 'ਚ ਰਹਿੰਦੇ ਸਨ। [15]ਅੰਮ੍ਰਿਤ। [16]ਲਗਾਤਾਰ। [17]ਸਜ ਕੇ। [18]ਦੇਵਤਿਆਂ ਵਾਂਗ ਦਿਸਦੇ ਹਨ। [19]ਚੰਗੇ ਗੁਣਾਂ ਸਹਿਤ ਤੇ ਵਿਚਾਰ ਸਹਿਤ। [20]ਅੱਛੀ ਤਰ੍ਹਾਂ। [21]ਇਸ ਤਰ੍ਹਾਂ ਗ੍ਰਹਿਸਤੀ ਲੈਂਦੇ ਸਨ। [22]ਬਹੁਤਾ। [23]ਜਿਵੇਂ ਮਾਘ ਦੇ ਮਹੀਨੇ ਦੇ ਬਤੀਤ ਹੋਣ ਤੋਂ ਤਪਸ਼ ਦਿਨ-ਬਦਿਨ ਵਧਦੀ ਹੈ।

ਅਪਾਰੀ, ਤਿਨੈ ਪਜਾਰੀ ਜ਼ਰ ਜੋਰੂ ਜ਼ਿਮੀ[1] ਭਗਤੀ ਦੁਪਜਾਰੀ ਹੈਂ[2]। ਥਏ ਹੈਂ ਸੰਜੋਗੀ ਭੋਗੀ[3] ਸਬਰ[4] ਬਿਹੀਨ ਸੋਗੀ, ਟੱਬਰੋਂ ਕੇ ਹੇਤ ਹੰਢੈਂ ਗੱਬਰੋਂ ਕੇ ਦ੍ਵਾਰੀ ਹੈਂ[5]। ਪੂਜਾ ਜੇਤੀ ਐਹੈ ਦਾਨ ਏਕ ਦਾਮ[6] ਹੂੰ ਨ ਦੇਹੈਂ, ਬਿਸ਼ਿਓਂ ਕੁਟੰਬ ਹੇਤ ਖਰਚੈਹੈਂ ਸਾਰੀ ਹੈਂ। ਭਏ ਦੁਨੀਦਾਰ ਭਾਰੀ ਔਰ ਲੋਗੋਂ ਸੇ[7] ਸੰਸਾਰੀ, ਸ਼ਰ੍ਹਾ ਚਿੰਨ੍ਹ ਹੀਂ ਕੇ ਧਾਰੀ ਅਬਿ ਕੇ ਪੁਜਾਰੀ ਹੈਂ ॥੧੫੧॥ ਅਭ੍ਯਾਗਤ[8] ਆਇ ਭੁੱਖਾ ਜੋ ਚਹਾਇ ਰੋਟੀ ਸੁੱਖਾ, ਬੋਲ ਕੈ ਕਰੁੱਖਾ[9] ਤਾਂਹਿ ਸੁੱਕਾ ਹੀ ਨਿਕਾਰੇ ਹੈਂ। ਆਪ ਮਾਂਹਿ ਝਗੜੇ ਬਿਖਾਦ[10] ਰਾਖ ਹੈਂ ਫਸਾਦ, ਬਾਦ ਤੈ ਬਿਵਾਦ[11] ਮਾਂਹਿ ਉਭੈ ਸ੍ਵਾਦ[12] ਹਾਰੇ ਹੈਂ। ਸਿੰਧੁ ਖਾਰੇ ਭਾਰੇ ਮੈਂ ਪੁਜਾਰੇ ਬਹੇ ਜਾਤ[13] ਭਾਰੇ, ਆਪ ਹੀ ਜੋ ਹਾਰੇ ਕਿਮ ਦੂਤੀ ਕੋ ਉਬਾਰੇ ਹੈਂ[14]। ਹੀਨ ਪਰਨਾਰੇ ਛੱਤੈਂ ਮੇਂਹ ਬਾਰਿ ਜੈਸੇ ਹੱਤੈਂ, ਬਿਨ ਜਪ ਦਾਨ ਤੱਤੈਂ ਪੂਜਾ ਮੱਤੈਂ ਗਾਰੇ ਹੈਂ[15] ॥੧੫੨॥ ਥਾਪੀ ਹੈ[16] ਦੁਕਾਨਦਾਰੀ ਜਾਪੀ ਹੈ ਮਰੂਸੀ ਕਿਆਰੀ[17], ਜੈਸ ਤੈਸ ਪੈਦਾਵਾਰੀ ਕਰਨੀ ਬਿਚਾਰੀ ਹੈ। ਪੂਜਾ ਧਾਨ ਦਾਨ ਲੈਹੈਂ ਅਨ-ਅਧਕਾਰੀ ਥੈਹੈਂ, ਭੱਖਾ ਭੱਖ ਨਾ ਲਖੈ ਹੈਂ ਵਿਪਰੀਤ ਧਾਰੀ ਹੈ[18]। ਜਾਤਰੂ ਜੋ ਐਹੈਂ ਤਾਂ ਕੇ ਪਾਛੇ ਆਤਰੂ ਹ੍ਵੈ[19] ਪੈਹੈਂ, ਧੇਲਾ ਪੈਸਾ ਚੈਹੈਂ ਸੂਧਾ ਤਾਂਹਿ ਕੀ ਉਖਾਰੀ ਹੈ। ਐਸੇ ਤੋ ਅਪਾਰੇ ਹੈਂ ਪੁਜਾਰੇ ਜੈਸ ਮੈਂ ਉਚਾਰੇ, ਐ ਪੈ ਜਪ ਤਪ ਵਾਰੇ ਭਾਰੀ ਭੀ ਮਝਾਰੀ ਹੈਂ[20] ॥੧੫੩॥ ਕਾਰਨੋਂ ਕੇ ਗੁਨ ਜੈਸੇ ਕਾਰਜੋਂ ਮੈਂ ਜੈਹੈਂ, ਤੈਸੇ ਗੁਨ ਗੁਰੂ ਮੈਂ ਸੇ ਐਹੈਂ ਸਿਖ ਮੈਂ ਬਬੇਰੀਏ।

---

[1]ਧਨ ਤੇ ਇਸਤ੍ਰੀ ਤੇ ਜ਼ਮੀਨ। [2]ਭਗਤੀ ਨਾਲ ਪਿਆਰ ਨਹੀਂ। [3]ਭੋਗਾਂ ਨੂੰ ਭੋਗਣ ਵਾਲੇ। [4]ਸੰਤੋਖ। [5]ਹੰਕਾਰੀ ਧਨੀਆਂ ਦੇ ਬੂਹਿਆਂ ਤੇ ਫਿਰਦੇ ਹਨ। [6]ਦਮੜੀ। [7]ਵਰਗੇ। [8]ਬਿਰੱਕਤ, ਤਿਆਗੀ! [9]ਬਹੁਤਾ ਕਠੋਰ। [10]ਰੌਲਾ। [11]ਖੰਡਨ ਤੇ ਮੰਡਨ। [12]ਦੋਵੇਂ ਸੁਆਦ ਭਜਨ ਤੇ ਭੋਗਾਂ ਦੇ। [13]ਬਹੁਤ ਰੁੜ੍ਹਦੇ ਜਾਂਦੇ ਹਨ। [14]ਬਚਾ ਸਕਦੇ ਹਨ। [15]ਬਿਨਾ ਪ੍ਰਨਾਲੇ ਤੋਂ ਜਿਵੇਂ ਛੱਤ ਨੂੰ ਮੀਂਹ ਦਾ ਪਾਣੀ ਨਾਸ ਕਰ ਦੇਂਦਾ ਹੈ, ਤਿਵੇਂ ਜਪ ਤੇ ਦਾਨ ਤੋਂ ਬਿਨਾਂ ਪੂਜਾ ਬੁੱਧੀ ਨੂੰ ਗਾਲ ਦੇਂਦੀ ਹੈ। [16]ਬਣਾ ਲਈ ਹੈ। [17]ਆਪਣੀ ਮਾਲਕੀ ਦਾ ਖੇਤ ਜਾਣਿਆਂ ਹੈ। [18]ਪੂਜਾ ਦੇ ਅੰਨ(ਧਨ)ਦਾ ਦਾਨ ਲੈਂਦੇ ਹਨ, ਬਿਨਾਂ ਹੱਕ ਤੋਂ ਹੋ ਕੇ, ਖਾਣ ਯੋਗ ਤੇ ਨਾ ਖਾਣ ਯੋਗ ਨਹੀਂ ਜਾਣਦੇ, (ਐਸੀ) ਉਲਟ ਰੀਤੀ ਧਾਰੀ ਹੈ। [19]ਵਿਆਕੁਲ ਹੋ ਕੇ। [20]ਇਨ੍ਹਾਂ ਦੇ ਵਿੱਚ ਹੀ ਹਨ।

ਗੁਰੂ ਕੀਜੇ ਜਾਨ[1] ਪਾਨ[2] ਪੀਜੈ ਛਾਨਿ[3] ਲੋਗ ਕੈਹੈਂ,ਤਾਂ ਤੇ ਜਤੀ ਸਤੀ ਤਪੀ ਸਿੰਘ ਜਹਿਂ ਹੇਰੀਏ[4]।ਤਖਤ ਗੁਰੁਦ੍ਵਾਰ ਵੈਹੈਂ ਸ੍ਰੀਗੁਰੁ ਗ੍ਰੰਥ ਜੈਹੈਂ[5] ਸੁਧਾ ਛਕ ਲੀਜੈ ਤੈਹੈਂ ਤਾਂ ਤੇ ਬਿਨੁ ਦੇਰੀਏ। ਨਾ ਤੋ ਪੀਛੇ ਕਹੇ ਗੁਨਵਾਰਯੋਂ[6] ਪੁਜਾਰਯੋਂ ਕੇ, ਨੌਕਰ ਛਕੈ ਹੈਂ ਸੁਧਾ ਤਖਤੋਂ ਪੈ ਹੇਰੀਏ॥੧੫੪॥ ਜਪੀ ਤਪੀ ਲਾਯਕ ਪੁਜਾਰੀ ਜੇ ਰਹੈਂ ਹੈਂ ਤੈਹੈਂ, ਬੈਹੈਂ ਸੋ ਪਿਛਾਰੀ ਆਗੇ ਹ੍ਵੈ ਚਲਾਕ ਭਾਰੇ ਹੈਂ। ਸੁਧਾ ਸੋ ਬਨੈ ਹੈਂ ਜੋ ਛਕੈ ਹੈਂ ਤਿਨੋ ਤੈਹੈਂ ਜਯਾਦੇ ਲੈਹੈਂ, ਜੇਊ ਤੇਊ ਭੀ ਤੋ ਸਸਤ ਨਿਹਾਰੇ ਹੈਂ[7]। ਸਿੱਖ ਕੈਹੈਂ ਸੁਧਾ ਲੀਓ ਗੁਰੂ ਕੈਹੈਂ ਦੇਲਾ ਥੀਓ, ਬਿਰਧੈਂ ਬਿਵਾਹ ਜਯੋਂ ਕੁਮਾਰ ਪਾਤ੍ਰ ਟਾਰੇ ਹੈਂ[8]। ਗੁਰੂ ਲੋਭੀ, ਲਾਲਚੀ ਹੈਂ ਚੇਲੇ, ਦੋਵੇਂ ਦਾਉ ਖੇਲੇਂ, ਬਿਧੀ ਸ਼ਰਧਾ ਬਿਹੀਨ ਦੇਨ ਲੈਨ ਵਾਰੇ ਹੈਂ॥ ੧੫੫॥ ਜੈਸੇ ਤੈ ਸੁਧਾ ਛਕੈ ਹੈਂ ਤੈਸੇ ਗੁਨ ਉਦੇ ਥੈਹੈਂ[9], ਕਯੋਂ ਨ ਸਿੰਘੀ ਝਲਕੈਹੈ[10] ਜੈਸੀ ਪਾਛੇ ਹੈ ਕਹੀ। ਐਸੇ ਹੀ ਕੜਾਹ ਪਰਸ਼ਾਦ ਮਰਯਾਦ ਬਿਨ, ਬਨਵੈਹੈਂ ਲੋਗ ਭੋਗ ਗੁਰੈਂ ਲਗ ਹੈ ਨਹੀਂ। ਕਾਹੇ ਤੈ[11] ਬਿਧੀ ਬਿਨਾਹੈ[12] ਪਰਸ਼ਾਦ ਜੋਊ ਥਾਹੈ[13] ਵਾਹਿ ਕੌਡਾ ਰਾਖਸ ਤੈ ਮਾਖਾ ਦੈਤ ਹੂੰ ਲਹੀ[14]। ਹੁਕਮ ਗੁਰੂ ਕਾ ਏਹੋ ਪੋਥੀਆਂ ਮੈਂ ਦੇਖ ਲੇਹੋ, ਬਿਧੀ ਭੀ ਲਿਖੀ ਹੈ ਜੇਹੋ[15] ਵੋਹ ਕਹਿਹੌਂ ਸਹੀ[16] ॥੧੫੬॥ ਤੀਨੋ ਭਾਗ ਸਮ ਲੀਜੈ[17] ਚੌਂਕਾ ਭੀ ਇਕੰਤ ਦੀਜੈ[18],ਭਾਂਡੇ ਜਲ ਲਕਰੀ ਲੌ ਸੁੱਧ ਪੇਖ ਲੇ ਵਰੈ[19]। ਇਸ਼ਨਾਨ

---

[1]ਪਰਖ ਕੇ। [2]ਪਾਣੀ। [3]ਪੁਣ ਕੇ। [4]ਦੇਖੀਏ। [5]ਤਖ਼ਤ ਤੇ ਗੁਰਦੁਆਰੇ ਉਥੇ ਹੀ ਹਨ ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਹਨ। [6]ਗੁਣਾਂ ਵਾਲਿਆਂ। [7]ਉਹ(ਚਲਾਕ ਪੁਜਾਰੀ)ਅੰਮ੍ਰਿਤ ਤਿਆਰ ਕਰਦੇ ਹਨ, ਜਿਹੜੇ ਅੰਮ੍ਰਿਤ ਛਕਦੇ ਹਨ, ਉਨ੍ਹਾਂ ਤੋਂ (ਮਾਇਆ) ਜ਼ਿਆਦਾ ਲ ਲੈਂਦੇ ਹਨ, [ਜੇਊ] ਜਿਹੜੇ (ਛਕਾਉਣ ਵਾਲੇ ਪੁਜਾਰੀ ਹਨ) ਤੇ [ਤੇਊ] ਉਹ ਛਕਣ ਵਾਲੇ (ਦੋਨੋਂ ਆਪੋ ਆਪਣੀ ਥਾਂ) ਸਸਤਾ (ਸੌਦਾ) ਵੇਖਦੇ ਹਨ। [8]ਬੁੱਢੇ ਦਾ ਵਿਆਹ ਜਿਵੇਂ ਕੁਆਰੇ-ਪਨ ਨੂੰ ਦੂਰ ਕਰ ਦੇਂਦਾ ਹੈ। [9]ਪੈਦਾ ਹੁੰਦੇ ਹਨ। [10]ਚਮਕੇ। [11]ਕਿਉਂਕਿ। [12]ਬਿਨਾ। [13](ਤਿਆਰ) ਹੁੰਦਾ ਹੈ। [14]ਕੌਡਾ ਰਾਖਸ਼ ਤੇ ਮਾਖਾ ਦੈਂਤ ਛਕ ਜਾਂਦੇ ਹਨ। [15]ਜਿਹੜੀ। [16]ਓਹ ਠੀਕ ਕਹਿੰਦਾ ਹਾਂ। [17]ਤਿੰਨੇ ਹਿੱਸੇ (ਆਟਾ,ਖੰਡ,ਘਿਉ) ਇਕੋ ਜੇਹੇ ਲੈ ਲਵੋ। [18]ਵਖਰਾ ਦਿਉ। [19]ਸ੍ਰੇਸ਼ਟ ਤੇ ਪਵਿੱਤ੍ਰ ਵੇਖ ਲਵੇ।

ਕਰਿ ਨਰ ਬਸਨ ਮਲੀਨ ਹਰ[1], ਜਪੁ ਜਾਪ ਜਪਿ ਤਰ ਪਟ ਮੂੰਹ ਪੈ ਧਰੈ[2]। ਪ੍ਰੇਮ ਅਹਿਲਾਦ[3] ਮਰਯਾਦ ਯੁਤ ਪਰਸ਼ਾਦ ਤਯਾਰ ਕਰੈ ਜਬਿ ਲੌ, ਨ ਬੋਲੈ ਤਬਿ ਲੌ ਖਰੈ[4]। ਸ਼ਰਧਾ ਸ-ਭਗਤੀ[5] ਲਗਾਵੈ ਭੋਗ ਗ੍ਰੰਥ-ਗੁਰੈਂ[6] ਸਮ ਭਾਗ ਬਰਤਾਵੈ ਪਰਮਾਨ ਸੋਂ ਪਰੈ[7]॥੧੫੭॥ਪੂਰਨ ਸ-ਬਿਧੀ ਸੁਧਾਸਰ ਮੈਂ ਬਿਬੇਕ ਕੇਰੋ[8], ਪਰਸ਼ਾਦ ਏਕ ਅਵਤਾਰ ਸਿੰਘ ਕਰਿ ਹੈ। ਪਾਵਨ ਪ੍ਰਸ਼ਾਦ ਵੈ ਹੈ, ਉਕਤ[9] ਬਿਧੀ ਜੋ ਥੈਹੈ, ਭੋਗ ਗੁਰੂ ਕੋ ਲਗੈ ਹੈ, ਲੋਗ ਜੋਗ ਰਰ ਹੈਂ[10]। ਸਿੱਖ ਪਾਇ ਚਾਰ ਫਲ ਪਰਤਾਪ ਥਾਇ ਭਲ, ਬਿਨਾ ਬਿਧੀ ਕੇਲ ਥਲ ਥਾਇ ਜੋ ਅਪਰ ਹੈ[11]। ਤੱਕੜੀ ਚੜ੍ਹਾਇ ਦੈ ਹੈਂ ਸੀਰਨੀ ਬਜ਼ਾਰੂ ਵੈ ਹੈ[12], ਮਾਖਾ ਔਰ ਕੌਡਾ ਲੈ ਹੈਂ ਗੁਰੂ ਜੀ ਉਚਰ ਹੈਂ ॥੧੫੮॥ ਜੈਸੇ ਬਿਧੀ ਕਹੀ ਪਾਛੇ ਪਰਸ਼ਾਦ ਕੇਰੀ ਆਛੇ, ਚਾਹੀਅਤ ਤੈਸ ਕਾਛੇ ਸੁਧਾ ਭੀ ਬਨਾਨ ਹੈ[13]। ਜਪੀ ਤਪੀ ਜਤੀ ਸਤੀ ਬੀਰ ਧੀਰ ਸਾਚ ਮਤੀ[14], ਮਾਨੀ[15] ਦਾਨੀ ਗਯਾਨੀ ਅਤੀ ਸਦ-ਗੁਨ ਖਾਨ ਹੈ। ਇਸ਼ਨਾਨ ਕੈ ਸ-ਕੇਸ ਬਸਨ ਸੁਫੈਦ ਵੇਸ, ਅੰਗ ਭੰਗ ਰੰਗ ਤੈਸ ਔਰੈਂ ਪਰਿਹਾਨ ਹੈ[16]। ਪ੍ਰਾਹੀ ਬੈਨ ਪਯਾਰ ਕੇ ਗਰਾਹੀ ਗੁਨ ਸਾਰ ਕੇ, ਮਲਾਹੀ ਲੇਤ ਤਾਰ ਕੇ ਉਦਾਰ ਜੇ ਮਹਾਨ ਹੈਂ[17]॥੧੫੯॥ਪੰਚ ਪਰਵਾਨ

---

[1]ਮੈਲੇ ਬਸਤ੍ਰ ਲਾਹ ਕੇ। [2]ਜਪੁ ਤੇ ਜਾਪ ਦਾ [ਜਪਿ] ਪਾਠ ਕਰੇ (ਅਤੇ) [ਤਰ] ਸਾਫ ਬਸਤ੍ਰ ਮੂੰਹ ਉਪਰ ਰੱਖੇ। [3]ਅਨੰਦ। [4]ਬਹੁਤਾ। (ਅ) ਖੜ੍ਹਾ ਰਹੇ। [5]ਸ਼ਰਧਾ ਤੇ ਭਗਤੀ ਸਹਿਤ। [6]ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ। [7]ਇਕੋ ਜਿਹਾ [ਭਾਗ] ਛਾਂਦਾ [ਪ੍ਰਮਾਣ ਸੋਂ] ਮਿਣਤੀ ਨਾਲ [ਪਰੈ] ਚੰਗੀ ਤਰ੍ਹਾਂ ਵਰਤਾਵੇ। [8]ਸੋਧ ਦਾ। [9]ਉਪਰ ਕਹੀ ਬਿਧੀ ਨਾਲ(ਜੋ ਤਿਆਰ)ਹੁੰਦਾ ਹੈ। [10]ਲੋਕ [ਜੋਗ] ਠੀਕ ਕਹਿੰਦੇ ਹਨ। [11][ਕੇਲ] ਖੁਸ਼ੀਆਂ (ਵਿਆਹ ਸ਼ਾਦੀਆਂ) ਦੇ [ਥਲ] ਥਾਂ ਹੋਰ ਜੋ ਬਹੁਤ ਪ੍ਰਸ਼ਾਦ [ਥਾਇ] ਹੁੰਦਾ ਹੈ। [12]ਬਾਜ਼ਾਰਾਂ ਵਿੱਚ ਤੱਕੜੀ ਤੇ ਚੜ੍ਹਾ ਕੇ(ਜੋ ਪ੍ਰਸ਼ਾਦ) ਵੇਚਦੇ ਹਨ ਉਹ ਬਾਜ਼ਾਰੀ ਮਠਿਆਈ ਸਮਝੋ। [13]ਤਿਵੇਂ ਹੀ [ਕਾਛੇ] ਸੁੰਦਰ ਅੰਮ੍ਰਿਤ ਬਨਾਉਣਾ ਚਾਹੀਦਾ ਹੈ। [14]ਸੱਚੀ ਬੁੱਧੀ ਵਾਲਾ। [15]ਮਾਨ ਯੋਗ। [16]ਸਣ ਕੇਸੀ ਇਸ਼ਨਾਨ ਤੇ ਚਿੱਟੇ ਬਸਤ੍ਰ (ਪਹਿਨੇ) ਅੰਗਾਂ ਵਿੱਚ [ਭੰਗ] ਹਰੇ ਜਾਂ ਭਗਵੇਂ ਰੰਗ ਦੇ ਹੋਰ ਬਸਤਰ ਤਿਆਗ ਦੇਵੇ। [17]ਪਿਆਰ ਦੇ ਬਚਨ ਕਹਿ ਕੇ ਚੰਗੇ ਗੁਣਾਂ ਨੂੰ ਗ੍ਰਹਿਣ ਕਰਕੇ ਜਿਹੜੇ ਮਹਾਨ ਸ੍ਰੇਸ਼ਟ ਪੁਰਸ਼ ਹਨ, ਉਹ ਮਲਾਹ ਬਣ ਕੇ ਤਾਰ ਲੈਂਦੇ ਹਨ।

ਪੰਚ ਪਰਧਾਨ ਪੰਚ ਹਾਨ[੧],ਐਸੇ ਪੰਚ ਸਿੰਘ ਮਿਲਿ ਧਾਰ ਕੈ ਹਥਯਾਰ ਹੈਂ।
ਗੁਰੂ ਗ੍ਰੰਥ ਜੀ ਕੇ ਬਾਂਏਂ ਥਿਰ ਕੈ[੨] ਸੁਧਾ ਬਨਾਏਂ, ਲੈਨਵਾਰ ਭੀ ਥਿਰਾਏਂ
ਸੁੱਧੀ ਤੈਸ ਧਾਰ ਹੈਂ[੩]। ਜਪ ਜਾਪ ਚੌਪਈ ਸ੍ਵੈਯੇ ਤੇ ਅਨੰਦ ਪਢੈਂ, ਖੰਡਾ
ਸੁਧਾ ਮੈਂ ਅਖੰਡਾ[੪] ਫੇਰੈਂ ਭਾਰ ਧਾਰ[੫] ਹੈਂ। ਪੂਰਨ ਪ੍ਰਤਾਪੀ ਜੋਇ ਪਾਂਚ ਸੈਂ
ਅਮਾਪੀ[੬] ਹੋਇ, ਲੋਭ ਖੋਭ ਬਿਨ ਸੋਇ ਬਿਧੀ ਯੁਤ ਸਾਰ[੭] ਹੈਂ ॥੧੯੦॥
ਅੰਮ੍ਰਿਤ ਛਕਾਵੈ ਗੁਰੁ ਮੰਤ੍ਰ ਬਤਾਵੈ ਤੂਰ[੮],ਰਹਿਤ ਦਿਢਾਵੈ ਉਰਿ ਗੌਣ ਮੁਖ[੯]
ਤੈਸ ਹੀ। ਪਾਂਚ ਕੋਸ਼ ਅੰਤਰੀਵ ਦੁਖਦ ਦਿਖੈ ਅਤੀਵ[੧੦],ਜਨਮ ਮਰਨ ਲੀਵ
ਸੰਗੀ ਇਨ ਕੇ ਸਹੀ[੧੧]। ਇਨ ਤੈ ਅਸੰਗ[੧੨] ਜੀਵ ਜੋ ਰਹਾਇ ਸੁਖ ਸੀਵ,
ਪਾਇ ਹੈ ਪ੍ਰਮੇਸ ਪੀਵ, ਥੀਵ ਰੂਪ ਵੈਸ ਹੀ[੧੩]। ਮੀਣੇ ਆਦਿ ਗੌਣ ਪਾਂਚ
ਬਹਿਰੈਂ ਭੀ ਤਜਾਗੈ ਸਾਚ[੧੪], ਰੈਹੈ ਨਾਮ ਮਾਂਹਿ ਰਾਚ ਅਖੈ[੧੫] ਸੁਖ ਲੈ ਸਹੀ
॥੧੯੧॥ ਮਨ ਕੋ ਰਖਾਵੈ ਚੰਗ ਪਾਂਚ ਕੋਸ਼ ਤੈ ਅਸੰਗ, ਤਨ ਕੋ ਬਚਾਵੈ ਅੰਗ
ਮੀਣੇ ਆਦਿ ਤੈ ਸਹੀ। ਐਸੇ ਜੋ ਅਸੰਗ ਦੋਊ ਓਰ ਤੈ ਰਹਾਇੰ, ਸੋਊ ਪਾਇ
ਹੈਂ ਪ੍ਰਤਾਪ ਪਦ ਪਰਮ ਅਖੈ ਸਹੀ[੧੬]। ਕੱਛ ਕ੍ਰਦ ਔਰ ਕੇਸ ਮੁੱਦਰਾ ਧਰੇ
ਬਿਸੇਸ[੧੭], ਏਹੀ ਰਹਤ ਦਸਮੇਸ਼ ਜੂ ਬਤਾਈ ਹੈ ਸਹੀ। ਗੌਣ ਮੁਖਯ ਭੇਦ

---

[੧]ਪੰਜ ਸ਼ੁਭ ਗੁਣ (ਸਤ, ਸੰਤੋਖ, ਦਇਆ, ਧਰਮ ਤੇ ਧੀਰਜ) ਜਿਨ੍ਹਾਂ ਨੇ ਪ੍ਰਵਾਣ ਕੀਤੇ ਹਨ, ਜੋ ਪੰਜਾਂ ਤੱਤਾਂ ਦੇ ਗੁਣਾਂ (ਅਸੰਗਤਾ,ਸਮਾਨਤਾ, ਸੀਤਲਤਾ, ਪ੍ਰਕਾਸ਼ ਤੇ ਖਿਮਾਂ) ਨੂੰ[ਪਰਧਾਨ] ਮੁਖ ਸਮਝਦੇ ਹਨ। ਜਿਨ੍ਹਾਂ ਪੰਜ (ਕਾਮ, ਕ੍ਰੋਧ, ਲੋਭ, ਮੋਹ,ਹੰਕਾਰ) ਨੂੰ ਨਾਸ ਕੀਤਾ ਹੈ।[੨]ਖੱਬੇ (ਪਾਸੇ) ਬੈਠ ਕੇ। [੩]ਅੰਮ੍ਰਿਤ ਲੈਣ ਵਾਲੇ ਵੀ ਉਸੇ ਤਰ੍ਹਾਂ ਪਵਿੱਤ੍ਰਤਾ ਧਾਰ ਕੇ ਖੜ੍ਹੇ ਰਹਿਣ। [੪]ਲਗਾਤਾਰ। [੫]ਧਾਰ ਦੇ ਭਾਰ ਭਾਵ ਧਾਰ ਹੇਠ ਰੱਖ ਕੇ। [੬]ਬਹੁਤਾ। [੭]ਸ੍ਰੇਸ਼ਟ ਬਿਧੀ ਦੇ ਸਹਿਤ। [੮]ਛੇਤੀ। [੯]ਗੌਣ (ਸਾਧਾਰਨ) ਤੇ ਮੁਖ (ਖਾਸ)। [੧੦]ਅੰਦਰਲੇ ਪੰਜ ਕੋਸ਼ [ਅਤੀਵ] ਬਹੁਤੇ ਦੁਖਦਾਈ ਵਿਖਾਵੇ। [੧੧]ਇਨ੍ਹਾਂ ਦੇ ਸੰਗੀ ਠੀਕ ਹੀ ਜੰਮਣ ਮਰਨ ਲੈਂਦੇ ਹਨ। [੧੨]ਨਿਰਲੇਪ। [੧੩]ਉਹ ਸੁਖਾਂ ਦੀ ਹੱਦ ਭਾਵ ਬਹੁਤਾ ਸੁਖੀ ਹੋ ਕੇ ਪ੍ਰਮੇਸ਼ਰ ਪਤੀ ਨੂੰ ਪਾ ਕੇ ਉਸੇ ਦਾ ਹੀ ਰੂਪ ਹੋ ਜਾਂਦਾ ਹੈ।[੧੪]ਮੀਣੇ, ਮਸੰਦ, ਧੀਰ ਮੱਲੀਏ, ਰਾਮਰਾਈਏ ਤੇ ਸਿਰ-ਗੁੰਮ ਆਦਿ ਬਾਹਰਲੇ [ਗੌਣ] ਸਾਧਾਰਨ ਪੰਜਾਂ ਨੂੰ ਵੀ [ਸਾਚ] ਠੀਕ ਤਿਆਗੇ।[੧੫]ਨਾਸ ਰਹਿਤ। [੧੬]ਇਸ ਤਰ੍ਹਾਂ ਜਿਹੜੇ ਦੋਹਾਂ ਪਾਸਿਆਂ ਤੋਂ ਨਿਰਲੇਪ ਰਹਿੰਦੇ ਹਨ, ਉਹ ਪ੍ਰਤਾਪ ਤੇ ਨਾਸ ਰਹਿਤ ਪਰਮ ਪਦਵੀ ਪਾ ਲੈਂਦੇ ਹਨ। [੧੭]ਖਾਸ ਚਿੰਨ੍ਹ ਧਾਰੇ।

ਜੋ ਨਾ ਧਾਰੈਂ ਤਬਿ ਸਿੰਘ ਸਾਰੈਂ, ਮੀਣੇ ਆਦਿ ਤੇ ਕਿਨਾਰੈਂ ਥਾਇ ਸਾਕੈਂ ਨੈਂ ਸਹੀ[1] ॥੧੬੨॥ ਕੌਨ ਸਿੰਘ ਐਸੋ ਜੋਊ ਸੋਢੀਓਂ ਸੇ ਮਿਲ ਹੈਂ ਨਾ, ਬਲਿਕੇ ਸਭਾ ਮੈਂ ਪਰਸ਼ਾਦ ਦੇਤ ਪਹਿਲੈਂ । ਰਾਮਰੱਈਓਂ, ਸੰਗ ਸਾਕ ਤੈਂ ਸਬੰਧ ਨਾਂਹਿ ਕਾਂ ਕੋ, ਐਸ ਹੀ ਮਸੰਦਨ ਸੌਂ ਮੇਲ ਮਿਲਜੋ ਰਹਿਲੈਂ[2]। ਸਿਰ-ਗੁੰਮ[3], ਚੋਟੀ ਬਿਨ[4], ਮੂੰਹ ਮੁੰਡੇ ਸਾਧੂ ਜੇਤੇ, ਕੌਨ ਸਿੰਘ ਹੈਂ ਜੋ ਤਿਨੈਂ ਸੇਵਤ ਨ ਸਹਿਲੈਂ[5] । ਪਾਂਚ ਮੇਲ ਜ਼ਾਹਰ[6] ਜੋ ਇਨ ਤੇ ਨ ਬਾਹਰ ਕੋ, ਕੋਊ ਕਾਹੂੰ ਤੌਰ ਕੋਊ ਕਾਹੂੰ ਤੌਰ ਗਹਿਲੈਂ[7] ॥੧੬੩॥ ਪਾਂਚ ਕੋਸ਼ ਕਾ ਤੋ ਮੇਲ ਮਨ ਸੈਂ ਰਖਤ ਖੇਲ, ਇਨ ਤੈ ਅਸੰਗ ਮਨਿ ਕਰਿ ਸਿੰਘ ਭੂਰ ਹੈਂ[8] । ਔਰ ਜੈਸੇ ਦੁਖਦਾਈ ਪਾਂਚ ਕੋਸ਼ ਹੈਂ ਮਹਾਂਈਂ, ਬਾਹਰ ਕੇ ਤਜੋਂ ਨ ਅਧਿਕਾਈ ਦੁਖ ਪੂਰ ਹੈਂ[9]। ਤਾਂ ਤੇ ਪਾਛੇ ਕਹੀ ਰੀਤਿ ਅਨੁਸਾਰ ਜੋ ਪੈ ਆਛੇ,ਸਿੰਘ ਸੁਧਾ ਛਕੈਂ ਆਛੇ ਔ ਛਕਾਵੈਂ ਰੂਰ ਹੈਂ[10] । ਤੌ ਤੋ ਸਿੰਘ ਪੂਰਨ ਪ੍ਰਤਾਪੀ, ਅਬਿ ਭੀ ਅਮਾਪੀ ਪਹਿਲਜੋਂ ਸੈਂ ਬੈਹੈਂ ,ਆਪੀ ਜਾਨ ਲੌ ਜਰੂਰ ਹੈਂ[11] ॥੧੬੪॥ ਪਰ ਜੇ ਰਹੇ ਹੈਂ ਕਿਛੁ ਭੇਦ ਬਾਦ ਆਪਸ ਮੈਂ, ਹਰਜੇ ਕਰਨਹਾਰੀ ਭਾਰੀ ਏਹੀ ਮਰਜੈਂ[12] । ਮਰ ਜੈਹੈਂ ਹਾਇ ਬੇ-ਸਲੂਕੀ ਸੂਕੀ ਟਕਟੈਂਸ, ਹੇਰਿ ਲਾਜਵਤੀ ਸਮ ਲਰਜੈਹੈਂ ਗਰਜੈਂ[13] । ਗਰ ਜੈਹੈਂ ਮੂਢ ਬਰਜੈਂ ਨ ਦਾਨੇ ਡਰ ਜੈਹੈਂ,

---

[1]ਮੀਣੇ ਆਦਿਕਾਂ ਤੋਂ [ਸਹੀ] ਚੰਗੀ ਤਰ੍ਹਾਂ [ਕਿਨਾਰੇ] ਵਖਰੇ ਨਹੀਂ ਹੋ ਸਕਣਗੇ । [2]ਰਹਿੰਦਾ ਹੈ। [3]ਸਰੇਵੜੇ ਜਿਨ੍ਹਾਂ ਸਿਰ ਦੇ ਰੋਮਾਂ ਨੂੰ ਖੋਹਾਇਆ ਹੈ। [4]ਬੋਦੀ ਬਿਨਾਂ ਮੋਨੇ। [5]ਸੌਖਿਆਂ ਹੀ। [6]ਪ੍ਰਗਟ ਭਾਵ ਬਾਹਰਲੇ ਮੀਣੇ ਆਦਿ । [7]ਕੋਈ ਕਿਸੇ ਤਰ੍ਹਾਂ ਤੇ ਕੋਈ ਕਿਸੇ ਤਰ੍ਹਾਂ ਪਕੜਿਆ ਹੋਇਆ ਹੈ। [8]ਪੰਜਾਂ ਕੋਸ਼ਾਂ ਦੇ ਮੇਲ ਦਾ ਖੇਲ ਤਾਂ ਮਨ ਨਾਲ (ਸਬੰਧ) ਰਖਦਾ ਹੈ ਬਹੁਤੇ ਸਿੰਘ ਇਨ੍ਹਾਂ ਪੰਜਾਂ ਕੋਸ਼ਾਂ ਤੋਂ ਆਪਣੇ ਮਨ ਨੂੰ [ਅਸੰਗ] ਦੂਰ ਰਖਦੇ ਹਨ। [9]ਜਿਵੇਂ ਅੰਦਰ ਦੇ ਪੰਜ ਕੋਸ਼ ਬਹੁਤੇ ਦੁਖਦਾਈ ਹਨ, ਤਿਵੇਂ ਬਾਹਰ ਦੇ ਪੰਜ ਮੀਣੇ ਮਸੰਦ ਆਦਿ ਬਹੁਤੇ [ਪੂਰ] ਜ਼ਿਆਦੇ ਦੁਖਦਾਈ ਨਹੀਂ । [10]ਜੇ ਕਰ ਚੰਗੇ ਸਿੰਘ ਚੰਗੀ ਤਰ੍ਹਾਂ ਅੰਮ੍ਰਿਤ ਛਕਣ ਤੇ ਚੰਗੀ ਤਰ੍ਹਾਂ ਛਕਾਉਣ । [11]ਫੇਰ ਤਾਂ ਹੁਣ ਵੀ ਪਹਿਲੇ ਸਿੰਘਾਂ ਨਾਲੋਂ ਬਹੁਤੇ ਪੂਰਨ ਪ੍ਰਤਾਪ ਵਾਲੇ ਜ਼ਰੂਰ ਹੋ ਸਕਦੇ ਹਨ, (ਇਹ ਗੱਲ) ਤੁਸੀਂ ਆਪ ਹੀ ਜਾਣ ਲਵੋ। [12]ਪਰ ਜਿਹੜੇ ਕੁਝ ਫਰਕ ਤੇ ਝਗੜੇ ਆਪਸ ਵਿੱਚ [ਪਰ] ਪੈ ਰਹੇ ਹਨ ਏਹੋ [ਮਰਜ਼ੈ] ਬੀਮਾਰੀ ਬਹੁਤਾ [ਹਰਜੈ] ਨੁਕਸਾਨ ਕਰਨ ਵਾਲੀ ਹੈ । [13]ਹਾਇ ਭੈੜੇ ਵਰਤਾਉ ਤੇ ਸੁੱਕੀ ਆਕੜ ਮਰ ਜਾਣ ਤਾਂ ਲੋੜਾਂ [ਹੇਰਿ] ਦੇਖ ਕੇ ਲਾਜਵੰਤੀ ਬੂਟੀ ਵਾਂਗ ਕੰਬ ਜਾਣ ਭਾਵ ਖਤਮ ਹੋ ਜਾਣ।

ਪਰ ਜੈਹੈਂ ਫਾਰੇ ਤੇ ਦਰਾਰੇ ਦਿਲ ਫਰਜੈਂ[1] । ਫਰਜੈਂ ਸਮਝ ਹਮ ਨਿਜ ਦਿਢ ਕਰਿ, ਜੈਸੀ ਅਰਜੈਂ ਗੁਜਾਰੀ ਖਾਲਸੇ ਪੈਂ ਯੁਤ ਗਰਜੈਂ[2]॥੧੯੫॥ ਗਰ ਜੈਹੈਂ ਗੀਦੇ ਫੇਰ ਪਰ ਜੈਹੈਂ ਗੰਢੈਂ ਦਿਢ, ਖੰਡੇ ਤੈ ਭੀ ਖੁਲ ਹੈਂ ਨ ਢੂਲ ਹੈ ਅਗਰਜੈ[3] । ਅਗਰ ਜੇ ਚੰਦਨ ਰਸਾਲ ਸਾਲ ਬਾਰੀ ਪਾਰਿ, ਬਾਰ ਰਖਵਾਰੀ ਆਕ ਇਰੰਡੋਂ ਕੀ ਧਰ ਜੈ[4] । ਧਰ ਜੈਹੈ ਧੀਰ ਬੀਰ ਪੰਥ ਖਾਲਸਾ ਗੰਭੀਰ, ਫਰ ਜੈਹੈ ਏਕਤਾ ਤੌ ਧਰਨੀ ਪੈ ਅਰਜੈ[5] । ਅਰਜੈਂ[6] ਗਜ਼ਾਨ ਸਿੰਘ ਕਵਿ ਕੀ, ਜੇ ਸਭਿ ਅਬਿ ਮਾਨੀ ਜਾਹਿਂ, ਤੇਜ ਪਰਤਾਪ ਹ੍ਵੈ ਅਚਰਜੈਂ ॥ ੧੯੬ ॥ ਏਹੀ ਬਾਤੈਂ ਮਨਵਾਨ ਹੇਤ, ਬਖਯਾਤੈਂ[7] ਕਰ ਜੋਰ ਬਹੁ ਭਾਂਤੈਂ, ਮੈ ਨਿਹੋਰ ਬਿਨਤੀ ਠਈ[8] । ਪੰਥ ਪਰਕਾਸ਼ ਗ੍ਰੰਥ ਤਯਾਰ ਕੀਨ ਚਾਰੁ ਯਾਹਿ, ਜਾਂਹਿ ਮਾਂਹਿ ਸੁਜਸ ਅਥਾਹਿ ਪੰਥ ਕਾ ਹਈ । ਤਨ ਮਨ ਧਨ ਯੁਤ ਭੇਟ ਗੁਰੂ ਖਾਲਸੇ ਕੇ, ਧਰ ਕਰਿ ਅੱਗਰ ਪਰਾਰਥਨਾ ਜੋ ਕਈ । ਕੀਨੋ ਮਨਜ਼ੂਰ ਨਿਜ ਬਿਰਦ ਸੰਭਾਲ ਪੰਥ, ਦਾਸ ਕੋ ਨਿਹਾਲ ਕੀਓ ਕ੍ਰਿਤ[9] ਸਫਲੀ ਭਈ॥੧੯੭॥ ਮੇਰੀ ਜਢਤਾਈ ਤੈ ਢਿਠਾਈ ਲਰਕਾਈ ਦਿਸ, ਹੇਰੇ ਤੈ ਘਨੇਰੇ ਦੋਖ ਦੀਖ ਪਰੈਂ ਭਾਰ ਹੈਂ[10] । ਤਾਂ ਤੇ ਨਿਜ ਸਜਨਾਈ ਦੀਨ ਦਯਾਲਤਾਈ ਓਰ, ਦੇਖਿ ਖਾਲਸਾ ਜੀ ਦਯਾ

---

[1] ਜੇ ਸਿਆਣੇ ਡਰ ਜਾਣਗੇ ਤੇ ਨਾ ਵਰਜਣਗੇ ਤਾਂ ਮੂਰਖ [ਗਰ ਜੈਹੈਂ] ਗਲ ਜਾਣਗੇ, [ਫਾਰੇ] ਪਾੜੇ ਪ ਜਾਣਗੇ ਤੇ ਦਿਲ [ਦਰਾਰੇ] ਤੇੜਾਂ [ਫਰਜੈਂ] ਫਟ ਜਾਣਗੇ ਭਾਵ ਦਿਲ ਫਟ ਜਾਣਗੇ । [2] ਲੋੜਵੰਦ ਹੋ ਕੇ । [3] (ਜੇ ਬੇਇਤਫਾਕੀ ਰਹੀ ਤਾਂ) ਗੰਢਿਆਂ ਵਾਂਗ ਗਲ ਜਾਣਗੇ, (ਵੈਰ ਦੀਆਂ) ਪੱਕੀਆਂ ਗੰਢਾਂ ਪੈ ਜਾਣਗੀਆਂ ਜਿਹੜੀਆਂ ਖੰਡੇ ਨਾਲ ਵੀ ਨਹੀਂ ਖੁਲ੍ਹਣਗੀਆਂ ਤੇ ਨਾ ਹੀ [ਅਗਰਜੈ] ਨਿਰ-ਇੱਛਤਾ ਹੀ ਮਿਲੇਗੀ । [4] [ਜੈ] ਜੇ ਕਰ ਅਗਰ, ਚੰਦਨ ਤੇ ਸੁੰਦਰ ਅੰਬਾਂ ਦੀ ਬਗੀਚੀ ਪਾਲ ਕੇ ਉਸ ਦੀ ਰਾਖੀ ਲਈ ਅੱਕ ਤੇ ਇਰੰਡਾਂ ਦੀ ਵਾੜ [ਧਰ ਜੈ] ਜੇ ਕਰ ਦਈਏ (ਉਹ ਬਗੀਚੀ ਬਚ ਨਹੀਂ ਸਕਦੀ ਉਜੜ ਜਾਵੇਗੀ। ਇਵੇਂ ਅਗਰ ਚੰਦਨ ਤੇ ਅੰਬਾਂ ਦੀ ਸੁੰਦਰ ਬਗੀਚੀ ਵਾਂਗ ਪੰਥ ਖਾਲਸਾ ਬੇਇਤਫਾਕੀ ਰੂਪ ਅੱਕਾਂ ਤੇ ਇਰੰਡਾਂ ਦੀ ਵਾੜ ਨਾਲ ਬਚ ਨਹੀਂ ਸਕੇਗਾ) । [5] ਜੇ ਬਹਾਦਰ ਤੇ ਗੰਭੀਰ ਖਾਲਸਾ ਪੰਥ ਧੀਰਜ ਧਾਰ ਲਵੇ ਤੇ ਏਕਤਾ ਪਕੜ ਲਵੇ ਤਾਂ ਧਰਤੀ ਤੇ [ਅਰਜੈ] ਫੈਲ ਜਾਵੇਗਾ । [6] ਬੇਨਤੀਆਂ । [7] ਪ੍ਰਗਟ । [8] ਮੈਂ ਨਿੰਮ੍ਰਤਾ ਨਾਲ ਬੇਨਤੀ ਕੀਤੀ ਹੈ । [9] ਰਚਨਾ, ਕਵਿਤਾ । [10] ਮੇਰੀ ਮੂਰਖਤਾ, ਢੀਠਤਾ ਤੇ ਬਚਪਨ (ਬੇ ਸਮਝੀ) ਨੂੰ ਦੇਖਣ ਨਾਲ ਬਹੁਤੇ ਭਾਰੇ ਦੋਸ਼ ਦਿਸ ਪੈਣਗੇ ।

ਕੀਜੀਏ ਅਪਾਰ ਹੈ। ਜੌ ਪੈ ਲਿਖ੍ਯੋ ਗਯੋ ਹੈ ਖਿਲਾਫ[1] ਹਾਲ ਸਾਫ ਕਾਹੂੰ, ਤੋ ਪੈ ਮਾਫ ਕੀਜੈਆਪ ਮੋ ਪੈ ਉਪਕਾਰ ਹੈ। ਗੁਰੂ ਕਰਤਾਰ ਬਿਨ ਹਮੂ ਹੈਂ[2] ਭੂਲਨ ਹਾਰ, ਏਹੀ ਦਿਢ ਧਾਰ ਕੈ ਵਿਚਾਰ ਲੀਜੋ ਸਾਰ ਹੈ[3] ॥੧੬੮॥ ਜਾਟ ਜਯੋਂ ਗਵਾਰ ਕਾਠ ਕਾਟਿ ਬਿੰਗ ਡਿੰਗਾ ਅਤਿ, ਕਾਰੀਗਰ ਆਗੇ ਗੇਰੈ ਸੁਠ ਸੋ ਬਨਾਇ ਹੈ[4]। ਪੱਥਰ ਤੇ ਲੇਤ ਅਲਵੱਤ੍ਰ ਠਾਕੁਰ ਰਚ[5], ਪੱਤ੍ਰ ਕੁਪੱਤ੍ਰੂੰ ਤੇ ਛੱਤ੍ਰ ਝੁਲਾਇ ਹੈਂ[6]। ਤੈਸੇ ਜਗ ਜੰਗਲ ਤੇ ਮੰਗਲ ਸਰੂਪ ਗਾਥ, ਕਾਰੀਗਰ ਸਿੰਘਨ ਪੈ ਧਰੀ ਹਮ ਲਜਾਇ ਹੈ। ਮਨਜ਼ੂਰ ਕੈਹੈਂ[7] ਤੇ ਸੁਧਾਰ ਲੈਹੈਂ ਮੋਦ ਬੈਹੈਂ[8], ਬਾਲਕ ਕੀ ਬਾਤ ਮਾਤ ਪਿਤੈ ਜਿਮ ਭਾਇ ਹੈ॥੧੬੯॥ ਪੂਰਬ ਜੋ ਗੁਨ ਦੋਖ ਭੂਲਨ ਅਭੂਲਨ ਕੇ, ਮਲਨ ਅਮਲਨ ਚਲਨ ਦਿਖਰਾਏ ਹੈਂ[9]। ਸੋ ਤੋ ਰਾਗ ਦ੍ਵੈਸ਼ ਕੀ ਨ ਲੇਸ ਹੈ ਹਮਾਰੇ ਸੇਸ, ਕਾਹੂ ਸੈਂ ਬਿਸੇਸ ਕਮ ਪੱਖ ਨਾ ਰਖਾਏ ਹੈਂ[10]। ਧ੍ਰਮ ਕ੍ਰਮ ਸਮੋਂ ਅਨੁਸਾਰ ਬਦਲੈ ਹੈਂ ਸਭਿ, ਸਰਦੀ ਗ੍ਰੀਖਮ ਮੈਂ ਜਯੋਂ ਸੁਭਾਵ ਥਾਏ ਹੈਂ[11]। ਐਪਰ ਸਜਨ ਕਰਿ ਵਜਨ ਅਗੁਨ ਹਰ, ਸਦ ਗੁਨ ਧਾਰੈਂ ਮੇਰੋ ਭਾਵ ਸਫਲਾਏ ਹੈਂ[12]॥੧੭੦॥ਐਸੇ ਮਤਿ ਮਾਨੋ ਰਟ ਸੁਜਸ ਮਹਾਨੋ, ਫੇਰ ਐਬ ਦਿਖਰਾਨੋ ਗਾਨੋ ਤਰਕੈਂ ਯਾਂ ਨਿੰਦ ਹੈ[13]।

[1]ਵਿਰੁਧ। [2]ਸਾਰੇ ਹਨ। [3]ਚੰਗੀ ਤਰ੍ਹਾਂ। [4]ਜਿਵੇਂ ਮੂਰਖ ਜੱਟ ਬਹੁਤਾ ਵਿੰਗਾ ਟੇਢਾ ਕਾਠ ਕੱਟਕੇ ਕਾਰੀਗਰ ਅੱਗੇ ਲਿਆ ਸੁਟਦਾ ਹੈ, ਉਹ ਅਗੋਂ (ਘੜ ਕੇ) ਸੁੰਦਰ ਬਣਾ ਦੇਂਦਾ ਹੈ। [5]ਜਿਵੇਂ ਪੱਥਰ ਤੋਂ [ਅਲਵੱਤਰ] ਬਿਨਾਂ ਸ਼ਕ ਤੋਂ ਠਾਕੁਰ ਬਣਾ ਲੈਂਦੇ ਹਨ, ਤਿਵੇਂ। [6]ਪੱਤ੍ਰਿਆਂ ਤੇ ਮਾੜੇ ਪੱਤ੍ਰਿਆਂ ਤੋਂ (ਸਿਆਣੇ ਕਾਰੀਗਰ) ਛੱਤ੍ਰ (ਬਣਾ ਕੇ) ਝੁਲਾ ਦੇਂਦੇ ਹਨ। [7]ਪ੍ਰਵਾਣ ਕਰ ਲੈਣਗੇ। [8]ਅਨੰਦ ਹੋਣਗੇ। [9][ਅਭੂਲਨ] ਚੰਗੇ ਬੰਦਿਆਂ ਦੇ ਗੁਣ ਤੇ [ਅਮਲਨ ਚਲਨ] ਚੰਗੇ ਆਚਰਨ ਤੇ [ਭੂਲਨ] ਮਾੜੇ ਬੰਦਿਆਂ ਦੇ [ਦੋਖ] ਔਗੁਣ ਤੇ [ਮਲਨ ਚਲਨ] ਮਾੜੇ ਆਚਰਨ ਵਿਖਾਏ ਹਨ। [10]ਸਾਡੇ (ਦਿਲ ਅੰਦਰ) ਉਸ ਮੋਹ ਤੇ ਵੈਰ ਦੀ ਤਾਂ ਲੇਸ ਵੀ [ਸੇਸ] ਬਾਕੀ ਨਹੀਂ ਹੈ ਅਤੇ ਕਿਸੇ ਨਾਲ ਵੱਧ ਘੱਟ ਪੱਖ ਨਹੀਂ ਰਖਦੇ। [11]ਜਿਵੇਂ ਸਰਦੀ ਤੇ ਗਰਮੀ ਵਿੱਚ ਸੁਭਾਵ ਹੋ ਜਾਂਦੇ ਭਾਵ ਬਦਲ ਜਾਂਦੇ ਹਨ। [12]ਜੇ ਕਰ ਸਜਣ ਪੁਰਖ [ਵਜਨ] ਤੋਲ ਕੇ ਭਾਵ ਵਿਚਾਰ ਕੇ ਅਉਗਣ ਛਡ ਦੇਣਗੇ ਤੇ ਚੰਗੇ ਗੁਣ ਧਾਰ ਲੈਣਗੇ ਤਾਂ ਮੇਰਾ ਕਥਾ ਲਿਖਣ ਦਾ [ਭਾਵ] ਪ੍ਰਯੋਜਨ ਸਫਲ ਹੋ ਜਾਵੇਗਾ। [13]ਇਸ ਤਰ੍ਹਾਂ ਨਾ ਮੰਨੋ ਕਿ ਪਹਿਲਾਂ ਪੰਥ ਦਾ ਚੰਗਾ ਜਸ ਕਹਿ ਕੇ ਫੇਰ ਅਉਗਣ ਦਿਖਾਏ ਹਨ ਇਹ (ਤੁਸਾਂ ਪੰਥ ਨੂੰ) ਤਰਕ ਕਹੀ ਹੈ ਜਾਂ ਨਿੰਦਾ ਕੀਤੀ ਹੈ।

ਮੇਰੋ ਭਾਵ ਨਾਂਹਿ ਯਾਹਿ ਸਮਝ ਬਚਿੱਤ੍ਰ ਤਾਂਹਿ, ਤਿੱਤ੍ਰ ਬੋਲ ਸਮ ਚਾਹਿ ਮਾਨੈਂ ਮਨ ਚਿੰਦ ਹੈਂ[1] । ਸੋਏ ਕੋ ਜਗੇ ਹੈਂ ਜਿਮ ਭੋਜਨ ਦੇ ਛਿੰਗ[2] ਦੇ ਹੈਂ, ਚਤ੍ਰ ਕਢੈ ਹੈਂ ਮੈਲ ਮੂਢ ਲੋਹੂ ਬਿੰਦੁ ਹੈਂ[3] । ਬੈਦ ਸੀਸਾ ਮਰਜ ਜਯੋਂ ਕਾਲਖ ਦਿਖੈ ਹੈ ਖ੍ਵੈ ਹੈ, ਤਾਂਹੀ ਭਾਵ ਮੈਂ ਭੀ ਭਾਖੀ ਸਾਖੀ ਯਾਹਿ ਬਿੰਦ ਹੈਂ[4] ॥੧੭੧॥ ਕੁੰਚਰ ਕੋ ਦੇਖ ਕੈ ਸਰੋਸ ਸ੍ਵਾਨ ਭੂਸੈ ਜਿਮ, ਰੋਸ ਧਰੈ ਨਿਧਨੀ ਬਿਲੋਕ ਧਨਵੰਤ ਕੋ[5] । ਰੈਨ ਕੇ ਜਗੱਯਾ ਪੈ ਜਯੋਂ ਚੋਰ ਭੱਯਾ ਰੋਸ ਕਰੈ, ਮਿੱਥਯਾ-ਮਤੀ ਦੋਸ਼ ਧਾਰੈ ਸੁਨ ਜਯੋਂ ਸਿਧੰਤ ਕੌ[6] । ਹੰਸ ਮੋਰ ਕੋਕਿਲਾ ਕੇ ਸੁਰ-ਗੁਨ ਸੁਨਿ ਜਿਮ, ਬਕ ਅਹਿ ਕਾਕ ਦੋਸ਼ ਧਰ ਹੈਂ ਅਨੰਤ ਕੌ[7]। ਸੁਕਵਿ ਕੋ ਪੇਖ ਜਯੋਂ ਕੁਕਵਿ ਮਨਿ ਰੋਸ ਧਰੈ, ਮੂਢ ਮਾਨੀ ਪੇਖਿ ਮਾਨ ਸੰਤ ਤੇ ਮਹੰਤ ਕੌ[8]॥੧੭੨॥ ਦੀਪਕ ਕੇ ਹੇਰ ਜਯੋਂ ਅੰਧੇਰ ਮਨਿ ਰੋਸ ਧਰੈ, ਬਲਹੀਨ ਰੋਸ ਧਰੈ ਦੇਖ ਬਲਵਾਨ ਕੌ। ਸੂਰ ਸਖੀ[9] ਕੌ ਬਿਲੋਕ ਕੂਰ[10] ਸੂਮ ਜੈਸ ਰਿਸੈ, ਉੱਦਮੀ ਕੌ ਹੇਰ ਰਿਸੈ ਦਾਰਿਦੀ ਜਹਾਨ ਕੌ। ਬਾਜ ਕੌ ਬਿਲੋਕ ਜਯੋਂ ਬਿਹੰਗ ਗਨ[11] ਰੋਸ ਧਰੈਂ, ਰੂਪ ਹੀਨ ਰੋਸ ਧਰੈਂ ਪੇਖਿ ਰੂਪ-ਖਾਨ ਕੌ[12] ।

---

[1]ਮੇਰਾ ਇਹ [ਭਾਵ] ਮਤਲਬ ਨਹੀਂ ਕਿ ਮੇਰੀ ਤਿਸ ਰਚਨਾਂ ਨੂੰ [ਬਚਿਤ੍ਰ] ਅਨੋਖੀ ਸਮਝ ਕੇ (ਸੁਬਹਾਨੀ) ਤਿੱਤਰ ਦੇ ਬੋਲ ਵਾਂਗ [ਚਾਹਿ] ਸ਼ੌਕ ਨਾਲ [ਮਨ ਚਿੰਦ] ਮਨ ਦੀ ਇੱਛਾ ਅਨੁਸਾਰ ਮੰਨ ਲੈਣ ਭਾਵ ਮਨ-ਮਰਜ਼ੀ ਦੇ ਅਰਥ ਭਾਵ ਕਢ ਲੈਣ। [2]ਧਾਤ ਦੀ ਪਤਲੀ ਸੂਈ ਜਾਂ ਨੋਕਦਾਰ ਡੱਕਾ ਜਿਸ ਨਾਲ ਦੰਦਾਂ ਵਿੱਚ ਫਸਿਆ ਅੰਨ ਆਦਿ ਕੱਢੀਦਾ ਹੈ। [3]ਮੂਰਖ ਲਹੂ ਦੇ ਤੁਪਕੇ ਕੱਢ ਲੈਂਦੇ ਹਨ। [4]ਜਿਵੇਂ ਵੈਦ ਦਾ [ਮਰਜ਼] ਬੀਮਾਰੀ ਦਿਖਾਉਣ ਤੇ ਸ਼ੀਸ਼ੇ ਦਾ ਕਾਲਖ ਦਿਖਾਉਣ ਦਾ ਭਾਵ ਬੀਮਾਰੀ ਤੇ ਕਾਲਖ ਨੂੰ [ਖ੍ਵੈ ਹੈ] ਨਾਸ ਕਰਨ ਦਾ ਹੁੰਦਾ ਹੈ, ਇਸੇ ਭਾਵ ਨਾਲ (ਭਾਵ ਦੋਸ਼ਾਂ ਦੇ ਨਾਸ਼ ਕਰਨ ਲਈ ਹੀ) ਮੈਂ ਇਹ [ਬਿੰਦ] ਸਾਰੀਆਂ ਸਾਖੀਆਂ ਕਹੀਆਂ ਹਨ। [5]ਜਿਵੇਂ ਹਾਥੀ ਨੂੰ ਦੇਖ ਕੇ ਕੁੱਤੇ ਗੁੱਸੇ ਨਾਲ ਭੌਂਕਦੇ ਹਨ ਤੇ ਧਨੀ ਨੂੰ ਦੇਖ ਕੇ ਗਰੀਬ ਗੁੱਸਾ ਕਰਦੇ ਹਨ। [6]ਰਾਤ ਦੇ ਜਗਾਉਣ ਵਾਲੇ ਪਹਿਰੇਦਾਰਾਂ ਤੇ ਜਿਵੇਂ ਚੋਰ ਭਰਾ ਗੁੱਸਾ ਕਰਦਾ ਹੈ ਤੇ ਸਿਧਾਂਤ ਨੂੰ ਸੁਣ ਕੇ [ਮਿਥਯਾਮੱਤੀ] ਝੂਠ ਬੋਲਣ ਵਾਲਾ ਦੋਸ਼ ਧਾਰਦਾ ਹੈ। [7]ਹੰਸ, ਮੋਰ ਤੇ ਕੋਇਲ ਦੀ ਅਵਾਜ਼ ਦੇ ਗੁਣ ਸੁਣ ਕੇ ਜਿਵੇਂ ਬਗਲਾ ਸੱਪ ਤੇ ਕਾਂ ਬੇਅੰਤ ਨੁਕਸ ਕਢਦੇ ਹਨ। [8]ਜਿਵੇਂ ਚੰਗੇ ਕਵੀ ਨੂੰ ਦੇਖ ਕੇ ਖੋਟਾ ਕਵੀ ਮਨ 'ਚ ਗੁੱਸਾ ਧਾਰਦਾ ਹੈ, ਤਿਵੇਂ ਮੂਰਖ ਤੇ ਹੰਕਾਰੀ, ਸੰਤ ਅਤੇ ਮਹੰਤ ਦਾ ਸਤਿਕਾਰ ਦੇਖ ਕੇ ਗੁੱਸਾ ਧਾਰਦਾ ਹੈ। [9]ਦਾਤੇ ਨੂੰ। [10]ਕਾਇਰ। [11]ਬਹੁਤੇ ਪੰਛੀ। [12]ਬਹੁਤੇ ਰੂਪ ਵਾਲੇ ਨੂੰ।

ਗਜਾਨ ਸਿੰਘ ਭਾਨੁ ਪੈ ਅਗਜਾਨ ਏਣ ਰੈਨ ਜੈਸੇ ਰੋਸ ਧਾਰੈਂ, ਤਜੋਂ ਅਗੁਨੀ ਪੇਖਿ ਗੁਨਵਾਨ ਕੌਂ[1] ॥੧੭੩॥ ਜੈਸੋ ਹੈ ਸੁਭਾਉ ਜਾਂ ਕੋ ਤੈਸੋ ਹੀ ਬਨਾਉ[2] ਤਾਂਕੋ, ਬੁਰਾ ਨ ਮਨਾਉ ਕਾਂ ਕੋ ਆਪ ਭਲੋ ਜੋਇ ਲੈ[3]। ਊਖ ਕਟੁ ਥਾਇ ਹੈ ਨ ਜਲ ਜੇ ਸਿੰਚਾਇ ਕਟੂ, ਮਧੁ ਪਾਈ ਨੀਮ ਮੀਠੋ ਚੀਟੋ ਹੈ ਨ ਕੋਇਲੈ[4]। ਦੀਏ ਬਿਨ ਸਿਰ ਨਾ ਸੁਭਾਇ ਜਾਇ ਮਿਲੈ ਪਿਰ, ਖੱਟੇ ਪਰ ਮੀਠਾ ਥਿਰਿ ਸੰਗਤਰਾ ਹੋਇ ਲੈ[5]। ਕੀਟ ਤੈ ਭਾਰੰਗੀ ਭਾਇ ਲੋਹ ਤੈ ਕਨਕ ਥਾਇ, ਤੈਸੇ ਸਤਿਸੰਗ ਤੈ ਕੁਭਾਇ ਚਹੀਏ ਖੋਇ ਲੈ[6]॥੧੭੪॥ ਦੋਹਰਾ ॥ ਪਰਮਾਰਥ[7] ਬਿਵਹਾਰ ਜਜੋਂ, ਬਦਲੇ ਸਭਿ ਜਨ ਕੇਰ। ਜਥਾ ਰਾਜ ਪਰਜਾ ਤਥਾ, ਭਵਤ ਸਮੇਂ ਕਾ ਫੇਰ[8] ॥੧੭੫॥ ਲੱਖਨ ਸਿੰਘਨ ਕੇ ਲਿਖੇ, ਜੈਸ ਪਿਖੇ ਹਮ ਭੂਰ[9]। ਪਿਛਲੇ ਅਬਿ ਕੇ ਸਭਿ ਸਹੀ ਕਹੇ, ਏਕ ਨਹਿੰ ਕੂਰ[10] ॥੧੭੬॥ ਐਬ ਦਿਖਾਵਨ ਨਹਿ ਕਰੇ, ਰਰੇ[11] ਜਗਾਵਨ ਹੇਤ। ਹੈ ਉਮੇਦ ਸਿੰਘ ਬੀਰ[12] ਮਮ ਸੁਨ ਬਹੁ ਭਵੈਂ ਸੁਚੇਤ ॥੧੭੭॥ ਕਰਿ ਭੋਜਨ ਅਰਿ ਘਰ, ਛਕੋ ਜ਼ਹਿਰ, ਕਜੋਂ ਨਾ ਮਰ ਜਾਹਿ। ਇਨ ਤਿੰਨ ਬਚਨੋ ਸਮ ਸਹੀ, ਹਾਰਦ ਹਮਰੋ

---

[1]ਗਿਆਨ ਸਿੰਘ (ਕਹਿੰਦਾ ਹੈ) ਜਿਵੇਂ ਗਿਆਨ ਉੱਪਰ ਅਗਿਆਨ [ਸਿੰਘ] ਸ਼ੇਰ ਉੱਪਰ [ਏਣ] ਹਰਣ, ਸੂਰਜ ਉੱਪਰ ਰਾਤ ਗੁੱਸਾ ਧਾਰਦੇ ਹਨ, ਤਿਵੇਂ ਗੁਣਵਾਨ ਨੂੰ ਵੇਖ ਕੇ ਅਉਗਣੀ ਗੁੱਸਾ ਧਾਰਦੇ ਹਨ। [2]ਬਣਤਰ, ਬਨਾਵਟ। [3]ਜੇ ਤੁਸੀਂ ਆਪਣਾ ਭਲਾ ਦੇਖਣਾ ਚਾਹੁੰਦੇ ਹੋ। [4]ਕੌੜੇ ਪਾਣੀ ਨਾਲ ਸਿੰਜਣ ਕਰਕੇ ਗੰਨਾ ਕੌੜਾ ਨਹੀਂ ਹੁੰਦਾ, ਸ਼ਹਿਦ ਪਾਉਣ ਨਾਲ ਨਿੰਮ ਮਿੱਠੀ ਨਹੀਂ ਹੁੰਦੀ, (ਬਹੁਤਾ ਧੋਣ ਨਾਲ) ਕੋਇਲਾ ਚਿੱਟਾ ਨਹੀਂ ਹੁੰਦਾ। [5]ਸਿਰ ਦਿੱਤੇ ਬਿਨਾ ਨਾ ਸੁਭਾਵ ਹੀ ਜਾਂਦਾ ਹੈ ਤੇ ਨਾ ਪਤੀ ਹੀ ਮਿਲ ਸਕਦਾ ਹੈ, ਜਿਵੇਂ ਖੱਟੇ (ਫਲ ਵਾਲੇ ਬ੍ਰਿਛ) ਦੇ ਉਪਰ ਮਿੱਠੇ (ਫਲ) ਨੂੰ ਟਿਕਾ ਦੇਈਏ (ਪਿਉਂਦ ਕਰ ਦੇਈਏ) ਤਾਂ ਉਹ ਸੰਗਤਰਾ ਹੋ ਜਾਂਦਾ ਹੈ। [6]ਕੀੜੇ ਤੋਂ ਇਕ ਪ੍ਰਕਾਰ ਦੀ ਤਿਤਲੀ (ਬਿਲਨੀ) ਹੋ ਜਾਂਦੀ ਹੈ, ਲੋਹੇ ਤੋਂ ਸੋਨਾ ਹੋ ਜਾਂਦਾ ਹੈ, ਤਿਵੇਂ ਸਤਸੰਗਤ ਨਾਲ ਖੋਟਾ ਸੁਭਾਵ ਗਵਾ ਲੈਣਾ ਚਾਹੀਦਾ ਹੈ। [7]ਧਰਮ, (ਅ) ਮੁਕਤੀ ਦੇ ਸਾਧਨ। [8]ਜੇਹੋ ਜਿਹਾ ਰਾਜਾ ਹੁੰਦਾ ਹੈ, ਉਹੋ ਜੇਹੀ ਪਰਜਾ ਹੋ ਜਾਂਦੀ ਹੈ, ਜਦੋਂ ਸਮੇਂ ਦਾ ਚੱਕ੍ਰ [ਭਵਤ] ਹੁੰਦਾ ਭਾਵ ਬਦਲਦਾ ਹੈ। [9]ਬਹੁਤੇ। [10]ਇਕ ਵੀ ਝੂਠਾ ਨਹੀਂ। [11]ਕਹੇ ਹਨ। [12]ਮੇਰੇ ਭਰਾ।

ਆਹਿ[1] ॥੧੭੮॥ ਤਰਕ ਮਾਨ ਕੈ ਭੀ ਭਲਾ[2], ਜੇ ਸਿੰਘ ਗਹਿਂ ਇਤਫਾਕ । ਤੌ ਭੀ ਮਨਸਾ ਨਰਦ ਮਮ, ਬਿਨਾ ਦਰਦ ਜਹਿ ਪਾਕ[3] ॥੧੭੯॥ ਬਦਨਾਮੀ ਕਾ ਹੇਤੁ[4] ਜੋ, ਔਗੁਨ ਤਜਿ ਗੁਨ ਗ੍ਰਾਹਿ। ਵਜ਼ਨ ਕਰੈਂ ਬਦ ਨੇਕ ਕੋ, ਪਰੈ ਸਫਲ ਮਮ ਪ੍ਰਾਹਿ[5] ॥੧੮੦॥ ਰਜਨਿ ਜਾਗਿ ਬਡਿ, ਮਜਨ ਕਰਿ, ਭਜਨ ਜਜਨ ਗੁਰੁ ਗ੍ਰੰਥ[6] । ਸਜਨ ਸਜਨ ਭਵ ਗਜਨ ਜਿਮ, ਲਜਨ ਤਜਨ ਪਰ ਪੰਥ[7] ॥੧੮੧॥ ਕਰਿ ਸਤਿਸੰਗਤ ਰੰਗ ਨਿਜ, ਧਰੈਂ ਪਾਕ ਇਤਫਾਕ[8]। ਹੂਦ ਮਾਰ ਬੂਦਾਨ ਕੇ, ਤਜਿ ਅਗੂਢ ਲਜ ਵਾਕ[9] ॥੧੮੨॥ ਜਯੋਂ ਤਯੋਂ ਕਰਿ ਨਿਜ ਪੰਥ ਕੀ, ਕਰੈਂ ਉੱਨਤੀ ਗੌਰ[10] । ਇਹੁ ਕੂਕੇ ਇਹੁ ਨਿਰਮਲੇ, ਇਹੁ ਨਿਹੰਗ ਇਹੁ ਔਰ ॥੧੮੩॥ ਇਹੁ ਤਜਿ ਸਭਿ ਇਕ-ਮੇਕ ਹ੍ਵੈ, ਰਹੈਂ ਧਾਰਿ ਦ੍ਰਿਢ ਪਯਾਰ। ਇਕ ਕੀ ਇਕ ਉਸਤਤਿ ਕਰੈ, ਨਿੰਦ ਜ਼ਿੱਦ ਤਜਿ ਸਾਰ[11]॥ ੧੮੪॥ ਖੇਦ ਭੇਦ ਤੇ ਬੇਦ ਕਹਿ, ਹੈ ਅਭੇਦ ਸੁਖਦਾਇ[12]। ਤਾਂ ਤੇ ਭ੍ਰਮ ਕ੍ਰਮ ਭੇਦ ਤਜਿ, ਪੰਥ ਏਕ ਸਭਿ ਥਾਇ[13] ॥੧੮੫॥ ਖਾਨ ਪਾਨ ਪਹਿਰਾਨ ਤਨ, ਕ੍ਰਿਯਾ ਢੰਗ ਰੰਗ ਰੂਪ। ਇਹੁ ਇਕ ਭਏ ਨ ਹ੍ਵੈਂ ਕਬੀ, ਅਰ ਨਿਭ ਸਕੈਂ ਨ ਖ਼ੂਪ[14] ॥੧੮੬॥ ਇਨ ਬਿਨ ਔਰੈਂ ਏਕਤਾ, ਇਸ਼ਟ ਉਪਾਸ਼ਨ ਨਾਮ।

---

[1]ਜਿਵੇਂ ਕੋਈ ਕਹੇ ਕਿ ਤੂੰ ਵੈਰੀ ਦੇ ਘਰ ਭੋਜਨ ਕਰ (ਜਾਂ ਕੋਈ ਕਹੇ) ਤੂੰ ਜ਼ਹਰ ਖਾ ਲੈ (ਜਾਂ ਕਹੇ) ਕਿ ਤੂੰ ਮਰ ਕਿਉਂ ਨਹੀਂ ਜਾਂਦਾ। ਇਨ੍ਹਾਂ ਤਿੰਨਾ ਬਚਨਾਂ ਵਾਂਗ ਸਾਡੇ ਮਨ ਦਾ ਭਾਵ ਹੈ (ਭਾਵ ਜਿਵੇਂ ਉਪਰਲੇ ਤਿੰਨਾਂ ਬਚਨਾਂ ਦਾ ਭਾਵ ਕਿਸੇ ਨੂੰ ਮਰਨਾ ਨਹੀਂ ਹੁੰਦਾ ਸਗੋਂ ਅਉਗਣ ਛੁਡਾਣ ਦਾ ਹੁੰਦਾ ਹੈ, ਤਿਵੇਂ ਸਾਡਾ ਭਾਵ ਅਉਗਣ ਵਿਖਾਉਣੇ ਨਹੀਂ ਸਗੋਂ ਸੁਚੇਤ ਕਰਨ ਦਾ ਹੈ)। [2]ਜੇ ਤਰਕ ਮੰਨ ਕੇ ਸਿੰਘ ਏਕਾ ਕਰ ਲੈਣ ਤਾਂ ਵੀ ਚੰਗਾ ਹੈ। [3]ਮੇਰੀ ਇੱਛਾ ਰੂਪ ਨਰਦ ਬਿਨਾਂ ਦੁਖ ਤੋਂ ਪੱਕ ਜਾਂਦੀ ਹੈ। [4]ਕਾਰਨ। [5]ਚੰਗੇ ਮਾੜੇ ਦਾ ਤੋਲ ਕਰ ਲੈਣ ਭਾਵ ਵਿਚਾਰ ਕਰ ਲੈਣ ਤਾਂ ਮੇਰਾ [ਪ੍ਰਾਹਿ] ਕਿਹਾ ਸਫਲ ਹੋਵੇਗਾ। [6]ਵੱਡੀ ਰਾਤੀਂ ਜਾਗ ਕੇ ਇਸ਼ਨਾਨ ਕਰੇ, ਸਿਮਰਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪੂਜਾ ਕਰੇ । [7]ਉਹ ਸੱਜਣ ਪੁਰਖ [ਭਵ] ਸੰਸਾਰ ਵਿੱਚ ਹਾਥੀਆਂ ਵਾਂਗ [ਸਜਨ] ਸਜ ਰਹੇ ਹਨ, ਉਹ ਸ਼ਰਮਿੰਦੇ ਹੋ ਕੇ ਪਰਾਏ ਪੰਥਾਂ (ਭੇਖਾਂ) ਨੂੰ ਛੱਡ ਦੇਣ। [8]ਆਪਣੇ ਆਪ ਨੂੰ ਪਿਆਰ ਵਿੱਚ ਰੰਗ ਕੇ ਪਵਿੱਤ੍ਰ ਏਕਾ ਕਰ ਲੈਣ। [9]ਢੁੱਡ ਮਾਰ (ਕੂਹਣੀ ਮਾਰ) ਬੁੱਢਿਆਂ ਦੇ ਲੱਜਿਆ ਵਾਲੇ ਬਚਨ [ਅਗੂਢ] ਪ੍ਰਗਟ ਹੀ ਛੱਡ ਕੇ। [10]ਬਹੁਤੀ ਤ੍ਰੱਕੀ। [11]ਚੰਗੀ ਤਰ੍ਹਾਂ ਛੱਡ ਕੇ । [12]ਬੇਦ ਕਹਿੰਦਾ ਹੈ ਕਿ [ਭੇਦ] ਫੁੱਟ ਕਰਕੇ ਦੁਖ ਹੁੰਦਾ ਹੈ ਤੇ [ਅਭੇਦ] ਏਕਤਾ ਸੁਖ ਦੇਣ ਵਾਲੀ ਹੈ। [13]ਹੋ ਜਾਵੇ। [14]ਚੰਗੀ ਤਰ੍ਹਾਂ।

ਹਿਲਮਿਲ ਰਹਿਨੋ ਪਜਾਰ ਧਰਿ, ਨਿਬਹੈ ਏਹੁ ਤਮਾਮ ॥ ੧੮੭ ॥ਮੁਖ ਤਨਖਾਹੈਂ ਚਾਰ ਜੋ, ਰਹੇ ਦੰਡ ਇਨ ਕੇਰ[1]। ਔਰ ਗੌਣ ਰਾਖੌ ਸਹੀ[2], ਤਬਿ ਰਹਿ ਮੇਲ ਬਧੇਰ ॥੧੮੮॥ ਇਨ ਬਾਤੋਂ ਬਿਨ ਔਰ, ਨਹਿਂ ਕੇਹੂੰ[3] ਰਹਿ ਇਤਫਾਕ। ਜੇ ਭਾਵੈ ਤੌ ਮਾਨ ਲੇਹੁ, ਪੰਥ ਅਰਜ਼ ਮਮ ਪਾਕ[4] ॥ ੧੮੯॥ ਨਹਿ ਮਾਨੋ ਤੌ ਭੀ ਭਲੋ, ਮਾਨੋ ਥਾਇ ਅਨੰਦ । ਅਰਜ਼ ਮੁਨਾਸਬ[5] ਮੈਂ ਕਰੀ, ਮੇਟਨ ਕੇ ਹਿਤ ਦੂੰਦ[6] ॥੧੯੦॥ ਨਹੀਂ ਤਾਂ ਮਾਲਕ ਸਭੀ ਕੋ,ਪਾਲਕ ਚਾਲਕ ਆਹਿ[7]। ਮੋਰ ਪੰਖ ਜਯੋਂ ਜਾਂਇ ਜਹਿਂ, ਰਾਵਰ ਕੇ ਸਦਵਾਂਹਿ[8] ॥ ੧੯੧॥ ਯਾਂ ਮੈਂ ਭਾਵ ਅਘਾਵ ਹੈਂ, ਲਖੈਂ ਚਤੁਰ ਕਰਿ ਗੌਰ[9]। ਮਨਿ ਮੁਕਤਾ ਅਤਿ ਮਾਨ ਲਹਿ, ਬਿਨ ਇਨ ਖਾਰਿ ਲੰਡੌਰ[10] ॥੧੯੨॥ ਪੰਥ ਖਾਲਸੇ ਕੀ ਕਥਾ, ਅਰੁ ਬਹੁ ਭੇਖਨ ਕੇਰ। ਸੁਨੀ ਪਿਖੀ ਜਿਮ ਤਿਮ ਲਿਖੀ, ਰਿਸਯੋ ਨ ਅਨੁਚਿਤ ਹੇਰਿ[11] ॥੧੯੩॥ਸਾਧੁ ਸੰਗਤ ਗੁਰੁ ਖਾਲਸਾ, ਸਭਿ ਮਮ ਇਸ਼ਟ ਉਦਾਰ। ਭੂਲ ਚੂਕ ਸੁਧ ਕੀਜੀਓ, ਲਖਿ ਕਵਿ ਕੋ ਨਿਜ ਬਾਰ[12] ॥੧੯੪॥ ਬੇਰ ਕੰਜ ਤੰਦਲ ਗਹੇ, ਸਵਰੀ ਗਜ ਦਿਜ ਕੇਰ[13]। ਤਯੋਂ ਮਮ ਭੇਟਾ ਗ੍ਰੰਥ

---

[1]ਵਡੀਆਂ ਚਾਰ ਕੁਰਹਿਤਾਂ ਦਾ ਦੰਡ ਸਾਰਿਆਂ ਨੂੰ ਰਹੇ । [2]ਹੋਰ ਗਲਾਂ ਸਾਧਾਰਨ (ਸਾਮਾਨ) ਰੱਖੋ। [3]ਕਿਸੇ ਤਰ੍ਹਾਂ ਵੀ। [4]ਮੇਰੀਆਂ ਪਵਿੱਤ੍ਰ ਬੇਨਤੀਆਂ। [5]ਯੋਗ। [6]ਝਗੜਾ, ਫੁੱਟ। [7]ਨਹੀਂ ਤਾਂ (ਹੇ ਸਤਿਗੁਰੂ ਸਾਰਿਆਂ ਦੇ) ਪਾਲਣਾ ਕਰਨ ਵਾਲੇ ਤੇ [ਚਾਲਕ] ਚਲਾਉਣ ਵਾਲੇ, ਮਾਲਕ ਤੁਸੀਂ ਹੋ। [8]ਜਿਵੇਂ ਮੋਰ ਦੇ ਖੰਭ ਜਿੱਥੇ ਜਾਂਦੇ ਹਨ ਮੋਰ ਦੇ ਖੰਭ ਹੀ ਅਖਵਾਉਂਦੇ ਹਨ, ਤਿਵੇਂ ਇਹ ਨਿਰਮਲੇ ਨਿਹੰਗ ਤੇ ਕੂਕੇ ਜਿੱਥੇ ਵੀ ਜਾਣਗੇ ਆਪ ਦੇ ਸਿੱਖ ਹੀ ਅਖਵਾਉਣਗੇ। [9]ਇਸ ਵਿੱਚ [ਅਘਾਵ] ਮਿਲਾਪ ਦੇ ਭਾਵ ਹਨ, ਇਹ ਗਲ ਸਿਆਣੇ ਖਿਆਲ ਕਰਕੇ ਜਾਣਦੇ ਹਨ। [10]ਜਿਵੇਂ [ਮੁਕਤਾ] ਮੋਤੀਆਂ ਨਾਲ ਜੜਤ [ਮਣਿ] ਗਹਿਣਾ ਬਹੁਤ ਮਾਣ ਲੈਂਦਾ ਹੈ ਤੇ ਇਨ੍ਹਾਂ ਮੋਤੀਆਂ ਤੋਂ ਬਿਨਾਂ [ਖਾਰਿ] ਸੁਆਹ ਵਾਂਗ [ਲੰਡੌਰ] ਬੇਇਜ਼ਤ ਹੁੰਦਾ ਹੈ (ਤਿਵੇਂ ਏਕਤਾ ਆਦਿ ਮੋਤੀਆਂ ਜੜਤ ਪੰਥ ਰੂਪ ਗਹਿਣਾ ਬਹੁਤਾ ਮਾਣ ਪ੍ਰਾਪਤ ਕਰਦਾ ਹੈ ਤੇ ਏਕਤਾ ਆਦਿ ਮੋਤੀਆਂ ਤੋਂ ਬਿਨਾਂ ਸੁਆਹ ਵਾਂਗ ਬੇ-ਇਜ਼ਤ ਹੁੰਦਾ ਹੈ)। [11]ਅਯੋਗ ਦੇਖ ਕੇ ਗੁੱਸੇ ਨਾ ਹੋਇਓ। [12]ਆਪਣਾ ਬਾਲਕ । [13]ਜਿਵੇਂ [ਸਵਰੀ] ਭੀਲਣੀ ਦੇ ਬੇਰ, ਹਾਥੀ ਦਾ ਕੰਵਲ ਤੇ ਸੁਦਾਮੇ ਬ੍ਰਾਹਮਣ ਦੇ [ਤੰਦੁਲ] ਚੌਲ ਗ੍ਰਹਿਣ ਕੀਤੇ ਸਨ।

ਦਿਹੁ, ਗਹੋ ਬਿਰਦ ਨਿਜ ਹੇਰਿ[1] ॥੧੯੫॥ ਨਾਮ ਦਾਨ ਨਿਜ ਗ੍ਯਾਨ ਦਿਢ[2],
ਤਨ ਅਰੋਗ ਮਨਿ ਚੈਨ । ਦਿਹੁ ਪ੍ਰਸਾਦ ਦਿਹੁ ਕ੍ਰਿਪਾ ਕਰਿ, ਗ੍ਯਾਨ ਸਿੰਘ
ਕੇ ਐਨਿ[3] ॥੧੯੬॥ ਛੀਰ ਸਿੰਧ ਸ੍ਰੀ[4] ਪੰਥ ਕੀ, ਕਬਿ ਸਭਿ ਕਥਾ ਉਦਾਰ ।
ਤਨਕ ਭਨਕ ਹੌਂ ਝਾਗ ਸੀ, ਨਿਜ ਤਨ ਕੀ ਅਬਿ ਸਾਰ[5] ॥ ੧੯੭ ॥
ਕਵਿ ਬ੍ਰਿਤਾਂਤ ॥ ਚੌਪਈ ॥ ਮੈਂ ਅਬਿ ਅਪਨੀ ਕਥਾ ਸੁਨੈ ਹੋਂ । ਗ੍ਰੰਥ ਸਮਾਪਤਿ
ਕਰਿ ਦਿਖਰੈ ਹੋਂ। ਮਹਾਰਾਜ ਜੋ ਰਾਇ-ਪਥੌਰਾ[6] । ਭਯੋ ਚੁਹਾਣ[7] ਛੱਤਰੀ ਗੌਰਾ[8]
॥੧੯੮॥ ਸਗਰੀ ਹਿੰਦੂ ਕੇਰ ਪਤਿਸ਼ਾਹੀ। ਕੀਨੀ ਇਨ, ਮੁਦ ਭੀਨੀ ਆਹੀ[9]।
ਕਿੱਲੀ[10] ਜਿਸ ਕੀ ਦਿੱਲੀ ਮਾਹੈਂ । ਜੋਗ-ਮਾਯਾ ਕੇ ਮੰਦਰ ਪਾਹੈਂ[11] ॥੧੯੯॥
ਗੌਰੀ ਸ਼ਾਹ[12] ਸ਼ਹਾਬੁੱਲਦੀਨੋ। ਦਿੱਲੀ ਤਖਤ ਤਾਂਹਿ ਤੈ ਛੀਨੋ[13] । ਰਾਇ
ਬੀਜ ਤਾਂ ਕਾ ਲਘੁ[14] ਭਾਈ । ਰਹਿਤ ਆਗਰੇ ਮਾਂਹਿ ਸਦਾਈ ॥ ੨੦੦ ॥
ਮੁਲਕ ਜਗੀਰ ਹੁਤੇ ਜੋ ਤਾਂ ਪੈ। ਕਰਤ ਅਦਾਲਤ ਐਸੀ ਵਾਂ ਪੈ[15]। ਆਵਤ
ਜੋ ਮੁਕੱਦਮੇ ਵਾਰੇ। ਲੂਟ ਲੇਤ ਦੁਹਿ ਕੋ ਬਿਨ ਬਾਰੇ[16] ॥੨੦੧॥ ਥਾ ਮਤਲਬ
ਉਸ ਕਾ ਦਿਢ ਏਹੀ । ਨਾਂਹਿ ਉਠੈ ਝਗਰਾ ਕਿਤ ਕੇਹੀਂ[17] । ਇਕ ਦਿਨ
ਰਾਇ ਪਥੌਰੇ ਪਾਸੈਂ । ਆਯੋ ਕਚੈਹਰੀ ਮੈਂ ਜਬਿ ਖਾਸੈਂ[18] ॥੨੦੨॥ ਮਹਾਰਾਜ
ਹਸਿ ਐਸ ਉਚਾਰਾ । ਆਯੋ ਦੁਹਿ-ਲੁਟ[19] ਬੀਰ ਹਮਾਰਾ । ਤਬਿ ਤੈ ਦੁਹਿ-
ਲੁਟ ਤਾਂ ਕਾ ਨਾਮੂ । ਬਿਦਤਯੋ ਲੋਗਨ ਮਾਂਹਿ ਤਮਾਮੂ[20] ॥ ੨੦੩ ॥ ਦੁਹਿ-
ਲੁਟ ਤੈ ਦੁੱਲਟ ਫਿਰ ਰਹਯੋ। ਲੋਗਨ ਕੀ ਜ਼ੁਬਾਨ ਪਰ ਬਹਯੋ[21] । ਰਾਇ
ਪਥੌਰਾ ਕੇ ਕੁਲ ਭੱਟ ਨੇ[22] । ਇਕ ਨੈ ਤੋ ਇਮ ਕੀਨੋ ਰਟਨੇ[23] ॥ ੨੦੪ ॥

---

[1]ਆਪਣਾ [ਬਿਰਦ] ਸੁਭਾਵ ਦੇਖ ਕੇ ਗ੍ਰਹਿਣ ਕਰੋ । [2]ਆਪਣੇ ਸਰੂਪ ਦਾ ਪੱਕਾ ਗਿਆਨ । [3]ਹਿਰਦੇ ਰੂਪ ਘਰ ਵਿੱਚ । [4]ਦੁੱਧ ਦੇ ਸਮੁੰਦਰ ਵਰਗੀ । [5]ਝੱਗ ਵਾਂਗ ਹੁਣ ਮੈਂ ਆਪਣੇ ਸ਼ਰੀਰ ਦੀ [ਤਨਕ] ਥੋੜੀ ਜਿਹੀ ਸ੍ਰੇਸ਼ਟ ਕਥਾ [ਭਨਕ] ਕਹਿੰਦਾ ਹਾਂ। [6]ਪ੍ਰਿਥੀ ਰਾਜ । [7]ਗੋਤ । [8]ਭਾਰੀ ਸੂਰਮਾ। [9](ਜੋ)ਅਨੰਦ ਵਿੱਚ ਭਿੱਜੀ ਹੋਈ ਸੀ । [10]ਨਿਸ਼ਾਨੀ । [11]ਪਾਸ ਹੈ। [12]ਮੁਸਲਮਾਨਾਂ ਦੀ ਗੌਰੀ (ਬੰਸ) ਦਾ ਬਾਦਸ਼ਾਹ । [13]ਖੋਹ ਲਿਆ । [14]ਛੋਟਾ । [15]ਉਥੇ । [16]ਬਿਨਾਂ ਦੇਰ ਤੋਂ । [17]ਕਿਤੇ ਵੀ ਕੋਈ । [18]ਆਪ । [19]ਦੋਹਾਂ ਨੂੰ ਲੁੱਟਣ ਵਾਲਾ । [20]ਸਾਰੇ ਲੋਕਾਂ ਵਿੱਚ ਪ੍ਰਗਟ ਹੋ ਗਿਆ । [21]ਬੈਠ ਗਿਆ ਭਾਵ ਚੜ੍ਹ ਗਿਆ । [22]ਕੁਲ ਦੇ ਭੱਟ ਨੇ । [23]ਉਚਾਰਨ ਕੀਤਾ ਹੈ ।

ਦੁਤੀ ਬ੍ਰਿਧ ਭਟ ਭਾਖਯੋ ਯਾਹੈ[1] । ਦੁੱਲਟ ਰਾਇ ਨਾਮ ਥਾ ਵਾਹੈਂ[2] । ਭਾਵ ਏਕ ਹੀ ਦੋਨੋ ਕੇਰੈਂ । ਧਾਰਯੋ ਹਮ ਦ੍ਰਿਢ ਸਮਝ ਅਛੇਰੈਂ॥੨੦੫॥ਰਾਜ ਜਬੈ ਤੁਰਕੋਂ ਨੇ ਲੀਓ । ਰਾਇ ਪਥੌਰਾ ਉਨੈ ਗਹੀਓ[3] । ਦੁੱਲਟ ਰਾਇ ਦੌਰਿ ਤਬਿ ਆਛੈਂ । ਜੰਗਲ ਦੇਸ ਧਸਯੋ ਸੁਖ ਬਾਛੈਂ ॥੨੦੬॥ ਗੁੱਜਰ ਨ੍ਰਿਪ ਹੁਤੇ ਲਘੁ ਏਕੈਂ । ਥੀ ਰਾਣੀ ਤਾਂ,ਕੀ ਸੁਠ ਨੇਕੈਂ । ਸੁਇਨਾ ਨਾਮ ਉਦਾਰ ਮਹਾਂ ਹੈ । ਸ਼ਹਿਰ ਸੁਨਾਮ ਬਸਾਯੋ ਜਾਹੈਂ ॥੨੦੭॥ ਦੁੱਲਟ ਰਾਇ ਤਈਂ ਤਿਨ ਰਾਖਾ । ਸੁਭਟ ਕੁਲੀਨ ਨੇਕ ਦ੍ਰਿਢ ਲਾਖਾ[4] । ਸੇਵਾ ਮੱਦਦ ਕਰੀ ਉਦਾਰੀ । ਦਯੋ ਮੁਕਾਨ ਬਸਨ ਹਿਤ ਕਾਰੀ[5] ॥੨੦੮॥ ਲੋਕ ਧਾੜਵੀ ਦੇਸੀ ਜੇਤੇ । ਮਿਲੇ ਰਾਇ ਦੁੱਲਟ ਸੈਂ ਤੇਤੇ। ਧਾੜੇ[6] ਉਨ ਪੁਨ ਅਧਿਕੈਂ ਮਾਰੇ। ਤੁਰਕਨ ਕੇ ਧਨ ਲੁਟੇ ਅਪਾਰੇ॥੨੦੯॥ਦਿੱਲੀ ਆਗਰਾ ਮਥਰਾ ਲੈਹੈਂ[7] । ਲੂਟੇ ਸ਼ਹਿਰ ਲਹਿਰ ਕਰਿ ਤੈਹੈਂ[8] । ਸਾਤ ਪੂਤ ਦੁੱਲਟ ਕੇ ਥੀਏ। ਮੂਰ, ਧਾਰ, ਕੈਬੋ, ਬਨ, ਲੀਏ[9] ॥੨੧੦॥ ਲੌਂਗੋ,ਰਾਜਾਣੀ,ਬਡਜਾਣੀ । ਰਾਇ ਨਾਮ ਸਭਿ ਭਏ ਮਹਾਣੀ[10]। ਸੁਤ ਨਾਤੀ[11] ਜਬਿ ਬਹੁ ਬਿਰਧੀਏ[12] । ਬਜਾਹਿ ਧਾਮ ਜੱਟਨ ਕੇ ਲੀਏ॥ ੨੧੧॥ ਤਿਨ ਕੀ ਸੰਤਤਿ[13] ਬਢੀ ਅਪਾਰੈਂ । ਦੁੱਲਟ ਤਿਨ ਕੋ ਲੋਗ ਉਚਾਰੈਂ। ਦੁੱਲਟ ਅੱਲ ਰਹੀ ਤਿਨ ਪਹਿਲੈਂ। ਏਹੀ ਗੋਤ ਥਯੋ ਫਿਰ ਸਹਿਲੈਂ[14] ॥੨੧੨॥ ਜਯੋਂ ਸਿੱਧੂ ਕੇ ਸੁਤ ਬਿਰਾੜ ਤੇ। ਬਿਦਤਯੋ ਗੋਤ ਬਿਰਾੜ ਆੜ ਤੇ[15] । ਦੁੱਲਟ ਲੋਗ ਬਢੇ ਜਬਿ ਭਾਰੇ। ਬਸੇ ਬਸਾਇ ਗਾਮ ਨਿਜ ਚਾਰੇ[16] ॥ ੨੧੩॥ ਚੱਠੇ, ਉੱਪਲੀ, ਕੈਬੋਵਾਲੈਂ। ਲੌਗੋਵਾਲਾਦਿਕ ਬੇਸਾਲੈਂ[17]। ਬਸੇ ਅਧਿਕ ਇਨ ਪਿੰਡਨ ਮੈਹੈਂ । ਕੇਚਿਤ ਗਏ ਪੰਜਾਬ ਮਧੈ[18] ਹੈਂ ॥ ੨੧੪॥ ਭੂਪ ਨੂਰਪੁਰ ਵਾਰੇ ਪਾਸੈਂ । ਨੌਕਰ ਰਹੇ ਸੁਭਟ ਵਹਿ ਖਾਸੈਂ[19] । ਮਾਹੀਆ,

---

[1]ਇਸ ਤਰ੍ਹਾਂ । [2]ਉਸ ਦਾ । [3]ਪਕੜ ਲਿਆ । [4]ਜਾਣ ਕੇ । [5]ਵਸਣ ਵਾਸਤੇ ਚੰਗਾ । [6]ਡਾਕੇ । [7]ਤੱਕ । [8]ਤਿਨ੍ਹਾਂ ਨੇ ਮੌਜ ਵਿੱਚ ਆ ਕੇ । [9](ਨਾਮ ਰੱਖ) ਲਏ । [10]ਵੱਡੇ । [11]ਪੁੱਤ ਪੋਤੇ । [12]ਵਧ ਗਏ । [13]ਉਲਾਦ । [14]ਸੌਖਿਆਂ । [15]ਉਸੇ ਸ਼ਮੇਂ ਤੋਂ । [16]ਆਪਣੇ ਚਾਰ ਪਿੰਡ ਵਸਾ ਕੇ ਵਸੇ । [17]ਵੱਡੇ (ਪਿੰਡ) । [18]ਪੰਜਾਬ ਦੇ ਮੱਧ ਭਾਵ ਮਾਝੇ ਵਿੱਚ । [19]ਉਹ ਚੰਗੇ ਸੂਰਮੇ ।

ਮਾਲੀ, ਰਾਇ-ਬਹਾਦਰ। ਬਿਦਤੇ[1], ਸੰਤਤਿ ਬ੍ਰਿਧੀ ਸਾਦਰ[2] ॥੨੧੫॥ ਨਿਕਟਿ ਬਟਾਲੇ ਪਿਖਿ ਥਲ ਨੀਕੈਂ। ਗਾਂਮ ਬਸਾਯੋ ਤਹਿੰ ਨਿਜ ਠੀਕੈਂ। ਦੁੱਲਟ ਨਾਮ ਗਾਮ ਕਾ ਧਾਰਾ[3]। ਅਬਿ ਦੁੱਲਟ ਤਹਿੰ ਬਸਤ ਅਪਾਰਾ ॥ ੨੧੬ ॥ ਜਿਨ ਮੈਂ ਸੇ ਗੰਡਾ ਸਿੰਘ ਚਾਰੀ[4]। ਅੰਮ੍ਰਿਤਸਰ ਦਰਬਾਰ ਪੁਜਾਰੀ। ਹੈ ਅਰਦਾਸੀਆ ਨੇਕ ਮਹਾਨੈ। ਅਬਿ ਆਗੇ ਔਰਨ ਕੀ ਭਾਨੈ[5] ॥੨੧੭॥ ਦੇਸ ਏਸ ਮੈਂ ਜਬਿ ਗੁਰੁ ਨੌਮੇਂ। ਨਿਜ ਜਨ ਕੁਮਦੈਂ ਸੁਖ-ਦਾ ਸੌਮੇਂ[6]। ਤਾਰਤ ਫਿਰੇ ਨਦੀ ਘਨ ਨਜਾਈਂ[7]। ਦੁੱਲਟ ਸੇਵਕ ਭਏ ਤਦਾਂਈ ॥੨੧੮॥ ਫਿਰ ਗੁਰੁ ਦਸਮੇ ਪਾਸ ਰਹਾਏ। ਜੰਗਨ ਮੈਂ ਅਨਗਨ ਅਰਿ ਘਾਏ[8]। ਔਰੰਗਜ਼ੇਬ ਸ਼ਾਹਿ ਤੇ ਪੀਛੇ। ਮਚੇ ਗਦਰ ਮੁਲਕੀ ਜਬਿ ਤੀਛੇ[9] ॥੨੧੯॥ ਫਿਰ ਨਾਦਰ ਜਬਿ ਜ਼ੁਲਮੀ ਆਯੋ। ਅਹਿਮਦ ਸ਼ਾਹਿ ਕਈ ਬਿਰ ਧਾਯੋ[10]। ਤਬਿ ਅਤਿ ਕਾਲ ਚਾਲ ਕੇ ਮਾਰੇ[11]। ਉਜੜੇ ਥੇ ਪਿੰਡ ਕੌਮ ਅਪਾਰੇ[12] ॥ ੨੨੦ ॥ ਦੁੱਲਟ ਭੀ ਉਜੜੇ ਤਿਸ ਕਾਲੈਂ। ਫਿਰਤ ਰਹੇ ਚਕਰੈਲ ਬਿਸਾਲੈਂ[13]। ਆਲੇ ਸਿੰਘ ਪਟਯਾਲੇ ਵਾਲੇ। ਹੋਇ ਨ੍ਰਿਪ ਜਬਿ ਪ੍ਰਗਟ ਬਿਸਾਲੇ ॥ ੨੨੧ ॥ ਬਰਨਾਲਾ ਤੈ ਉਭਾਵਾਲੈਂ। ਆਦਿਕ ਗਾਮ ਬਸਏ ਬਿਸਾਲੈਂ। ਲੌਂਗੋਵਾਲ ਕਾ ਥੇਹ ਪਿਖੈ ਕੈ। ਦੁੱਲਟ ਜੱਟਨ ਤਈਂ ਬੁਲੈ ਕੈ ॥੨੨੨॥ ਕੂਪ[14] ਪਹਿਲ ਹੀ ਥਾ ਤਿਨ ਕੇਰਾ। ਲਗਯੋ ਨ੍ਰਿਪ ਆਲੇ ਸਿੰਘ ਹੇਰਾ। ਹਿੰਮਤ ਨਾਮ ਦੁੱਲਟ ਨੇ ਜੋਊ। ਥਾ ਲਗਵਾਯੋ ਜਾਨਤ ਲੋਊ[15] ॥੨੨੩॥ ਅੱਠਾਰਾਂ ਸੌ ਛੈ ਕੈ ਮਾਂਹੈਂ। ਲੌਂਗੋਵਾਲ ਬਸਾਯੋ ਚਾਹੈਂ[16]। ਤੁਰਕ ਤਕੀਪੁਰ, ਢੱਡਰੀਆਂ ਕੇ। ਬਸਣ ਨ ਦੇਤੇ ਹੁਤੇ ਲੜਾਕੇ ॥੨੨੪॥ ਆਲਾ ਸਿੰਘ ਕੀ ਮੱਦਦ ਪਾਹੈ। ਦੁਲਟੋਂ ਨੈ

---

[1]ਪ੍ਰਗਟ ਹੋਏ। [2]ਅਣੋਖੀ ਉਲਾਦ ਵਧੀ। [3]ਰੱਖਿਆ। [4]ਸੁੰਦਰ। [5]ਹੋਰਾਂ ਦੀ ਕਥਾ ਕਹਿੰਦੇ ਹਾਂ। [6]ਆਪਣੇ ਸੇਵਕਾਂ ਰੂਪ ਕਮੀਆਂ ਨੂੰ ਚੰਦ ਵਾਂਗ ਸੁਖ ਦੇਣ ਵਾਲੇ। [7]ਬੱਦਲ ਵਾਂਗ। [8]ਅਣਗਿਣਤ ਵੈਰੀ ਮਾਰੇ। [9]ਜਦੋਂ ਮੁਲਕ ਵਿੱਚ ਤਿੱਖੀਆਂ ਬਗਾਵਤਾਂ ਹੋਈਆਂ। [10]ਕਈ ਵਾਰ ਹੱਲਾ ਕੀਤਾ। [11]ਸਮੇਂ ਦੀ ਚਾਲ ਦੇ ਤੰਗ ਕੀਤੇ। [12]ਬਹੁਤੀਆਂ ਕੌਮਾਂ ਦੇ। [13]ਬਹੁਤੇ ਪੱਖੀ-ਵਾਸਾਂ ਵਾਂਗ। [14]ਖੂਹ। [15]ਲੋਕ। [16]ਉਤਸ਼ਾਹ ਨਾਲ।

ਲਰ ਕੈ ਹੱਤ ਤਾਂਹੈਂ[1] ।ਐਨ ਗ੍ਰਾਮ ਨਿਜ[2] ਲਯੋ ਬਸੇ ਹੈ। ਰਕਬਾ[3] ਰੋਕਯੋ ਅਤਿ ਅਧਿਕੈ ਹੈ ॥੨੨੫॥ ਜਟਕਾ ਪਿੰਡ ਤਿਸੇ ਸਮ ਗੌਰੈ[4]। ਨਹਿ ਮਸ਼ਹੂਰ ਬਡੋ ਕਿਤ ਔਰੈਂ। ਯਦੀ ਔਰ ਬਹੁ ਜੱਏ ਬਸੇ ਹੈਂ । ਪੈ ਮਾਲਕ ਦੁੱਲਟ ਹੀ ਤੈਹੈਂ[5] ॥੨੨੬॥ ਤਿਨ ਮੈਂ ਸਿੰਘ ਨਗਾਹੀਆ ਜੋ ਹੈ। ਸੁਭਟ ਉਦਾਰ ਭਗਤ ਬਿਦਤੋ ਹੈ[6]। ਮਨੀ ਸਿੰਘ ਜਿਸ ਅੰਗ ਕਟਾਏ । ਤਿਸ ਕਾ ਬਡੋ ਬੀਰ ਥੋ ਸਾਏ ॥੨੨੭॥ ਦੋਹਰਾ ॥ ਦਰਗਾਹਾ ਸਿੰਘ, ਅਘੜ ਸਿੰਘ, ਸਿੰਘ-ਥਰਾਜ ਮਰਾਝ[8]। ਰੁੱਘਾ ਸਿੰਘ, ਬਖਤਾ ਹਰੀ, ਸਿੰਘ-ਸੁਜਾਨ ਬਿਰਾਜ[9] ॥੨੨੮॥ ਸਾਤ ਪੂਤ ਇਹੁ ਤਾਂਹਿ ਕੇ, ਭਏ ਸੁਭਟ ਬਲਵਾਨ। ਪੰਥ ਖਾਲਸੇ ਮੈਂ ਰਹੇ, ਬਡੇ ਤੀਨ ਸਦ ਜਾਨ[10] ॥੨੨੯॥ ਚੌਪਈ ॥ ਅਘੜ ਸਿੰਘ ਤੇ ਸਿੰਘ ਥਰਾਜੂ। ਰਹੇ ਬਿਹੰਗਮ[11] ਬੇ-ਮੁਹਿਤਾਜੂ[12]। ਨੁਵਾਬ ਕਪੂਰ ਸਿੰਘ ਕੇ ਡੇਰੇ । ਸਾਂਹਿ ਰਹੇ ਵਹਿ ਲਰਤ ਅਗੇਰੇ[13] ॥੨੩੦॥ ਪੰਥ ਉਤਰ ਹੈ ਜਬਿ ਜਿਸ ਠੈਹੈਂ[14]। ਇਹੁ ਸੁੱਖੇ ਕੀ ਦੇਗ ਸਜੈ ਹੈ। ਬਿਦਤਯੋ ਸਿੰਘ ਥਰਾਜ ਸੁਥਏ । ਲਰਤ ਤੁਰਕਨ ਸੈਂ ਅੱਗਰ ਥਈ[15] ॥੨੩੧॥ ਕਿਲ੍ਹਾ ਘਨੌਲੀ ਕੇਰ ਲੁਟੇ ਹੈ। ਭਯੋ ਸ਼ਹੀਦ ਤਹਾਂ ਜੂਝੇ ਹੈ[15]। ਹੈ ਸ਼ਹੀਦ-ਗੰਜ ਤਿਸ ਕਾ ਤੇਹਾਂ। ਅਬਿ ਲੌ ਪੂਜਤ ਹੈਂ ਜਨ ਮਹਾਂ ॥੨੩੨॥ ਅਘੜ ਸਿੰਘ ਲੜਿ ਜੈਨੇ ਖਾਂ ਸੈਂ[16]। ਥਯੋ ਸ਼ਹੀਦ ਤਹਾਂ ਹੀ ਖਾਂ ਸੈਂ[17]। ਦਰਗਾਹਾਂ ਸਿੰਘ ਸਾਧੂ ਥੀਓ । ਕਨਖਲ ਥਰ ਮੁਕਾਨ ਬਨਵੀਓ ॥੨੩੩॥ ਸੰਤਤਿ ਬਾਕੀ ਚਾਰੋਂ ਕੇਰੀ। ਐ ਅਬਿ ਲੌਂ ਗੈ ਵਾਲ ਬਧੇਰੀ । ਲੈਂਗੇ ਨਗਾਹੀਏ ਕੇ ਤਿਨ ਤਾਂਈਂ । ਕੈਹੈਂ ਹੈਂ ਮਸ਼ਹੂਰ ਤਹਾਂਈਂ ॥੨੩੪॥ ਬਖਤੇ ਸਿੰਘ ਕਾ ਭਾਗੀ ਸਿੰਘ ਸੁਤ। ਗੁਰੂ ਭਗਤਿ ਅਤਿ ਭਯੋ ਜੋਰ-ਨੁਤ[18]। ਚਤ੍ਰਥ ਸੁਤ ਲਘੁ[19] ਤਿਸ ਕਾ ਏ ਹੈ। ਗਜਾਨ ਸਿੰਘ ਜੋ

---

[1]ਉਨ੍ਹਾਂ ਨੂੰ ਮਾਰ ਕੇ। [2]ਆਪਣਾ ਚੰਗਾ ਪਿੰਡ। [3]ਜ਼ਮੀਨ ਦਾ ਲੰਬਾਉ ਚੌੜਾਉ। [4]ਵੱਡਾ [5]ਤਿਸ ਥਾਂ। [6]ਸੂਰਮਾ, ਦਾਤਾ ਤੇ ਭਗਤ ਪ੍ਰਗਟ ਹੋਇਆ। [7]ਉਹ ਤਿਸ ਦਾ ਵੱਡਾ ਭਰਾ ਸੀ [8]ਮਰਾਝ ਸਿੰਘ। [9]ਟਿਕ ਰਹੇ ਸਨ। [10]ਜਾਣੋ ਵੱਡੇ ਤਿੰਨੇ ਭਰਾ ਹਮੇਸ਼ਾਂ ਪੰਥ ਖਾਲਸੇ ਵਿੱਚ ਰਹੇ। [11]ਵਿਰਕਤ, ਤਿਆਗੀ। [12]ਨਿਰਚਿੰਤ। [13]ਅੱਗੇ ਹੋ ਕੇ। [14]ਜਥਾ। [15]ਲੜ ਕੇ। [16]ਜੈਨੇ ਖਾਂ ਨਾਲ ਲੜ ਕੇ। [17]ਆਪ। [18]ਉਸਤਤ ਯੋਗ। [19]ਚੌਥਾ ਛੋਟਾ ਪੁੱਤਰ।

ਗੂੰਥ ਰਚੇ ਹੈ ॥੨੩੫॥ ਸੇਰੋਂ ਪਿੰਡ ਸੁਨਾਮ ਢਿਗੈਂ ਹੈ। ਤਕੜਾ ਸਿੰਘ ਰੰਧਾਵਾ[1] ਤੈਂਹੈ[2]। ਹਰਿ ਗੁਰੁ ਭਗਤ ਜਗਤ ਬਿਦਤਾਯੋ। ਲੰਗਰ ਤਿਸ ਨੈ ਅਧਿਕ ਚਲਾਯੋ ॥੨੩੬॥ ਤਾਂ ਕਾ ਦੋਹਿਤ੍ਰਾ ਮੁਹਿ ਜਾਨੋ। ਇਹੁ ਤੋ ਨਿਜ ਕੁਲ ਕਹੀ ਬਖਾਨੋ। ਭਯੋ ਵਿਰਾਗ ਜਬੈ ਪੁਨ ਮੋਹੈ[3]। ਸਾਧੂ ਹੋਨ ਕੋ ਚਿਤ ਲਲਚੋਹੈ[4] ॥੨੩੭॥ ਪੈ ਹਮਰੇ ਸੁਠ[5] ਸਿੰਘੀ ਰੀਤੀ। ਚਲੀ ਆਤ ਕੁਲ ਮਾਂਹਿ ਬਿਨੀਤੀ[6]। ਘਰ ਤੇ ਨਿਕਸ ਫਿਰਿਓ ਅਵਾਰੈਂ[7]। ਬਹੁ ਭੇਖਨ ਕੇ ਗਯੋ ਦੁਵਾਰੈਂ ॥੨੩੮॥ ਗ੍ਯਾਨ ਬ੍ਰਹਮਾਤਮ ਦਾਨ ਨ ਦੇਹੈਂ। ਭੇਖ ਰੇਖ[8] ਦੈਨੀ ਦਿਢ ਚੈਹੈਂ। ਕੋ ਲਟ[9] ਲੈਨੀ ਚਹਿੰ ਸਿਰ ਮੁੰਡਜੋ। ਕੋ ਰੁਦ੍ਰਾਖ ਧਰਾਇ ਤ੍ਰਿਮੁੰਡਜੋ[10] ॥੨੩੯॥ ਛਾਪ ਦ੍ਵਾਰਕਾ ਕੰਠੀ ਕੰਠੈਂ[11]। ਕੋ ਕਹਿ ਧਰੋ ਖਾਕ, ਇਸ ਸੰਠੈਂ[12]। ਹੁਤੋ ਦਸਮ ਗੁਰੁ ਕਾ ਸਿੰਘ ਮੈਹੂੰ। ਕੇਸੋਂ ਕੀ ਨ ਬਿਅਦਬੀ ਦੇਹੂੰ ॥੨੪੦॥ ਸੰਤ ਨਿਰਮਲੇ ਫਿਰ ਜਬਿ ਪੇਖੇ। ਧੀਰਜ ਤਹਿੰ ਇਮ ਅਯੋ ਬਿਸੇਖੇ। ਇਕ ਤੋ ਆਤਮ ਗ੍ਯਾਨ ਦਿਢੈ ਹੈਂ। ਦੂਜੀ ਬਿੱਦ੍ਯਾ ਅਧਿਕ ਪਢੈ ਹੈਂ ॥੨੪੧॥ ਤ੍ਰਿਤੀਏ ਰੇਖ ਨ ਭੇਖ ਸ਼ਰ੍ਹਾ ਕੀ[13]। ਚਤੁਰਥ ਕੈਦ ਨ ਕਿਸੀ ਤਰ੍ਹਾਂ ਕੀ। ਪੰਚਮ ਕੇਸ ਵੇਸ ਹੀ ਰੈਹੈਂ[14]। ਖਸ਼ਟਮ ਜਬਿ ਚਹਿੰ ਗ੍ਰਿਸਥੀ ਥੈਹੈਂ ॥੨੪੨॥ ਤਰਕ[15] ਨ ਫਰਕ ਕੋਇ ਇਸ ਮੈਹੈਂ। ਉਭੈ ਹਾਥ ਮੈਂ ਮੋਦਕ ਰੈਹੈਂ[16]। ਸਤਮੇ ਦਸਮ ਗੁਰੂ ਕੀ ਸਿੱਖੀ। ਬਨੀ ਰਹੇਗੀ ਨਿਸਚੈ ਤਿੱਖੀ ॥੨੪੩॥ ਅਸ਼ਟਮ ਬਸਨ ਕਖਾਇ[17] ਜੁ ਯਾਂ ਮੈਂ। ਸੋ ਭੀ ਧਰੇ ਨ ਧਾਰੇ

---

[1]ਗੋਤ। [2]ਓਥੇ ਹੈ। [3]ਮੈਨੂੰ। [4]ਲਲਚਾਇਆ, ਇਛਾਵਾਨ ਹੋਇਆ। [5]ਸੁੰਦਰ। [6]ਕਦੀਮੀ ਪੁਰਾਣੀ; ਪੁਸ਼ਤਾਂ ਤੋਂ। [7]ਅਮੌੜ, ਬਿਨਾਂ ਕੰਮ ਤੋਂ। [8]ਭੇਖਾਂ ਦੀ ਨਿਸ਼ਾਨੀ। [9]ਕੇਸਾਂ ਦਾ ਕੁਝ ਹਿੱਸਾ। [10]ਕੋਈ (ਸ਼ੈਵੀ ਸ਼ਿਵਾਂ ਦਾ ਉਪਾਸ਼ਕ) ਰੁਦ੍ਰਾਖ ਬ੍ਰਿਛ ਦੇ ਫਲਾਂ ਦੀ ਮਾਲਾ ਧਰਾ ਕੇ ਤ੍ਰਿਨ [ਮੁੰਡ] ਪੋਰੀਆਂ ਦੇ ਆਕਾਰ ਦਾ ਟੇਢੀ ਰੇਖਾਂ ਦਾ ਤਿਲਕ ਲਗਾਉਣਾ ਚਾਹੁੰਦੇ ਹਨ। [11]ਕੋਈ ਦੁਆਰਕਾ ਦਾ ਛਾਪਾ ਤੇ ਗਲ ਵਿਚ ਕੰਠੀ ਪੁਆਉਣਾ ਚਾਹੁੰਦਾ ਹੈ। [12]ਇਸ ਤਰ੍ਹਾਂ ਆਪਣੇ ਮਤ ਨਾਲ ਗੰਢਦੇ ਹਨ। [13]ਨਾ ਭੇਖ ਦੀ ਸ਼ਰ੍ਹਾ ਦਾ ਚਿੰਨ੍ਹ (ਧਰਾਉਂਦੇ ਹਨ)। [14]ਸੁੰਦਰ ਹੀ ਰਹਿੰਦੇ ਹਨ। [15]ਨੁਕਤਾ-ਚੀਨੀ। [16]ਦੋਹਾਂ ਹਥਾਂ 'ਚ ਲੱਡੂ ਰਹਿੰਦੇ ਹਨ। [17]ਭਗਵੇ ਬਸਤ੍ਰ।

ਭਾਮੈਂ[1] । ਰਾਜ ਜੋਗ ਭੀ ਭੋਗ ਮੋਖ ਲੌ । ਬਿਰਤ ਬਿਬੇਕ ਬਿਚਾਰ ਤੋਖ ਲੌ[2] ॥੨੪੪॥ ਮੀਰੀ ਪੀਰੀ ਫਕੀਰੀ ਅਮੀਰੀ । ਛਿਮਾ ਦਯਾਲਤਾ ਮਿੱਲਤ ਸ਼ੀਰੀਂ[3] । ਇਤਯਾਦਿਕ ਗੁਨ ਨਵੇ ਘਨੇਰੇ । ਏਸ ਪੰਥ ਮੈਂ ਜਬਿ ਹਮ ਹੇਰੇ ॥੨੪੫॥ ਨਿਰਮਲ ਤਨ ਮਨ ਸੰਤ ਨਿਰਮਲੇ । ਲਖੇ[4] ਸਰਬ ਥਾਂ ਜਬੈ ਪਿਰਮਿਲੇ[5] । ਤਬਿ ਮੈਂ ਏਸ ਪੰਥ ਕਾ ਪਰਣਾ[6] । ਗਹਯੋ[7] ਕਟਣ ਹਿਤ ਜੰਮਣ ਮਰਣਾ ॥੨੪੬॥ ਦੇਸਕ ਮੂਰਤਿ ਈਸ਼ ਅਵਤਾਰੇ[8] । ਬੀਰ-ਮ੍ਰਿਗੇਸ ਬਿਸੇਸ ਨਿਹਾਰੇ[9] । ਬਰਨਾਲੇ ਪਟਯਾਲੇ ਮੈਹੈਂ । ਲੰਗਰ ਜਿਨ ਕੇ ਅਧਿਕ ਚਲੈ ਹੈਂ ॥੨੪੭॥ ਸਭਿ ਤੀਰਥੋਂ ਪਰ ਪੱਕ ਭੰਡਾਰੇ । ਦੇਤ ਰਹੇ ਸਦ ਅਧਿਕ ਉਦਾਰੇ । ਸ੍ਰੀ ਮਹੰਤ ਸੰਤ ਬ੍ਰਹਮ-ਗਯਾਨੀ । ਜਪੀ ਤਪੀ ਜਤ ਸਤੀ ਮਹਾਨੀ ॥੨੪੮॥ ਮੋਹਨਿ ਮੂਰਤ ਆਨੰਦ-ਪੂਰਤਿ[10] । ਹਰਤ ਕਦੂਰਤ ਅਜ਼ਮਤ ਮੂਰਤਿ[11] । ਕੋਮਲ ਚਿਤ ਸਭਿ ਕੇ ਹਿਤਕਾਰੀ । ਦਾਸਨ ਕੋ ਕਰੰਤੇ ਭਵ ਪਾਰੀ[12] ॥ ੨੪੯ ॥ ਕਾਮੀ ਕਪਟੀ ਅਧਮ ਬਿਸ਼ੇਸ਼ੈਂ[13] । ਹਮ ਸੇ ਅਨਗਨ ਜੀਵ ਅਸੇਸੈਂ[14] । ਪੋਤ ਪਦਮ ਪਦ ਗਹਿ ਕੈ ਉਨ ਕੇ[15] । ਤਰੇ ਭਵਾਂਬੁਧਿ ਧਾਮ ਅਗੁਨ ਕੇ[16] ॥੨੫੦॥ ਦਰਸ਼ਨ ਪਾਇ ਸਰਸ ਉਪਦੇਸ਼ੈਂ[17] । ਭ੍ਰਮ ਕ੍ਰਮ ਭੇਦ ਕਲੇਸ਼ ਅਸ਼ੇਸ਼ੈਂ । ਤਮ ਅਗਯਾਨ ਸਕਾਰਜ ਨਾਸਾ[18] । ਬ੍ਰਹਮ ਗਯਾਨ ਰਵਿ[19] ਉਰਿ ਪ੍ਰਕਾਸ਼ਾ ॥ ੨੫੧ ॥ ਬਚਨ ਸ੍ਰੀ ਗੁਰੂ ਅਰਜਨ ਕੇਰਾ । ਸਫਲ ਐਂਨ ਤਹਿ ਨੈਨ ਸੁ ਹੇਰਾ ।

---

[1]ਭਾਵੇਂ । [2]ਵਿਚਾਰ ਤੇ ਸੰਤੋਖ ਗਿਆਨ ਬ੍ਰਿਤੀ (ਆਦਿ ਗੁਣ ਹਨ) । [3]ਮਿਠਾਸ । [4]ਜਾਣੇ । [5]ਪ੍ਰਮੇਸ਼ਰ ਪਤੀ ਨਾਲ ਮਿਲੇ ਹੋਏ । [6]ਆਸਰਾ । [7]ਪਕੜਿਆ । [8]ਉਪਦੇਸ਼ਕ ਰੂਪ ਤੇ ਈਸ਼ਰ ਦਾ ਅਵਤਾਰ । [9]ਬਹੁਤ ਕਰਕੇ ਬਾਬਾ ਬੀਰ ਸਿੰਘ ਜੀ ਨੂੰ ਵੇਖਿਆ । [10]ਅਨੰਦ 'ਚ ਭਰੀ ਹੋਈ । [11][ਕਦੂਰਤ] ਅੰਧੇਰੇ ਨੂੰ ਨਾਸ ਕਰਦੇ ਸਨ ਤੇ ਕਰਾਮਾਤ ਦੀ ਤਸਵੀਰ ਸਨ । [12]ਸੰਸਾਰ ਤੋਂ ਪਾਰ । [13]ਬਹੁਤੇ ਨੀਚ । [14]ਬਹੁਤੇ । [15]ਉਨ੍ਹਾਂ ਦੇ ਚਰਨ ਕਮਲਾਂ ਰੂਪ ਜਹਾਜ਼ ਪਕੜ ਕੇ । [16]ਅਉਗਣ ਦੇ ਘਰ ਭਾਵ ਬਹੁਤ ਪਾਪੀ ਜੀਵ ਸੰਸਾਰ ਸਮੁੰਦਰ ਤੋਂ ਤਰ ਗਏ । [17]ਦਰਸ਼ਨ ਦੇ ਰਸ ਵਾਲਾ ਉਪਦੇਸ਼ ਪਾ ਕੇ । [18]ਅਗਿਆਨ ਦਾ ਅਨ੍ਹੇਰਾ ਕਾਰਜ (ਜਗਤ) ਸਮੇਤ ਨਾਸ ਹੋ ਗਿਆ । [19]ਸੂਰਜ ।

ਸਾਧੁ ਕੈ ਸੰਗ ਨਹੀ ਕਛੁ ਘਾਲ[1] ॥ ਦਰਸਨ ਭੇਟਤ ਹੋਤ ਨਿਹਾਲ ॥ ੨੫੨ ॥

ਦੋਹਰਾ ॥ ਸੁਧਾ ਦ੍ਰਵਤ ਜਯੋਂ ਚੰਦ੍ਰ ਮਨਿ, ਕੁਮਦਿ ਖਿਰੈਂ ਸਸਿ ਹੇਰਿ[2] । ਤਯੋਂ ਦਰਸਤ ਹੀ ਉਨੈ ਮੈਂ, ਥਯੋ ਨਿਹਾਲ ਬਧੇਰ ॥੨੫੩॥ ਸੰਤ ਮਹੰਤ ਅਨੰਤ ਹੀ, ਜਾਨਤ ਤਿਨੈਂ ਬ੍ਰਿਤੰਤ[3] । ਰਾਜ ਜੋਗ ਤਿਨ ਐਨ ਕਿਯ, ਰਵਿ ਸਮ ਭਏ ਮਹੰਤ ॥੨੫੪॥ ਸਿੰਘ ਨਿਹਾਲ ਮਹੰਤ ਅਬਿ, ਤਿਸ ਗਾਦੀ ਪਰ ਆਹਿ । ਅਲੰਕ੍ਰਿਤ ਸਦਗੁਨ ਗਨੈ[4], ਪ੍ਰਗਟ ਪੰਥ ਸਭਿ ਮਾਂਹਿ ॥੨੫੫॥ ਚੌਪਈ ॥ ਸੋ ਗੁਰਦ੍ਵਾਰਾ ਹਮਰਾ ਆਹੀ । ਮਾਲਵ ਦੇਸ ਬਰਨਾਲੇ ਮਾਂਹੀਂ । ਬਿੱਦਯਾ-ਗੁਰੁ ਮਮ ਔਰ ਪੁਰਸ਼ੋਤਮ । ਸ੍ਰੀ ਨਖੱਤ੍ਰ ਮ੍ਰਿਗੇਸ ਨਰੋਤਮ[5] ॥ ੨੫੬ ॥ ਨਿਗਮਾਗਮ ਲੌਂ[6] ਜੇਤਿਕ ਬਿੱਦਯਾ । ਹਸਤ ਰੇਖ ਸੀ ਜਿਨੈ ਪ੍ਰਸਿੱਧਯਾ[7] । ਰੰਵਿ ਸਮ ਜਾਹਰ ਜਗਤ ਮਝਾਰੇ । ਕੋਵਿਦ[8] ਕਵੀ ਅਧੀਸ ਉਦਾਰੇ[9] ॥ ੨੫੭॥ ਪੰਥ ਨ੍ਰਿਮਲਯੋਂ ਕੇ ਅਬਿ ਸੋ ਹੈਂ । ਸ੍ਰੀ ਮਹੰਤ ਕੰਤ ਭਵ ਕੋ ਹੈਂ[10] । ਤਿਨ ਤੇ ਪਢ ਕੈ ਸ਼ਾਸਤ੍ਰ ਬਿੱਦਯਾ । ਬ੍ਰਹਮ ਗਯਾਨ ਗਹਿ ਹਤੀ ਅਬਿਦਯਾ ॥੨੫੮॥ ਰਟਨ ਕੀਨ[11] ਫਿਰ ਦੇਸ ਦਿਸੰਤਰ । ਤੀਰਥ ਚਾਰ ਧਾਮ ਕੇ ਅੰਤਰ[12] । ਜੇਤਿਕ ਹੈਂ ਸਭ ਪਰਸੇ ਦਰਸੇ[13] । ਪਿਖੇ ਬਿਦੇਸ ਦੇਸ ਸਭਿ ਸਰਸੇ[14] ॥੨੫੯॥ ਭੇਖ ਪ੍ਰਭਾਕਰ ਗ੍ਰੰਥ ਰਚਾਯੋ । ਗੁਰੁ ਮੰਤ੍ਰਨ ਯੁਤ ਹਾਲ ਦਿਖਾਯੋ । ਫਿਰ ਕੈ ਜੇਤਿਕ ਹਿੰਦੁਸਤਾਨੈ । ਮਾਂਹਿ, ਜੈਨ ਹਿੰਦੂ ਤੁਰਕਾਨੈਂ ॥ ੨੬੦॥ ਹਾਲ ਮੁਫੱਸਲ[15] ਤਾਂ ਮੈਂ ਸਭਿ ਕੇ । ਸੋ ਭੀ ਮੁੱਦ੍ਰਿਤ ਥੈਹੈ ਅਬਿ ਕੇ[16] । ਪੁਨ ਦਸ ਸਾਲ ਮਿਹਨਤ ਕਰਿ ਗੌਰੈਂ । ਤਵਾਰੀਖ ਗੁਰੁ ਖਾਲਸ

---

[1]ਕਮਾਈ । [2]ਜਿਵੇਂ ਚੰਦ੍ਰਮਾਂ ਨੂੰ ਦੇਖ ਕੇ ਚੰਦ੍ਰ-ਮਣੀ ਵਿੱਚੋਂ ਅੰਮ੍ਰਿਤ ਸਿੰਮਣ ਲਗ ਪੈਂਦਾ ਹੈ ਤੇ ਕਮੀਆਂ ਖਿੜ ਜਾਂਦੀਆਂ ਹਨ । [3]ਉਨ੍ਹਾਂ ਦੇ ਪ੍ਰਸੰਗ । [4]ਬਹੁਤੇ ਸ੍ਰੇਸ਼ਟ ਗੁਣਾਂ ਨਾਲ ਸਜਿਆ ਹੋਇਆ ਹੈ । [5]ਸ੍ਰੀ ਤਾਰਾ ਸਿੰਘ ਨਰੋਤਮ । [6]ਬੇਦਾਂ ਤੇ ਸ਼ਾਸਤ੍ਰਾਂ ਤੱਕ । [7]ਹਥ ਦੀਆਂ ਲਕੀਰਾਂ ਵਾਂਗ ਜਿਨ੍ਹਾਂ ਦੇ ਅੰਦਰ ਪ੍ਰਗਟ ਸੀ । [8]ਵਿੱਦਵਾਨ । [9]ਸ੍ਰੇਸ਼ਟ ਪ੍ਰਧਾਨ ਚੰਗੇ ਮੁਖੀਏ । [10]ਜਗਤ ਦੇ ਮਾਲਕ ਹਨ । [11]ਫਿਰਨਾ ਕੀਤਾ । [12]ਹਿੰਦੂਆਂ ਦੇ ਚਹੁੰ ਧਾਮਾਂ ਦੇ ਅੰਦਰ ਸਾਰੇ ਤੀਰਥਾਂ ਤੇ [ਚਾਰ ਧਾਮ ਬਦਰੀ ਨਾਰ, ਰਾਮੇਸ਼੍ਵਰ, ਦੁਆਰਾਵਤੀ ਤੇ ਪ੍ਰਯਾਗ ।] [13]ਛੋਹੇ ਤੇ ਦਰਸ਼ਨ ਕੀਤੇ । [14]ਬਹੁਤ । [15]ਬਿਸਥਾਰ ਨਾਲ । [16]ਉਹ ਵੀ ਹੁਣ ਛਪੇਗਾ ।

ਔਰੈਂ ॥੨੬੧॥ ਰਚੀ ਪਾਂਚ ਹਿੱਸੇ ਤਿਹ ਕੀਏ। ਦਸ ਗੁਰੁ ਗਾਥਾ ਸਭਿ ਪ੍ਰਥਮੀਏ[1]। ਪੰਥ ਗਾਥ ਸਭਿ ਦੁਤੀਏ ਮੈਂ ਹੈ[2] । ਮਿਸਲ ਦ੍ਵਾਦਸ ਤ੍ਰਿਤੀਏ ਪੈ ਹੈ[3] ॥੨੬੨॥ ਜਮਨਾ ਤੈ ਲੇ ਅਟਕ ਪ੍ਰਯੰਤੈਂ । ਜੇ ਸਿਖ ਭਏ ਸ੍ਰਦਾਰ ਬਯੰਤੈਂ ।ਤਿਨ ਸਭਿ ਕੀ ਹੈ ਚਤ੍ਰਥ ਮਾਹੈਂ[4]। ਖਾਨ ਦਾਨ ਤ੍ਰੈ ਸੈ ਬਰਨਾ ਹੈ[5] ॥੨੬੩॥ ਬਾਈ ਮੰਜੀ, ਬਵੰਜਾ ਪੀੜ੍ਹੇ। ਬਡ ਮਸੰਦ, ਬਾਈ ਮੇਵੀੜ੍ਹੇ[6] ਗੁਰੁਦ੍ਵਾਰੇ ਗੁਰੂਓਂ ਕੇ ਜੇਤੇ । ਅਰ ਸ਼ਹੀਦ ਗੰਜ, ਦੇਹੁਰੇ ਕੇਤੇ॥ ੨੬੪॥ ਨਾਮੀ[7] ਸਿੱਖ ਦਸੋਂ ਗੁਰੁ ਪਾਸੈਂ ।ਭਏ, ਕਥਾ ਸਭਿ ਕੀ ਹੈ ਖਾਸੈਂ[8] । ਬੇਦੀ ਤੇਹਨ ਭੱਲੇ ਸੋਢੀ।ਫਿਰਕੇ ਗੁਰੁ ਕੇ ਜੇਤਿਕ ਬੋਧੀ[9] ॥ ੨੬੫॥ ਹਿੱਸੇ ਪੰਚਮ ਮੈਂ ਸਭਿ ਗਾਏ। ਸਿਜ਼ਰਰਜੋ[10] ਯੁਤ ਭੀ ਅਧਿਕ ਦਿਖਾਏ । ਗੁਰੁ ਘਰ ਕੀ ਸਾਖੀ ਜਗ ਜੋ ਹੈ। ਤਵਾਰੀਖ ਮੈਂ ਲੇਖੀ ਸੋ ਹੈ[11] ॥੨੬੬॥ ਚਾਰ ਕੁ ਦਸਕੇ ਕੀ ਲੇਖਾਈ। ਜੈਸ ਜਮਾਨਾ ਤੈਸ ਬਨਾਈ॥ ਜਿਸ ਸਿੱਖ ਕੌ ਗੁਰੁ ਬਰਕਤ ਦੇਹੈ[12] । ਮੁਦ੍ਰਿਤ ਤਿਸ ਕੌ ਸੋਊ ਕਰੇ ਹੈ[13] ॥੨੬੭॥ ਕਬਿੱਤ ॥ ਸਰਸ ਸੁਜਸ ਦਸ ਗੁਰਨ ਕੋ ਸੂਰਨ ਲੇ, ਜੰਗ ਬੰਦੇ ਪੰਥ ਕੇ ਸੋ ਕੁੰਦਨ ਉਦਾਰ ਹੈਂ[14]। ਫੂਲ ਬੰਸ ਲੌ ਪੁਰ ਪਤੀ ਕੌ ਅਵਤੰਸ ਹੀਰੇ, ਹਾਲ ਸਰਦਾਰਨ ਜਰਾਵ ਜਰੇ ਸਾਰ ਹੈਂ[15]। ਸਮਰੱਥ ਸਾਧਕੋਂ ਕੀ ਗਾਥ ਵੇ ਉਕਾਬ ਪਰ, ਭੇਖ

---

[1]ਪਹਿਲੇ ਹਿੱਸੇ ਵਿੱਚ । [2]ਦੂਜੇ ਹਿੱਸੇ (ਸ਼ਮਸ਼ੇਰ ਖਾਲਸਾ) ਵਿੱਚ। [3]ਤੀਜੇ ਹਿੱਸੇ (ਰਾਜ ਖਾਲਸਾ) ਵਿੱਚ ਹੈ। [4]ਚੌਥੇ ਹਿੱਸੇ (ਸਰਦਾਰ ਖਾਲਸਾ) ਵਿੱਚ। [5]ਤਿੰਨ ਸੌ (ਸਿਖ ਸਰਦਾਰਾਂ ਦੇ) ਖਾਨਦਾਨਾਂ ਦਾ ਕਥਨ ਕੀਤਾ ਹੈ। [6]ਮੇਵੜੇ, ਅਰਦਾਸੀਏ । [7]ਮਸ਼ਹੂਰ । [8]ਬਹੁਤੀ। [9]ਗੁਰੂ ਘਰ ਦੇ ਉਪਦੇਸ਼ ਦੇਣ ਵਾਲੀਆਂ ਜਿੰਨੀਆਂ ਸੰਪ੍ਰਦਾਵਾਂ ਹਨ । [10]ਸ਼ਿਜਰਾ, ਵੰਸ਼ ਦਾ ਸਿਲਸਿਲਾ, ਵੰਸ਼ ਬ੍ਰਿਖ। [11]ਉਹ ਲਿਖੀ ਹੈ। [12]ਸ਼ਕਤੀ ਦੇਵੇਗਾ। [13]ਉਹ ਉਸਨੂੰ ਛਪਵਾਏਗਾ। [14]ਰਸ ਸਹਿਤ ਦਸਾਂ ਗੁਰਾਂ ਦਾ ਸ੍ਰੇਸ਼ਟ ਜਸ ਰੂਪ ਸੋਨਾ ਲੈ ਕੇ ਬੰਦੇ ਤੇ ਪੰਥ ਦੇ ਜੰਗ [ਕੁੰਦਨ] ਸ੍ਰੇਸ਼ਟ ਤੇ ਨਿਰਮਲ ਸੋਨੇ ਦਾ ਪਤਲਾ ਪੱਤਰਾ ਹੈ । [15]ਫੂਲ ਬੰਸ ਦੇ ਰਾਜੇ ਤੇ ਮਹਾਰਾਜਾ ਰਣਜੀਤ ਸਿੰਘ ਦੇ ਹਾਲ [ਅਵਤੰਸ] ਸ਼੍ਰੋਮਣੀ ਹੀਰੇ ਹਨ ਅਤੇ ਸਰਦਾਰਾਂ ਦੇ ਹਾਲ ਇਹ ਸ੍ਰੇਸ਼ਟ ਜੜਾਊ ਜੜੇ ਹੋਏ ਹਨ।

ਗੁਰੁਦ੍ਵਾਰਯੋਂ ਕੇ ਰਤਨ ਅਪਾਰ ਹੈਂ[1] । ਤਵਾਰੀਖ ਖਾਲਸਾ ਸੁਕੀਰਤਿ ਕੀ ਕਲਗੀ ਯੇ, ਦੇਖੀਏ ਸੁ ਭੂਪ ਸਰਦਾਰ ਕੌਨ ਧਾਰ ਹੈ[2] ॥੨੬੮॥
ਚੌਪਈ ॥ ਤਵਾਰੀਖ ਇਹੁ ਕਰਿ ਵਰ[3] ਤਯਾਰੈਂ । ਰਾਖੀ ਮੈਂ ਯੁਤ ਕੋਸ਼ਸ਼ ਭਾਰੈਂ । ਗੁਰ ਨਾਨਕ ਤੇ ਲੈ ਅਬਿ ਤਾਂਈਂ । ਭਏ ਚਰਿੱਤ੍ਰ ਬਚਿਤ੍ਰ ਮਹਾਂਈ[4] ॥ ੨੬੯॥ ਤਵਾਰੀਖ ਇਹੁ ਸਭੀ ਦਿਖੈ ਹੈ। ਸੁਰਤਰੁ ਸਮ[5] ਸਭਿ ਇੱਛ ਪੁਰੈ ਹੈ । ਤਿਸ ਪਾਛੈ ਅੰਮ੍ਰਿਤਸਰ ਰਹਿ ਕੈ । ਰਾਮ-ਕੌਰ ਕੇ ਡੇਰੇ ਬਹਿ ਕੈ॥ ੨੭੦ ॥ ਅਬਿ ਮਹੰਤ ਜਹਿਂ ਆਹਿ ਉਦਾਰੈਂ। ਆਕਲ[6] ਆਲਮ[7] ਫਾਜ਼ਲ ਭਾਰੈਂ[8] । ਨਾਮ ਹਰਨਾਮ ਸਿੰਘ ਗੁਨ-ਗ੍ਰਾਹੀ[9] । ਹਰਿ ਗੁਰੂ ਭਗਤ ਜਗਤ ਬਿਦਤਾਹੀ ॥੨੭੧॥ ਖਾਨ ਪਾਨ ਤਿਹ ਸੇਵ ਕਰੀ ਹੈ । ਹਮ ਤਹਿਂ ਬਿਰਿ ਇਹੁ ਗਾਥ ਰਰੀ ਹੈ[10] । ਪੰਥ ਪ੍ਰਕਾਸ਼ ਗ੍ਰੰਥ ਏਹ ਚਾਰੂ[11] । ਸਾਨਿੰਦ ਕੀਨ ਸੁਤੰਤਰ ਤਯਾਰੂ[12] ॥੨੭੨॥ ਸਰ ਗੁਨ ਗ੍ਰਹਿ ਨਭ ਸੰਮਤ ਮਾਹੈਂ[13]। ਪਹਿਲੇ ਬਨਯੋ ਛਪਯੋ ਥਾ ਵਾਹੈ[14]। ਤਬਿ ਨ ਮਿਲੀ ਥੀ ਜੋਊ ਗਾਥਾ[15] । ਅਬਿ ਇਸ ਮੈਂ ਸੁ ਲਿਖੀ ਹਿਤ ਸਾਥਾ॥੨੭੩॥ ਪਹਿਲੇ ਸੈਂ ਡੇਉਢਾ ਬਨ ਗਯੋ। ਗੁਰ ਪਗ ਬੰਦਿ ਸੰਪੂਰਨ ਕਯੋ[16] । ਰਿਤੁ ਸ੍ਰੁਤਿ ਖੰਡ ਜੀਵ ਸੁਠ ਸਾਰੈ[17] ।

---

[1]ਸ਼ਕਤੀ ਵਾਲੇ ਸਿਦਕੀ ਸਿੱਖਾਂ ਦੀ ਕਥਾ ਇਹ ਉਕਾਬ (ਸ਼ਿਕਾਰੀ ਪੰਛੀ) ਦੇ ਖੰਭ ਹਨ, ਭੇਖ (ਪੰਥਾਂ) ਤੇ ਗੁਰਦੁਆਰਿਆਂ ਦੀ ਕਥਾ ਇਹ ਬਹੁਤੇ ਰਤਨ ਹਨ । [2]ਗੁਰੂ ਖਾਲਸੇ ਦੀ ਇਹ ਤਵਾਰੀਖ ਸ੍ਰੇਸ਼ਟ ਜਸ ਦੀ ਕਲਗੀ ਹੈ, ਦੇਖੋ ਹੁਣ ਕੌਣ ਰਾਜਾ ਜਾਂ ਸਰਦਾਰ ਇਸ ਕਲਗੀ ਨੂੰ ਪਹਿਨਦਾ ਭਾਵ ਤਵਾਰੀਖ ਨੂੰ ਛਪਵਾਉਂਦਾ ਹੈ। [3]ਸ੍ਰੇਸ਼ਟ। [4](ਜੋ) ਬਹੁਤ ਅਨੋਖੇ ਕੌਤਕ ਹੋਏ। [5]ਕਲਪ ਬ੍ਰਿਛ ਵਾਂਗ। [6]ਅਕਲ ਵਾਲਾ। [7]ਵਿਦਵਾਨ। [8]ਵੱਡਾ [ਫਾਜ਼ਲ] ਬਜ਼ੁਰਗ। [9]ਗੁਣ ਗ੍ਰਹਿਣ ਕਰਨ ਵਾਲਾ। [10]ਅਸਾਂ ਉਥੇ ਬੈਠ ਕੇ ਇਹ ਕਥਾ ਕਹੀ ਹੈ । [11]ਸੁੰਦਰ। [12]ਅਨੰਦ ਸਹਿਤ ਅਜ਼ਾਦ ਰਹਿ ਕੇ ਤਿਆਰ ਕੀਤਾ ਹੈ । [13]੧੯੩੫ ਬਿ: ਸੰਮਤ ਵਿੱਚ [ਸਰ-੫, ਗੁਨ-੩, ਗ੍ਰਹਿ-੯, ਨਭ-੧, ਉਲਟਾ ਕੇ ੧੯੩੫]। [14]ਉਹ (ਦਿਲੀ 'ਚ) ਛਪ ਗਿਆ ਸੀ। [15]ਕਥਾ। [16]ਗੁਰਾਂ ਦੇ ਚਰਨਾਂ ਤੇ ਨਮਸ਼ਕਾਰ ਕਰਕੇ ਪੂਰਾ ਕੀਤਾ ਹੈ। [17]ਸੁੰਦਰ ਤੇ ਸ੍ਰੇਸ਼ਟ ੧੯੪੬ (ਬਿ: ਸੰਮਤ ਸੀ) । [ਰਿਤੁ-੬, ਸ੍ਰੁਤਿ-੪, ਖੰਡ-੯, ਜੀਵ-੧, ਉਲਟਾ ਕੇ ੧੯੪੬]।

ਜੇਠ ਸੁਦੀ ਚਤ੍ਰਥ ਰਵਿ ਵਾਰੈਂ[1] ॥੨੭੪॥ ਪਢੈ ਸੁਨੈ ਜੋ ਸ਼ਰਧਾ ਧਰ ਕੈ। ਪਾਵਨ ਚਰਿਤ ਪੰਥ ਗੁਰੁ ਵਰ ਕੈ[2]। ਕਰਨੀ ਲਖੇ ਪੰਥ ਕੀ ਸਾਰੀ। ਜ੍ਯੋਂ ਕਰਿ ਰਾਖ੍ਯੋ ਧਰਮ ਉਦਾਰੀ॥੨੭੫ ਖਬਰ ਹੋਇ ਨਿਜ ਘਰ ਕੀ ਖਾਸੈਂ[3]। ਮਿਲੈਂ ਚਾਰ ਫਲ ਬਿਨ ਅਨ੍ਯਾਸੈਂ[4] ॥੨੭੬॥ ਦੋਹਰਾ ॥ ਆਦਿ ਗੁਰੂ ਤੈ ਦਸਮ ਲੌ, ਗ੍ਰੰਥ ਪੰਥ ਕੀ ਟੇਕ। ਗਹਿ, ਪੂਰਨ ਥਿਯ ਗ੍ਰੰਥ* ਯਹਿ, ਦਯਾ ਸਰਬ ਹਰਿ ਏਕ[5] ॥੨੭੭॥

ਇਤਿ ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥੇ ਗਯਾਨ ਸਿੰਘ ਵਿਰਚਿਤੇ 'ਸਮੈ' ਕਾ ਸੁਭਾਵ, ਪਰਜਾ ਨ੍ਰਿਪਨ ਸਿੰਘਨ ਕੇ ਲੱਛਨ, ਕਵਿ-ਪ੍ਰਸੰਗ, ਗ੍ਰੰਥ ਸਮਾਪਤੀ, ਬਰਨਨੰ ਨਾਮ ਸਾਠਮੋਂ ਬਿਸ੍ਰਾਮ ॥ ੬੦ ॥

---

[1]ਜੇਠ ਸੁਦੀ ੪, ਐਤਵਾਰ ਦਿਨ। [2]ਸ੍ਰੇਸ਼ਟ ਗੁਰੂ ਤੇ ਪੰਥ ਦੇ ਪਵਿੱਤ੍ਰ ਕੌਤਕ। [3]ਬਹੁਤੀ। [4]ਬਿਨਾਂ ਜਤਨ ਤੋਂ। [5]ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਦਸਮ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਖਾਲਸਾ ਪੰਥ ਤੱਕ ਸਾਰਿਆਂ ਦੀ ਓਟ ਗ੍ਰਹਿਣ ਕਰਕੇ ਇਹ ਗ੍ਰੰਥ ਸੰਪੂਰਨ ਹੋਇਆ ਹੈ। ਇਹ ਸਾਰੀ ਵਾਹਿਗੁਰੂ ਜੀ ਦੀ ਹੀ ਕ੍ਰਿਪਾ ਹੈ।

*ਸ੍ਰੀ ਗੁਰੂ ਪੰਥ ਪ੍ਰਕਾਸ਼ ਦਾ ਸਹੀ ਰੂਪ, ਗਿਆਨੀ ਗਿਆਨ ਸਿੰਘ ਜੀ ਦੇ ਜੀਵਨ ਸਮਾਚਾਰ ਅਤੇ ਉਨ੍ਹਾਂ ਦੀਆਂ ਸਾਰੀਆਂ ਛਪੀਆਂ ਤੇ ਅਣਛਪੀਆਂ ਰਚਨਾਵਾਂ ਬਾਰੇ ਵਿਸਥਾਰ ਸਹਿਤ ਪ੍ਰਸਤਾਵਨਾ ਦੀ ਪੋਥੀ ਵਿੱਚ ਦੇਖੋ।

## ਸਿੰਘ ਸਾਹਿਬ ਗਿਆਨੀ ਮਨੀ ਸਿੰਘ ਜੀ ਗ੍ਰੰਥੀ
## ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ

—ਵੱਲੋਂ—

## ਲਿਖਤ ਅਮੋਲਕ ਪੁਸਤਕਾਂ

# ੧. ਗੁਰਬਾਣੀ ਪ੍ਰਬੋਧ ਸਾਗਰ

ਛਪ ਕੇ ਤਿਆਰ ਹੋ ਗਈ ਹੈ ਤੇ ਹੱਥੋ-ਹੱਥ ਵਿਕ ਰਹੀ ਹੈ।

ਗੁਰਮਤਿ ਗਿਆਨ ਭੰਡਾਰ ਦੀ ਇਸ ਅਨੋਖੀ ਪੁਸਤਕ ਵਿੱਚ ਅਧਿਆਤਮਕ ਤੇ ਸੰਸਾਰੀ ਜੀਵਨ ਸਬੰਧੀ ਮਨੁੱਖੀ ਮਨਾਂ ਵਿਚ ਉੱਠਣ ਵਾਲੇ ਅਨੇਕਾਂ ਪ੍ਰਸ਼ਨਾਂ ਵਿੱਚੋਂ ੧੪੩੦ ਪ੍ਰਸ਼ਨਾਂ ਦੇ ਉੱਤਰ ਗੁਰਬਾਣੀ ਦੀਆਂ ਢੁਕਵੀਆਂ ਤੁਕਾਂ ਦੇ ਹਵਾਲਿਆਂ ਸਹਿਤ ਦਿਤੇ ਗਏ ਹਨ । ਦੇਸ ਪ੍ਰਦੇਸ ਵਿੱਚ ਵਿਚਰਦਿਆਂ ਗੁਜ਼ਾਰੀ ਅੱਧੀ ਸਦੀ ਦੀ ਜ਼ਿੰਦਗੀ ਦੇ ਤਜਰ-ਬਿਆਂ ਦਾ ਨਿਚੋੜ ਗਿਆਨੀ ਜੀ ਨੇ ਜਿਸ ਸੁਚੱਜੇ ਢੰਗ ਨਾਲ ਪੇਸ਼ ਕੀਤਾ ਹੈ ਉਹ ਹਰ ਮਨੁੱਖ ਦੇ ਮਨ ਵਿਚ ਪੈਦਾ ਹੋਣ ਵਾਲੇ ਸ਼ੰਕਿਆਂ ਤੇ ਭੁਲੇਖਿਆਂ ਨੂੰ ਦੂਰ ਕਰਨ ਦੀ ਸਮਰੱਥਾ ਰਖਦਾ ਹੈ।

ਕਾਗਜ਼ ਵਧੀਆ, ਛਪਾਈ ਸੁੰਦਰ, ਜਿਲਦ ਕਪੜਾ ਭੇਟਾ ੨੫)

# ੨. ਅਮੋਲ ਬੋਲ

ਜ਼ਿੰਦਗੀ ਦੇ ਸਹੀ ਲੱਛਣ ਬਿਆਨ ਕਰਨ ਵਾਲੀ ਇਹ ਅਦੁੱਤੀ ਪੁਸਤਕ ਹੈ ਜੋ ਬਹੁਤ ਛੇਤੀ ਛਪ ਕੇ ਪਾਠਕਾਂ ਤੱਕ ਪਹੁੰਚ ਰਹੀ ਹੈ । ਸਿੰਘ ਸਾਹਿਬ ਜੀ ਨੇ ਸੈਂਕੜੇ ਪੁਸਤਕਾਂ ਦੀ ਨਿੱਘੀ ਛਾਤੀ ਵਿਚੋਂ ਇਕ ਇਕ ਅਨਮੋਲ ਮੋਤੀਆਂ ਤੇ ਅਮੁੱਕ ਹੀਰਿਆਂ ਦੀ ਮਾਲਾ ਤਿਆਰ ਕੀਤੀ ਹੈ ਅਤੇ ਇਹ ਜ਼ਿੰਦਗੀ ਦੇ ਹਰ ਵਿਸ਼ੇ ਤੇ ਹਰ ਲਗਨ ਦੀ ਪੂਰਤੀ ਲਈ ਮਹਾਨ ਰਿਸ਼ੀਆਂ, ਮੁਨੀਆਂ, ਵੇਦਾਂਤੀਆਂ, ਫਿਲਾਸਫਰਾਂ ਅਤੇ ਆਲਮ ਗਿਆਨੀਆਂ ਦੇ ਲਾਸਾਨੀ ਵੀਚਾਰ ਆਪਣੀ ਮਾਂ ਬੋਲੀ ਪੰਜਾਬੀ ਵਿੱਚ ਇਸ ਪੁਸਤਕ ਰਾਹੀਂ ਪ੍ਰਗਟ ਕੀਤੀ ਹੈ। ਵੱਖ ਵੱਖ ਖਿਆਲਾਂ ਦਾ ਸੰਗ੍ਰਹਿ ਇਹ ਅਮੋਲ ਬੋਲ ਪੁਸਤਕ ਪੜ੍ਹਨ ਨਾਲ ਸਾਧਾਰਨ ਤੋਂ ਸਾਧਾਰਨ ਮਨੁੱਖ ਵੀ ਇਕ ਚੰਗਾ ਪ੍ਰਚਾਰਕ, ਕਥਾਕਾਰ ਤੇ ਲੇਖਕ ਬਣ ਸਕਦਾ ਹੈ।

ਮਿਲਣ ਦਾ ਪਤਾ:-ਸਤਵੰਤ ਸਿੰਘ ਮਕਾਨ ਨੰ: ੧੦੦੮,
ਗਲੀ ਸ਼ਹੀਦ ਬੁੰਗਾ, ਨੇੜੇ ਕੌਲਸਰ, ਅੰਮ੍ਰਿਤਸਰ

# ਇਸੇ ਕਲਮ ਤੋਂ ਹੋਰ ਅਮੋਲਕ ਪੁਸਤਕਾਂ

ਛਪੀਆਂ

੧. **ਸਮ ਅਰਥ ਕੋਸ਼**--ਜਿਸ ਵਿਚ ਗੁਰਮਤਿ ਸਾਹਿਤ ਤੇ ਪੰਜਾਬੀ ਸਾਹਿਤ ਦੇ ਲਗ ਪਗ ਸਾਰੇ ਸਮ ਅਰਥਕ ਸ਼ਬਦ ਆ ਗਏ ਹਨ। ਕਿਤਾਬੀ ਸਾਈਜ਼ ਦੇ ੫੦੦ ਸਫੇ ਹਨ। ਆਪਣੀ ਕਿਸਮ ਦੀ ਪਹਿਲੀ ਪੁਸਤਕ ਹੈ। ਭੇਟਾ ੭ ਰੁਪਏ ੫੦ ਪੈਸੇ।

੨. **ਤਵਾਰੀਖ ਗੁਰੂ ਖਾਲਸਾ**—(ਭਾਗ ਪਹਿਲਾ ਜਿਲਦ ੧) 'ਗੁਰੂ ਨਾਨਕ ਜੀਵਨ' ਸ੍ਰੀ ਗੁਰੂ ਨਾਨਕ ਦੇਵ ਪੰਜ ਸੌ ਸਾਲਾ ਪ੍ਰਕਾਸ਼ ਉਤਸਵ ਕਮੇਟੀ (ਸ਼੍ਰੋ: ਗੁ: ਪ੍ਰ: ਕਮੇਟੀ) ਸ੍ਰੀ ਅੰਮ੍ਰਿਤਸਰ ਵਲੋਂ ਛਾਪੀ ਗਈ ਹੈ। ਕੀਮਤ ੪) ਰੁਪਏ।

੩. ਸ੍ਰੀ ਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲਿਆਂ ਦਾ **'ਸੰਖੇਪ-ਜੀਵਨ'** ਛਪਿਆ ਮਿਲਦਾ ਹੈ।

੪. **ਸ੍ਰੀ ਗੁਰੂ ਪੰਥ ਪ੍ਰਕਾਸ਼** ਦੇ ਪੰਜੇ ਭਾਗ ਛਪਕੇ ਬਾਜ਼ਾਰ ਵਿਚ ਹਥੋ ਹਥ ਵਿਕ ਰਹੇ ਹਨ। ਸੈੱਟ ਦੀ ਕੁਲ ਕੀਮਤ ੧੧੦) ਰੁਪਏ ਹੈ। ਪ੍ਰਸਤਾਵਨਾਂ ਦੀ ਪੋਥੀ ਛੇਤੀ ਹੀ ਛਪ ਕੇ ਤਿਆਰ ਹੋ ਰਹੀ ਹੈ।

ਅਣਛਪੀਆਂ

੧. **ਗੁਰਮੁਖਿ-ਜੀਵਨ**—ਜਿਸ ਵਿਚ ਸ੍ਰੀ ਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲਿਆਂ ਦਾ ਵਿਸਥਾਰ ਸਹਿਤ ਜੀਵਨ ਲਿਖਿਆ ਗਿਆ ਹੈ।

੨. ਸ੍ਰੀ ਹਰਿਮੰਦਰ ਸਾਹਿਬ ਦੇ **ਗ੍ਰੰਥੀ ਅਤੇ ਹੈੱਡ ਗ੍ਰੰਥੀ ਸਾਹਿਬਾਨ**—ਬਾਬਾ ਬੁੱਢਾ ਜੀ ਤੋਂ ਹੁਣ ਤੱਕ ਦੇ ਸਾਰੇ ਗ੍ਰੰਥੀ ਸਾਹਿਬਾਨ ਦੇ ਜੀਵਨ ਅੰਕਤ ਹਨ।

੩. **ਸੰਖਿਆ-ਪ੍ਰਕਾਸ਼**—ਇਸ ਵਿਚ ਗੁਰਬਾਣੀ ਅਤੇ ਗੁਰ ਇਤਹਾਸ ਅੰਦਰ ਆਈਆਂ ਗਿਣਤੀਆਂ ਦਾ ਵੇਰਵਾ ਤੇ ਵਿਆਖਿਆ ਦਾ ਵਰਣਨ ਹੈ।

੪. **ਬਾਰਹ ਮਾਹਾ ਮਾਂਝ ਮਹਲਾ ੫ ਦਾ ਵਿਆਖਿਆ ਸਹਿਤ ਟੀਕਾ।**

੫. **ਮਾਝਾਂ ਭਾਈ ਦਰਬਾਰੀ**—ਜਿਸ ਵਿਚ ਅਨੇਕਾਂ ਵਿਸ਼ਿਆਂ ਤੇ ਭਾਈ ਦਰਬਾਰੀ ਜੀ ਦੀ ਸੁੰਦਰ ਕਵਿਤਾ ਹੈ, ਜਿਸ ਨੂੰ ਸੰਪਾਦਿਤ ਕਰ ਦਿਤਾ ਗਿਆ ਹੈ।

ਮਿਲਣ ਦਾ ਪਤਾ—

 **ਮਨਮੋਹਨ ਸਿੰਘ 'ਬਰਾੜ'** ਮਕਾਨ ਨੰ: ੧੦੦੮
ਗਲੀ ਸ਼ਹੀਦ ਬੁੰਗਾ, ਨੇੜੇ ਕੌਲਸਰ, ਸ੍ਰੀ ਅੰਮ੍ਰਿਤਸਰ